# ਬੀਤੇ ਦੀਆਂ ਪੈੜਾਂ

ਪ੍ਰੀਤਮ ਸਿੰਘ ਕਵੀ

ਰਵਰੀ-1984 ਨਾਮਧਾਰੀ ਫਾਰਮ, ਬੰਗਲੌਰ)





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh dhana

ਏਸੇ ਕਲਮ ਤੋਂ

1. ਸਿਮਰਨ (ਕਵਿਤਾ)
2. ਸ਼੍ਰੀ ਜੀਵਨ ਨਗਰ
3. ਸ਼੍ਰੀ ਭੈਣੀ ਸਾਹਿਬ (ਹਿੰਦੀ ਵੀ)
4. ਸਤਿਗੁਰੂ ਜਗਜੀਤ ਸਿੰਘ -ਇਕ ਪਰਿਵਰਤਨ
5. ਇਸਤਰੀਆਂ ਦਾ ਪਹਿਲਾ ਮੁਕਤੀ ਦਾਤਾ
6. ਸੂਬਾ ਸਾਹਿਬ ਸਿੰਘ (ਹਿੰਦੀ ਵੀ)
7. ਸੂਬਾ ਰਤਨ ਸਿੰਘ
8. ਬੀਰੇ ਦੀਆਂ ਪੈੜਾਂ -1,2,3,4,5,6,7,8,9,10,11

# ਬੀਤੇ ਦੀਆਂ ਪੈੜਾਂ

ਭਾਗ -12

ਅੱਖੀਂ ਡਿੱਠੀ, ਕੰਨੀਂ ਸੁਣੀ ਰੌਚਿਕ ਗੁਰੂ ਗਾਥਾ

(1 ਜਨਵਰੀ 1984 ਤੋਂ 30 ਜੂਨ 1984 ਈ:)

ਪ੍ਰੀਤਮ ਸਿੰਘ ਕਵੀ



ਨਾਮਧਾਰੀ ਦਰਬਾਰ

ਸ੍ਰੀ ਭੈਣੀ ਸਾਹਿਬ -141126

*BEETE DIAN PAIRAN -12*
**by**
**Pritam Singh Kavi**

2005

ਪਹਿਲੀ ਵਾਰ : 1100 ਕਾਪੀਆਂ
ਕੀਮਤ : 85/- ਰੁਪਏ

ਟਾਈਟਲ : ਸਵਰਨਜੀਤ ਸਵੀ

ਪ੍ਰਕਾਸ਼ਕ : ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ -141126

ਛਾਪਕ : ਆਰਟਵੇਵ ਪ੍ਰਿੰਟਰਜ਼, ਲੁਧਿਆਣਾ.
0161-2774236, 5533557

## ਤਤਕਰਾ

ਮਹਿਮਾ ਮਹਿਮ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਦੇ 86ਵੇਂ ਪਾਵਨ ਪ੍ਰਕਾਸ਼ ਦਿਵਸ
ਦੀ ਭੇਟਾ

# ਪੈੜਾਂ

ਤੇਰੀਆਂ ਪੈੜਾਂ ਨੇ ਚਾਨਣ ਮੁਨਾਰੇ ਵਾਂਗਰਾਂ॥
ਹਨੇਰ ਵਿੱਚ ਕਿਸੇ ਡੰਗੋਰੀ ਦੇ ਸਹਾਰੇ ਵਾਂਗਰਾਂ॥

ਜ਼ਿੰਦਗੀ ਦੇ ਖੌੜ ਮਿੱਟ ਜਾਂਦੇ ਨੇ ਤੈਨੂੰ ਵੇਖਿਆਂ,
ਡੁੱਬਦਿਆਂ ਦੇ ਪਾਸ ਚੱਲ ਆਏ ਕਿਨਾਰੇ ਵਾਂਗਰਾਂ॥

ਕਾਲੀਆਂ ਘਨਘੋਰ ਰਾਤਾਂ 'ਚ ਰਾਹ ਦਰਸਾਣ ਲਈ,
ਵਿੱਚ ਅਕਾਸ਼ੀਂ ਚਮਕਦੇ ਕਿਸੇ ਸਿਆਰੇ ਵਾਂਗਰਾਂ॥

ਮਿਲਨ ਨਜ਼ਰਾਂ ਨਾਲ ਨਜ਼ਰਾਂ ਜਦ ਕਦੇ ਇਤਫ਼ਾਕ ਨਾਲ,
ਜਾਪਦੇ ਉਹ ਅਹਿਮ ਪਲ ਰੱਬੀ ਹੁਲਾਰੇ ਵਾਂਗਰਾਂ॥

ਵਿੱਚ ਸੁਨਾਮੀ ਪਰਲੋਆਂ, ਤੂਫ਼ਾਨ ਤੇ ਭੂਚਾਲ ਤੋਂ,
ਰੱਖ ਲੈਂਦੋਂ ਹੱਥ ਦੇਹ ਪ੍ਰੀਤਮ ਪਿਆਰੇ ਵਾਂਗਰਾਂ॥

ਤੇਰੀ ਹਰ ਅਦਾ ਕੋਈ ਜ਼ਿੰਦਗੀ ਦਾ ਭੇਤ ਦੱਸਦੀ,
ਹੋ ਰਹੇ ਕਿਸੇ ਰੂਹਾਨੀ ਇਸ਼ਾਰੇ ਵਾਂਗਰਾਂ॥

ਸਾਡੇ ਨਸੀਬੀਂ ਰਹੇ ਸਦਾ ਬਾਤ ਇਹ ਅਗੰਮ ਦੀ,
ਦੇਵੇਂ ਤੌਫ਼ੀਕ ਮਾਣੀਏ ਜਿਉਂਦੇ ਹੁੰਘਾਰੇ ਵਾਂਗਰਾਂ॥

ਅਜੀਤ ਸਿੰਘ ਲਾਇਲ

# ਪ੍ਰਵੇਸ਼ਕਾ

"ਬੀਤੇ ਦੀਆਂ ਪੈੜਾਂ" ਦੇ ਲੇਖਕ "ਕਵੀ ਪ੍ਰੀਤਮ ਸਿੰਘ ਜੀ" ਅਮਿੱਟ ਪੈੜਾਂ ਦਾ ਕਲਮੀ ਚਿਤਰ ਵਾਹ ਕੇ 25 ਮਈ, 2002 ਨੂੰ ਅਲਵਿਦਾ ਕਹਿ ਗਏ ਹਨ। ਸਫ਼ਰ ਹਮੇਸ਼ਾ ਜਾਰੀ ਰਹਿੰਦਾ ਹੈ, ਨਿਰੰਤਰ। ਬਾਬੇ ਆਦਮ ਤੋਂ ਲੈ ਕੇ ਹੁਣ ਤੀਕ। ਸਤਿਗੁਰੂ ਨਾਨਕ ਤੋਂ ਲੈ ਕੇ ਸਤਿਗੁਰੂ ਜਗਜੀਤ ਸਿੰਘ ਜੀ ਤੱਕ ਇਤਿਹਾਸ ਰਚਿਆ ਗਿਆ ਏ, ਰਚਿਆ ਜਾ ਰਿਹਾ ਹੈ ਅਤੇ ਰਚਿਆ ਜਾਂਦਾ ਰਹੇਗਾ। [illegible] ਬੇਸ਼ਕ ਕੋਈ ਸਾਖੀਕਾਰ ਹੋਵੇ, ਇਤਿਹਾਸ-ਕਾਰ, ਭੱਟ ਬਹੀਆਂ ਦਾ ਰਚੇਤਾ ਜਾਂ ਕਵੀ ਪ੍ਰੀਤਮ ਸਿੰਘ। ਇਹ ਸੱਚੀ ਪਾਤਸ਼ਾਹੀ ਦੀਆਂ ਪਾਈਆਂ ਪੈੜਾਂ ਦਾ ਇਤਿਹਾਸ ਏ। ਇਨ੍ਹਾਂ ਪੈੜਾਂ ਨੂੰ ਜੀਵਿਆ ਜਾ ਸਕਦਾ ਏ। ਆਪਣੇ ਜੀਵਨ ਵਿਚ ਅਪਣਾ ਕੇ ਜੀਵਨ ਸਵਾਰਿਆ ਜਾ ਸਕਦਾ ਏ।

ਬੜਾ ਕੁੱਝ ਸਾਡੀਆਂ ਅੱਖੀਆਂ ਦੇ ਸਾਹਵੇਂ ਵਾਪਰਦਾ ਏ। ਉਸ ਤੋਂ ਵੀ ਕਈ ਗੁਣਾਂ ਵੱਧ ਕਵੀ ਜੀ ਨੇ ਆਪਣੀਆਂ ਡਾਇਰੀਆਂ ਦੇ ਅਨੇਕਾਂ ਪੰਨਿਆਂ ਤੇ ਸੰਭਾਲਿਆ ਹੋਇਆ ਏ। ਬੜਾ ਮਹੱਤਵਪੂਰਨ, ਬੜਾ ਅਹਿਮ ਅਤੇ ਸਭਨਾਂ ਲਈ ਲਾਹੇਵੰਦ। ਕਵੀ ਜੀ ਦੀ ਲਿਖਤ ਪੜ੍ਹਦਿਆਂ ਗੁਰਬਾਣੀ ਵਿਚ ਅੰਕਿਤ "ਗੁਰੁ ਸਰਵਰੁ ਮਾਨ ਸਰੋਵਰੁ" ਦੇ ਅਰਥ ਰੂਪਮਾਨ ਹੁੰਦੇ ਹਨ।

ਕਵੀ ਜੀ ਨੇ ਹਰ ਪਲ, ਹਰ ਛਿਣ ਦੀ ਘਟਨਾ ਨੂੰ ਵਿਸਤਰਿਤ ਸੰਭਾਲਿਆ ਹੈ। ਕਵੀ ਜੀ ਦੇ ਉਸ ਹਲਫ਼ਨਾਮੇ ਤੇ ਪਹਿਰਾ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ ਜਿਹੜਾ ਉਹ ਆਪਣੀਆਂ "ਬੀਤੇ ਦੀਆਂ ਪੈੜਾਂ" ਦੇ ਹਰ ਸੰਸਕਰਨ ਤੇ ਛਪਵਾਉਂਦੇ ਰਹੇ ਹਨ ਕਿ "ਮੇਰੀ ਇਹ ਲਿਖਤ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਰਕਰਮਾ ਕਰਦੀ ਏ" ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ 86ਵੇਂ ਪ੍ਰਕਾਸ਼-ਦਿਵਸ ਨੂੰ ਸਮਰਪਤ "ਬੀਤੇ ਦੀਆਂ ਪੈੜਾਂ" ਦਾ 12ਵਾਂ ਭਾਗ ਪਾਠਕਾਂ ਲਈ ਪ੍ਰਕਾਸ਼ਤ ਕਰਦਿਆਂ ਅਸੀਂ ਖ਼ੁਸ਼ੀ ਅਨੁਭਵ ਕਰਦੇ ਹਾਂ।

ਅਜੀਤ ਸਿੰਘ ਲਾਇਲ
ਸਕੱਤਰ ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ
0161-2670258

# 01 ਜਨਵਰੀ 1984, ਐਤਵਾਰ

## ਨਵੀਂ ਦਿੱਲੀ

***ਨਵਾਂ ਸਾਲ ਮੁਬਾਰਕ !***

ਅੰਗਰੇਜ਼ੀ ਨਵੇਂ ਸਾਲ ਦਾ ਅੱਜ ਪਹਿਲਾ ਦਿਨ ਹੈ। ਰੇਡੀਓ, ਟੀ. ਵੀ. ਵਾਲਿਆਂ ਅਤੇ ਪੱਛਮੀ ਪ੍ਰਭਾਵ ਹੇਠਲੇ ਲੋਕਾਂ ਨੇ ਅੱਜ ਖ਼ੂਬ ਜਸ਼ਨ ਕੀਤੇ ਹਨ। ਸਾਡੇ ਵੀ ਸਾਲ ਦਾ ਬਹੁਤ ਅੱਛਾ ਆਰੰਭ ਹੁੰਦਾ ਜੇ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅੱਜ ਦਿੱਲੀ ਵਿਖੇ ਦਰਸ਼ਨ ਹੁੰਦੇ। ਸਾਡੇ ਵਾਸਤੇ ਤਾਂ ਉਹ ਸਾਰੇ ਹੀ ਦਿਨ, ਵਾਰ, ਮਹੀਨੇ, ਸਾਲ ਉੱਤਮ ਹਨ ਜਿਸ ਵਿਚ ਪ੍ਰੀਤਮ ਸਤਿਗੁਰੂ ਜੀ ਦੇ ਦਰਸ਼ਨ ਹੋਣ।

ਮੈਂ ਨਵਾਂ ਸਾਲ ਲਗਾਤਾਰ ਸਵੇਰੇ 6 ਵਜੇ ਤੋਂ ਸ਼ੁਰੂ ਹੋ ਬਾਅਦ ਦੁਪਹਿਰ 3 ਵਜੇ ਤਕ ਇਕ ਟਕ ਬੈਠ ਕੇ ਕੰਮ ਕਰਨ ਨਾਲ ਆਰੰਭ ਕੀਤਾ।

***ਸੰਤ ਲਾਭ ਸਿੰਘ ਮੰਡੀ ਦਾ ਭੋਗ***

ਸੰਤ ਲਾਭ ਸਿੰਘ ਮੰਡੀ ਵਾਲਿਆਂ ਨੂੰ ਗੁਜ਼ਰੇ ਦਹਾਕੇ ਦਿਨਾਂ ਤੋਂ ਵੱਧ ਸਮਾਂ ਹੋ ਗਿਆ ਹੈ। ਬੜੀ ਅੱਛੀ ਬਿਰਤੀ ਦੇ ਸਾਧੂ ਸਨ। ਉਨ੍ਹਾਂ ਦੇ ਪਰਵਾਰ ਦੀ ਇੱਛਾ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਭੋਗ ਵਾਲੇ ਦਿਨ ਮੰਡੀ ਦਰਸ਼ਨ ਦੇਣ। ਸੋ ਅੱਜ ਸਤਿਗੁਰੂ ਜੀ ਕਿਸੇ ਸਮੇਂ ਵੀ ਮੰਡੀ ਹਿਮਾਂਚਲ ਨੂੰ ਪ੍ਰਸਥਾਨ ਕਰਨਗੇ ਆਪਣੇ ਨਿਜੀ ਜਥੇ ਸਮੇਤ। ਕੱਲ੍ਹ ਸੰਤਾਂ ਨਮਿਤ ਮੰਡੀ ਵਿਖੇ ਭੋਗ ਪਏਗਾ। ਪਰਸੋਂ ਆਪ ਜੀ ਦੀ ਵਾਪਸੀ ਭੈਣੀ ਸਾਹਿਬ ਹੋਵੇਗੀ।

# 2 ਜਨਵਰੀ 1984, ਸੋਮਵਾਰ

## ਨਵੀਂ ਦਿੱਲੀ

***ਮਿਲਣੀ ਹੰਸਪਾਲ ਜੀ ਨਾਲ***

ਅੱਜ ਮੈਂ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਦੇ ਘਰ ਗਿਆ। ਸਤਿਗੁਰੂ ਜੀ ਬਾਰੇ ਹੰਸਪਾਲ ਜੀ ਨੇ ਦੱਸਿਆ ਕਿ ਆਪ 6. 1.84 ਨੂੰ ਦਿੱਲੀ ਵਿਖੇ ਦਰਸ਼ਨ ਦੇ ਰਹੇ ਹਨ। ਇਸ ਦਿਨ ਟ੍ਰੇਡਰਜ਼ ਬੈਂਕ ਆਪਣੀ ਸਿਲਵਰ ਜੁਬਲੀ ਮਨਾ ਰਿਹਾ ਹੈ ਅਤੇ ਸ੍ਰੀ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਗਈ ਹੈ ਕਿ ਆਪ ਜੀ ਇਸ ਸਮੇਂ

ਜ਼ਰੂਰ ਦਰਸ਼ਨ ਦੇਣ।

ਨਾਲ ਲਗਦਿਆਂ ਸ. ਹੰਸਪਾਲ ਨੇ ਇਕ ਹੋਰ ਗੱਲ ਦੱਸੀ: ਸੂਬਾ ਦਰਸ਼ਨ ਸਿੰਘ ਜੀ ਨੈਰੋਬੀ ਦਾ ਬੜਾ ਜੀ ਕਰਦਾ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਉਨ੍ਹਾਂ ਦੇ ਗੁਰਗੱਦੀ ਤੇ ਬੈਠਿਆਂ 25 ਸਾਲ ਹੋਣ ਤੇ ਸੋਨੇ ਨਾਲ ਤੋਲਿਆ ਜਾਵੇ। ਇਸ ਭਾਵਨਾ ਵਿਚ ਸੂਬਾ ਜੀ ਨਾਲ ਸਰਗਰਮੀ ਨਾਲ ਸ਼ਾਮਲ ਹੋਣ ਲਈ ਸ. ਹਰਭਜਨ ਸਿੰਘ ਲਖਨਊ ਅੱਗੇ ਆਏ। ਇਹ ਦੋਵੇਂ ਇਸ ਗੱਲ ਦੀ ਬੜੇ ਜ਼ੋਰ ਨਾਲ ਪ੍ਰੋੜ੍ਹਤਾ ਕਰਦੇ ਹਨ। ਇਸ ਵਾਰ ਥਾਈਲੈਂਡ ਵਾਲਿਆਂ ਵੀ ਕਿਹਾ ਕਿ ਸਾਨੂੰ ਵੀ ਇਹ ਸੁਭਾਗ ਪ੍ਰਾਪਤ ਹੋਵੇ।

## 3 ਜਨਵਰੀ 1984, ਮੰਗਲਵਾਰ

## ਨਵੀਂ ਦਿੱਲੀ

***ਸੁਖਚੈਨ ਸਿੰਘ ਦੀ ਕਹਾਣੀ***

1 ਵਜੇ ਤੱਕ ਲਿਖਣ ਪੜ੍ਹਨ ਦਾ ਕੰਮ ਮੁਕਾ ਕੇ, ਸੰਤ ਜਸਵੰਤ ਸਿੰਘ ਟੇਲਰ ਦੇ ਲੜਕੇ ਦਾ ਪਤਾ ਕਰਨ ਅਤੇ ਕੁਦਰਤੀ ਇਲਾਜ ਦੇ ਸਤਿਗੁਰੂ ਜੀ ਨਿਵਾਜੇ ਡਾ. ਨੰਦ ਕਿਸ਼ੋਰ ਦੀ ਕਹਾਣੀ ਸੁਣਨ ਕਰੋਲ ਬਾਗ਼ ਗਿਆ। ਜਸਵੰਤ ਸਿੰਘ ਦੇ ਦਰਜ਼ੀਖ਼ਾਨੇ ਗਿਆਂ ਕੁਦਰਤੀ ਹੀ ਅਨੇਕਾਂ ਸੱਜਣਾਂ ਨਾਲ ਮੇਲ ਹੋ ਜਾਂਦੇ ਹਨ। ਅੱਜ ਏਥੇ ਸੰਤ ਸੁਖਚੈਨ ਸਿੰਘ (ਯੂ.ਪੀ. ਦੇ ਨਾਮਧਾਰੀ ਫ਼ਾਰਮ ਤੋਂ) ਨਾਲ ਮੇਲ ਹੋ ਗਿਆ।

ਸੁਖਚੈਨ ਸਿੰਘ ਦੇ ਗਲ ਵਿਚ ਗਾਤਰਾ ਸੀ 'ਨਾਮਧਾਰੀ ਨਿਤਨੇਮ' ਦੇ ਗੁਟਕੇ ਦਾ। ਉਹ ਸੋਧੀ ਵੀ ਸੀ। ਉਹਦਾ ਗੁਰੂ ਚਰਨਾਂ ਨਾਲ ਪ੍ਰੇਮ ਵੀ ਜਿਉਂ ਦਾ ਤਿਉਂ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੋਲਾ ਗੋਲਕਰਨ ਨਾਥ ਯੂ.ਪੀ. ਵਿਚ ਕੁਝ ਮੁਰੱਬਿਆਂ ਦਾ ਫਾਰਮ ਖਰੀਦਿਆ ਸੀ। ਸਿੱਖੀ ਦੀ ਭਾਵਨਾ, ਸ਼ਰਧਾ, ਸਤਿਕਾਰ ਤੇ ਪਿਆਰ ਵੇਖ ਕੇ ਪੁਰਾਣੇ ਗੁਰਸਿੱਖਾਂ ਦੀ ਯਾਦ ਤਾਜ਼ਾ ਹੁੰਦੀ ਸੀ। ਇਹ ਏਥੇ ਨਾਮਧਾਰੀ ਬਸਤਰ ਸਿਵਾਣ ਆਇਆ ਸੀ।

ਗੱਲਬਾਤ ਸ਼ੁਰੂ ਹੋਈ ਤਾਂ ਕਹਿਣ ਲੱਗਾ: ਸਾਨੂੰ ਸਤਿਗੁਰਾਂ ਬਿਨਾਂ ਹੋਰ ਥਾਂ ਕੋਈ ਨਹੀਂ। ਦੁਨੀਆ ਜਹਾਨ ਦੀ ਕੋਈ ਚੀਜ਼ ਵੀ ਸਤਿਗੁਰੂ ਜੀ ਬਿਨਾਂ ਅੱਛੀ ਨਹੀਂ ਲਗਦੀ।

ਇਹ ਗੱਲ ਖ਼ਤਮ ਕਰਕੇ ਸ. ਸੁਖਚੈਨ ਸਿੰਘ ਨੇ ਫੇਰ ਆਖਿਆ: ਮੈਂ ਅੱਜ ਹੰਸਪਾਲ (ਸ. ਹਰਵਿੰਦਰ ਸਿੰਘ) ਨੂੰ ਆਖਿਆ ਸੀ, ਮੈਨੂੰ ਪਤਾ ਲੱਗਾ ਹੈ ਕਿ ਸਤਿਗੁਰੂ

ਜੀ ਮੁੜ ਯੂ. ਪੀ. ਵਿਚ ਫਾਰਮ ਖ਼ਰੀਦਣ ਨੂੰ ਫਿਰਦੇ ਹਨ, ਕੋਈ ਸਵਾ ਸੌ ਏਕੜ ਦਾ, 10 ਹਜ਼ਾਰ ਰੁਪਏ ਏਕੜ ਦੇ ਮੁੱਲੋਂ। ਗੁਰੂ ਘਰ ਨੂੰ ਏਨਾ ਖ਼ਰਚਾ ਕਿਉਂ ਪਾਉਣਾ ਏ। ਅਰਜ਼ ਕਰੀਂ, ਮੇਰੇ ਨਾਲ ਭਾਵੇਂ ਨਾਰਾਜ਼ ਹੀ ਨੇ ਪਰ ਮੈਂ 500 ਏਕੜ ਦਾ ਫਾਰਮ 2500/-ਪ੍ਰਤੀ ਏਕੜ ਦੇ ਹਿਸਾਬ ਲੈ ਕੇ ਦਿੰਦਾ ਹਾਂ। ਲੰਗਰ ਨੂੰ ਲਾਭ ਹੋਵੇਗਾ। ਜਿਨ੍ਹਾਂ ਸਿੰਘਾਂ ਨੂੰ ਲੈ ਕੇ ਦੇਣਗੇ, ਉਨ੍ਹਾਂ ਨੂੰ ਵੀ ਸੁਆਦ ਆਵੇਗਾ ਵਾਹੀ ਕਰਨ ਕਰਵਾਣ ਦਾ ਅਤੇ ਨਾਲ ਹੀ ਹਰਵਿੰਦਰ ਸਿੰਘ ਨੂੰ ਆਖਿਆ ਸੀ: ਮੈਂ ਆਪਣੇ ਸਮੇਂ ਵਿਚ, ਜੋ ਵੀ ਮੇਰੇ ਪਾਸ ਆਇਆ ਏ, ਬਖ਼ਸ਼ਾਇਆ ਏ ਸਤਿਗੁਰਾਂ ਤੋਂ, ਹੁਣ ਮੇਰੀ ਵੀ ਮੱਦਦ ਕਰੋ। ਅੱਜ ਸਤਿਗੁਰ ਜੀ ਤੁਹਾਡੀ ਮੰਨਦੇ ਹਨ, ਮੈਨੂੰ ਵੀ ਬਖ਼ਸ਼ਵਾ ਦਿਓ। ਸਾਡਾ ਉਹਨਾਂ ਬਿਨਾਂ ਜੀ ਨਹੀਂ ਲਗਦਾ। ਬੜਾ ਭਜਨ ਕੀਤਾ, ਬਾਣੀ ਪੜ੍ਹੀ ਤਾਂ ਹੀ ਸਫਲ ਏ ਜੇ ਸਤਿਗੁਰੂ ਜੀ ਵੀ ਪ੍ਰਸੰਨ ਹੋਣ ਤਾਂ।

ਸ. ਸੁਖਚੈਨ ਸਿੰਘ ਨੇ ਦੱਸਿਆ ਕਿ ਉਹ ਹਰ ਸਾਲ ਇਕ ਦੋ ਘੋੜੀਆਂ ਵੇਚਦਾ ਹੈ, ਤੇ ਸਮਝਦਾ ਹੈ ਘੋੜੀਆਂ ਜ਼ਮੀਨ ਨਾਲੋਂ ਵਧੇਰੇ ਉਪਜਾਊ ਹਨ। ਇਹ ਸੁਭਾਅ ਵੀ ਸਤਿਗੁਰੂ ਜੀ ਨੇ ਹੀ ਪਾਇਆ ਏ। ਅੱਜ ਵੀ ਦਿੱਲੀ ਰੇਸ ਤੇ ਆਇਆ ਹਾਂ।

ਕੋਈ ਘੰਟਾ ਭਰ ਸੁਖਚੈਨ ਸਿੰਘ ਦੀ ਗੱਲਬਾਤ ਸੁਣਦੇ ਰਹੇ। ਸੁਖ ਅਤੇ ਸੁਆਦ ਸਾਡੇ ਅੰਦਰ ਸੰਚਰਿਤ ਹੋ ਰਿਹਾ ਸੀ। ਉਸਦੀ ਸਿਖੀ ਭਾਵਨਾ ਦਾ ਵੀ ਸਾਡੇ ਉਤੇ ਪ੍ਰਭਾਵ ਭਾਰੀ ਸੀ। ਉਹਦੀ ਇਕੋ ਸੁਰ ਸੀ: 'ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮ ਪਿਆਰਾ, ਹਉ ਤਿਸੁ ਪਹਿ ਆਪੁ ਵੇਚਾਈ॥'

## 5 ਜਨਵਰੀ 1984, ਵੀਰਵਾਰ

## ਨਵੀਂ ਦਿੱਲੀ

***ਸੰਤ ਕਿਰਪਾਲ ਸਿੰਘ 'ਚਰਨੀ' ਹੱਥ' ਦੁਆਰਾ***

ਰਾਤੀਂ 7.30 ਵਜੇ, ਕਰਮਪੁਰੇ ਵਾਲੇ ਸੰਤ ਕਿਰਪਾਲ ਸਿੰਘ 'ਚਰਨੀਂ ਹੱਥ' (ਲਾਉਣ ਵਾਲੇ) ਸਾਡੇ ਘਰ ਆਏ। ਹਸਬ ਸੁਭਾਅ ਮੇਰੇ ਪੈਰੀਂ ਹੱਥ ਲਾ ਕੇ ਕੋਲ ਬੈਠ ਗਏ ਅਤੇ ਖ਼ੁਸ਼ੀ ਪਰਗਟ ਕੀਤੀ ਕਿ ਸੇਠ ਕਿਰਪਾਲ ਸਿੰਘ ਡਾਲਟਨ ਗੰਜ ਵਾਲੇ ਹੁਣ ਫਿਰ ਸਤਿਗੁਰੂ ਜੀ ਦੀ ਨੇੜਤਾ ਵਿਚ ਆ ਗਏ ਹਨ। ਸੰਤ ਕਿਰਪਾਲ ਸਿੰਘ 'ਚਰਨੀਂ ਹੱਥ' ਹੁਣੇ ਹੀ ਲੰਗਰ ਦੀ ਉਗਰਾਹੀ ਕਰਕੇ ਬਿਹਾਰ ਪ੍ਰਾਂਤ 'ਚੋਂ ਪਰਤੇ ਹਨ। ਇਹਨਾਂ ਦੱਸਿਆ ਕਿ ਸੰਤ ਕਰਤਾਰ ਸਿੰਘ ਚਾਵਲਾ ਦੇ ਥਾਈਲੈਂਡ ਦੇ ਭੋਗ ਸਮੇਂ ਡਾਲਟਨ ਗੰਜ ਵਾਲੇ ਕਿਰਪਾਲ ਸਿੰਘ ਜੀ ਵੀ ਬੈਂਕਾਕ ਗਏ ਹੋਏ ਸਨ। ਆਪ ਜੀ ਨੇ ਲਗਾਤਾਰ ਤਿੰਨ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਚੋਰ ਕਰਨ ਦੀ ਸੇਵਾ ਕੀਤੀ।

'ਚਰਨੀ ਹੱਥ' ਨੇ ਇਕ ਹੋਰ ਉਦਾਹਰਣ ਵੀ ਦੇ ਦਿਤੀ ਕਿ ਸੰਤ ਕਿਰਪਾਲ ਸਿੰਘ ਨੇ ਡਾਲਟਨ ਗੰਜ ਵਿਖੇ ਇਕ ਮੇਲਾ ਕਰਨ ਦੀ ਪ੍ਰਵਾਨਗੀ ਵੀ ਲਈ, ਪਰ ਨਾਲ ਹੀ ਇਹ ਵੀ ਬੇਨਤੀ ਕੀਤੀ ਕਿ ਸੂਬਾ ਸਾਹਿਬ ਸਿੰਘ ਜੀ ਦੇ ਮੇਲੇ 10 ਜੂਨ ਤੋਂ ਪਹਿਲੋਂ ਪਹਿਲੋਂ ਕੀਤਾ ਜਾਵੇ। ਸਤਿਗੁਰੂ ਜੀ ਨੇ ਇਹ ਬੇਨਤੀ ਪਰਵਾਨ ਕਰ ਲਈ ਹੈ।

## 6 ਜਨਵਰੀ, 1984, ਸ਼ੁੱਕਰਵਾਰ

## ਨਵੀਂ ਦਿੱਲੀ

***ਰੇਡੀਓ ਤੇ ਇਕ ਲੇਖ***

ਸ੍ਰੀ ਭੂਪਿੰਦਰ ਸਿੰਘ ਨੇ ਇਹ ਵੀ ਦੱਸਿਆ ਕਿ ਅੱਜ ਰਾਤੀਂ 7.00 ਵਜੇ ਤੋਂ ਆਲ ਇਡੀਆ ਰੇਡੀਓ ਤੋਂ ਮਾਸਟਰ ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ ਦਾ ਇਕ ਲੇਖ ਜਿਸਦਾ ਵਿਸ਼ਾ ਸਤਿਗੁਰੂ ਰਾਮ ਸਿੰਘ ਜੀ ਦੀ ਭਾਰਤੀ ਸੁਤੰਤਰਤਾ ਨੂੰ ਦੇਣ ਹੈ, ਬ੍ਰਾਡਕਾਸਟ ਹੋ ਰਿਹਾ ਹੈ।

***ਬਲਵਿੰਦਰ ਨੂੰ ਪੰਤ ਹਸਪਤਾਲ***

ਕ੍ਰਿਸ਼ਨਾ ਨਗਰ ਤੋਂ ਵਾਪਸੀ ਸਮੇਂ ਮੈਂ ਸੰਤ ਜਸਵੰਤ ਸਿੰਘ ਦਰਜ਼ੀ ਦੀ ਦੁਕਾਨ 'ਤੇ ਕਰੋਲ ਬਾਗ਼ ਪਹੁੰਚਾ। ਉਸਨੂੰ ਨਾਲ ਲੈ, ਪੰਤ ਹਸਪਤਾਲ ਵਿਚ ਜਾਣਾ ਜਸਵੰਤ ਸਿੰਘ ਦੀ ਲੋੜ ਸੀ। ਮੈਂ ਹੀ ਉਸ ਨਾਲ ਪੰਤ ਹਸਪਤਾਲ ਗਿਆ। ਵਾਰਡ ਨੰ: 4 ਦੇ 23 ਨੰ: ਬੈੱਡ ਉਤੇ ਬਲਵਿੰਦਰ ਸਿੰਘ (15) ਸਿੱਧੀ ਦਸਤਾਰ ਅਤੇ ਚਿੱਟੇ ਕਪੜਿਆਂ ਨਾਲ ਰੋਗ-ਬਿਸਤਰ ਤੇ ਬੈਠਾ ਦਗ਼-ਦਗ਼ ਕਰ ਰਿਹਾ ਸੀ। ਖ਼ੁਸ਼ੀ ਹੋਈ ਕਿ ਜਸਵੰਤ ਸਿੰਘ ਦਾ ਲੜਕਾ ਚੰਗੀ ਸਿਹਤ ਵਿਚ ਹੈ। ਇਸ ਦੇ ਦਿਲ ਦੀਆਂ ਵਾਲਵ ਨਾੜੀਆਂ 'ਚੋਂ ਇਕ ਦਾ ਮੂੰਹ ਬੰਦ ਰਹਿੰਦਾ ਹੈ। ਪਰ ਬੱਚੇ ਨੂੰ ਹੁਣ ਆਰਾਮ ਹੈ।

ਬਲਵਿੰਦਰ ਸਿੰਘ ਨੇ ਦੱਸਿਆ: ਇੱਕ ਰਾਤ ਮੈਨੂੰ ਸੁਪਨਾ ਆਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ ਅਤੇ ਬਚਨ ਕੀਤਾ: ਬਲਵਿੰਦਰ, ਤੂੰ ਬਦਪਰਹੇਜ਼ੀਆਂ (ਸਿੱਖੀ ਮਰਿਯਾਦਾ ਵਿਚ) ਕਰਨੋਂ ਨਹੀਂ ਮੁੜਦਾ, ਆਖੇ ਨਹੀਂ ਲਗਦਾ, ਹੁਣ ਹਸਪਤਾਲ ਹੀ ਜਾਵੇਂਗਾ। ਬੱਸ, ਦਿਨ ਚੜ੍ਹਦੇ ਹੀ ਬੁਖ਼ਾਰ ਹੋ ਗਿਆ ਅਤੇ ਹਸਪਤਾਲ ਆ ਕੇ ਹੀ ਜਾਨ ਖਲਾਸ ਹੋਈ। ਏਥੋਂ ਹੁਣ 3-4 ਦਿਨਾਂ ਤਕ ਹੀ ਛੁੱਟੀ ਮਿਲੇਗੀ।

***ਟ੍ਰੇਡਰਜ਼ ਬੈਂਕ ਦੀ ਸਿਲਵਰ ਜੁਬਲੀ***

ਕੋਈ 4 ਵੱਜਦੇ ਨੂੰ ਰਾਜੌਰੀ ਗਾਰਡਨ ਘਰ ਪੁੱਜਾ ਤਾਂ ਘਰ ਇਕ ਬੁਲਾਵੇ ਦਾ ਕਾਰਡ ਆਇਆ ਪਿਆ ਸੀ। ਟ੍ਰੇਡਰਜ਼ ਬੈਂਕ ਦੀ ਸਿਲਵਰ ਜੁਬਲੀ ਮੌਰੀਆ ਹੋਟਲ ਵਿਚ ਮਨਾਉਣ ਵਾਸਤੇ ਬੁਲਾਵਾ ਸੀ।

ਦਿੱਲੀ ਵਿਚ ਨਵੇਂ ਬਣੇ ਸ਼ਾਨਾਂ ਮੱਤੇ ਹੋਟਲ ਮੌਰੀਆ ਵਿਖੇ ਪਰਵੇਸ਼ ਕੀਤਾ ਤਾਂ ਸੁਆਗਤ ਹਾਲ ਵਿਚ ਸੰਤ ਸੁਖਦੇਵ ਸਿੰਘ ਥਾਲੀ ਨਗਰ ਨੂੰ ਸੋਫ਼ੇ 'ਤੇ ਬੈਠਿਆਂ ਵੇਖ ਓਧਰ ਨੂੰ ਵਧੇ। ਇਹਨਾਂ ਦੇ ਕੋਲ ਹੀ ਮੇਰੇ ਮਿੱਤਰ ਥਾਈਲੈਂਡ ਦੇ ਸੇਠ ਸੁਰੈਮ੍ਰਿਤ ਸਿੰਘ ਮਾਲਕ ਰਾਮਾ ਹੋਟਲ ਬੈਂਕਾਕ ਬੈਠੇ ਸਨ। ਛੋਟੇ ਵੀਰ ਸੇਠ ਗੁਰਦੀਪ ਸਿੰਘ, ਸੇਠ ਧਰਮ ਸਿੰਘ, ਹਾਂਗਕਾਂਗ ਤੋਂ ਵੀ ਆਏ ਹੋਏ ਸਨ। ਸਤਿਗੁਰੂ ਜੀ ਦੇ ਦਰਸ਼ਨਾਂ ਦਾ ਅਵਸਰ ਪ੍ਰਾਪਤ ਕਰਨ ਲਈ ਸੁਖਬੀਰ ਸਿੰਘ ਵੀ ਨਾਲ ਹੋ ਪਏ।

ਲਿਫਟ ਦੁਆਰਾ ਪੰਜਵੀਂ ਛੱਤੇ, ਲੰਮੇ ਲਾਂਘੇ ਦੀ ਇਕ ਨੁੱਕਰੇ ਬਾਹਰ ਬਹੁਤ ਸਾਰੇ ਜੋੜੇ ਲੱਥੇ ਵੇਖ ਕੇ ਅੰਦਾਜ਼ਾ ਹੋਇਆ ਕਿ ਸ੍ਰੀ ਸਤਿਗੁਰੂ ਜੀ ਏਥੇ ਹੋਣਗੇ। ਬੂਹਾ ਖੁੱਲ੍ਹਿਆ। ਅੰਦਰੋਂ ਸੇਵਕ ਬਲਦੇਵ ਸਿੰਘ ਨਿਕਲਿਆ ਅਤੇ ਅਸੀਂ ਉਸ ਅਤਿ ਸੁਸੱਜਿਤ ਕਮਰੇ ਵਿਚ ਦਾਖ਼ਲ ਹੋਏ। ਸਤਿਗੁਰੂ ਜੀ ਬੈੱਡ ਦੀ ਇੱਕ ਨੁੱਕਰੇ ਵਿਛੇ ਆਪਣੇ ਆਸਣ 'ਤੇ ਬਿਰਾਜਮਾਨ ਸਨ ਅਤੇ ਫ਼ਰਸ਼ ਤੇ ਬੈਠੇ ਸਨ: ਠਾਕੁਰ ਦਲੀਪ ਸਿੰਘ, ਸੇਠ ਤ੍ਰਿਲੋਕ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ, ਸ. ਅਮਰ ਸਿੰਘ ਚਾਵਲਾ ਬੈਂਕਾਕ, ਸੇਠ ਹਰਮਹਿੰਦਰ ਸਿੰਘ ਚਾਵਲਾ ਬੈਂਕਾਕ। ਪਰ੍ਹਾਂ ਇਕ ਨੁੱਕਰੇ ਸੇਠਾਣੀ ਮਹਿੰਦਰ ਕੌਰ, ਉਸਦੀ ਨੂੰਹ ਰਾਣੀ ਅਤੇ ਬੀਬੀ ਸੁਰਜੀਤ ਸੇਵਿਕਾ ਦਰਸ਼ਨ ਕਰ ਰਹੀਆਂ ਸਨ।

ਮੈਂ ਨਮਸਕਾਰ ਕੀਤੀ ਤਾਂ ਸ੍ਰੀ ਮੁਖ ਤੋਂ ਸੁਣਿਆ: ਕਵੀ ਜੀ, ਜੇ ਬੈਠਣ ਦੀ ਮਰਜ਼ੀ ਹੈ ਤਾਂ ਅੱਗੇ ਲੰਘ ਕੇ ਬੈਠ ਜਾਓ। ਇਹ ਤਰੀਕਾ ਸੀ ਸਤਿਗੁਰੂ ਜੀ ਦਾ ਮੈਨੂੰ ਆਪਣੇ ਕੋਲ ਬਿਠਾਣ ਤੇ ਮਾਣ ਦੇਣ ਦਾ। ਬੈਠਾ, ਤਾਂ ਗੱਲ ਮੁਬਾਰਕਬਾਦ ਤੋਂ ਸ਼ੁਰੂ ਕੀਤੀ। ਵਧਾਈਆਂ ਨਵੇਂ ਸਾਲ ਦੀਆਂ, ਟ੍ਰੇਡਰਜ਼ ਬੈਂਕ ਦੀ ਗੋਲਡਨ ਜੁਬਲੀ ਦੀਆਂ ਅਤੇ ਹੋਰ।

ਮੈਂ ਸੰਤ ਕਿਰਪਾਲ ਸਿੰਘ ਦੀ ਨੇੜਤਾ ਦੀ ਗੱਲ ਤੇ ਖ਼ੁਸ਼ੀ ਪਰਗਟ ਕੀਤੀ। ਸਤਿਗੁਰੂ ਜੀ ਨੇ ਸੇਠ ਹਰਮਹਿੰਦਰ ਸਿੰਘ ਵੱਲ ਤੱਕ ਕੇ ਹਸਤ ਕੰਵਲਾਂ ਨਾਲ ਘੜੀ ਨੂੰ ਚਾਬੀ ਦੇਣ ਦੀ ਕਿਰਿਆ ਕੀਤੀ। ਮੈਂ ਕਿਹਾ: ਸੁਣਿਐਂ ਡਾਲਟਨ ਗੰਜ ਵਾਲਿਆਂ ਮੇਲੇ ਦੀ ਮੰਗ ਕੀਤੀ ਹੈ। ਬਚਨ ਹੋਇਆ: ਐਸੀ ਗੱਲ ਤਾਂ ਕੋਈ ਨਹੀਂ ਹੋਈ। ਹਰਮਹਿੰਦਰ ਸਿੰਘ ਚਾਵਲਾ ਹੋਰਾਂ ਕਿਹਾ: ਉਹਨਾਂ ਦੀ ਸਲਾਹ ਸੀ ਜੀ। ਪਰ ਆਪ ਜੀ ਨਾਲ ਗੱਲਬਾਤ ਕਰਨ ਤੋਂ ਪਹਿਲਾਂ ਹੀ ਤੁਰਨ-ਤੁਰਾਈ ਸ਼ੁਰੂ ਹੋਣ ਕਰਕੇ ਗੱਲ ਵਿੱਚੇ ਰਹਿ ਗਈ।

### *ਸੁਰਗਵਾਸੀ ਸੰਤ ਕਰਤਾਰ ਸਿੰਘ ਚਾਵਲਾ ਦਾ ਅਫ਼ਸੋਸ*

ਏਥੇ ਹੀ ਮੈਂ ਸੰਤ ਕਰਤਾਰ ਸਿੰਘ ਦੇ ਨਿਧਨ ਬਾਰੇ ਉਨ੍ਹਾਂ ਦੇ ਸਪੁੱਤਰ ਸੇਠ ਹਰ ਮਹਿੰਦਰ ਸਿੰਘ ਚਾਵਲਾ ਨਾਲ ਚਾਰ ਸ਼ਬਦ ਸਾਂਝੇ ਕੀਤੇ। ਸੇਠ ਤ੍ਰਿਲੋਕ ਸਿੰਘ ਹੁਰਾਂ ਕਿਹਾ: ਇਹ ਗੱਲ ਬਹੁਤ ਚੰਗੀ ਹੋਈ ਕਿ ਉਹ 'ਏਧਰੋਂ' ਸਿੱਧੇ ਸਨ। ਸਤਿਗੁਰਾਂ ਬਚਨ ਕੀਤਾ ਉਨ੍ਹਾਂ ਦਾ ਧਿਆਨ ਅੰਤ ਦੇ ਸਮੇਂ ਮੋਹ ਮਾਇਆ ਦੇ ਚਿੱਕੜ ਵਿਚ

ਨਹੀਂ ਸੀ। ਕਿਹਾ ਕਰਦੇ ਸਨ: ਸਿੱਖ ਨੂੰ ਲੋੜ੍ਹੇ ਪਹਿਰ ਜ਼ਰੂਰ ਹੀ ਵੈਰਾਗ ਦੇ ਸ਼ਬਦ ਪੜ੍ਹਨੇ ਚਾਹੀਦੇ ਹਨ। ਇਹ ਨਾ ਪੜ੍ਹੇ ਤਾਂ ਬੰਦਾ ਸਿੱਖੀ ਤੋਂ ਦੂਰ ਜਾਣ ਲਗਦਾ ਹੈ।

ਬਾਅਦ ਵਿਚ ਸੰਤ ਹਰਮਹਿੰਦਰ ਸਿਘ ਨੇ ਦੱਸਿਆ ਕਿ ਉਨ੍ਹਾਂ ਦੇ ਪਿਤਾ ਜੀ 76 ਵਰ੍ਹਿਆਂ ਦੇ ਸਨ ਅਤੇ 12.12.83 ਰਾਤੀਂ 8.30 ਵਜੇ ਸਵਰਗ ਸਿਧਾਰੇ। ਪਰ ਉਹ ਹਫ਼ਤਾ ਭਰ ਪਹਿਲਾਂ ਹੀ ਕਹਿਣ ਲਗ ਪਏ ਸਨ ਕਿ ਉਨ੍ਹਾਂ ਦੀ ਚਿੱਠੀ ਆ ਗਈ ਹੈ, ਉਹਨਾਂ ਹੁਣ ਚੱਲਣਾ ਹੀ ਚੱਲਣਾ ਹੈ। ਸਬੱਬ ਨਾਲ ਅੰਤ ਸਮੇਂ ਤੋਂ ਇਕ ਦਿਨ ਪਹਿਲਾਂ ਸਾਰੇ ਪੁੱਤਰ ਪੋਤਰੇ, ਦੁਹਤੀਆਂ ਦੁਹਤਰੇ ਅਤੇ ਧੀਆਂ ਧਿਆਣੀਆਂ ਸਮੇਤ ਜੁਆਈਆਂ ਆ ਕੇ ਮਿਲ ਗਏ। ਪਰ ਉਹਨਾਂ ਮੋਹ ਬੰਧਨ ਦੀ ਕੋਈ ਗੱਲ ਨਹੀਂ ਕੀਤੀ। ਉਨ੍ਹਾਂ ਦੀ ਦਿਨ ਚਰਯਾ ਸਵੇਰੇ ਢਾਈ-ਤਿੰਨ ਵਜੇ ਤੋਂ ਸ਼ੁਰੂ ਹੁੰਦੀ ਸੀ। ਇਸ਼ਨਾਨ ਕਰਕੇ ਭਜਨ ਬੰਦਗੀ ਕਰਦੇ ਫਿਰ ਦਿਨ ਚੜ੍ਹੇ, ਬਾਣੀਆਂ ਦਾ ਪਾਠ ਕਰਦੇ, ਇਸ ਨੇਮ ਵਿਚ ਕਦੇ ਵਿਘਨ ਨਹੀਂ ਪਿਆ।

*ਸਿਲਵਰ ਜੁਬਲੀ ਜਸ਼ਨ*

ਸਤਿਗੁਰੂ ਜੀ ਨੇ ਮੇਰੇ ਪੁੱਛਣ ਤੇ ਦੱਸਿਆ ਕਿ ਆਪ ਜੀ ਲੁਧਿਆਣੇ ਤੋਂ ਹਵਾਈ ਜਹਾਜ਼ ਦੁਆਰਾ 25 ਮਿੰਟ ਵਿਚ ਹੀ ਪਾਲਮ ਏਅਰ ਪੋਰਟ 'ਤੇ ਪਹੁੰਚ ਗਏ. 5 ਵਜੇ ਸ਼ਾਮੀਂ ਲੁਧਿਆਣਾ ਏਅਰ ਪੋਰਟ ਤੋਂ ਜਹਾਜ਼ ਲਿਆ ਸੀ। ਤਾਬਿਆ ਵਿਚ ਨਾਲ ਆਏ , ਸੇਵਕ ਬਲਦੇਵ ਸਿਘ , ਖ਼ਜ਼ਾਨਚੀ ਸੰਤ ਮਹਿੰਦਰ ਸਿਘ ਪੂਰਬਾ ਅਤੇ ਮੰਡੀ ਵਾਲੇ ਸੰਤ ਮੋਹਣ ਸਿੰਘ ਸਪੁੱਤਰ ਜਥੇਦਾਰ ਸੇਵਾ ਸਿੰਘ।

6.45 ਵਜੇ ਸਤਿਗੁਰੂ ਜੀ ਥੋੜ੍ਹਾ ਚਿਰ ਆਰਾਮ ਕਰਨ ਹਿਤ ਸਾਨੂੰ ਸਭ ਨੂੰ ਵਿਦਾ ਕਰ ਦਿਤਾ।

ਹੇਠਾਂ ਗ੍ਰਾਊਂਡ ਫਲੋਰ ਤੇ ਕਮਲ ਮਹਲ ਵਿਚ ਕੁਰਸੀਆਂ ਲਗ ਗਈਆਂ, ਡਾਇਸ ਦੀ ਤਿਆਰੀ ਹੋ ਰਹੀ ਸੀ। 11 ਕੁਰਸੀਆਂ ਮੰਚ ਦੇ ਉਪਰ ਜਿਨ੍ਹਾਂ 'ਚੋਂ ਵਿਚਕਾਰਲੀ ਕੁਰਸੀ, ਸੰਤ ਧਰਮ ਸਿਘ ਚਾਵਲਾ ਨੇ ਸੁਨਹਿਰੀ ਬਸਤਰ ਵਿਛਾ ਕੇ ਸ੍ਰੀ ਸਤਿਗੁਰੂ ਜੀ ਦੇ ਬੈਠਣ ਲਈ ਬਣਾ ਦਿਤਾ। ਹਾਲ ਵਿਚ ਹਾਜ਼ਰੀ ਪ੍ਰਤੀ ਪਲ ਵਧ ਰਹੀ ਸੀ। ਬੈਂਕਿੰਗ ਦੇ ਕਾਰੋਬਾਰ ਨਾਲ ਸੰਬੰਧਤ ਹਸਤੀਆਂ, ਟ੍ਰੇਡਰਜ਼ ਬੈਂਕ ਦੀਆਂ ਬ੍ਰਾਂਚਾਂ ਦੇ ਮੈਨੇਜਰ, ਪ੍ਰਸਿੱਧ ਕਾਰੋਬਾਰੀ, ਕੁਝ ਨਾਮਧਾਰੀ ਪਰਵਾਰ ਅਤੇ ਮਿੱਤਰ ਜਨ ਬੁਲਾਏ ਗਏ ਸਨ।

ਇਸ ਫੰਕਸ਼ਨ ਦਾ ਮੁੱਖ ਪ੍ਰਾਹੁਣਾ ਫਾਈਨੈਂਸ ਮਨਿਸਟਰ ਸ. ਪ੍ਰਣਾਬ ਮੁਖਰਜੀ ਸੀ। ਉਸਨੇ ਪੌਣੇ ਸੱਤ ਵਜੇ ਆਉਣਾ ਸੀ, ਪਰ ਉਹ ਸ਼੍ਰੀ ਮਾਨ ਜੀ ਪ੍ਰਧਾਨ ਮੰਤਰੀ ਜੀ ਨਾਲ ਇਕ ਜ਼ਰੂਰੀ ਮੀਟਿਂਗ ਵਿਚ ਫਸੇ ਹੋਣ ਕਾਰਨ ਪੂਰੇ 8 ਵਜੇ ਹੀ ਆ ਸਕੇ। ਸੇਠ ਤਰਲੋਕ ਸਿੰਘ, ਤੇ ਸ. ਹਰਵਿੰਦਰ ਸਿਘ ਹੰਸਪਾਲ ਅਤੇ ਬੈਂਕ ਨਾਲ ਸੰਬੰਧਤ ਬੜੇ

ਡਾਇਰੈਕਟਰ ਅਤੇ ਕਾਰਿੰਦੇ ਪ੍ਰੋ. ਮੁਖਰਜੀ ਫਾਈਨੈਂਸ ਮਨਿਸਟਰ ਨੂੰ ਅੱਗੋਂ ਜਾ ਕੇ ਲਿਆਏ। ਇਹਨਾਂ ਨੂੰ ਬੈਠਾ ਕੇ ਫਿਰ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸਤਿਕਾਰ ਪੂਰਬਕ ਆਉਣ ਦੀ ਬੇਨਤੀ ਕੀਤੀ ਜੋ ਆ ਗਏ ਅਤੇ ਮੰਚ ਦੀ ਕਾਰਵਾਈ ਲਈ ਹੋਟਲ ਰਾਮਾ ਦੇ ਮਾਲਿਕ ਸੇਠ ਸੁਰੰਮ੍ਰਿਤ ਸਿੰਘ ਨੂੰ ਪ੍ਰਧਾਨਗੀ ਦੀ ਕੁਰਸੀ ਅਰਪਣ ਕੀਤੀ ਗਈ। ਸ. ਸ਼ੇਰ ਸਿੰਘ ਸਿੱਧੂ, ਟ੍ਰੇਡਰਜ਼ ਬੈਂਕ ਦੇ ਮੌਜੂਦਾ ਚੇਅਰਮੈਨ ਅਤੇ ਸ੍ਰੀ ਪ੍ਰਕਾਸ਼ ਸਿੰਘ ਜਨਰਲ ਮੈਨੇਜਰ ਨੇ ਮੰਚ ਸਕੱਤਰੀ ਕੀਤੀ।

ਪ੍ਰੋ. ਪ੍ਰਣਾਬ ਮੁਖਰਜੀ ਕੇਂਦਰੀ ਮੰਤਰੀ ਨੇ ਲਾਲ ਫੁੱਲਾਂ ਦਾ ਵੱਡਾ ਹਾਰ ਵੀ ਸ਼੍ਰੀ ਸਤਿਗੁਰੂ ਜੀ ਦੇ ਗਲੇ ਪਹਿਨਾਅ ਕੇ ਸੁਆਗਤ ਕੀਤਾ। ਤਾਲੀਆਂ ਨਾਲ ਹਾਲ ਗੂੰਜ ਉਠਿਆ। ਫੇਰ ਸ੍ਰੀ ਮੁਖਰਜੀ ਨੂੰ ਬੈਂਕ ਪ੍ਰਬੰਧਕਾਂ ਨੇ ਹਾਰ ਪਹਿਨਾਏ ਅਤੇ ਫਿਰ ਪ੍ਰਧਾਨ ਸੇਠ ਸੁਰੰਮ੍ਰਿਤ ਸਿੰਘ ਦਾ ਸੁਆਗਤ ਕੀਤਾ ਗਿਆ। ਫਿਰ ਡਾਇਸ ਤੇ ਬੈਠੇ ਸਮੂੰਹ ਵਿਅਕਤੀਆਂ ਨੂੰ ਹਾਰ ਪਹਿਨਾਏ ਗਏ ਜਿਨ੍ਹਾਂ ਵਿਚੋਂ ਸੇਠ ਤਰਲੋਕ ਸਿੰਘ, ਸ. ਹੰਸਪਾਲ ਅਤੇ ਸੇਠ ਸੁਰੰਮ੍ਰਿਤ ਸਿੰਘ ਸਿੱਧੀਆਂ ਦਸਤਾਰਾਂ ਵਾਲੇ ਸਰੀਰ ਸਨ।

ਪ੍ਰੋਫੈਸ਼ਨਲ ਕੈਮਰਿਆਂ ਵਾਲੇ ਜਿਵੇਂ ਇਸ ਸਾਰੇ ਦ੍ਰਿਸ਼ ਨੂੰ ਪੀ ਹੀ ਜਾਣਾ ਚਾਹੁੰਦੇ ਸਨ। ਸ੍ਰੀ ਸਤਿਗੁਰੂ ਜੀ ਨੂੰ ਬੈਂਕ ਵਲੋਂ ਇਹ ਪਰਮ ਸਨਮਾਨ ਸੀ। ਸਾਰੇ ਹੀ ਵਕਤਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਆਦਰ ਦਰਸਾਅ ਰਹੇ ਸਨ।

ਸਭ ਤੋਂ ਪਹਿਲਾਂ ਚੇਅਰਮੈਨ ਸ਼ੇਰ ਸਿੰਘ ਸਿੱਧੂ ਨੇ ਅੰਗਰੇਜ਼ੀ ਵਿਚ ਬੋਲਦਿਆਂ ਬੈਂਕ ਦੀ ਕਾਰਗੁਜ਼ਾਰੀ ਦੱਸੀ ਅਤੇ ਬੈਂਕ ਦੇ ਡਾਇਰੈਕਟਰਾਂ ਬਾਰੇ ਜਾਣਕਾਰੀ ਦਿੱਤੀ।

ਰਿਪੋਰਟਿੰਗ ਆਦਿ ਦੀ ਕਾਰਵਾਈ ਬਾਅਦ 8.20 ਵਜੇ ਰਾਤੀਂ ਕੇਂਦਰੀ ਮੰਤਰੀ ਸ਼੍ਰੀ ਪ੍ਰਣਾਬ ਮੁਖਰਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਬਾਅਦਬ ਨਾਮ ਲੈ ਕੇ, ਹੋਰ ਸੰਬੰਧਿਤ ਵਿਅਕਤੀਆਂ ਦੇ ਨਾਮ ਗਿਣ ਕੇ, ਤੇਜ਼ ਵਹਾਉ ਵਾਲੀ ਅੰਗਰੇਜ਼ੀ ਵਿਚ ਤਕਰੀਰ ਕੀਤੀ, ਇਸ ਵਿਚ ਬੈਂਕਾਂ, ਨੈਸ਼ਨਲ ਬੈਂਕਾਂ ਦਾ ਭਾਰਤੀ ਅਰਥ-ਵਿਵਸਥਾ ਵਿਚ ਰੋਲ ਬਾਰੇ ਜ਼ਿਕਰ ਕਰਦਿਆਂ ਟ੍ਰੇਡਰਜ਼ ਬੈਂਕ ਦੀ ਪ੍ਰਗਤੀ ਤੇ 50 ਸਾਲਾ ਗੋਲਡਨ ਜੁਬਲੀ ਸਮੇਂ ਹੋਰ ਵੀ ਆਸ਼ਾਵਾਂ ਦੀ ਇੱਛਾ ਪਰਗਟ ਕੀਤੀ ਅਤੇ ਅੰਤ ਉਤੇ ਆਪ ਹੀ ਆਖਿਆ: 'ਸਾਡੇ ਵੱਡੇ, ਸਾਡੇ ਸਤਿਕਾਰਯੋਗ ਸਤਿਗੁਰੂ ਜੀ ਹੋਣ ਕਰਕੇ ਅੰਤ ਉਤੇ ਹਿਜ਼ ਹੋਲੀਨੈਸ ਸਤਿਗੁਰੂ ਜੀ ਬੈਂਕ ਨੂੰ ਅਸ਼ੀਰਵਾਦ ਦੇਣਗੇ।' 15 ਮਿੰਟ ਵਿਚ ਕੇਂਦਰੀ ਫਾਈਨੈਂਸ ਮਨਿਸਟਰ ਨੇ ਬਹੁਤ ਕੁਝ ਕਹਿ ਦਿਤਾ ਸੀ।

ਫਿਰ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਸ਼ੀਰਵਾਦ ਦਿੱਤੀ:

*ਬਹੁਤ ਮਾਣਯੋਗ ਆਏ ਹੋਏ ਪ੍ਰਾਹੁਣਿਓ!*

*ਮੁਝੇ ਇਸ ਬਾਤ ਕੀ ਖ਼ੁਸ਼ੀ ਹੋ ਰਹੀ ਹੈ ਕਿ ਪ੍ਰਣਾਬ ਮੁਖਰ ਜੀ ਨੇ ਬਹੁਤ ਛੋਟੀ ਉਮਰ ਮੇਂ ਕੇਵਲ ਫਾਈਨੈਂਸ ਮਨਿਸਟ ਕੀ ਕੁਰਸੀ ਹੀ ਨਹੀਂ ਸੰਭਾਲੀ, ਕੇਂਦਰ ਮੇਂ ਆ ਕਰ*

ਦੇਸ਼ ਕੇ ਅਰਥਚਾਰੇ ਕਾ ਜੋ ਢਾਂਚਾ ਹੈ, ਉਸ ਕੋ ਭੀ ਅੱਛੀ ਤਰਹ ਸੇ ਬਚਾਯਾ ਹੈ। (ਤਾਲੀਆਂ)। ਯਹ ਬੇਸ਼ੱਕ ਪ੍ਰਭੂ ਕੀ ਕਿਰਪਾ ਸੇ ਹੋਤਾ ਹੈ, ਪ੍ਰੰਤੂ ਕਿਸੀ ਕੇ ਜ਼ਿੰਮੇਂ ਜੈਸੇ ਬੁਰੀ ਬਾਤ ਲਗ ਜਾਤੀ ਹੈ, ਔਰ ਕਿਸੀ ਕੇ ਜ਼ਿੰਮੇ ਅੱਛੀ ਬਾਤ ਆਤੀ ਹੈ। ਮੈਂ ਸਮਝਤਾ ਹੂੰ ਇਨ ਕੇ ਜ਼ਿੰਮੇ ਅੱਛੀ ਬਾਤ ਆਈ ਹੈ। ਬਹੁਤ ਕਠਿਨ ਸਮਯ ਦੇਸ਼ ਕੀ ਅਰਥ ਵਿਵਸਥਾ ਕੋ ਠੀਕ ਰਾਸਤੇ ਪਰ ਲਾਨਾ ਬਹੁਤ ਮੁਸ਼ਕਿਲ ਥਾ।

ਜਬ ਯਹ ਬੈਂਕ 1967 ਮੇਂ ਹਾਮਾਰੇ ਆਦਮੀਓਂ ਕੇ ਹਾਥ ਆਇਆ ਤੋ ਬੈਂਕ ਕੀ ਪਹਿਲੀ ਜਗਹ ਕਨਾਟ ਸਰਕਸ, ਕਨਾਟ ਪੈਲੇਸ ਮੇਂ ਥੀ। ਉਸ ਮੇਂ ਇਸ ਕਾ ਪ੍ਰਥਮ ਫੰਕਸ਼ਨ ਹੂਆ ਥਾ ਛੋਟਾ ਸਾ। ਉਸ ਮੇਂ ਭੀ ਬਹੁਤ ਅੱਛੇ ਆਦਮੀ ਆਏ ਥੇ। ਉਸ ਕੇ ਬਾਅਦ ਸੇਠ ਤਰਲੋਕ ਸਿੰਘ ਜੀ ਕਾ ਫਾਰਮ ਹੈ, ਜਿਸ ਕੇ ਸਾਮਨੇ ਮਾਰੂਤੀ ਕੀ ਫੈਕਟਰੀ ਹੈ, ਵਹਾਂ ਸੰਜੈ ਜੀ ਕਾ ਆਨਾ-ਜਾਨਾ ਥਾ। ਐਸਾ ਕਰਮ ਹੈ ਕਿ ਵਹਿ ਭੀ ਛੋਟੀ ਉਮਰ ਮੇਂ ਥੇ, ਉਨਹੋਂ ਨੇ ਦੇਖਾ ਕਿ ਯਿਹ ਬੈਂਕ ਭੀ ਉਨ੍ਹੀਂ ਕੀ ਆਯੂ ਕਾ ਹੈ ਤੋ ਉਨ੍ਹੋਂ ਨੇ ਬਹੁਤ ਐਨਕਰਜ (ਪ੍ਰੋਤਸਾਹਿਤ) ਕੀਆ। ਅੱਛੀ ਸਟੇਜ ਪਰ ਲਾਨੇ ਮੇਂ ਉਨ ਕਾ ਭੀ ਬਹੁਤ ਬੜਾ ਹਾਥ ਥਾ।

ਯਹ ਸਭ ਆਪ ਜਾਨਤੇ ਹੈ ਕਿ ਵਹਿ ਬਾਤੋਂ ਬਹੁਤ ਕਮ ਕਰਤੇ ਥੇ। 'ਯਹ ਕਾਮ ਹੋ ਗਯਾ ਹੈ।' ਇਸ ਸੇ ਜ਼ਿਆਦਾ ਨਹੀਂ ਕਹਿਤੇ ਥੇ। ਸੇਠ ਤਰਲੋਕ ਸਿੰਘ ਜੀ ਨੇ ਤੋ ਯੇ ਭੀ ਸਮਝਾ ਹੈ ਕਿ ਯੇਹ ਬੈਂਕ ਜੁ ਹੈ ਹਮਾਰੀ ਨਾਮਧਾਰੀ ਸੰਸਥਾ ਕਾ ਹੈ, ਐਸਾ ਮਾਨ ਕਰ ਹੀ ਵੁਹ ਚਲਤੇ ਹੈ, ਬੇਸ਼ਕ ਕਿਸੀ ਕੇ ਨਾਮ ਪਰ ਹੈ। ਰਮੇਸ਼ ਜੈਨ ਜੀ ਜਬ ਇਸ ਬੈਂਕ ਮੇਂ ਆਏ ਤੋ ਹਮੇਂ ਬਹੁਤ ਖ਼ੁਸ਼ੀ ਹੁਈ ਇਸ ਬਾਤ ਕੀ। ਉਨ ਕਾ ਖਾਨਾ ਪੀਨਾ ਭੀ ਹਮਾਰੇ ਸਾਥ ਐਸਾ ਮਿਲਤਾ ਜੁਲਤਾ ਹੈ ਕਿ ਮਾਸ ਸ਼ਰਾਬ ਵੋ ਨਹੀਂ ਇਸਤੇਮਾਲ ਕਰਤੇ।

ਜੋ ਕੁਛ ਭੀ ਕਾਮ ਹੂਆ ਹੈ ਉਸ ਮੇਂ ਕੁਛ ਜ਼ਮੀਂਦਾਰੋਂ ਕੋ, ਕੁਛ ਗਰੀਬ ਆਦਮੀਓਂ ਕੋ ਲਾਭ ਹੂਆ ਹੈ। ਬੈਂਕ ਕੋ ਫ਼ਾਇਦਾ ਤੋ ਹੋਨਾ ਹੀ ਹੈ; ਲੇਕਿਨ ਜੋ ਦੂਸਰੇ ਲੋਗੋਂ ਕੋ ਹੋਤਾ ਹੈ, ਉਸ ਮੇਂ ਬੈਂਕ ਕਾ ਅੱਛਾ ਨਾਮ ਹੈ। ਮੈਂ ਸਮਝਤਾ ਹੂੰ ਕਿ ਐਸੇ ਸੁਯੋਗ ਆਦਮੀ ਜੈਸੇ ਪ੍ਰਣਾਬ ਮੁਕਰਜੀ ਕੇ ਹਾਥ ਕੇ ਢੰਗ ਕਾ ਕਾਮ ਹੈ, ਯਹ ਹਮਾਰੇ ਸੁਯੋਗ ਔਰ ਬੜੇ ਮਜ਼ਬੂਤ ਪ੍ਰਾਈਮ ਮਨਿਸਟਰ ਕੇ ਬਹੁਤ ਹੀ ਵਿਸ਼ਵਾਸ ਪਾਤ੍ਰ ਹੈ। ਜੈਸਾ ਉਨ੍ਹੋਂ ਨੇ ਕਹਾ ਕਿ ਇਸ ਕੇ ਜੋ ਮਸਲੇ ਹੈਂ ਵੁਹ ਦੇਖੇਂਗੇ, ਮੇਰਾ ਖ਼ਯਾਲ ਹੈ, ਜੈਸੇ ਛੋਟੀ ਛੋਟੀ ਨਦੀ ਨਾਲੇ ਮਿਲ ਕਰ ਬਹੁਤ ਬੜਾ ਦਰੀਆਓ ਬਨ ਜਾਤਾ ਹੈ, ਯੇ ਭੀ ਹਮਾਰੇ ਸਾਥ ਮਿਲੇਂ ਤੋ ਬਹੁਤ ਬੜਾ ਪਾਨੀ ਆਨੇ ਵਾਲੀ ਬਾਤ ਹੈ। ਹਮੇਂ ਆਸ਼ਾ ਹੈ ਕਿ ਬੈਂਕ ਪਹਿਲੇ ਸੇ ਬਹੁਤ ਅੱਛਾ ਕਾਮ ਕਰਨੇ ਲਗ ਜਾਏਗਾ।

ਯੇਹ ਮਨਿਸਟਰ ਹੈਂ, ਲੇਕਿਨ ਇਨ ਕੇ ਜੁ ਵਿਚਾਰ ਹੈਂ ਵੁਹ ਬਹੁਤ ਅੱਛੇ ਹੈਂ,

*ਇਸ (ਬੈਂਕ) ਮੇਂ ਜੁ ਕਮੀਆਂ ਹੋਂਗੀ, ਵੁਹ ਬੈਂਕ ਵਾਲੋਂ ਕੋ, ਹਮਾਰੇ ਬੈਂਕ ਸਟਾਫ਼ ਕੋ ਬਤਲਾਏਂਗੇ। ਉਸ ਮੇਂ ਜੁ ਸਰਕਾਰ ਕੀ ਤਰਫ਼ ਸੇ ਅੜਚਨੇਂ ਹੋਂਗੀ ਵਹਿ ਭੀ ਦੂਰ ਕਰਨੇ ਕੀ ਕੋਸ਼ਿਸ਼ ਕਰੇਂਗੇ।*

*ਮੇਰਾ ਯਹ ਮਨ ਕਰਤਾ ਹੈ, ਸਤਿਗੁਰੂ ਕ੍ਰਿਪਾ ਕਰੇਂ ਯਹ ਬੈਂਕ ਗਰੀਬੋਂ ਕੀ ਮਦਦ ਕੇ ਲੀਏ ਬਹੁਤ ਅੱਛਾ ਕਾਮ ਕਰੇ ਔਰ ਹਰ ਆਏ ਦਿਨ ਅਪਨੀ ਸਫਲਤਾ ਕੀ ਔਰ ਬੜ੍ਹੇ।*

ਸਤਿਗੁਰੂ ਜੀ ਦਾ ਪ੍ਰਵਚਨ 8.40 ਤੇ ਸਮਾਪਤ ਹੋ ਗਿਆ ਤਾਂ ਸ਼੍ਰੀ ਰਮੇਸ਼ ਜੈਨ ਡਾਇਰੈਕਟਰ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਟ੍ਰੇਡਰਜ਼ ਬੈਂਕ ਵਲੋਂ ਇਕ ਮੋਮੈਂਟੋ ਭੇਟ ਕੀਤਾ ਗਿਆ। ਫਿਰ ਇਕ ਮੋਮੈਂਟੋ ਸੇਠ ਤਰਲੋਕ ਸਿੰਘ ਹੁਰਾਂ ਸ੍ਰੀ ਪ੍ਰਣਾਬ ਮੁਕਰਜੀ ਨੂੰ ਭੇਟ ਕੀਤਾ। ਇਸੇ ਸਮੇਂ ਸ. ਭਾਗ ਸਿੰਘ ਡਾਇਰੈਕਟਰ ਨੇ ਇਕ ਮੋਮੈਂਟੋ ਸਭਾ ਦੇ ਪ੍ਰਧਾਨ ਸੇਠ ਸੁਰੰਮ੍ਰਿਤ ਸਿੰਘ ਚਾਵਲਾ ਨੂੰ ਭੇਟ ਕੀਤਾ।

ਅੰਤ ਉਤੇ ਸ. ਹਰਵਿੰਦਰ ਸਿੰਘ ਹੰਸਪਾਲ ਨੇ ਵੋਟ ਆਫ਼ ਥੈਂਕਸ ਅਦਾ ਕੀਤਾ ਅਤੇ ਫਿਰ ਪ੍ਰਧਾਨ ਜੀ ਨੇ ਸਭਨਾਂ ਪ੍ਰਤੀ ਕ੍ਰਿਤੱਗਤਾ ਪਰਗਟ ਕਰਕੇ ਸਭਾ ਸਮਾਪਤ ਕਰ ਦਿੱਤੀ।

ਛਕਣ ਛਕਾਣ ਹੋ ਕੇ ਰਾਤ 10 ਵਜੇ ਤਕ ਘਰੋ ਘਰੀ ਪੁੱਜੇ।

ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਵੇਰੇ ਹੀ ਜੀਵਨ ਨਗਰ ਨੂੰ ਪਧਾਰਨਗੇ।

## 8 ਜਨਵਰੀ 1984, ਐਤਵਾਰ

## ਲੁਧਿਆਣਾ

### *ਪੰਜਾਬੀ ਸਾਹਿਤ ਅਕਾਡਮੀ ਦੀ ਚੋਣ*

ਮੈਂ ਕੱਲ੍ਹ ਸਵੇਰ ਦੀ ਬੱਸ ਲੈ ਕੇ ਪਹਿਲਾਂ ਫਗਵਾੜੇ ਤਕ ਦਾ ਸਫ਼ਰ ਕੀਤਾ। ਮਨੋਰਥ ਸੀ, ਮਿੱਤਰ ਖੜਕ ਸਿੰਘ ਪਰਵਾਰ ਨੂੰ ਮਿਲਣਾ, ਪਰ ਉਹ ਤਾਂ ਨਾ ਮਿਲਿਆ, ਸੰਤ ਪ੍ਰੀਤਮ ਸਿੰਘ ਫਗਵਾੜਾ ਪਾਸ ਦੋ ਘੰਟੇ ਬੈਠ ਵਾਪਸ ਲੁਧਿਆਣੇ ਆ ਗਿਆ ਪਿਆਰੇ ਹਰਜੀਤ ਸਿੰਘ ਸੈਣੀ ਪਾਸ।

ਅੱਜ ਦਾ ਸਾਰਾ ਦਿਨ ਪੰਜਾਬੀ ਸਾਹਿਤ ਅਕਾਡਮੀ ਦੀ ਚੋਣ ਦੇ ਲੇਖੇ ਸੀ। ਸ. ਜਗਦੀਸ਼ ਸਿੰਘ ਨੇ ਲਿਖਿਆ ਸੀ ਕਿ ਮੈਂ ਜ਼ਰੂਰ ਹੀ ਇਸ ਦੀ ਚੋਣ ਵਿਚ ਸ਼ਾਮਲ ਹੋਵਾਂ।

ਪੰਜਾਬ ਦੇ ਲਗਭਗ 150 ਲੇਖਕ ਅਤੇ ਪੰਜਾਬੀ ਸਾਹਿਤ ਬਾਰੇ ਸਰਗਰਮੀਆਂ ਰੱਖਣ ਵਾਲੇ ਸੱਜਣ ਆਏ ਹੋਏ ਸਨ ਅਤੇ ਕਾਮਰੇਡ ਜਗਜੀਤ ਸਿੰਘ ਅਨੰਦ ਦੀ ਚੋਣ

ਅਫ਼ਸਰੀ ਹੇਠ ਬਾਕਾਇਦਾ ਤੇ ਠੀਕ ਢੰਗ ਨਾਲ ਵੋਟਾਂ ਪਾਈਆਂ ਗਈਆਂ। ਸ੍ਰੀ ਮਹਿੰਦਰ ਸਿੰਘ ਰੰਧਾਵਾ ਦੀ ਪ੍ਰਧਾਨਗੀ ਅਤੇ ਸੀਨੀਅਰ ਮੀਤ ਪ੍ਰਧਾਨ ਪ੍ਰੋ. ਪ੍ਰੀਤਮ ਸਿੰਘ ਪਟਿਆਲਾ ਨੂੰ ਬਿਨਾਂ ਮੁਕਾਬਲੇ ਜਿੱਤ ਹਾਸਲ ਹੋਈ। ਦੂਜਿਆਂ ਸਭ ਦੀ ਬੈਲਟ ਪੇਪਰਾਂ ਦੁਆਰਾ ਚੋਣ ਹੋਈ।

***ਮਹਾਰਾਜਾ ਨਾਭਾ ਨਾਮਧਾਰੀ ਸੀ***

ਏਥੇ ਮੈਨੂੰ ਸ. ਸਮਸ਼ੇਰ ਸਿੰਘ ਅਸ਼ੋਕ ਜੀ ਮਿਲੇ, ਜਿਨ੍ਹਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਇਨ੍ਹਾਂ ਦੀਆਂ ਭੇਜੀਆਂ ਗਈਆਂ ਫੋਟੋਜ਼ ਲਈ ਮੇਰਾ ਧੰਨਵਾਦ ਕੀਤਾ ਅਤੇ ਨਾਲ ਹੀ ਇਕ ਪੁਰਾਣੀ ਇਤਿਹਾਸਕ ਵਾਰਤਾ ਸੁਣਾਈ। ਉਨ੍ਹਾਂ ਦੱਸਿਆ ਕਿ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੂੰ ਖ਼ੁਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ (ਖੰਡੇ ਦਾ) ਅੰਮ੍ਰਿਤ ਛਕਵਾਇਆ ਅਤੇ ਨਾਮਧਾਰੀ ਸਿੰਘ ਸਜਾਇਆ। ਇਸ ਘਟਨਾ ਦੇ ਉਹ ਪ੍ਰਤੱਖ ਦਰਸ਼ੀ ਸਨ। ਅਜਿਹੀ ਫੋਟੋ ਵੀ ਉਨ੍ਹਾਂ ਵੇਖੀ ਸੀ ਜਿਸ ਵਿਚ ਨਾਮਧਾਰੀਆਂ ਵਰਗੀ ਦਸਤਾਰ ਸਜਾਈ ਹੋਈ ਸੀ। ਭਾਈ ਵਸਾਖਾ ਸਿੰਘ ਨਾਮ ਦੇ ਕਿਸੇ ਸੱਜਣ ਨੇ ਇਸ ਬਾਰੇ ਇਕ ਪੈਂਫਲਿਟ ਵੀ ਛਪਵਾਇਆ ਹੋਇਆ ਸੀ ਜਿਸ ਵਿਚ ਮਹਾਰਾਜਾ ਨਾਭਾ ਦੀ ਫੋਟੋ ਦੇ ਕੇ ਥੱਲੇ ਛਾਪਿਆ ਹੋਇਆ ਸੀ: ਇਕ ਵਾਰ ਛੱਡ ਕੇ ਹਜ਼ਾਰ ਵਾਰ ਆਖਦਾ ਹਾਂ ਪੱਕਾ ਨਾਮਧਾਰੀ ਹਾਂ ਮੈਂ ਪੱਕਾ ਨਾਮਧਾਰੀ ਹਾਂ।

ਸ. ਅਸ਼ੋਕ ਨੇ ਤਸਦੀਕ ਕੀਤਾ ਕਿ ਟਿੱਕਾ ਪ੍ਰਤਾਪ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਿਹਰ ਨਾਲ ਹੀ ਹੋਇਆ, ਭਾਵੇਂ ਉਹਦਾ ਕਾਰਨ ਸੂਬਾ ਹੁਕਮੀ ਬਣੀ। ਏਸੇ ਲਈ ਟਿੱਕੇ ਦਾ ਨਾਮ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਮ ਉਤੇ ਰੱਖਿਆ ਗਿਆ ਸੀ।

## 10 ਜਨਵਰੀ 1984, ਮੰਗਲਵਾਰ

## ਨਵੀਂ ਦਿੱਲੀ

***ਕੀ ਸਚਮੁਚ ਨਾਮਧਾਰੀ ਮਾਸ ਸ਼ਰਾਬ ਨਹੀਂ ਖਾਂਦੇ ਪੀਂਦੇ?***

ਅੱਜ ਸਵੇਰ ਤੋ ਅਪਣੇ ਸਹੁਰੇ ਪਿੰਡ ਕੰਗ ਅਰਾਈਆਂ ਤੋਂ ਦਿੱਲੀ ਨੂੰ ਸਫ਼ਰ ਜਾਰੀ ਕੀਤਾ। ਬੱਸ ਵਿਚ ਮੇਰੀ ਪਿਛਲੀ ਸੀਟ ਤੇ ਬੈਠੇ ਇਕ ਸਰਦਾਰ ਜੀ ਨੇ ਮੇਰੇ ਮੋਢੇ ਨੂੰ ਛੂਹ ਕੇ ਪੁੱਛਿਆ: ਕੀ ਨਾਮਧਾਰੀ ਸੱਚਮੁਚ ਹੀ ਮਾਸ, ਸ਼ਰਾਬ ਨਹੀਂ ਖਾਂਦੇ ਪੀਂਦੇ? ਉਰਦੂ-ਅੰਗਰੇਜ਼ੀ ਨਹੀਂ ਪੜ੍ਹਦੇ? ਮੈਂ ਉਨ੍ਹਾਂ ਨੂੰ ਆਪਣੀ ਯੋਗਤਾ ਅਨੁਸਾਰ ਨਾਮਧਾਰੀਆਂ ਬਾਰੇ ਜਾਣਕਾਰੀ ਦਿੱਤੀ। ਪਰ ਮੈਂ ਪੁੱਛਿਆ: ਤੁਹਾਡੇ ਧਿਆਨ ਵਿਚ ਇਹ ਸਵਾਲ ਕਿਵੇਂ ਪੈਦਾ ਹੋਇਆ? ਉਸ ਕਿਹਾ: ਮੈਂ ਹਿੰਦ ਸਮਾਚਾਰ (ਰੋਜ਼ਾਨਾ ਉਰਦੂ, ਜਲੰਧਰ) ਦਾ ਪਾਠਕ ਹਾਂ। ਉਸਦੇ ਸੰਪਾਦਕ ਸ੍ਰੀ ਰਮੇਸ਼ ਨੇ,

ਵਿਸ਼ਵ ਪੰਜਾਬੀ ਲੇਖਕ ਕਾਨਫ੍ਰੰਸ ਬੈਂਕਾਕ ਬਾਰੇ ਲਿਖਦਿਆਂ ਨਾਮਧਾਰੀਆਂ ਬਾਰੇ ਕਈ ਦਿਨ ਲਿਖਿਆ ਸੀ। ਅੱਜ ਦੇ ਸੰਪਾਦਕੀ ਵਿਚ ਵੀ ਇਨ੍ਹਾਂ (ਨਾਮਧਾਰੀਆਂ) ਬਾਰੇ ਜ਼ਿਕਰ ਹੈ, ਤੁਹਾਨੂੰ ਸਾਹਵੇਂ ਬੈਠਿਆਂ ਦੇਖ ਪੁੱਛ ਲਿਆ।

*ਵਾਹ ! ਮੇਰੇ ਸਤਿਗੁਰਾ*

ਘਰ ਆਏ ਨੂੰ ਇਕ ਚਿੱਠੀ ਮਿਲੀ। ਚਿੱਠੀ ਮਸਤਾਨਗੜ੍ਹ (ਸਰਸਾ) ਤੋਂ ਸੀ। ਲੇਖਕ ਹਰਪਾਲ ਸਿੰਘ ਲਿਖਦਾ ਹੈ: ਕਵੀ ਜੀ, ਸ਼੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਤੁਹਾਨੂੰ ਹੇਠ ਲਿਖਿਆ ਸਾਮਾਨ ਭੇਜ ਰਿਹਾ ਹਾਂ। ਤੁਸੀਂ ਚਾਹੋ ਤਾਂ ਨਵਾਂ ਕੈਮਰਾ ਰਖ ਲੈਣਾ, ਚਾਹੋ ਤਾਂ ਪੁਰਾਣਾ। ਇਕ ਸੁਖਬੀਰ ਕੋਲ ਰਹਿਣ ਦਿਓ। ਆਪਸ ਵਿਚ ਜਿਸ ਤਰ੍ਹਾਂ ਠੀਕ ਸਮਝੋ।

ਇਸ ਦਾ ਮਤਲਬ ਇਹ ਹੋਇਆ ਕਿ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰਾ ਨਵਾਂ ਸਾਲ ਆਪਣੀ ਪਦਾਰਥਕ ਸਹਾਇਤਾ ਨਾਲ ਆਰੰਭ ਕਰਵਾਇਆ ਹੈ। ਮੈਂ ਆਪਣਾ ਨਵਾਂ ਕੈਮਰਾ ਸਪੁੱਤਰ ਸੁਖਬੀਰ ਨੂੰ ਉਹਦੇ ਫੋਟੋ ਕੋਰਸ ਦੀ ਤਿਆਰੀ ਲਈ ਦੇ ਦਿਤਾ ਹੋਇਆ ਸੀ ਸਮੇਤ ਵੱਖਰੇ ਲੈਨਜ਼ਾਂ ਦੇ। ਹੁਣ ਇਹ ਤਾਜ਼ਾ ਕੈਮਰਾ ਮੈਂ ਹੀ ਰੱਖਾਂਗਾ। ਮੇਰੀ ਸੰਭਾਲ ਅਤੇ ਬੱਚੇ ਦੀ ਸੰਭਾਲ ਵਿਚ ਅੰਤਰ ਹੈ।

ਸੁਭਾਵਕ ਸੀ, ਮੈਂ ਚਾਅ ਭਰਪੂਰ ਹੋ ਜਾਂਦਾ। ਚਾਅ ਇਸ ਦਾ ਨਹੀਂ ਕਿ ਨਵਾਂ ਉਲੰਪਸ ਓ.ਐਮ.10 ਮਿਲਿਆ ਹੈ, ਸਗੋਂ ਇਸ ਦਾ ਕਿ ਕੈਮਰਾ ਭੇਜਣ ਵਾਲੇ ਨੇ ਕਿਵੇਂ ਯਾਦ ਰੱਖਿਆ ਹੈ, ਕਿੰਨਾ ਯਾਦ ਰੱਖਿਆ ਹੈ ? ਸ਼ੁਰੂ ਸਾਲ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦਾ ਇੰਜ ਯਾਦ ਰਖਣਾ, ਮੇਰੇ ਸਾਰੇ ਵਰ੍ਹੇ ਨੂੰ ਖ਼ੁਸ਼ੀਆਂ ਭਰਪੂਰ ਕੀਤੀ ਰੱਖੇਗਾ।

## 13 ਜਨਵਰੀ 1984, ਸ਼ੁੱਕਰਵਾਰ

## ਨਵੀਂ ਦਿੱਲੀ

*ਲੋਹੜੀ ਆਈ ਭਾਗਾਂ ਵਾਲੀ*

ਅੱਜ ਲੋਹੜੀ ਹੈ। ਪੋਹ ਮਹੀਨੇ ਦਾ ਅੰਤਿਮ ਦਿਨ। ਉੱਤਰੀ ਭਾਰਤ ਦਾ ਇਹ ਸ਼ਾਨਾਂ ਮੱਤਾ ਤਿਉਹਾਰ। ਨਵੇਂ ਪੁੱਤਰਾਂ ਨੂੰ ਸਮਰਪਿਤ।

ਅੱਜ ਹੀ ਮੈਂ ਸੰਤ ਪ੍ਰੀਤਮ ਸਿੰਘ ਫਗਵਾੜਾ ਦੀ ਲੜਕੀ ਬੀਬੀ ਗੁਰਮੇਲ ਕੌਰ ਸੁਪਤਨੀ ਸ਼੍ਰੀ ਬਲਵਿੰਦਰ ਸਿੰਘ ਕਲਸੀ ਨੂੰ ਵੀ ਮਿਲਣ ਜਾ ਨਿਕਲਿਆ। ਏਥੇ ਮੈਨੂੰ ਇਸ ਲੜਕੀ ਦੇ ਸਹੁਰਾ ਸਾਹਿਬ ਸੰਤ ਨਾਰਾਇਣ ਸਿੰਘ ਅਤੇ ਸੱਸ ਬੀਬੀ ਹਰਬੰਸ ਕੌਰ ਵੀ ਮਿਲ ਪਏ। ਇਹ ਨਿਊ ਸਾਹਿਬ ਪੁਰਾ ਡਬਲਿਯੂ-ਜ਼ੈੱਡ-10 ਨੰਬਰ ਮਕਾਨ ਵਿਚ ਰਹਿੰਦੇ ਹਨ।

## *ਹਰਜਿੰਦਰ ਸਿਘ ਦੀ ਆਪ ਬੀਤੀ*

ਸੰਤ ਨਾਰਾਇਣ ਸਿਘ ਮੈਨੂੰ ਆਪਣੇ ਦੂਜੇ ਲੜਕੇ ਸ. ਹਰਜਿੰਦਰ ਸਿੰਘ ਦੇ ਘਰ ਡਬਲਿਯੂ-ਜ਼ੈੱਡ-20 ਜੀ ਸੰਤ ਨਗਰ ਐਕਸਟੇਨਸ਼ਨ ਤਿਲਕ ਨਗਰ ਵਿਚ ਲੈ ਗਏ। ਉਹ ਕਹਿੰਦੇ ਸਨ ਕਿ ਮੈਂ ਉਨ੍ਹਾਂ ਦੇ ਬੇਟੇ ਦੀ ਆਪਬੀਤੀ ਜ਼ਰੂਰ ਸੁਣਾਂ।

ਹਰਜਿੰਦਰ ਸਿਘ ਨੇ ਦੱਸਿਆ: ਇਹ ਗੱਲ 18.8.83 ਦੀ ਹੈ।ਮੈਨੂੰ ਅਚਾਨਕ ਹਾਰਟ ਅਟੈਕ ਹੋ ਗਿਆ ਅਤੇ 19.8.83 ਨੂੰ ਤੀਜੀ ਵਾਰ ਦੇ ਅਟੈਕ ਨੇ ਨਪੀੜ ਛੱਡਿਆ। ਰਾਮ ਮਨੋਹਰ ਲੋਹੀਆ ਹਸਪਤਾਲ ਵਿਚ ਲੈ ਗਏ। ਜਦੋਂ ਸਟਰੈਚਰ ਤੇ ਪਾ ਕੇ ਮੁਨਾਸਬ ਵਾਰਡ ਵਿਚ ਲਿਜਾਣ ਲੱਗੇ ਤਾਂ ਵਾਰਡ ਵਿਚ ਪਹੁੰਚਣੋਂ ਪਹਿਲਾਂ ਹੀ ਮੇਰੀ ਧੌਣ ਲੁੜਕ ਗਈ। ਮੈਂ ਬੇਹੋਸ਼ ਹੋ ਗਿਆ। ਸਰੀਰ ਜਵਾਬ ਦੇ ਗਿਆ। ਹਸਪਤਾਲ ਮੁਲਾਜ਼ਮ ਜੁ ਮੈਨੂੰ ਸਟਰੈਚਰ ਤੇ ਪਾ ਕੇ ਲੈ ਜਾ ਰਿਹਾ ਸੀ, ਡਰ ਦੇ ਮਾਰਿਆਂ ਛੱਡ ਕੇ ਦੌੜ ਗਿਆ। ਮੇਰੇ ਭਰਾ ਨੇ ਕੋਸ਼ਿਸ਼ ਕੀਤੀ ਤੇ ਮੈਨੂੰ ਵਾਰਡ ਵਿਚ ਲੈ ਗਿਆ। ਡਾਕਟਰ ਆਪਣਾ ਓਹੜ ਪੋਹੜ ਕਰਨ ਲੱਗੇ। ਘਰ ਵਾਲਿਆਂ ਨੂੰ ਉਨ੍ਹਾਂ ਦੱਸ ਦਿਤਾ ਕਿ ਇਸ ਦੇ ਬਚਣ ਦਾ ਚਾਂਨਸ ਕੋਈ ਨਹੀਂ। ਦਿਲ ਦਾ ਰੋਗ ਪ੍ਰਾਣ ਘਾਤਕ ਹੈ। ਘਰ ਪਰਵਾਰ ਦੇ ਜੀਅ ਨਿਰਾਸਤਾ ਵਿਚ ਉਦਾਸ, ਡਾਕਟਰਾਂ ਨੂੰ ਕੋਈ ਵੀ ਜਿੰਦ ਬਚਾਊ ਚਾਰਾ ਕਰਨ ਲਈ ਕਹਿਣ ਲੱਗੇ।

"ਓਧਰ ਮੈਨੂੰ ਇਕ ਹੋਰ ਦੁਨੀਆਂ ਨਜ਼ਰ ਆਉਣ ਲੱਗੀ। ਇਕ ਦੀਵਾਨ ਲੱਗਾ ਹੋਇਆ ਹੈ। ਇਸ ਵਿਚ ਸਤਿਗੁਰੂ ਪ੍ਰਤਾਪ ਸਿਘ ਜੀ ਬਿਰਾਜਮਾਨ ਹਨ। ਲੋਕ ਆਉਂਦੇ, ਮੱਥਾ ਟੇਕਦੇ ਅਤੇ ਵਿਛਾਈ ਉਤੇ ਬੈਠਦੇ ਜਾਂਦੇ ਹਨ। ਰਾਗੀ ਸਿੰਘਾਂ ਵਲੋਂ ਸਨਮੁਖ ਕੀਰਤਨ ਹੋ ਰਿਹਾ ਹੈ। ਕਾਫ਼ੀ ਆਨੰਦਮਈ ਸੁਹਾਵਣਾ ਸਮਾਂ ਹੈ। ਮੈਂ ਲਗਭਗ ਤਿੰਨ ਘੰਟੇ ਇਸ ਦੀਵਾਨ ਦਾ ਰਸ ਮਾਣਿਆ।

"ਫਿਰ ਏਕਾਏਕ ਦ੍ਰਿਸ਼ ਬਦਲ ਗਿਆ। ਮੇਰਾ ਪਰਵਾਰ ਤੇ ਮੈਂ ਇਕ ਪਾਸੇ ਜਿਹੇ ਖਲੋਤੇ ਜਿਵੇਂ ਸੰਗਤ ਦੇ ਸਤਿਗੁਰਾਂ ਦੇ ਦਰਸ਼ਨ ਕਰ ਰਹੇ ਹੋਈਏ, ਸਤਿਗੁਰੂ ਪ੍ਰਤਾਪ ਸਿੰਘ ਜੀ ਮੇਰੇ ਪਾਸ ਆਏ। ਬਚਨ ਕੀਤਾ: ਤੈਨੂੰ ਲੈਣ ਆਏ ਹਾਂ। ਸਾਡਾ ਵੀ ਹੁਣ ਤੇਰੇ ਬਿਨਾਂ ਜੀ ਨਹੀਂ ਲਗਦਾ ਅਤੇ ਜਦ ਸੋਗੀ ਪਰਵਾਰ ਵੱਲ ਨਜ਼ਰ ਮਾਰੀ ਤੇ 15 ਮਿੰਟ ਵੇਖਦੇ ਹੀ ਰਹੇ। ਚਿਹਰੇ ਸਭ ਉਦਾਸ ਤੇ ਸੱਜਲ ਸਨ ਅਤੇ ਬਚਨ ਕੀਤੇ ਨੇ: ਚੰਗਾ ਫਿਰ, ਨਹੀਂ ਲਿਜਾਂਦੇ। ਅਜੇ ਤੇਰੇ ਘਰ ਵਾਲੇ ਤੇਰੀ ਬਹੁਤ ਲੋੜ ਸਮਝਦੇ ਹਨ।

"ਡਾਕਟਰ ਆਪਣਾ ਕੰਮ ਕਰਦੇ ਰਹੇ, ਸਿਰੰਜਾਂ ਲੱਗੀਆਂ। ਮੈਂ ਥੋੜ੍ਹੇ ਚਿਰ ਬਾਅਦ ਹੀ ਸੁਚੇਤ ਹੋ ਗਿਆ। ਥੋੜ੍ਹੇ ਮਿੰਟਾਂ ਪਿਛੋਂ ਹੀ ਮੈਂ ਮਹਿਸੂਸ ਕੀਤਾ ਜਿਵੇਂ ਮੈਂ ਪੂਰਨ ਤੌਰ ਤੇ ਅਰੋਗ ਹਾਂ। ਅਤੇ ਡਾਕਟਰਾਂ ਲੋੜੀਂਦੇ ਪਰਹੇਜ਼ ਅਤੇ ਕੁਝ ਦਵਾਈਆਂ ਦੱਸ ਕੇ ਮੈਨੂੰ ਹਸਪਤਾਲੋਂ ਛੁੱਟੀ ਦੇ ਦਿਤੀ।

"ਜੇ ਮੈਂ ਡਾਕਟਰੀ ਦਵਾਈਆਂ ਨ ਖਾਂਦਾ ਤਾਂ ਬਹੁਤ ਬਿਹਤਰ ਸੀ। ਦਵਾਈਆਂ ਦੀ ਵਰਤੋਂ ਨੇ ਸਰੀਰ ਬੇਤੁਕਾ ਕਰ ਦਿਤਾ। ਪਰ ਜਿਉਂ ਹੀ ਮੈਂ ਗੋਲੀਆਂ ਪੁੜੀਆਂ ਦਾ ਖਹਿੜਾ ਛੱਡਿਆ ਤਿਉਂ ਹੀ ਫੇਰ ਘੋੜੇ ਵਰਗਾ ਹੋ ਗਿਆ।

ਹਰਜਿੰਦਰ ਸਿੰਘ ਦੇ ਦੋ ਜੁਆਨ ਮੁੰਡੇ ਤੇ ਉਹਦੀ ਇਸਤਰੀ ਵੀ ਮੇਰੇ ਪਾਸ ਹੀ ਖਲੋਤੇ ਸਨ। ਘਰ ਨਵਾਂ ਇਜ਼ਾਫਾ ਵੀ ਹੋਣ ਵਾਲਾ ਹੈ। ਕਾਰੀਗਰ ਤੇ ਮਜ਼ਦੂਰ ਘਰ ਵਿਚ ਕੁਝ ਚਿਣਾਈ ਕਰ ਰਹੇ ਹਨ।

ਮੇਰੇ ਏਸੇ ਘਰ ਖਲੋਤਿਆਂ ਹੀ ਸੰਤ ਨਾਰਾਇਣ ਸਿੰਘ ਦਾ ਇਕ ਹੋਰ ਲੜਕਾ ਸ੍ਰੀ ਪਿਰਥੀਪਾਲ ਆ ਗਿਆ। ਇਹ ਮੈਨੂੰ ਆਪਣੇ ਸਕੂਟਰ ਪਿੱਛੇ ਬਿਠਾ ਮੇਰੇ ਘਰ ਛੱਡਣ ਨੂੰ ਤਿਆਰ ਸੀ। ਇਹਨਾਂ ਦੀ ਇਕ ਭੈਣ ਡਾ. ਧਿਆਨ ਸਿੰਘ ਸਾਬਕਾ ਸਕੱਤਰ ਤੇ ਪ੍ਰਧਾਨ ਨਾਮਧਾਰੀ ਦਰਬਾਰ ਦੇ ਸਪੁੱਤਰ ਸ. ਰਜਿੰਦਰ ਸਿੰਘ ਦੀ ਪਤਨੀ ਹੈ। ਇਸ ਬੱਚੇ ਦੀ ਵਰਕਸ਼ਾਪ ਮਾਨਸਰੋਵਰ ਗਾਰਡਨ ਵਿਚ ਹੈ। ਮੇਰੇ ਨਾਲ ਮੇਰੇ ਘਰ ਨੂੰ ਜਾਂਦਿਆਂ ਪਿਰਥੀਪਾਲ ਸਿੰਘ ਨੇ ਦੱਸਿਆ ਕਿ ਇਸ ਪਰਵਾਰ ਵਿਚ ਸਭ ਤੋਂ ਪਹਿਲਾਂ ਉਸੇ ਦੇ ਸਿਰ ਤੇ ਸਿੱਧੀ ਦਸਤਾਰ ਸੱਜੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਬਹੁਤ ਪਹਿਲਾਂ ਕੀਤੇ ਹੋਏ ਬਚਨ ਅਨੁਸਾਰ, ਇਸਨੇ ਦਸਤਾਰ ਸਿੱਧੀ ਕੀਤੀ ਤਾਂ ਹੌਲੀ ਹੌਲੀ ਇਸ ਦੇ ਭਰਾਵਾਂ ਅਤੇ ਪਿਤਾ ਜੀ ਨੇ ਵੀ ਪਗੜੀ ਦਾ ਬੰਧੇਜ ਬਦਲ ਲਿਆ।

***ਏਕਮ ਸਿੰਘ ਦੀ ਚਿੱਠੀ***

ਅੱਜ ਇਕ ਚਿੱਠੀ ਵਿਦੇਸ਼ ਚੋਂ ਆਈ ਮਿਲੀ। ਇੰਗਲੈਂਡ ਦੇ ਸ਼ਹਿਰ ਬਰਮਿੰਘਮ ਤੋਂ ਨਾਮਧਾਰੀ ਮਿੱਤਰ ਸੰਤ ਏਕਮ ਸਿੰਘ ਦੀ। ਸ. ਏਕਮ ਸਿੰਘ ਉਹ ਸੱਜਣ ਹੈ, ਜਿਸ ਨੇ ਬਹੁਤ ਉਦਮ ਕਰਕੇ ਨਾਮਧਾਰੀਆਂ ਵਾਸਤੇ ਇਕ ਵੱਡਾ ਗਿਰਜਾ ਘਰ ਖਰੀਦ ਕੇ ਨਾਮਧਾਰੀ ਧਰਮਸਾਲਾ ਬਣਵਾਈ ਹੈ ਅਤੇ ਇਸ ਨੇ ਆਪਣੀ 78-79 ਸਾਲ ਦੀ ਉਮਰ ਵਿਚ ਯੂ. ਕੇ. ਵਿਚ ਨਾਮਧਾਰੀ ਹੋਲਾ ਕਰਵਾਇਆ ਹੈ। ਇੰਗਲੈਂਡ ਨੂੰ ਪਹਿਲੀ ਵਾਦੀ ਹੈ ਜੋ ਏਕਮ ਸਿੰਘ ਨੇ ਪਾਈ ਹੈ। ਆਪਣੀਆਂ ਗੱਲਾਂ ਕਰਨ ਦੀ ਥਾਂ ਮੈਂ ਏਸੇ ਦੀ ਚਿੱਠੀ ਦੇ ਕੁਝ ਅੰਸ਼ ਇਥੇ ਦਿੰਦਾ ਹਾਂ। ਇਹ ਚਿੱਠੀ 9.1.84 ਦੀ ਲਿਖੀ ਹੋਈ ਹੈ:

"ਅੱਜ ਸੁਬ੍ਹਾ 9 ਵਜੇ ਆਪ ਜੀ ਦੀ ਲਿਖੀ ਪ੍ਰੇਮ ਪੱਤਰਕਾ ਮਿਲੀ। ਪੜ੍ਹ ਕਰ ਦਿਲ ਬਾਗ਼ ਬਾਗ ਹੋ ਗਿਆ। ਜਦ ਕਿਸੇ ਬਿਮਾਰ ਨੂੰ ਉਸਦਾ ਪਰਮ ਮਿੱਤਰ ਆ ਕੇ ਪਿਆਰ ਨਾਲ ਮਿਲੇ; ਉਸਦਾ ਅੱਧਾ ਦੁੱਖ ਦਵਾਈ ਤੋਂ ਬਗ਼ੈਰ ਹੀ ਚਲਾ ਜਾਂਦਾ ਹੈ ਜੀ। ਮੇਰੇ ਨਾਲ ਉਹੋ ਹੀ ਕੰਮ ਹੋ ਗਿਆ ਹੈ ਜੀ।... ਚਿੱਠੀਆਂ ਨੇ ਜੋ ਮੇਰੀ ਬਿਮਾਰੀ ਤੇ ਅਸਰ ਕੀਤਾ, ਸਿਵਲ ਸਰਜਨ ਦੀ ਦਵਾਈ ਨਹੀਂ ਸੀ ਕਰ ਸਕਦੀ।

"ਜਦੋਂ ਸਤਿਗੁਰੂ ਜੀ ਇੰਡੀਆ ਨੂੰ ਆਏ, ਉਸ ਤੋਂ ਤਿੰਨ ਚਾਰ ਦਿਨ ਪਿਛੋਂ

ਨਮੂਨੀਆ ਹੋ ਗਿਆ ਸੀ। ਇਕ ਮਹੀਨੇ ਦੀ ਇਸ ਬਿਮਾਰੀ ਨੇ ਮੈਨੂੰ ਹਿਲਾ ਦਿਤਾ। ਉਸ ਤੋਂ ਆਰਾਮ ਆਇਆ ਤਾਂ ਫਿਰ ਹਾਰਟ ਅਟੈਕ ਹੋ ਗਿਆ। ਹੁਣ ਤਿੰਨ ਮਹੀਨੇ ਹੋ ਗਏ ਨੇ ਮੈਨੂੰ ਮੰਜੇ ਤੇ ਪਏ ਨੂੰ। ਇਲਾਜ ਪ੍ਰਾਈਵੇਟ ਡਾਕਟਰ ਤੋਂ, ਜੋ ਹਾਰਟ ਸਪੇਸ਼ਲਿਸਟ ਹੈ, ਕਰਵਾਂਦਾ ਹਾਂ ਜੀ। ਬਿਮਾਰੀ ਤੋਂ ਤਾਂ ਆਰਾਮ ਹੈ, ਪਰ ਅਜੇ ਚੱਲ ਫਿਰ ਨਹੀਂ ਸਕਦਾ।"

"ਆਪ ਨੂੰ ਮੇਰੇ ਨਾਲੋਂ ਜ਼ਿਆਦਾ ਪਤਾ ਹੋਣੈ, ਜੋ ਇੰਡੀਆ ਵਿਚ ਗੱਲਾਂ ਚਲ ਰਹੀਆਂ ਹੈਨ ਜੀ।...

ਹੋਲਾ ਹੋਵੇਗਾ ਅਤੇ ਜ਼ਰੂਰ ਹੋਵੇਗਾ। ਸਤਿਗੁਰਾਂ ਦਾ ਮੇਰੇ ਸਿਰ ਤੇ ਹੱਥ ਹੈ ਜੀ...

"ਦਿੱਲੀ ਤੋਂ, ਅਫ਼ਰੀਕਾ ਤੋਂ, ਬੈਂਕਾਂਕ 'ਚੋਂ ਅਰਬ ਮੁਲਕਾਂ 'ਚੋਂ ਬਹੁਤ ਖ਼ਤ ਆ ਰਹੇ ਹਨ ਜੀ। ਅਸੀਂ ਪਰਮਿਟ ਦੇਵਾਂਗੇ ਪਰ ਟਿਕਟ ਨਹੀਂ। ਰਿਹਾਇਸ਼ ਦਾ, ਖਾਣ ਪੀਣ ਦਾ ਤੇ ਹੋਰ ਪ੍ਰਬੰਧ ਕਰਾਂਗੇ ਜੀ...।

"ਕਵੀ ਜੀ, ਮੈਂ ਮੰਜੇ ਤੇ ਲੰਮਾ ਪਿਆ ਹੀ ਸਾਰਾ ਕੰਮ ਕਰੀ ਜਾਂਦਾ ਹਾਂ।"

## 16 ਜਨਵਰੀ 1984, ਸੋਮਵਾਰ

## ਨਵੀਂ ਦਿੱਲੀ

***ਸੰਗੀਤ ਸਮਾਰੋਹ***

ਅੱਜ ਸ਼ਾਮੀਂ 6.30 ਵਜੇ ਕਮਾਨੀ ਆਡੀਟੋਰੀਅਮ, ਕੋਪਰਨੀਕਸ ਮਾਰਗ, ਨਵੀਂ ਦਿੱਲੀ ਵਿਚ ਉਸਤਾਦ ਹਾਫ਼ਜ਼ ਅਲੀ ਮੈਮੋਰੀਅਲ ਸੁਸਾਇਟੀ ਵਲੋਂ ਉਸਤਾਦ ਅਮਜਦ ਅਲੀ ਖ਼ਾਂ ਦੇ ਤਿੰਨ ਸ਼ਾਗਿਰਦਾਂ ਦੀ ਸੰਗੀਤ-ਪੇਸ਼ਕਾਰੀ ਸੀ ਜਿਸ ਵਿਚ ਸਰੋਦ ਵਜਾਉਣ ਦੀ ਅੰਤਮ ਵਾਰੀ ਗੁਰਦੇਵ ਸਿੰਘ ਦੀ ਸੀ। ਅਸੀਂ ਵੀ ਨਾਮਧਾਰੀ ਕਲਾਕਾਰੀ ਦੀ ਅਵਸਥਾ ਜਾਂਚਣ ਲਈ ਆਡੀਟੋਰੀਅਮ ਵਿਖੇ ਪਹੁੰਚੇ। ਸ਼ਾਨਦਾਰ ਪਰਦਿਆਂ ਉਤੋਂ ਪਲਮਦੀਆਂ ਪੀਲੇ ਫੁੱਲਾਂ ਦੀਆਂ ਲੜੀਆਂ ਨਾਲ ਪਿਛੋਕੜ ਅਤੇ ਅੱਗੇ ਮੰਚ ਉਤੇ ਕਲਾਕਾਰਾਂ ਦਾ ਪਰਦਰਸ਼ਨ। ਸਜਾਵਟ ਲਈ ਫੁੱਲਾਂ ਦੀ ਬਹਾਰ ਪ੍ਰਵੇਸ਼ ਦੁਆਰ ਤੱਕ ਪਹੁੰਚੀ ਹੋਈ ਸੀ। ਮੈਂ ਆਪਣੀ ਸੰਗੀਤ ਸਿੱਖਦੀ ਪੁੱਤਰੀ ਜਸਕਿਰਨ ਅਤੇ ਬੀ.ਐਸ.ਸੀ. ਕਰਦੀ ਆਪਣੀ ਦੁਹਤਰੀ ਸੁਰਿੰਦਰ ਨਾਲ 6.30 ਤੱਕ ਪਹੁੰਚ ਗਿਆ।

ਖ਼ਾਂ ਸਾਹਿਬ ਅਮਜਦ ਅਲੀ ਦੇ ਸ਼ਾਗਿਰਦ ਪ੍ਰਮੋਦ ਸ਼ੰਕਰ ਦੀ ਸਰੋਦ ਅਤੇ ਇਕ ਹੋਰ ਕਲਾਕਾਰ ਦੀ ਸਿਤਾਰ ਨੇ 8.20 ਵਜਾ ਦਿੱਤੇ। ਸਾਨੂੰ ਤੰਬੂਰੀ ਲੈ ਕੇ ਬੈਠੇ

ਆਪਣੇ ਮੋਹਣ ਸਿੰਘ ਦੇ ਦਰਸ਼ਨ ਹੋਏ ਪਰ ਜਦੋਂ ਗੁਰਦੇਵ ਸਿੰਘ ਦੀ ਵਾਰੀ ਆਈ ਤਾਂ ਨੀਲੇ ਪਰਦੇ ਦੀ ਪਿਛੋਕੜ ਵਿਚ ਤਿੰਨ ਸਿੱਧੀਆਂ ਦਸਤਾਰਾਂ ਜੰਮ ਉਠੀਆਂ। ਮੰਚ ਦੇ ਵਿਚਾਲੇ ਸਰੋਦ-ਵਾਦਕ ਗੁਰਦੇਵ ਸਿੰਘ, ਉਹਦੇ ਖੱਬੇ ਹੱਥ ਤੰਬੂਰੀ ਨਾਲ ਮੋਹਣ ਸਿੰਘ ਅਤੇ ਸੱਜੇ ਤਬਲੇ ਦੀ ਸੰਗਤ ਕਰਨ ਲਈ ਸ੍ਰੀ ਸੁਖਵਿੰਦਰ ਸਿੰਘ ਪਿੰਕੀ। ਗੁਰਦੇਵ ਸਿੰਘ ਨੇ ਰਾਗ ਦਰਬਾਰੀ ਦੀ ਪੇਸ਼ਕਾਰੀ ਵਾਸਤੇ ਸਰੋਦ ਨੂੰ ਛੋਹਿਆ।

ਸਰੋਤਿਆਂ ਦੇ ਪੱਖੋਂ, ਹਾਲ ਵਿਚ ਜੋਅ ਲਾਉਣ ਵਾਲੀ ਹਾਜ਼ਰੀ ਸੀ। ਵਿਦੇਸ਼ੀ ਚਿਹਰੇ ਬਹੁਤੇ ਨਜ਼ਰ ਪੈ ਰਹੇ ਸਨ। ਤਿੰਨ ਕੁ ਦਰਜਨ ਨਾਮਧਾਰੀ ਸਿੰਘ ਵੀ ਮੌਜੂਦ ਸਨ। 400 ਸਰੋਤਿਆਂ ਨਾਲ ਜੋਅ ਲਗ ਰਿਹਾ ਸੀ। ਸਵੇਰ ਦੇ ਮਹਾਰਾਜ ਬੀਰ ਸਿੰਘ ਜੀ, ਠਾਕੁਰ ਉਦੈ ਸਿੰਘ ਜੀ ਆਏ ਸੁਣਦੇ ਸਾਂ, ਉਹ ਏਥੇ ਸੇਠ ਤਰਲੋਕ ਸਿੰਘ, ਸ. ਹਰਵਿੰਦਰ ਸਿੰਘ ਤੇ ਸ. ਜਗਮੋਹਨ ਸਿੰਘ ਹੰਸਪਾਲ ਨਾਲ ਬੈਠੇ ਸਨ। ਸ. ਖੜਕ ਸਿੰਘ ਭਮਰਾ ਯੂ. ਕੇ. ਤੋਂ ਅਤੇ ਉਹਦਾ ਕੁੜਮ ਸ. ਮੱਖਣ ਸਿੰਘ, ਡਾ. ਅਮਰ ਭਾਰਤੀ ਅਤੇ ਹੋਰ ਨਾਮਧਾਰੀ ਕਲਾਕਾਰ ਸੱਜਣ ਬੈਠੇ ਸਨ।

8. 20 ਤੋਂ 9.15 ਤਕ ਗੁਰਦੇਵ ਸਿੰਘ ਅਤੇ ਪਿੰਕੀ ਨੇ ਰੰਗ ਬੰਨ੍ਹੇ। ਆਪਣੇ ਉਸਤਾਦ ਦਾ ਪਰਦੇ ਪਿੱਛੇ ਬੈਠ ਕੇ ਸੁਣਨਾ ਅਤੇ ਸਿਆਣੇ ਸਰੋਤਿਆਂ ਦਾ ਸਾਹਮਣੇ ਬੈਠ ਕੇ ਸੁਣਨਾ ਇਕ ਵਾਰ ਤਾਂ ਹੱਥਾਂ ਪੈਰਾਂ ਦੀ ਪਾ ਦਿੰਦਾ ਹੈ।

ਗੁਰਦੇਵ ਸਿੰਘ ਨੇ ਅਲਾਪ ਥੋੜ੍ਹਾ ਵਜਾਇਆ। ਫਿਰ ਜੋੜੀ ਵਾਲੇ ਨੇ ਜੌਹਰ ਦਿਖਾਏ। ਇਸ ਦਾ ਵਜਾਣਾ ਪ੍ਰਭਾਵਸ਼ਾਲੀ ਰਿਹਾ। ਪਿੰਕੀ ਨੇ ਬੜੇ ਵਿਸ਼ਵਾਸਪੂਰਤ ਢੰਗ ਨਾਲ ਸੰਗਤ ਕੀਤੀ। ਗੁਰਦੇਵ ਦੀਆਂ ਸਰੋਦ ਗ਼ਮਕਾਂ ਸੁਰੀਲੀਆਂ ਤੇ ਮੋਹਕ ਸਨ ਤਾਂ ਵੀ ਜਿੰਨਾ ਸੋਹਣਾ ਘਰ ਵਜਾ ਸਕਦਾ ਹੈ, ਉਹਦੇ ਤੋਂ ਘੱਟ ਸੀ।

ਲਗਭਗ 10 ਵਜੇ ਤੋਂ ਮਹਿਫ਼ਲ ਸ਼ੁਰੂ ਹੋਈ ਉਹ ਯਾਦਗਾਰੀ ਸੀ। ਉਸਤਾਦ ਆਪਣੇ ਦੋਹਾਂ ਸਰੋਦ ਸ਼ਾਗਿਰਦਾਂ ਨਾਲ ਚਮਕ ਰਿਹਾ ਸੀ ਅਤੇ ਉਸ ਨੇ ਪ੍ਰਮੋਦ ਅਤੇ ਗੁਰਦੇਵ ਨੂੰ ਇਸ ਤਰ੍ਹਾਂ ਆਪਣੇ ਬੋਲਾਂ ਦੇ ਪਿੱਛੇ-ਪਿੱਛੇ ਆਉਣ ਲਈ ਇਸ਼ਾਰਾ ਕੀਤਾ, ਜਿਵੇਂ ਬੱਤਖ ਅਪਣੇ ਬੱਚਿਆਂ ਨੂੰ ਪਹਿਲੀ ਵਾਰ ਜਲ-ਉਤਾਰਾ ਦੇ ਰਹੀ ਹੋਵੇ। ਅਨਾਊਂਸਰ ਨੇ ਦੱਸਿਆ ਸੀ ਕਿ ਉਸਤਾਦ ਅਮਜਦ ਅਲੀ ਸ਼ਾਗਿਰਦਾਂ ਨੂੰ ਗੁਰੂ ਚੇਲੇ ਦੀ ਪ੍ਰੰਪਰਾ ਅਨੁਸਾਰ ਸਿਖਾਂਦਾ ਹੈ, ਪੈਸੇ-ਫੀਸਾਂ ਨਾਲ ਨਹੀਂ। ਅਸੀਂ ਨਾਮਧਾਰੀ ਜਾਣਦੇ ਹਾਂ ਕਿ ਸਾਡੇ ਹਰਭਜਨ-ਗੁਰਦੇਵ ਨੂੰ ਨੌਜੁਆਨ ਉਸਤਾਦ ਨੇ ਆਪਣੇ ਬੱਚਿਆਂ ਵਾਂਗ ਪਿਆਰਿਆ ਹੈ।

ਅਨਾਊਂਸਰ ਨੇ ਗੁਰਦੇਵ ਸਿੰਘ ਦੀ ਸਰੋਦ ਅਤੇ ਸੁਖਵਿੰਦਰ ਸਿੰਘ ਪਿੰਕੀ ਦੇ ਤਬਲੇ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦਾ ਆਸ਼ੀਰਵਾਦ ਦੱਸਿਆ। ਉਸਤਾਦ ਅਮਜਦ ਅਲੀ ਅਤੇ ਪੰਡਿਤ ਕਿਸ਼ਨ ਮਹਾਰਾਜ ਦੀ 'ਗੁਰ ਕਿਰਪਾ' ਤਾਂ ਸੀ ਹੀ।

*ਯੂ. ਕੇ. ਦੇ ਹੋਲੇ ਦੀਆਂ ਤਾਰੀਖ਼ਾਂ*

ਮਧਿਅੰਤਰ ਦੇ ਸਮੇਂ ਮੇਰੇ ਅਤੇ ਡਾ. ਅਮਰ ਭਾਰਤੀ ਨਾਲ ਗੱਲ ਕਰਦਿਆਂ ਸ. ਹਰਵਿੰਦਰ ਸਿੰਘ ਹੰਸਪਾਲ ਨੇ ਦੱਸਿਆ ਕਿ ਯੂ. ਕੇ. ਦੇ ਹੋਲੇ ਦੀਆਂ ਤਾਰੀਖਾਂ ਫਾਈਨਲ ਹੋ ਗਈਆਂ ਹਨ।21, 22 ਅਤੇ 23 ਅਪਰੈਲ, 1984 ਅਤੇ ਅੱਜ ਚੌਥੀ ਵਿਸ਼ਵ ਪੰਜਾਬੀ ਕਾਨਫਰੰਸ ਮਲਵਾਕੀ (ਅਮਰੀਕਾ) ਲਈ ਵੀ ਆਖ਼ਰੀ ਵੰਡ 21, 22 ਅਤੇ 23 ਜੁਲਾਈ 1984 ਦਾ ਫ਼ੈਸਲਾ ਕੀਤਾ ਗਿਆ ਹੈ।

## 19 ਜਨਵਰੀ 1984, ਵੀਰਵਾਰ

## ਨਵੀਂ ਦਿੱਲੀ

*ਐਚ. ਐਸ. ਰੰਧਾਵਾ*

ਪਤਾ ਲੱਗਾ ਹੈ ਕਿ ਸ. ਐਚ. ਐਸ. ਰੰਧਾਵਾ ਅੱਜਕਲ੍ਹ ਭਾਰਤ ਆਏ ਹੋਏ ਹਨ। ਇਹ ਯੂ. ਕੇ. ਵਿਚ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਮ ਸ਼ਰਧਾਲੂ ਸਿੱਖ ਤਾਂ ਹਨ ਹੀ, ਗੁਰੂ ਘਰ ਦੀਆਂ ਹੋਰ ਜ਼ਿੰਮੇਵਾਰੀਆਂ ਦੀ ਦੇਖ ਰੇਖ ਵੀ ਕਰਦੇ ਹਨ ਜਾਂ 'ਕਹਿ ਲਉ ਸਤਿਗੁਰੂ ਜੀ ਨਾਲ ਸਿੱਧੇ ਸੰਬੰਧਿਤ ਹਨ। ਪਹਿਲਾਂ ਪੰਜਾਬ ਦਾ ਇਕ ਟੂਰ ਮਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਕੇ ਆਏ ਹਨ। ਕੱਲ੍ਹ ਦਾ ਦਿਨ ਦਿੱਲੀ ਠਹਿਰ ਫਿਰ ਪੰਜਾਬ ਗਏ ਹਨ।

*ਠਾਕੁਰ ਉਦੈ ਸਿੰਘ ਜੀ*

ਅਜ ਜਦੋਂ ਮੈਂ 9 ਕੁ ਵਜੇ ਦੇ ਕਰੀਬ ਸ. ਅਮਰ ਸਿੰਘ ਚੱਡਾ ਦੇ ਘਰ ਨਾਮਧਾਰੀ ਕਾਲੋਨੀ ਵਿਚ ਸਾਂ ਤਾਂ ਠਾਕੁਰ ਉਦੈ ਸਿੰਘ ਜੀ ਆਪਣੀ ਸੁਪਤਨੀ ਬੀਬੀ ਗੁਰਚਰਨ ਕੌਰ ਨਾਲ, ਸੁਚਿੰਦਰ ਸਿੰਘ ਪੱਪੂ ਦੀ ਗੱਡੀ ਤੇ ਆਏ। ਬੀਬੀ ਗੁਰਸ਼ਰਨ ਦੀ ਇਕ ਭੈਣ ਸ. ਅਮਰ ਸਿੰਘ ਦੀ ਨੂੰਹ ਹੈ। ਏਥੇ ਠਾਕੁਰ ਜੀ ਤੋਂ ਪਤਾ ਲੱਗਾ ਕਿ ਇਸ ਵੇਲੇ 10 ਸਿੰਘ ਉਨ੍ਹਾਂ ਦੇ ਨਾਲ ਬੈਂਗਲੋਰ ਨੂੰ ਜਾ ਰਹੇ ਹਨ ਜਿਨ੍ਹਾਂ ਵਿਚੋਂ ਇਕ ਤਾਂ ਕੇਵਲ ਨੈਚਰੋਪੈਥ ਹਸਪਤਾਲ ਵਾਸਤੇ ਹੀ ਗਿਆ ਹੈ। ਇਹ ਅੱਜ ਸਵੇਰੇ ਕਰਨਾਟਕਾ ਐਕਸਪਰੈਸ ਵਿਚ ਚੜ੍ਹੇ ਹਨ। ਠਾਕੁਰ ਜੀ ਸ਼ਾਮ ਨੂੰ ਕਿਸੇ ਹੋਰ ਗੱਡੀ ਤੇ ਜਾਣਗੇ।

ਠਾਕੁਰ ਜੀ ਨੇ ਮੇਰੇ ਅਤੇ ਮੇਰੀ ਪਤਨੀ ਵਾਸਤੇ ਵੀ ਸੋਮਵਾਰ ਦੀ ਕਰਨਾਟਕਾ ਐਕਸਪਰੈਸ ਦੀ ਟਿਕਟ ਖਰੀਦ ਦੇਣ ਦੀ ਸ. ਹਰਮੀਤ ਸਿੰਘ ਚੱਡਾ ਨੂੰ ਪੱਕੀ ਕੀਤੀ।

ਥੋੜ੍ਹੇ ਚਿਰ ਪਿਛੋਂ ਠਾਕੁਰ ਉਦੈ ਸਿੰਘ ਜੀ ਗੁਰਦੇਵ ਸਰੋਦ ਪਰਵਾਰ ਨੂੰ ਮਿਲਣ ਗਏ। ਮੈਂ ਵੇਖਿਆ ਠਾਕੁਰ ਜੀ ਨੇ ਪਹਿਲੇ ਘਰ ਵੀ ਤੇ ਏਥੇ ਵੀ ਕਿਸੇ ਪਰਕਾਰ

ਦਾ ਮੱਥਾ ਨਹੀਂ ਟਿਕਵਾਇਆ। ਦੋਹਾਂ ਪਰਵਾਰਾਂ ਦਾ ਬੜਾ ਜੀ ਕਰਦਾ ਸੀ ਸੀ ਕਿ ਠਾਕੁਰ ਜੀ ਪਹਿਲੀ ਵਾਰ ਉਨ੍ਹਾਂ ਦੇ ਘਰ ਆਏ ਹਨ, ਸ਼ਗਨ ਦੇ ਤੌਰ ਤੇ ਤਾਂ ਕੁਝ ਇਨ੍ਹਾਂ ਨੂੰ ਦਿਤਾ ਹੀ ਜਾਏ। ਪਰ ਇਹ ਭਾਵਨਾ ਕਿਸੇ ਦੀ ਵੀ ਪਰਵਾਨ ਨਹੀਂ ਕੀਤੀ ਗਈ।

ਠਾਕੁਰ ਉਦੇ ਸਿੰਘ ਜੀ ਨੇ ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਦਰਸ਼ਨ ਸਿੰਘ ਦੇ ਘਰ ਲੰਗਰ ਛਕਣਾ ਹੈ। ਜਾਂਦੇ ਜਾਂਦੇ ਠਾਕੁਰ ਜੀ ਨੇ ਮੈਨੂੰ ਫੇਰ ਕਿਹਾ: ਸੋਮਵਾਰ ਕਰਨਾਟਕਾ ਐਕਸਪ੍ਰੈਸ ਦਾ ਤੁਹਾਡਾ ਪ੍ਰਬੰਧ ਹੋ ਜਾਵੇਗਾ, ਤੁਸਾਂ ਤਿਆਰ ਰਹਿਣਾ। ਮੈਂ ਬੈਂਗਲੌਰ ਕਾਰ ਭੇਜਾਂਗਾ; ਚਿੰਤਾ ਨਾ ਕਰਨੀ।

***ਨਾਮਧਾਰੀ ਹਾਕੀ ਟੀਮ ਦੀਆਂ ਗੱਲਾਂ***

ਦੁਪਹਿਰ ਵੇਲੇ ਮੈਂ ਨਾਮਧਾਰੀ ਬਣਾਣ ਤੇ ਫਬਾਣ ਵਾਲੇ ਸੰਤ ਜਸਵੰਤ ਸਿੰਘ ਟੇਲਰ ਮਾਸਟਰ ਦੀ ਦੁਕਾਨ ਤੇ ਕਰੋਲ ਬਾਗ ਗਿਆ। ਉੱਥੇ ਗੱਲਬਾਤ ਚਲਦਿਆਂ ਗੱਲ ਨਾਮਧਾਰੀ ਹਾਕੀ ਟੀਮ ਤਕ ਪਹੁੰਚ ਗਈ। ਜਸਵੰਤ ਸਿੰਘ ਨੇ ਦੱਸਿਆ: ਹਾਕੀ ਦੀ ਜੂਨੀਅਰ ਨੈਸ਼ਨਲ ਚੈਂਪੀਅਨਸ਼ਿੱਪ ਮੁਕਾਬਲੇ ਭੋਪਾਲ ਵਿਖੇ ਹੋ ਗਏ ਹਨ। ਸਾਡੀ ਟੀਮ ਫਾਈਨਲ ਵਿਚ ਨਹੀਂ ਜਾ ਸਕੀ। ਨਾਮਧਾਰੀ ਹਾਕੀ ਟੀਮ ਨੇ ਭੋਪਾਲ ਦੇ ਮੈਚਾਂ ਵਿਚ ਰਾਜਸਥਾਨ ਨੂੰ ਤਾਂ ਜਿੱਤ ਲਿਆ। ਪਰ ਬਿਹਾਰ ਅਤੇ ਮਨੀਪੁਰ ਤੋਂ ਇਕ ਇਕ ਗੋਲ ਨਾਲ ਹਾਰ ਗਈ। ਇਸ ਗੱਲ ਨੂੰ ਦਰਸ਼ਕ ਮੰਨ ਗਏ ਕਿ ਨਾਮਧਾਰੀ ਖਿਡਾਰੀ ਖ਼ੂਬ ਅਤੇ ਕਾਇਦੇ ਨਾਲ ਖੇਡਦੇ ਹਨ। ਸਾਡੀ ਟੀਮ ਦੇ ਮੈਨੇਜਰ ਸੰਤ ਗੁਰਮੁਖ ਸਿੰਘ ਰਹਿਬਰ ਨੇ ਦੱਸਿਆ ਹੈ ਕਿ ਦਿੱਲੀ ਦਾ ਇਕ ਅੰਪਾਇਰ ਸ੍ਰੀ ਸ਼ਰਮਾ ਲੰਮੇ ਸਮੇਂ ਤੋਂ ਨਾਮਧਾਰੀ ਟੀਮ ਨਾਲ ਈਰਖਾ ਤੇ ਦੁਸ਼ਮਣੀ ਭਾਵ ਰੱਖਦਾ ਆਇਆ ਹੈ। ਉਸਦੀ ਖਾਰ ਇਥੋਂ ਤੱਕ ਵਧੀ ਹੋਈ ਸੀ ਕਿ ਭੋਪਾਲ ਵਿਚ ਸਾਡੀ ਟੀਮ ਦੇ ਖਿਲਾਫ਼ ਲੜਦੀ ਟੀਮ ਦੇ ਇਕੋ ਆਦਮੀ ਨੂੰ ਉਸ ਨੇ ਚਾਰ ਪੈਨੇਲਟੀ ਸਟਰੋਕ ਦਿਤੇ। ਉਂਜ ਵੀ ਹਾਕੀ ਦੇ ਇਤਿਹਾਸ ਵਿਚ ਇਹ ਰੀਕਾਰਡ ਹੀ ਹੈ ਕਿ ਇਕੋ ਖਿਡਾਰੀ ਨੂੰ ਚਾਰ ਪੈਨੈਲਟੀ ਸਟਰੋਕ ਦਿੱਤੇ ਜਾਣ। ਮਜ਼ੇ ਦੀ ਗੱਲ ਇਹ ਹੈ ਕਿ ਸਾਡੀ ਟੀਮ ਵੱਲੋਂ ਦੋ ਫੀਲਡ ਗੋਲ ਕੀਤੇ ਗਏ, ਪਰਵਾਨ ਨਹੀਂ ਹੋਏ। ਇਸ ਗੱਲ ਦਾ ਆਮ ਦਰਸ਼ਕਾਂ ਬੁਰਾ ਮਨਾਇਆ ਅਤੇ ਉਨ੍ਹਾਂ ਪੱਥਰ ਵੱਟੇ ਵੀ ਮਾਰੇ, ਆਪਣਾ ਗੁੱਸਾ ਇਸ ਤਰ੍ਹਾਂ ਪਰਗਟ ਕੀਤਾ। ਪਿੱਛੇ ਬੈਠੇ ਹੋਏ ਸਿਲੈਕਟਰ ਵੀ ਨਾਮਧਾਰੀ ਬੱਚਿਆਂ ਦੀ ਖੇਡ ਨੂੰ ਦਾਨਸ਼ਵਰਾਨਾ ਅਤੇ ਠੀਕ ਤਰੀਕੇ ਨਾਲ ਖੇਡੀ ਜਾ ਰਹੀ ਮਿਥਦੇ ਰਹੇ ਪਰ ਅੰਪਾਇਰ ਦੇ ਫੈਸਲੇ ਨੂੰ ਕੌਣ ਉਲਟੇ ?

***ਸ਼ਹੀਦਾਂ ਦੀ ਯਾਦ***

ਮੈਨੂੰ ਅੱਜ ਪਹੁੰਚੇ ਜਲੰਧਰ ਦੇ ਰੋਜ਼ਾਨਾ ਅਖ਼ਬਾਰ 'ਨਵਾਂ ਜ਼ਮਾਨਾ' ਵਿਚ ਜਿਸ ਤੇ 17 ਜਨਵਰੀ ਦੀ ਤਾਰੀਖ਼ ਹੈ, 'ਤੋਪਾਂ ਨੂੰ ਮਖ਼ੌਲ ਕਰਨ ਵਾਲੇ' ਸੁਰਖੀ ਨਾਲ

ਤੀਜੇ ਪੇਜ ਤੇ ਛਪਿਆ ਸੰਤ ਸਵਰਨ ਸਿੰਘ ਸਨੇਹੀ ਸ਼ਾਹਪੁਰੀ ਦਾ ਲੇਖ ਹੈ, ਮਲੇਰਕੋਟਲੇ ਦੇ ਸ਼ਹੀਦਾਂ ਨੂੰ ਪ੍ਰਣਾਮ ਕਰਦਾ। ਲੇਖਕ ਨੇ ਉਨ੍ਹਾਂ ਲੋਕਾਂ ਨਾਲ ਸ਼ਿੱਝਿਆ ਹੈ ਜੋ ਇਤਿਹਾਸ ਲੇਖਕ ਤਾਂ ਹਨ ਪਰ ਕੂਕਿਆਂ ਪ੍ਰਤੀ ਦ੍ਵੇਸ਼ ਭਾਵਨਾ ਰੱਖਦੇ ਹੋਏ, ਉਨ੍ਹਾਂ ਬਾਰੇ ਦ੍ਵੇਸ਼ ਭਾਵਨਾ ਤੋਂ ਪ੍ਰੇਰਿਤ ਹੋ ਕੇ ਲਿਖਦੇ ਹਨ, ਵੈਸੇ ਵੀ ਉਨ੍ਹਾਂ ਨੂੰ ਨਕਾਰਦੇ ਹਨ।

## 22 ਜਨਵਰੀ 1984, ਐਤਵਾਰ

## ਨਵੀਂ ਦਿੱਲੀ

*ਸਤਿਗੁਰ ਜੀ ਦੇ ਪ੍ਰੇਮੀ ਆ ਮਿਲੇ*

4.00 ਕੁ ਵਜੇ ਸ਼ਾਮੀਂ ਘਰ ਬੈਠਾ ਮੈਂ ਲਿਖ ਰਿਹਾ ਸਾਂ ਕਿ ਸ੍ਰੀ ਸੁਰਜੀਤ ਸਿੰਘ ਸਾਰੰਗੀ ਵਾਦਕ ਆ ਗਿਆ: ਉੱਠੋ, ਆਪ ਜੀ, ਗੁਰਦੇਵ ਸਿੰਘ ਦੇ ਘਰ ਕਪੂਰ ਸਾਹਿਬ ਬੰਬਈ ਵਾਲੇ ਆਏ ਹੋਏ ਹਨ।

ਮੈਂ ਗਿਆ ਤਾਂ ਗੁਰਦੇਵ ਸਿੰਘ ਦੇ ਘਰ ਰਮੇਸ਼ ਨਗਰ ਰੌਣਕਾਂ ਲੱਗੀਆਂ ਹੋਈਆਂ ਸਨ। ਕਲਕੱਤੇ ਤੋਂ ਸਤਿਗੁਰੂ ਜੀ ਦਾ ਪਿਆਰਾ ਸਿੱਖ ਜੋ ਕਿ ਸ੍ਰੀ ਤਿਲਕ ਰਾਜ ਕਪੂਰ ਦਾ ਦਾਮਾਦ ਹੈ, ਉਹ ਵੀ ਉਪਸਥਿਤ ਸੀ। ਮੈਂ ਚਕ੍ਰਿਤ ਰਹਿ ਗਿਆ। ਜਿਵੇਂ ਕਬਰ 'ਚੋਂ ਉੱਠ ਕੇ ਆਇਆ ਹੋਵੇ। ਕਮਜ਼ੋਰ ਕਾਇਆ, ਹੜਬਾਂ ਨਿਕਲੀਆਂ ਹੋਈਆਂ, ਦਾਹੜੀ ਪਹਿਲੇ ਆਕਾਰ ਦੀ। ਪਤਾ ਲੱਗਾ ਉਹਦੇ ਢਿੱਡੋਂ ਦੋ ਵੱਡੇ ਵੱਡੇ ਮਲੂਪ ਨਿਕਲੇ ਹਨ। ਕਪੂਰ ਸਾਹਿਬ ਨਾਲ ਰਣਜੀਤ ਸਿੰਘ ਦਾ ਮਾਸੜ ਪ੍ਰੋ. ਰਾਜ ਕੁਮਾਰ ਲੁਧਿਆਣੇ ਤੋਂ, ਅਤੇ ਤਿੰਨ ਚਾਰ ਹੋਰ ਸਰੋਤੇ ਮੀਰਾਂ ਦੇ ਭਜਨ ਗਾਉਂਦੇ, ਸਾਹਮਣੇ ਪਏ ਟੇਬਲ ਨੂੰ ਲੈਅ-ਬੱਧ ਵਜਾਉਂਦੇ ਕਪੂਰ ਸਾਹਿਬ। ਕਪੂਰ ਸਾਹਿਬ ਸੱਚੇ ਅਰਥਾਂ ਵਿਚ ਭਗਤ ਹਨ, ਜਿਨ੍ਹਾਂ ਨੂੰ 'ਕੇਵਲ ਭਗਤ ਕੀਰਤਨ ਤਨ ਰਾਚੈ' ਅਨੁਸਾਰ ਜਦੋਂ ਵੀ ਸੁਣੋ, ਵਾਹਦਤ ਦੇ ਗੀਤ ਗਾਉਂਦੇ ਸੁਣੋਗੇ। ਅਸੀਂ 3 ਕੁ ਸਾਲ ਪਹਿਲਾਂ ਇਹਨਾਂ ਦੇ ਜੂਹੂ (ਬੰਬਈ) ਸਥਿਤ ' ਛੇ ਮੰਜ਼ਲਾ ਮਹਿਲ' ਵਿਚ ਯਾਦਗਾਰੀ ਦਿਨ ਕੱਟੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਾਸਤੇ ਕਪੂਰ ਸਾਹਿਬ ਨੇ ਇਕ ਸੰਗੀਤ ਸਭਾ ਅਰੇਂਜ ਕੀਤੀ ਸੀ। ਇਕ ਮਸ਼ੀਨਾਂ ਦਾ ਵਪਾਰੀ, ਜਿਸਦੀ ਇਕ-ਇਕ ਮਸ਼ੀਨ 80-80 ਲੱਖ ਦੀ ਵਿਕੇ, ਸਾਰੇ ਗੁਰੂਆਂ, ਪੀਰਾਂ, ਪੈਗ਼ੰਬਰਾਂ, ਅਵਤਾਰਾਂ ਨੂੰ ਯਾਦ ਕਰ ਰਿਹਾ ਸੀ। ਫਿਰ ਮੈਂ ਅਤੇ ਅਮਰ ਭਾਰਤੀ ਰੌਣਕ ਦੇ ਭਾਈਵਾਲ ਹੋ ਗਏ। ਗੁਰਦੇਵ ਪਤਨੀ ਗੁਰਮੀਤ ਬੋਲੀ : ਕਲ੍ਹ ਭਮਰਾ (ਖੜਕ ਸਿੰਘ) ਪਾਰਟੀ ਨਾਲ ਹੀ ਬੁਤੀ (ਗੁਰਦੇਵ ਪੁਤਰੀ) ਦਾ ਜਨਮ ਦਿਨ ਮਨਾਇਆ ਸੀ, ਪਰ ਮੈਂ ਅੱਜ ਠੀਕ ਦਿਹਾੜੇ ਹੀ ਆਉਣਾ ਚਾਹੁੰਦੀ ਸਾਂ। ਸੁ ਸਤਿਗੁਰਾਂ ਨੇ ਢੋਅ ਢੁਕਾ ਦਿਤਾ। 9.30 ਵਜੇ ਰਾਤ

ਤਕ ਕਪੂਰ ਸਾਹਿਬ ਦੁਆਰਾ ਕਦੇ ਗਾ ਕੇ, ਕਦੇ ਵਿਆਖਿਆ ਕਰ ਕੇ, ਹਰਿ ਚਰਚਾ ਹੁੰਦੀ ਰਹੀ। ਅੰਤ ਨੂੰ ਗੁਰਦੇਵ ਸਿੰਘ ਨੇ ਸਰੋਦ ਵਜਾ ਕੇ ਨਿਹਾਲ ਕੀਤਾ ਅਤੇ ਅਸੀਂ ਘਰੋ ਘਰੀ ਪਹੁੰਚੇ।

ਮੈਂ ਕਲ੍ਹ ਸਵੇਰੇ ਹੀ ਬੰਗਲੋਰ ਲਈ ਗੱਡੀ ਫੜਨੀ ਹੈ।

ਕਪੂਰ ਸਾਹਿਬ ਨੇ ਮੈਨੂੰ ਤੁਰਨ ਲੱਗੇ ਨੂੰ ਪੁੱਛਿਆ: ਸਤਿਗੁਰੂ ਜੀ ਕਿਥੇ ਹੋਣਗੇ ? ਅਸੀਂ ਇਕ ਵਿਆਹ ਤੇ ਏਥੇ ਆਏ ਹਾਂ। ਹੁਣ ਕੋਲ ਆਏ ਪੰਜਾਬ ਤੇ ਹਰਿਆਣੇ ਦਾ ਚੱਕਰ ਵੀ ਲਾ ਲਵਾਂਗੇ, ਜੇ ਹਜ਼ੂਰ ਦੇ ਦਰਸ਼ਨ ਵੀ ਹੋ ਜਾਣ। ਮੈਂ ਦੱਸਿਆ: ਆਪ ਨੇ 23 ਜਨਵਰੀ ਤੱਕ ਜੀਵਨ ਨਗਰ ਰਹਿਣਾ ਹੈ, ਫੇਰ ਮਾਲਵੇ ਦਾ ਦੌਰਾ ਸ਼ੁਰੂ ਹੋਣਾ ਹੈ। ਬਾਕੀ ਪਤਾ ਹੰਸਪਾਲ ਜੀ ਤੋਂ ਕਰ ਲੈਣਾ।

## 23 ਜਨਵਰੀ 1984, ਸੋਮਵਾਰ

*ਕਰਨਾਟਕਾ ਐਕਸਪ੍ਰੈਸ*

ਜੇ-3/198 ਏ ਰਾਜੋਰੀ ਗਾਰਡਨ, ਆਪਣੇ ਘਰ ਨੂੰ ਅਸਾਂ ਦੋਹਾਂ ਜੀਆਂ- ਪ੍ਰੀਤਮ ਸਿੰਘ ਕਵੀ ਅਤੇ ਸ੍ਰੀਮਤੀ ਗੁਰਬਚਨ ਕੌਰ ਨੇ ਤਿਆਗ ਦਿਤਾ। ਸਵੇਰੇ 5 ਵਜੇ ਇਕ ਆਟੋ ਰਿਕਸ਼ਾ ਅਸਾਂ ਦੋਹਾਂ ਨੂੰ ਅੱਧੇ ਘੰਟੇ ਵਿਚ ਨਵੀਂ ਦਿੱਲੀ ਸਟੇਸ਼ਨ ਤੇ ਲੈ ਆਇਆ। 22 ਡੱਬਿਆਂ ਅਤੇ ਦੋ ਇੰਜਣਾਂ ਵਾਲੀ ਕਰਨਾਟਕਾ ਐਕਸਪ੍ਰੈਸ 6 ਨੰ: ਪਲੇਟਫਾਰਮ ਤੇ ਸਾਡੀ ਇੰਤਜ਼ਾਰ ਵਿਚ ਸੀ।

ਕੱਲ ਜਦ ਮੈਂ ਗੁਰਦੇਵ ਸਿੰਘ ਘਰ ਕਪੂਰ ਸਾਹਿਬ ਨਾਲ ਉਨ੍ਹਾਂ ਦੀ ਕਾਰ ਤੇ ਸੈਰ ਕਰਨ ਨਿਕਲਣ ਲੱਗਾ ਤਾਂ ਸਤਿਗੁਰਾਂ ਦਾ ਬਾਬੂ, ਸ. ਹਰਮੀਤ ਸਿੰਘ ਢੋਡਾ ਆਪਣੇ ਇਕ ਵੀਰ ਨਾਲ ਮੋਟਰ ਸਾਈਕਲ 'ਤੇ ਆ ਮਿਲਿਆ ਸੀ : ਅਹਿ ਲਓ ਜੀ, ਦੋ ਟਿਕਟਾਂ ਬੰਗਲੋਰ ਦੀਆਂ। ਗੱਡੀ ਸਵੇਰੇ 6 ਵਜੇ ਚੱਲੇਗੀ ਕੇ. ਕੇ. ਐਕਸਪ੍ਰੈਸ, ਤੁਸਾਂ ਪੌਣੇ 6 ਵਜੇ ਤੱਕ ਜ਼ਰੂਰ ਨਵੀਂ ਦਿੱਲੀ ਸਟੇਸ਼ਨ 'ਤੇ ਪੁੱਜ ਜਾਣਾ। ਸਰਦਾਰ ਹੁਰੀਂ ਟਿਕਟ ਦੇ ਕੇ ਚਲੇ ਗਏ।

ਗੱਡੀ ਵਿਚ ਬੈਠਦਿਆਂ ਹੀ ਸਾਨੂੰ ਸਾਊ ਆਲਾ ਦੁਆਲਾ ਮਿਲ ਗਿਆ। ਕਰਨਾਟਕਾ ਐਕਸਪ੍ਰੈਸ ਠੀਕ 6.15 ਤੇ ਰਵਾਨਾ ਹੋ ਪਈ।

ਦੋ ਦਿਨਾਂ ਅਤੇ ਦੋ ਰਾਤਾਂ ਵਿਚ ਉਸਨੇ ਸਫ਼ਰ ਤੈਅ ਕਰਨਾ ਸੀ।

ਏਡੀ ਵੱਡੀ ਗੱਡੀ, ਏਨੇ ਗਿਣਵੇਂ ਸਟੇਸ਼ਨ ਅਤੇ ਏਨਾ ਲੰਮਾ ਫ਼ਾਸਲਾ, ਜਿਸ ਵਿਚ ਦੇਸ਼ ਦੇ ਪੰਜ ਪ੍ਰਾਂਤ, ਪ੍ਰਸਿੱਧ ਸ਼ਹਿਰ, ਵੱਡੀਆਂ ਵੱਡੀਆਂ ਸਨਅਤੀ ਮੰਡੀਆਂ, ਉਪਜਾਊ ਅਤੇ ਅਣ-ਉਪਜਾਊ ਜ਼ਮੀਨਾਂ, ਚਿੱਟੀ, ਕਾਲੀ, ਲਾਲ ਮਿੱਟੀ,

ਚੇਪਾਲੀ-ਗੋਦਾਵਰੀ ਆਦਿ ਨਦੀਆਂ ਤੇ ਨਾਲੇ ਉਲੰਘਦੀ, ਮੌਸਮ ਬਦਲਦੀ ਸਾਡੀ ਗੱਡੀ, ਰਾਮ ਗੰਡਮ ਸਟੇਸ਼ਨ ਕੋਲ 7.30 ਘੰਟੇ ਖਲੋ ਕੇ 25 ਜਨਵਰੀ, 1984 ਬੁੱਧਵਾਰ ਸਵੇਰੇ 4 ਵਜੇ ਬੰਗਲੋਰ ਸਟੇਸ਼ਨ ਤੇ ਆ ਖਲੋਤੀ।

## 25 ਜਨਵਰੀ 1984, ਬੁੱਧਵਾਰ

## ਬੈਂਗਲੌਰ ਫਾਰਮ (ਕਰਨਾਟਕਾ)

ਇਸ ਗੱਲ ਦਾ ਸੰਦੇਹ ਹੀ ਸੀ ਕਿ ਜਿਸ ਰੇਲ ਨੇ ਬੀਤੀ ਰਾਤ 9.30 ਵਜੇ ਬੇਂਗਲੋਰ ਪਹੁੰਚਣਾ ਸੀ ਜੇ ਉਹ ਸਾਢੇ ਸੱਤ ਘੰਟੇ ਲੇਟ ਪੁੱਜੇ ਤਾਂ ਸਵਾਰੀਆਂ ਨੂੰ ਅੱਗੋਂ ਲੈਣ ਵਾਲੇ ਲਾਜ਼ਮੀ ਪ੍ਰੇਸ਼ਾਨ ਹੋਣਗੇ ਅਤੇ ਉਹਦਾ ਅਸਰ ਸਵਾਰੀਆਂ ਤੇ ਵੀ ਜ਼ਰੂਰ ਪੈਣਾ ਸੀ। ਅਸੀਂ ਖੱਬੇ ਪਾਸੇ ਦੇ ਨਿਕਾਸ ਵਿਚਦੀ ਲੰਘ, ਆਪਣੇ ਲਈ ਆਈ ਕਾਰ ਨਾ ਵੇਖ ਮੁਖ ਸੁਰੰਗ ਰਸਤੇ ਅਸਲੀ ਨਿਕਾਸ ਦੁਆਰ ਵੱਲ ਆਏ। ਸਾਡੇ ਲਈ ਕਾਰ ਏਧਰ ਵੀ ਨਹੀਂ ਸੀ। ਸੋ ਭਲੇਮਾਣਸਾਂ ਵਾਂਗ ਇੱਕ ਬੈਂਚ ਵੇਖ ਕੇ ਸ਼ਾਲ ਅਤੇ ਗਰਮ ਚਾਦਰ ਓਢ ਕੇ ਬੈਠ ਗਏ। ਚਲੋ, ਦਿਨ ਚੜ੍ਹਨ ਤੱਕ ਤਾਂ ਉਡੀਕੋ।

5 ਵੱਜ ਗਏ, ਫਿਰ 6 ਹੋ ਗਏ ਅਤੇ ਅੰਤ 7 ਉਤੇ ਘੜੀ ਦੀਆਂ ਸੂਈਆਂ ਜਾ ਪੁਹੰਚੀਆਂ। ਸਾਨੂੰ ਪਤਾ ਲੱਗ ਗਿਆ ਸੀ ਕਿ ਏਥੇ 7 ਵਜੇ ਤੋਂ ਪਹਿਲੋਂ ਪਹਿਲੋਂ ਆਟੋ ਰਿਕਸ਼ਾ ਵਾਲੇ, ਇਕ ਦੀ ਥਾਂ ਡੇਢ ਰੁਪਈਆ ਲੈਂਦੇ ਹਨ। ਸੋ 7 ਵਜੇ ਇਕ ਥ੍ਰੀਵੀਲਰ ਫੜਿਆ ਤੇ ਤੁਰ ਪਏ ਵਿਜਿਆ ਨਗਰ ਹੰਸੋਲੀ ਨੂੰ।

***ਵਿਜਿਆ ਨਗਰ ਵਿਚ***

ਵਿਜਿਆ ਨਗਰ ਵਿਚ 15 ਮਿੰਟ ਵਿਚ ਹੀ ਪਹੁੰਚ ਗਏ। ਚਾਲਾਕ ਆਟੋ ਚਾਲਕ ਸਾਡੇ 10/= ਦੇ ਨੋਟ ਨੂੰ ਹਥਿਆ ਕੇ ਹੀ ਵਾਪਸ ਪਰਤਿਆ। ਸਾਹਮਣੇ ਸਾਡੇ ਨਵਾਂ ਨਕੋਰ ਮਕਾਨ ਸੀ। ਦੁਆਰ ਤੇ ਲੱਗੀ 'ਹਰਪਾਲ ਸਿੰਘ' ਨਾਂ ਦੀ ਤਖ਼ਤੀ ਨੇ ਤਸੱਲੀ ਦਿੱਤੀ ਕਿ ਅਸੀਂ ਮੁਨਾਸਬ ਥਾਂ ਪਹੁੰਚ ਹੀ ਗਏ ਹਾਂ।

ਘੰਟੀ ਵੱਜਣ ਤੇ ਜਿਸ ਨੇ ਬੂਹਾ ਖੋਲ੍ਹਿਆ, ਉਹ ਇਕ ਮੋਨਾ ਜਵਾਨ ਸੀ। ਸਾਡੀ ਹੈਰਾਨਗੀ ਤਾੜ ਕੇ ਬੋਲਿਆ: ਠੀਕ ਤੁਸੀਂ ਹਰਪਾਲ ਸਿੰਘ ਦੇ ਘਰ ਹੀ ਪਹੁੰਚੇ ਹੋ। ਉਹ ਰਾਤ ਦਾ ਫਾਰਮ ਤੇ ਗਿਆ ਹੈ। ਤੁਹਾਡੀ ਤਾਂ ਕੱਲ੍ਹ ਦੀ ਇੰਤਜ਼ਾਰ ਹੋ ਰਹੀ ਹੈ। ਰਾਤੀਂ ਵੀ ਗੱਡੀ ਸਟੇਸ਼ਨ ਤੇ ਗਈ ਸੀ, ਹੁਣ ਫੇਰ ਸੰਤ ਬਲਵੰਤ ਸਿੰਘ ਜੀ 6 ਵਜੇ ਤੋਂ ਉਸ ਨਾਲ ਘਲੋ ਕੇ 7 ਵਜੇ ਸਟਾਰਟ ਕਰ ਕੇ, ਤੁਹਾਨੂੰ ਲੈਣ ਸਟੇਸ਼ਨ ਤੇ ਗਏ ਹਨ। ਅਸੀਂ ਕਿਸੇ ਨੂੰ ਕੁਝ ਵੀ ਕਹਿਣ ਦੇ ਯੋਗ ਨਾ ਰਹੇ।

ਅੰਦਰ ਲੰਘੇ ਤਾਂ ਨਾਲ ਦੇ ਕਮਰੇ ਵਿਚ ਜਿਹੜੀ ਸੂਰਤ ਵੇਖੀ ਉਸ ਨੂੰ ਵੇਖ

ਚਾਅ ਹੀ ਚੜ੍ਹ ਗਏ। ਇਹ ਤਨਜ਼ਾਨੀਆ (ਅਫ਼ਰੀਕਾ) ਦੇਸ਼ ਦੇ ਅਰੁਸ਼ਾ ਨਿਵ ਲਾਲਾ ਬੁੱਧ ਰਾਮ ਜੀ ਸਨ। ਸਕੇਸ਼ ਸ਼ਨਾਨ ਕਰ ਨਾਮ ਸਿਮਰਨ ਕਰ ਰਹੇ ਸਨ। ਫੇ ਹੀ ਉਨ੍ਹਾਂ ਭੋਗ ਪਾਇਆ ਅਤੇ ਮੇਰੇ ਆਉਣ ਤੇ ਪ੍ਰਸੰਨਤਾ ਪਰਗਟ ਕੀਤੀ ਤੇ ਸੰ ਬਲਵੰਤ ਸਿੰਘ ਦੀ ਖੱਜਲ ਖੁਆਰੀ ਦਾ ਜ਼ਿਕਰ ਕੀਤਾ। ਮੰਗਤ ਰਾਮ ਜਿਸ ਨੇ ਸਾ ਲਈ ਦੁਆਰ ਖੋਲ੍ਹਿਆ ਸੀ, ਇਹਨਾਂ ਦਾ ਹੀ ਛੋਟਾ ਜੁਆਈ ਸੀ ਪਟਿਆਲਿਓਂ।

ਬੁੱਧ ਰਾਮ ਜੀ ਨੇ ਦੱਸਿਆ ਕਿ ਉਹ ਤਿੰਨ ਮਹੀਨੇ ਇੰਗਲੈਂਡ ਰਹਿ ਕ ਆਪਣਾ ਕੁਝ ਇਲਾਜ ਕਰਵਾ ਕੇ ਮਹੀਨਾ ਭਰ ਦੇ ਭਾਰਤ ਆਏ ਹੋਏ ਹਨ। ਸਤਿਗੁਰ ਜਗਜੀਤ ਸਿੰਘ ਜੀ ਦੇ ਬਚਨਾਂ ਨੂੰ ਪਾਲਣ ਕਰਕੇ ਹੁਣ 5-4 ਦਿਨ ਤੋਂ ਬੰਗਲੋਰ ਹਨ ਅਤੇ 50-60 ਲੱਖ ਰੁਪਏ ਤੋਂ ਲੋਹੇ ਨਾਲ ਸੰਬੰਧਤ ਮਿੱਲ ਲਗਵਾਣ ਦੀ ਤਿਆਰੀ ਕਰ ਰਹੇ ਹਨ। ਜੇ ਕਰਨਾਟਕਾ ਸਰਕਾਰ ਨੇ ਮੁਨਾਸਬ ਸਹੂਲਤਾਂ ਤੇ ਮਨਜ਼ੂਰੀ ਦੇ ਦਿੱਤੀ, ਤਾਂ ਉਹ ਤਨਜ਼ਾਨੀਆ ਛੱਡ ਆਉਣਗੇ ਅਤੇ ਏਥੇ ਮਿੱਲ ਲਗਾਉਣਗੇ।

ਸਾਡੇ ਨਹਾਉਣ ਤੋਂ ਪਹਿਨਣ ਤੱਕ ਖੱਜਲ ਖੁਆਰ ਹੋ ਕੇ ਸੰਤ ਬਲਵੰਤ ਸਿੰਘ ਵੀ ਆ ਗਏ। ਉਨ੍ਹਾਂ ਕਿਹਾ: ਤੁਹਾਡਾ ਤਾਂ ਮੈਂ ਛੇਤੀ ਹੀ ਪਤਾ ਕਰ ਲਿਆ ਸੀ, ਪਰ ਗੱਡੀ ਦੇ ਟਾਇਰ ਨੂੰ ਪੈਂਚਰ ਲੁਆ ਅਤੇ ਹੋਰ ਨਿੱਕੇ ਮੋਟੇ ਕੰਮ ਕਰਵਾਉਂਦਿਆਂ ਹੀ ਡੇਢ ਘੰਟਾ ਲਗ ਗਿਆ। ਹੁਣ ਆਪਾਂ ਚੱਲੀਏ, ਠਾਕੁਰ ਉਦੇ ਸਿੰਘ ਜੀ ਉਡੀਕਦੇ ਹੋਣਗੇ, ਉਹਨਾਂ ਨੂੰ ਕੱਲ੍ਹ ਦਾ ਫ਼ਿਕਰ ਹੈ ਤੁਹਾਡਾ।

### *ਬੰਗਲਾ ਠਾਕੁਰ ਉਦੇ ਸਿੰਘ ਜੀ ਦਾ*

ਅਸੀਂ ਮੈਸੂਰ-ਊਟੀ ਰੋਡ ਤੇ 35 ਕਿ: ਮੀ: ਕਾਰ ਦੁਆਰਾ ਸਫ਼ਰ ਕਰਕੇ ਥਿਤਦੀ ਤੋਂ ਪੂਰਬ ਵੱਲੀ ਲਹਿੰਦੀ ਅੱਧ-ਪੱਕੀ ਛੋਟੀ ਸੜਕ ਤੇ ਹੋਰ 4-5 ਕਿਲੋ ਮੀਟਰ ਤੈਅ ਕਰਕੇ ਪਿੰਡ 'ਕਰੜੀ ਗੋਡਣ ਡੋਡੀ' ਪਹੁੰਚ ਗਏ। ਛੋਟੇ ਜਿਹੇ ਛੋਟੀ ਨਿਸ਼ਾਨੀ ਦੇ ਪਿੰਡ ਪੂਰਬ-ਦੱਖਣ ਵੱਲ, ਇਕ ਬੰਗਲੇ ਅੱਗੇ ਜਾ ਰੁਕੇ, ਜਿਸ ਦੇ ਫਾਟਕ ਅੱਗੇ ਬੋਗਨਵਿਲੀਆ ਦਾ ਭਰਪੂਰ ਬੈਂਗਣੀ ਖੇੜਾ ਸਾਡੇ ਸੁਆਗਤ ਲਈ ਆਪਿਓਂ ਬਾਹਰ ਹੋਈ ਖੜ੍ਹਾ ਹੋਇਆ ਸੀ।

ਫਾਟਕੋਂ ਅੰਦਰ ਆਏ ਤਾਂ ਏਥੇ ਬੰਗਲੇ ਦੇ ਪ੍ਰਵੇਸ਼ ਉਤੇ ਲਾਲ, ਸਫ਼ੈਦ ਅਤੇ ਗਾਜਰ ਰੰਗੇ ਬੋਗਨਵਿਲੀਆ ਦੀ ਬਹਾਰ ਨੇ ਚੇਤਾ ਕਰਵਾ ਦਿਤਾ ਚਾਰ ਸਾਲ ਪੁਰਾਣੇ (15.12.79) ਸਤਿਗੁਰ ਜਗਜੀਤ ਸਿੰਘ ਦੇ ਦਰਸ਼ਨਾਂ ਦਾ, ਜੋ ਏਥੇ ਮੇਰੀ ਬੇਨਤੀ ਤੇ ਕਿੰਨੇ ਸਾਰੇ ਸਿੰਘਾਂ ਨਾਲ ਖਲੋ ਕੇ ਫੋਟੋ ਲੁਹਾਉਣ ਦੀ ਕਿਰਪਾ ਕੀਤੀ।

ਠਾਕੁਰ ਉਦੇ ਸਿੰਘ ਜੀ ਵਾਸਤੇ ਸੰਤ ਬਲਵੰਤ ਸਿੰਘ ਇਕ ਸੁਨੇਹਾ ਵੀ ਲਿਆਏ ਸਨ: ਵੱਡੇ ਠਾਕੁਰਾਂ (ਠਾਕੁਰ ਦਲੀਪ ਸਿੰਘ) ਦਾ ਸੁਨੇਹਾ ਆਇਆ ਸੀ ਕਿ ਛੋਟੇ ਉਨ੍ਹਾਂ ਨੂੰ 12.30 ਤੇ ਫੋਨ ਤੇ ਉਡੀਕਣ, ਉਹ ਗੱਲ ਕਰਨਗੇ। ਖ਼ੁਸ਼ੀ ਹੋਈ ਕਿ ਠਾਕੁਰ ਜੀ ਛੋਟੇ ਇਸ ਘੜੀ ਬੰਗਲੇ ਵਿਚ ਹੀ ਸਨ। ਛੋਟੇ ਠਾਕੁਰ (ਠਾਕੁਰ ਉਦੇ ਸਿੰਘ

ਜੀ) ਨੇ ਸਾਡਾ ਕੋਠੀ ਅੰਦਰਲੇ ਇਹਾਤੇ ਵਿਚ ਵੜਦਿਆਂ ਹਿਰਦਿਓਂ ਪ੍ਰਸੰਨ ਹੋ ਕੇ ਸੁਆਗਤ ਕੀਤਾ। ਮੇਰੀ ਸੁਪਤਨੀ ਨੇ ਸ਼ਰਧਾ ਸੰਪੰਨ ਹੋ ਕੇ ਉਹਨਾਂ ਦੇ ਚਰਨੀਂ ਹੱਥ ਲਾਇਆ। ਸਾਨੂੰ ਛਕਣ ਛਕਾਉਣ ਦੀ ਕੋਈ ਲੋੜ ਨਹੀਂ ਸੀ ਪਰ ਮੇਰੇ ਪਹਿਲਾਂ ਤੋਂ ਜਾਣੂੰ ਸੰਤ ਹਰਭਜਨ ਸਿਘ ਫਜ਼ੂਪੁਰੀਆ (ਠਾਕੁਰ ਜੀ ਦਾ ਸੇਵਕ) ਸੰਤ ਬਲਵਿੰਦਰ ਸਿੰਘ (ਲਾਂਗਰੀ) ਸ੍ਰੀ ਅਮਰੀਕ ਸਿਘ ਕੱਕੜ (ਸਪਲਾਇਰ ਸੇਵਕ) ਸੰਤ ਸੁਖਦੇਵ ਸਿੰਘ ਸੁਆਮੀ ਧਰਮਪੁਰੀਆ, ਹਰਪਾਲ ਸਿੰਘ ਦਾ ਪਿਤਾ-ਬੀਬੀ ਗੁਰਸ਼ਰਨ ਕੌਰ (ਹਰਪਾਲ ਪਤਨੀ) ਆਪਣੇ ਸੋਨੂੰ ਨਾਲ, ਬੀਬੀ ਰਣਜੀਤ ਕੌਰ ਆਦਿ ਮਿਲੇ। ਥੋੜ੍ਹੇ ਚਿਰ ਪਿਛੋਂ ਸ੍ਰੀ ਠਾਕੁਰ ਜੀ ਦੀ ਸੁਪਤਨੀ ਬੀਬੀ ਗੁਰਸ਼ਰਨ ਕੌਰ ਜੀ ਨਾਲ ਵੀ ਸਤਿ ਸ੍ਰੀ ਅਕਾਲ ਹੋ ਗਈ ਅਤੇ ਚਾਰ ਸਾਲ ਪਹਿਲਾਂ ਦਾ ਵੇਖਿਆ ਨਾਮਧਾਰੀ ਫਾਰਮ ਫਿਰ ਪਿਛਲੀਆਂ ਯਾਦਾਂ ਲੈ ਕੇ ਮਨ-ਮਸਤਕ ਦੀ ਸਲੇਟ ਉੱਤੇ ਉਜਾਗਰ ਹੋ ਗਿਆ।

ਠਾਕੁਰ ਜੀ ਨੇ ਪੁੱਛਿਆ: ਮੈਂ ਫਾਰਮ ਵੱਲ ਚਲਿਆ ਹਾਂ, ਜੇ ਥਕਾਵਟ ਨਹੀਂ ਤਾਂ ਚੱਲੋਗੇ? ਭਾਵੇਂ ਢਾਈ ਹਜ਼ਾਰ ਕਿਲੋਮੀਟਰ ਦਾ ਸਫ਼ਰ ਫ਼ਾਸਲੇ ਦਾ ਅਤੇ 73 ਸਾਲ ਉਮਰ ਦੇ ਫ਼ਾਸਲੇ ਦਾ ਸਫ਼ਰ ਕਰ ਲਿਆ ਸੀ ਪਰ ਮੈਂ ਤਿਆਰ ਸਾਂ ਤੇ ਅਸੀਂ ਕਾਰ ਵਿਚ ਬੈਠ ਕੇ ਉਰਗਾਹੌਲੀ ਵਾਸਤੇ ਚੱਲ ਪਏ। ਫਾਰਮ ਏਥੋਂ ਡੇਢ ਫਰਲਾਂਗ ਤੋਂ ਹੀ ਸ਼ੁਰੂ ਹੋ ਜਾਂਦਾ ਹੈ।

ਫਾਰਮ ਦਾ ਗੇਟ ਲੰਘਦਿਆਂ ਹੀ ਮੈਂ ਮਹਿਸੂਸ ਕੀਤਾ ਜਿਵੇਂ ਮੈਂ ਸੱਚਮੁਚ ਬਦਲੀ ਹੋਈ ਖੇਤੀਬਾੜੀ ਵਿਚ ਦਾਖਲ ਹੋ ਗਿਆ ਹੋਵਾਂ। ਜਿਥੇ ਪਹਿਲਾਂ ਜੰਗਲ ਅਤੇ ਕੱਖ ਕਾਨ ਉਗਿਆ ਹੋਇਆ ਵੇਖਿਆ ਸੀ, ਓਥੇ ਨਾਰੀਅਲ ਦੇ ਜਵਾਨ ਬੂਟੇ ਅੰਗੜਾਈਆਂ ਲੈ ਰਹੇ ਸਨ। ਮੋਟਰ ਚਲਦੀ ਗਈ। ਠਾਕੁਰ ਜੀ ਦੱਸਦੇ ਰਹੇ। ਵਿਚਕਾਰ ਦੀ ਸੜਕੇ ਪਏ ਤਾਂ ਮੈਂ ਪੁੱਛਿਆ, ਏਥੇ ਕਿਤੇ ਚੰਦਨ ਦਾ ਬੂਟਾ ਸੀ: "ਸਭ ਸਫਾਈ ਮੁਹਿਮ ਦੇ ਸ਼ਿਕਾਰ ਹੋ ਗਏ! ਅਸਲ ਵਿਚ ਮੈਂ ਏਥੇ ਦਾ ਪੁਰਾਣਾ ਜੰਗਲੀਪਣ ਨਹੀਂ ਸਾਂ ਰਹਿਣ ਦੇਣਾ ਚਾਹੁੰਦਾ ਤੇ ਸੱਚਮੁਚ ਰਾਹੋਂ ਸੱਜੇ ਹੱਥ ਬਿਲਡਿੰਗ ਤੱਕ ਜੁਆਨ ਨਾਰੀਅਲ ਬੂਟੇ ਲਹਿਲਹਾ ਰਹੇ ਸਨ। ਜ਼ਮੀਨ ਸਾਫ਼ ਸੀ, ਵਿਚ ਟਰੈਕਟ੍ਰ ਗੂੰਜ ਰਿਹਾ ਸੀ।

ਫਾਰਮ ਹਾਊਸ ਤੇ ਪਹੁੰਚਿਆ, ਵੱਖ ਵੱਖ ਕੰਮਾਂ ਵਿਚ ਸਿਘ ਜੁਟੇ ਹੋਣ ਕਾਰਨ, ਧਰਮ ਪਾਲ ਸਿਘ ਮੰਡੀ, ਨਿਹੰਗ ਦਿਆਲ ਸਿਘ, ਸ. ਅਤਰ ਸਿੰਘ ਸਪੁੱਤਰ ਸਵ: ਸੰਤ ਬਘੇਲ ਸਿਘ ਹਕੀਮ ਆਦਿ ਹੋਰ ਦੋ-ਚਾਰ ਜੁਆਨ ਮਿਲੇ, ਜੋ ਕਿਸੇ ਨੇੜੇ ਹੀ ਕਾਰੇ ਲੱਗੇ ਹੋਏ ਸਨ। ਗੱਡੀ ਛੱਡੀ। ਪੈਦਲ ਚੱਲੇ ਤਾਂ ਮੈਂ ਵੇਖਿਆ ਕਿ ਨਾਮਧਾਰੀ ਫਾਰਮ ਵਿਚ ਸ੍ਰੀ ਸਤਿਗੁਰੂ ਜਗਜੀਤ ਸਿਘ ਜੀ ਦੀ ਕਿਰਪਾ, ਪਿਆਰ ਅਤੇ ਸਹਿਯੋਗ ਨਾਲ ਪਿਛਲੇ ਡੇਢ ਦੋ ਸਾਲ ਵਿਚ ਠਾਕੁਰ ਉਦੈ ਸਿਘ ਜੀ ਨੇ ਚਮਤਕਾਰੀ ਫਰਕ ਪਾਇਆ ਹੋਇਆ ਹੈ। ਹੁਣ ਇਸ ਵਿਚ ਅਣਚਾਹੀ ਕੋਈ ਚੀਜ਼ ਨਹੀਂ ਸੀ।

*ਨਵੀਂ ਨੁਹਾਰ*

ਕਮਾਦ ਗੋਡਦੇ ਸਿੰਘਾਂ ਵਿਚੋਂ, ਇਥੋਂ ਦੇ ਖੇਤੀਬਾੜੀ ਮੁਖੀ, ਸਤਿਗੁਰੂ ਜਗਜੀਤ ਸਿੰਘ ਜੀ ਦੇ ਜਾਂਬਾਜ਼ ਸਿੱਖ, ਸੁਰਜੀਤ ਸਿਘ ਖੇਮੇਆਣੀਏ ਨੂੰ ਠਾਕੁਰ ਜੀ ਨੇ ਬੁਲਾਇਆ। ਹੋਣ ਵਾਲੇ ਅਤੇ ਕੀਤੇ ਗਏ ਕੰਮਾਂ ਦੀ ਜਾਣਕਾਰੀ ਲਈ। ਮੈਨੂੰ ਦੱਸਿਆ ਗਿਆ, ਇਸ ਸਾਲ 15 ਏਕੜ ਨਵਾਂ ਅਤੇ 20 ਏਕੜ ਮੋਢਾ ਕਮਾਦ ਹੋਣ ਕਰਕੇ ਕੁੱਲ ਖੇਤ 35 ਹੋ ਗਏ ਹਨ। ਸੁਰਜੀਤ ਸਿਘ ਦਾ ਕਹਿਣਾ ਸੀ : ਕਵੀ ਜੀ, ਧਰਤੀ ਭਾਵੇਂ ਯੂ. ਪੀ. ਦੇ ਫਾਰਮ ਦੀ ਵੀ ਕਮਾਦ ਨੂੰ ਬੜਾ ਮੰਨਦੀ ਹੈ ਪਰ ਇਸ ਧਰਤੀ ਤੇ ਤਾਂ ਕਮਾਦ ਵੱਲੋਂ ਜਲਵਾ ਹੀ ਵਿਖਾ ਦਿਤਾ ਹੈ। ਰੋਜ਼ ਟਰਾਲੀਆਂ ਦੀਆਂ ਟਰਾਲੀਆਂ ਗੰਨਾ ਕੱਢਦੇ ਹਾਂ, ਤੇ ਕਰੈਸ਼ਰਾਂ ਨੂੰ ਭੇਜਦੇ ਹਾਂ। ਹਰ ਕਰੈਸ਼ਰ ਵਾਲਾ ਜਿਵੇਂ ਸਾਡੀ ਤਾਬਿਆਦਾਰੀ ਕਰਦਾ ਹੈ, ਡੇਢ ਲੱਖ ਰੁਪਏ ਅਸੀਂ ਗੰਨੇ ਤੋਂ ਕਮਾਵਾਂਗੇ।

ਠਾਕੁਰ ਜੀ ਦੱਸਦੇ ਚਲੇ ਜਾ ਰਹੇ ਸਨ: ਐਥੇ ਘਣਾ ਜੰਗਲ ਸੀ, ਏਥੋਂ ਪਾਰਲਾ ਪਾਰ ਦਿਸਦਾ ਨਹੀਂ ਸੀ। ਪਰ ਸਤਿਗੁਰੂ ਜਗਜੀਤ ਸਿਘ ਜੀ ਦੇ ਹੁਕਮ ਅਤੇ ਤਜਵੀਜ਼ ਨਾਲ ਸਾਡੇ ਨੌਜੁਆਨਾ ਨੇ ਜਿਵੇਂ ਫ਼ੈਸਲਾ ਹੀ ਕਰ ਲਿਆ ਕਿ ਜੰਗਲੀ ਕੁਝ ਵੀ ਨਹੀਂ ਰਹਿਣ ਦੇਣਾ ਅਤੇ ਇਕ ਨਾਲਿਓਂ ਪਾਰ ਜਿੱਥੇ ਪੁਰਾਣੇ ਮਾਲਕਾਂ ਨੇ ਥੰਮਿਆਂ ਤੇ ਖਲੋਤੀ ਨਾਲੀ ਬਣਾਈ ਹੋਈ ਸੀ, ਵੱਲ ਝਾਤ ਮਰਵਾਦਿਆਂ ਠਾਕੁਰ ਜੀ ਨੇ ਦੱਸਿਆ ਅੱਜ ਵੇਖੋ 3 ਏਕੜ ਅੰਗੂਰ ਲਗਵਾ ਦਿਤਾ ਹੈ। ਮੈਨੂੰ ਚੇਤਾ ਆਇਆ: ਏਥੇ ਤਾਂ ਠਾਕੁਰ ਜੀ ਦੋ ਤਿੰਨ ਬੂਟੇ ਕਾਜੂ ਦੇ ਵੀ ਸਨ ? ਹਾਂ, ਹੈ ਸਨ, ਪਰ ਉਹ ਵੀ ਵਿੱਚੇ ਹੀ ਸਾਫ਼ ਹੋ ਗਏ। ਅਸਲ ਵਿਚ ਜੇ ਅਸੀਂ ਪੁਰਾਣੀਆਂ ਚੀਜ਼ਾਂ ਨਾਲ ਮੋਹ ਕਰਦੇ ਤਾਂ, ਕੁਝ ਵੀ ਸ਼ਕਲ ਸੂਰਤ ਬਣ ਨਹੀਂ ਸੀ ਸਕਦੀ।

ਠਾਕੁਰ ਜੀ ਨੇ ਅੰਗੂਰ ਖੇਤਾਂ ਵੱਲ ਵਧਦਿਆਂ ਦੱਸਿਆ: ਸਭ ਤੋਂ ਵੱਡੀ ਪ੍ਰਾਬਲਮ ਏਥੇ ਪਾਣੀ ਦੀ ਸੀ। ਭਾਵੇਂ ਪਹਿਲੇ ਮਾਲਕ ਨੇ 5 ਡਿਘੀਆਂ ਅਤੇ ਇਕ ਬੋਰ ਵੈੱਲ (ਖੂਹ) ਬਣਾ ਕੇ ਪਾਣੀ ਲਈ ਮੋਟਰਾਂ ਫਿਟ ਕੀਤੀਆਂ ਹੋਈਆਂ ਸਨ, ਪਰ ਰੱਬ ਤਰਸੀ ਰਿਹਾਂ, ਅੱਗੇ ਨਹੀਂ ਸੀ ਵਧਿਆ ਜਾ ਸਕਦਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕੀਤੀ ਹੈ, ਅਸਾਂ ਤਿੰਨ ਬੋਰ ਕਰਵਾ ਕੇ ਪਾਣੀ ਉੱਤੇ ਕਾਮਯਾਬੀ ਹਾਸਲ ਕੀਤੀ ਹੈ। 35 ਹਜ਼ਾਰ ਰੁਪਏ ਤਿੰਨਾਂ ਟਿਊਬਵੈੱਲਾਂ ਤੇ ਖ਼ਰਚ ਆਇਆ ਹੈ। ਪਰ ਇਹ ਇਨਵੈਸਟਮੈਂਟ ਹੀ ਹੈ। ਇਹ ਕੀਤੇ ਬਿਨਾਂ ਅਸੀਂ ਇੱਛਤ ਮਨੋਰਥ ਪੂਰਾ ਨਹੀਂ ਸਾਂ ਕਰ ਸਕਦੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਖ਼ਰਚੇ ਵੱਲੋਂ ਅਤੇ ਸੇਵਕ ਕਾਮਿਆਂ ਵੱਲੋਂ ਹੜ੍ਹ ਵਗਾ ਦਿੱਤੇ ਜਿਸ ਕਰਕੇ ਸਫ਼ਲ ਹੋ ਸਕੇ ਹਾਂ।

*ਅੰਗੂਰਾਂ ਦੇ ਖੇਤ*

ਅੰਗੂਰ ਬਾਗ ਦੇ ਤਿੰਨ ਖੇਤ, ਪੱਥਰ ਦੇ ਖੰਭਿਆਂ ਉਤੇ ਤਣੇ ਹੋਏ ਤਾਰ-

ਜਾਲ ਨਾਲ ਚਮਕ ਰਹੇ ਸਨ। ਇਹ ਬਾਕਾਇਦਾ ਪਲੈਨਿੰਗ ਨਾਲ ਤਿਆਰ ਕੀਤੀ ਗਈ ਸੀ। ਵਿਚਕਾਰ ਇਕ ਚੌੜੀ ਤੇ ਉੱਚੀ ਸੜਕ, ਜਿਸ ਦੇ ਦੋਹੀਂ ਪਾਸੀਂ 18-18 ਫੁੱਟ ਪੱਥਰ ਖੰਭੇ, ਦੋਹੀਂ ਪਾਸੀਂ 9-9 ਫੁੱਟ ਉੱਚੇ ਖੰਭੇ, 22 ਗੁਣਾਂ 11 ਫੁੱਟ ਫਾਸਲੇ ਤੇ ਅਤੇ ਚੁਤਰਫੀਂ 10-10 ਫੁੱਟ ਦੇ ਖੰਭੇ ਜ਼ਰਾ ਟੇਢੇ ਗੱਡੇ ਹੋਏ ਕਤਾਰਾਂ ਦਾ ਪੰਡਾਲ ਖੂਬ ਕਸਿਆ ਰਹੇ। (ਪ੍ਰਤੀ ਪੱਥਰ ਖੰਭਾ 125 ਰੁਪਏ, 9 ਫੁੱਟੇ ਖੰਭੇ ਪ੍ਰਤੀ 25 ਰੁਪਏ) -ਏਥੇ ਅੰਗੂਰਾਂ ਨੇ ਬੜੀ ਤੇਜ਼ੀ ਨਾਲ ਪ੍ਰਗਤੀ ਕੀਤੀ ਹੈ। ਪਰ ਠਾਕੁਰ ਜੀ ਨੇ ਧਰਤੀਓਂ ਫੁੱਟ ਫੁੱਟ ਉੱਚੇ ਰਖਵਾ ਕੇ ਸਭ ਨੂੰ ਕਟਵਾ ਦਿੱਤਾ ਹੈ। ਪਿਛਲੇ ਤਿੰਨ ਮਹੀਨਿਆਂ ਵਿਚ ਇਹ ਝਾੜ-ਝੰਖਾੜ ਵਿਚ ਬਦਲ ਗਏ ਹਨ। ਅਗਲੇ ਤਿੰਨ ਮਹੀਨਿਆਂ ਵਿਚ ਇਸ ਵੱਲੇ, ਨਾਲ ਗੱਡੀਆਂ ਜਾ ਰਹੀਆਂ ਬਾਂਸ ਦੀਆਂ ਸਹਾਰਾ-ਸੋਟੀਆਂ ਨਾਲ ਵੇਲਾਂ ਇਨ੍ਹਾਂ ਤਾਰਾਂ ਉੱਤੇ ਚੜ੍ਹ ਜਾਣਗੀਆਂ ਅਤੇ ਠਾਕੁਰ ਜੀ ਨੂੰ ਆਸ ਹੈ ਕਿ ਸਾਡਾ ਅੰਗੂਰ ਬਾਗ, ਪੰਡਾਲ ਉਤੇ ਸਵਾਰ ਹੋ ਕੇ, ਹੇਠਾਂ ਅੰਗੂਰਾਂ ਦੇ ਗੁੱਛੇ ਲਟਕਾਏਗਾ। ਵਿਚਕਾਰਲਾ ਵੱਡਾ ਰਸਤਾ ਤੇ ਇਸ ਨੂੰ ਕੱਟਦਾ ਛੋਟਾ ਰਸਤਾ ਵੀ ਅੰਗੂਰ-ਅੱਛਾਦਿਤ ਕੁੰਜ-ਗਲੀਆਂ ਵਿਚ ਬਦਲ ਜਾਏਗਾ।

ਠਾਕੁਰ ਜੀ ਨੇ ਦੱਸਿਆ ਇਨ੍ਹਾਂ ਅੰਗੂਰ ਜੜ੍ਹਾਂ ਨੂੰ ਇਸ ਪ੍ਰਕਾਰ ਦੀ ਭੋਇ ਬਣਾ ਕੇ ਦਿੱਤੀ ਗਈ ਹੈ ਕਿ ਉਹ ਸਾਡੇ ਸੁਪਨਿਆਂ ਅਨੁਸਾਰ ਹੀ ਫਲਦਾਇਕ ਹੋਣਗੀਆਂ। ਇਸ ਪ੍ਰਕਾਰ ਮਿੱਟੀ ਵਿਚ ਖਾਦਾਂ ਰਲਾਈਆਂ ਗਈਆਂ ਹਨ। ਇਕ ਬੂਟੇ ਦੇ ਟੋਕਰੀ ਗੋਬਰ ਦੀ ਖਾਦ, ਦੋ ਕਿਲੋ ਹੌਨੇ ਦੀ ਖਲ (ਸੁਖਚੈਨ ਦੀ ਖਲ, ਅੱਧਾ ਕਿਲੋ ਮਸੂਰੀ ਫਾਸ (22 ਪ੍ਰਤੀਸ਼ਤ ਫਾਸਫੋਰਸ, ਜ਼ਿੰਕ ਸਲਫੇਟ, ਮੈਂਗਨੀਜ਼, ਮੈਗਨੀਜ਼ ਸਲਫੇਟ ਫੈਰਸ) ਇਹ ਮਾਇਕ੍ਰੋ ਨਿਊਟਰੇਨਜ਼ ਹਨ।)

ਦੋ-ਤਿੰਨ ਏਕੜ ਸਾਫ਼ ਕੀਤਾ ਜੰਗਲ ਹੋਰ ਵਿਖਾ ਕੇ ਠਾਕੁਰ ਉਦੇ ਸਿੰਘ ਜੀ ਨੇ ਦੱਸਿਆ: ਜੇ ਤਜਰਬਾ ਸਫ਼ਲ ਰਿਹਾ ਤਾਂ ਦੋ-ਦੋ ਏਕੜ ਦੋਹੀਂ ਪਾਸੀਂ ਹੋਰ ਅੰਗੂਰ ਲਾਏ ਜਾਣਗੇ। ਇਕ-ਇਕ ਏਕੜ ਤੇ, ਮੁੱਢ ਵਿਚ ਸਾਨੂੰ 50 ਹਜ਼ਾਰ ਖ਼ਰਚ ਕਰਨਾ ਪਏਗਾ। ਸਫ਼ਲਤਾ ਨੇ ਉਤਸ਼ਾਹਿਤ ਕੀਤਾ ਤਾਂ ਹੋਰ ਲਗਾਵਾਂਗੇ, ਨਹੀਂ ਸਤਿਗੁਰਾਂ ਦੀ ਰਜ਼ਾ।

***ਸਫਲਤਾ ਨਿੰਬੂਆਂ ਦੀ***

ਫਿਰ ਠਾਕੁਰ ਜੀ ਨੇ ਮੈਨੂੰ ਇਕ ਏਕੜ ਸ਼ਾਨਦਾਰ ਨਿੰਬੂਆਂ ਦਾ ਖੇਤ ਵਿਖਾਇਆ। ਛੋਟੀਆਂ ਤੇ ਹਰੇ ਕਚਾਰ ਪੱਤਿਆਂ ਵਿਚ ਫ਼ਲ ਨਾਲ ਭਰਪੂਰ ਝਾੜੀਆਂ, ਪੀਲੇ-ਪੀਲੇ ਵਡ-ਆਕਾਰੀ ਕਾਗਜ਼ੀ ਨਿਬੂਆਂ ਨਾਲ ਲਹਿ ਲਹਿ ਕਰ ਰਹੀਆਂ ਸਨ। ਨਿੱਖਰੀਆਂ ਨਿੱਖਰੀਆਂ ਝਾੜੀਆਂ ਦੂਰੋਂ ਹੀ ਦਿਸਦੀਆਂ। ਠਾਕੁਰ ਜੀ ਕਿਹਾ: ਅੱਗੇ ਇਹਨਾਂ ਦਾ ਪਤਾ ਹੀ ਨਹੀਂ ਸੀ ਲਗਦਾ, ਜਿਥੇ ਜਿਥੇ ਬੂਟੇ ਹਨ। ਫ਼ਲਾਂ ਦੀ ਬਹੁਤਾਤ ਦਾ ਇਹ ਹਾਲ ਕਿ ਇਨ੍ਹਾਂ ਦੇ ਮੁੱਢਾਂ ਨਾਲ ਹਰ ਬੂਟੇ ਨਾਲੋਂ ਆਪੇ ਝੜੇ ਵਧੀਆ ਨਿੰਬੂ!

ਪਰ ਇਕ ਮੁਸ਼ਕਿਲ ਹੈ, ਇਸ ਇਲਾਕੇ ਵਿਚ ਇਹਨਾਂ ਦੀ ਮਾਰਕੀਟ ਹੈ ਨਹੀਂ। ਸਿਕੰਜਵੀ ਕੋਈ ਨਹੀਂ ਪੀਂਦਾ, ਆਚਾਰ ਦਾ ਕਿਸੇ ਨੂੰ ਸ਼ੋਕ ਹੈ ਨਹੀਂ। ਇਹ ਏਥੇ 6 ਰੁਪਏ ਦੇ ਸੈਂਕੜੇ ਮਿਲਦੇ ਹਨ। ਬੰਗਲੋਰ ਦਾ ਠੰਡਾ ਸੁਖਾਵਾਂ ਮੌਸਮ ਹੋਣ ਕਰਕੇ ਇਥੇ ਨਿੰਬੂ ਵਾਸਤੇ ਕੋਈ ਆਕਰਸ਼ਣ ਨਹੀਂ।

### *ਜ਼ਰਾ ਕੁ ਹਾਲ ਗੰਨੇ ਦਾ*

ਠਾਕੁਰ ਜੀ ਨੇ ਨਿੰਬੂਆਂ ਦੇ ਨਾਲ ਲਗਦੇ ਗੰਨੇ ਦਾ ਖੇਤ ਵਿਖਾਇਆ। ਮੋਟਾ, ਠੁਕਦਾਰ, ਰਸ ਭਰਿਆ ਗੰਨਾ, ਜਿਸ ਦੇ ਬਰੂ ਨਿਕਲੇ ਹੋਏ। ਇਸ ਦੇ ਪੂਰਬੀ ਪਾਸੇ ਬਿਹਾਰੀ, ਯੂ.ਪੀ. ਅਤੇ ਕਰਨਾਟਕੀ ਕਾਮੇ ਟਕ-ਟਕ ਟੋਕੇ ਚਲਾ ਰਹੇ ਸਨ। ਕਮਾਦ ਦੇ ਮੁੱਢਾਂ ਉੱਤੋਂ ਛੋਈ ਤੇ ਪਾਂਦ ਲਾਹ ਲਾਹ ਗੱਠੜੀਆਂ ਬੰਨ੍ਹੀ ਜਾ ਰਹੇ ਸਨ ਟਰਾਲੀਆਂ ਉੱਤੇ ਲੱਦਣ ਲਈ। ਠਾਕੁਰ ਜੀ ਨੇ ਦੱਸਿਆ: ਗੰਨੇ ਦੀ ਬੜੀ ਡੀਮਾਂਡ ਹੈ, ਭਾਵੇਂ ਕਰਨਾਟਕਾ ਵਿਚ ਸਾਡੇ ਨੇੜੇ ਕੋਈ ਵੱਡੀ ਮਿੱਲ ਨਹੀਂ ਯੂ.ਪੀ. ਵਾਂਗ। 21/- ਰੁਪਏ ਕੁਇੰਟਲ ਦਾ ਮਿਲਦਾ ਹੈ। 30-35 ਟਨ ਔਸਤਨ ਪ੍ਰਤੀ ਏਕੜ ਨਿਕਲ ਆਉਂਦਾ ਹੈ। ਕਾਮੇ ਠੇਕੇ ਤੇ ਕੰਮ ਕਰਦੇ ਹਨ, ਨਾ ਉਹਨਾਂ ਨੂੰ ਚਿੰਤਾ, ਨਾ ਸਾਨੂੰ ਫ਼ਿਕਰ!

ਫਿਰ ਇਕ ਜ਼ਰਾ ਉਚੇਰੀ ਧਰਤੀ ਦੇ ਰਾਹ ਵੱਲ ਤਕਾ ਕੇ ਠਾਕੁਰ ਜੀ ਬੋਲੇ: ਅੰਬਾਂ ਨੂੰ ਕੱਲ੍ਹ ਚਲਾਂਗੇ, ਤੁਸੀਂ ਵੀ ਬੜਾ ਪੈਂਡਾ ਮਾਰ ਕੇ ਆਏ ਹੋ। ਮੈਂ ਵੀ ਭਾ ਜੀ ਦਾ ਫੋਨ ਸੁਣਨ ਬੰਗਲੋਰ ਜਾਣਾ ਹੈ। ਚੱਲ ਕੇ ਲੰਗਰ-ਪਾਣੀ ਛਕੀਏ। ਤੁਸਾਂ ਆਰਾਮ ਕਰਨਾ। ਮੈਂ ਫੋਨ ਸੁਣਨ ਜਾਵਾਂਗਾ।

ਮੈਂ ਵੇਖਿਆ ਠਾਕੁਰ ਜੀ, ਸ੍ਰੀ ਅਤਰ ਸਿੰਘ, ਸ੍ਰੀ ਸੁਰਜੀਤ ਸਿੰਘ ਆਦਿ ਮੁਖੀਆਂ ਨੂੰ ਉਨ੍ਹਾਂ ਦੀਆਂ ਫਾਰਮ ਲੋੜ ਲਈ ਉਦਾਰਤਾ ਨਾਲ ਨੋਟ ਫੜਾ ਰਹੇ ਸਨ। ਉਹ ਜਾਣਦੇ ਹਨ ਜੇ ਕੁਝ ਕਰ ਕੇ ਵਿਖਾਉਣਾ ਹੈ, ਜੇ ਪ੍ਰਾਪਤੀ ਕਰਨੀ ਹੈ ਤਾਂ ਇਨਵੇਸਟਮੇਂਟ ਵੀ ਕਰਨੀ ਪਵੇਗੀ।

### *ਫਾਰਮ ਵਿਚ ਰਿੱਛ*

ਇਸੇ ਕਮਰੇ ਵਿਚ ਬੈਠਿਆਂ ਸੰਤ ਸੁਰਜੀਤ ਸਿੰਘ ਨੇ ਮੈਨੂੰ ਇਨ੍ਹਾਂ ਪਿੰਡਾਂ ਵਿਚ ਪੈਂਦੇ ਰਿੱਛ ਦੀਆਂ ਦਿਲਚਸਪ ਪੁਰਾਣੀਆਂ ਗੱਲਾਂ ਸੁਣਾਈਆਂ। ਇਸ ਇਲਾਕੇ ਵਿਚ ਕਾਫ਼ੀ ਰਿੱਛ ਰਹਿੰਦੇ ਹਨ। ਇਨ੍ਹਾਂ ਦੀ ਮੌਲ ਗੁਜ਼ਾਰ ਕਾਫ਼ੀ ਲੰਮਾ ਚੌੜਾ ਖੇਤਰ ਹੈ। ਇੱਥੇ ਉਹ ਕਿਸੇ ਖੋਹ ਜਾਂ ਕੰਦਰਾਂ ਵਿਚ ਲੁਕੇ ਰਹਿੰਦੇ ਹਨ। ਰਾਤੀਂ ਖਾਣ-ਪੀਣ ਦਾ ਮਸਲਾ ਹੱਲ ਕਰਨ ਲਈ ਚੜ੍ਹਦੇ ਹਨ। ਜਾਨਵਰ ਮਹਾਂ ਚਲਾਕ ਹੈ, ਊਂ ਸਾਊ ਵੀ ਹੈ ਅਤੇ ਸ਼ਾਕਾਹਾਰੀ ਵੀ। ਅਜੇ ਤੱਕ ਉਸ ਤੋਂ ਕਿਸੇ ਬੰਦੇ ਦੇ ਨੁਕਸਾਨ ਦੀ ਖ਼ਬਰ ਨਹੀਂ ਸੁਣੀ। ਸੰਤ ਸੁਰਜੀਤ ਸਿੰਘ ਨੇ ਦੱਸਿਆ: ਸਾਨੂੰ ਕਈ ਵੇਰ ਇਹਨਾਂ ਦਾ ਸਾਹਮਣਾ ਕਰਨਾ ਪਿਆ ਹੈ। ਗੰਨੇ ਦਾ ਬੜਾ ਉਜਾੜਾ ਕਰਦਾ ਹੈ। ਕੱਦੋਂ ਕਾਠੋਂ ਤਕੜਾ ਹੈ।

ਏਨਾ ਅਡੌਪਲਾ ਤੁਰਦਾ ਹੈ ਤੇ ਕੁਝ ਇਸ ਤਰੀਕੇ ਨਾਲ ਕਿ ਕਮਾਦ ਵਿਚੋਂ ਲੰਘਦਿਆਂ ਕਦੇ ਵੀ ਖੜਾਕ ਨਹੀਂ ਕਰਦਾ। ਪਾਸੇ ਮਾਰ ਮਾਰ ਤੁਰਦਿਆਂ ਕਮਾਦ ਕਾਫ਼ੀ ਉਜਾੜਦਾ ਲਿਤਾੜਦਾ ਹੈ, ਪਰ ਮਜ਼ੇਦਾਰ ਗੱਲ ਹੈ ਕਿ ਆਵਾਜ਼ ਅਸਲੋਂ ਨਹੀਂ ਆਉਂਦੀ। ਗੰਨਿਆਂ ਨੂੰ ਵਿਚੋਂ ਚੱਕ ਮਾਰ ਕੇ ਚੂਪਦਾ ਹੈ। ਉਪਰਲਾ ਤੇ ਹੇਠਲਾ ਹਿੱਸਾ ਬੇਕਾਰ ਕਰ ਜਾਂਦਾ ਹੈ। ਸਾਨੂੰ ਬੰਦਿਆਂ ਨੂੰ ਬਹੁਤ ਵਾਰ ਮਿਲਿਆ ਹੈ। ਪਿੱਛਾ ਕਰਨ ਨਾਲ ਤੇਜ਼ ਗਤੀ ਨਾਲ ਦੌੜ ਕੇ ਏਧਰ ਉਧਰ ਹੋ ਜਾਂਦਾ ਹੈ। ਇਕ ਵਾਰ ਠਾਕੁਰ ਉਦੈ ਸਿੰਘ ਜੀ ਜੱਥਾ ਲੈ ਕੇ ਮਗਰ ਗਏ, ਕਾਫ਼ੀ ਘਬਰਾਇਆ, ਪਰ ਵੇਖਦਿਆਂ ਹੀ ਛਾਈਂ-ਮਾਈਂ ਹੋ ਗਿਆ।

ਸ਼ਾਇਦ ਇਹ ਰਿੱਛ ਪੀੜ੍ਹੀ-ਦਰ-ਪੀੜ੍ਹੀ ਏਥੇ ਹੀ ਰਹਿੰਦਾ ਆਉਂਦਾ ਹੈ। ਏਸੇ ਕਰਕੇ ਇਸ ਪਿੰਡ ਦਾ ਨਾਂ 'ਕਰੜੀ ਗੋਡਣ ਡੋਡੀ' ਹੈ (ਕਰੜੀ-ਰਿਛ, ਗੋਡਣ-ਗੋੜ ਜਾਤੀ ਦਾ, ਡੋਡੀ-ਪਿੰਡ)।

***ਕੰਨੜ ਪਿੰਡ ਦੀ ਹਾਲਤ***

ਸ਼ਾਮ ਨੂੰ ਮੈਂ ਸ੍ਰੀ ਅਮਰੀਕ ਸਿੰਘ ਦੀ ਮੱਦਦ ਲਈ। ਉਸ ਨੂੰ ਕੰਨੜ ਆਉਂਦੀ ਹੈ। ਅਤਰ ਸਿੰਘ ਨੂੰ ਇਸ ਬੋਲੀ ਤੇ ਚੰਗਾ ਅਧਿਕਾਰ ਹੈ। ਹੋਰ ਵੀ ਤਿੰਨ-ਚਾਰ ਜਵਾਨਾਂ ਨੇ ਕੰਨੜ ਬੋਲੀ ਸਿੱਖ ਲਈ ਹੈ। ਇਹ ਵੀ ਦਿਲਚਸਪ ਹੈ ਕਿ ਕਈ ਕੰਨੜ ਕਾਮਿਆਂ ਨੂੰ ਪੰਜਾਬੀ ਆਉਂਦੀ ਹੈ। ਰੋਜ਼ਾਨਾ ਵਾਹ ਪੈਣ ਨਾਲ ਏਨਾ ਕੁਝ ਹੋ ਜਾਣਾ ਕੁਦਰਤੀ ਹੈ।

ਅਤੇ ਹਾਂ, ਮੈਂ ਅਮਰੀਕ ਸਿੰਘ ਨੂੰ ਨਾਲ ਲੈ ਕੇ ਬੰਗਲੇ ਦੇ ਨੇੜੇ ਨਿਸ਼ਾਨਾਂ ਦੇ ਫੋਟੋਗ੍ਰਾਫ਼ ਲੈਣ ਲਈ ਨਿਕਲਿਆ। ਰੋਗੀ (ਇਕ ਪ੍ਰਕਾਰ ਦੀ ਫ਼ਸਲ) ਨੂੰ ਉਸ ਦੇ ਮੂਲ-ਪੱਤ ਤੋਂ ਨਿਖੇੜਨ ਲਈ ਕੰਨੜ ਕਿਸਾਨ ਪੱਥਰ ਦਾ ਚੱਕਰ ਵਰਤਦੇ ਹਨ, ਬੈਲਾਂ ਦੀ ਜੋੜੀ ਪਿੱਛੇ ਪਾ ਕੇ। ਨਿੱਕੇ ਨਿੱਕੇ ਖੇਤ ਹਨ, ਲਾਲ ਬਜਰੀ ਮਿਲੀ ਰੇਤ ਵਾਲੇ। ਨਿੱਕੇ ਨਿੱਕੇ ਪਛਵਾੜੇ। ਨਿੱਕੇ ਨਿੱਕੇ ਢੇਰ, ਫ਼ਸਲ ਜਾਂ ਬੀਜ ਦੇ। ਕ੍ਰਿਸ਼ਨ ਰੰਗੇ ਗਰੀਬ ਕਿਸਾਨ, ਇਸਤਰੀਆਂ, ਪੁਰਸ਼ ਅਤੇ ਬੱਚੇ। ਸਭ ਆਕਰਸ਼ਣ ਰਹਿਤ। ਕਪੜੇ ਮੈਲੇ, ਤਨ ਕਮਜ਼ੋਰ ਅਤੇ ਇਹ ਭਾਰਤ ਹੈ ਜਿਸ ਨੇ ਪਿਛਲੇ 36 ਸਾਲਾਂ ਵਿਚ ਬਹੁਤ ਤਰੱਕੀ ਕੀਤੀ ਹੈ।

ਪੰਜਾਬ-ਹਰਿਆਣੇ ਵਿਚ ਅੱਜ ਕਲ੍ਹ ਭਰਪੂਰ ਸਰਦੀ ਹੈ। ਰਾਤ ਲੇਫਾਂ ਬਿਨਾਂ ਸਰਦਾ ਨਹੀਂ। ਦਿੱਲੀ ਵਿਚ ਵੀ ਕਾਫ਼ੀ ਠੰਡ ਹੈ, ਪਰ ਏਥੇ ਕੇਵਲ ਅੰਦਰ ਸੁੱਤੇ ਹਾਂ, ਸਿਰਫ਼ ਖੇਸ ਓਢ ਕੇ। ਸਵੇਰੇ ਅਨ੍ਹੇਰੇ ਮੌਸਮ ਸੁਖਾਵਾਂ।

# 26 ਜਨਵਰੀ 1984, ਵੀਰਵਾਰ

## ਬੰਗਲੌਰ ਫਾਰਮ (ਕਰਨਾਟਕਾ)

*ਬੰਗਲੇ ਦਾ ਆਲਾ ਦੁਆਲਾ*

ਨਾਮਧਾਰੀ ਫਾਰਮ (ਬੰਗਲੌਰ ਫਾਰਮ) ਵਿਚ ਦੂਜਾ ਦਿਨ। ਠਾਕੁਰ ਉਦੇ ਸਿੰਘ ਜੀ ਇਸ਼ਨਾਨ-ਪਾਣੀ ਕਰਕੇ, ਨਿੱਤਨੇਮ ਕਰਕੇ, ਸਵੇਰੇ 5 ਵਜੇ ਹੀ ਦੌੜ ਲਾਉਣ ਹਿਤ ਨਿਕਲ ਜਾਂਦੇ ਹਨ। ਫਾਰਮ ਹਾਊਸ ਵੱਲ ਹੀ ਆਪਣੀ ਲੋੜ ਜੋਗੀ ਦੌੜ ਲਗਾਉਂਦੇ ਹਨ। ਉਹਨਾਂ ਦੇ ਘਰੋਂ, ਸੂਬਾ ਦਰਸ਼ਨ ਸਿੰਘ-ਬੀਬੀ ਹਰਜੀਤ ਕੌਰ ਨੈਰੋਬੀ ਦੀ ਪੁੱਤਰੀ ਬੀਬੀ ਗੁਰਸ਼ਰਨ ਕੌਰ ਸਵੇਰੇ ਸਵੇਰੇ ਠਾਕੁਰ ਜੀ ਤੇ ਆਪਣੇ ਬਸਤਰ ਧੋ-ਛੰਡ ਕੇ ਡੋਰੀਆਂ ਤੇ ਸੁਕਣੇ ਪਾਉਂਦੇ ਹਨ। ਧੀ ਨੇ ਆਪਣੇ ਮਾਤਾ-ਪਿਤਾ ਜੀ ਤੋਂ ਵਿਰਸੇ ਚੋਂ ਸੇਵਾ ਦੀ ਭਾਵਨਾ ਗ੍ਰਹਿਣ ਕੀਤੀ ਹੈ।

ਸੂਰਜ ਨਿਕਲਦਿਆਂ ਹੀ ਬੰਗਲੇ ਦੇ ਪਿਛਵਾੜੇ ਧੁੱਪ ਆ ਜਾਂਦੀ ਹੈ। ਇਹ ਪਿਛਵਾੜਾ, ਕਮਰਿਆਂ ਵਿਚਕਾਰ ਖੁੱਲ੍ਹਾ ਚੌਗਾਨ ਛੱਡ ਕੇ ਬੰਗਲੇ ਨਾਲ ਸਬੰਧਿਤ ਹੋਇਆ, ਚਕੋਰ ਕਮਰਿਆਂ ਨਾਲ ਲਗਦੇ ਪਿੰਡ ਤੋਂ ਅਲਹਿਦਾ ਹੈ। ਠਾਕੁਰ ਜੀ ਦੇ ਬੰਗਲੇ ਨਾਲ ਲਗਦੇ ਇਸ ਵੱਖਰੇ ਵਿਹੜੇ ਵਿਚ 5-6 ਨਾਮਧਾਰੀ ਪਰਵਾਰ ਰਹਿੰਦੇ ਹਨ। ਲੰਗਰ ਭਾਵੇਂ ਸਭ ਦਾ ਇੱਕੋ ਥਾਂ ਪੱਕਦਾ ਹੈ ਪਰ ਬੀਬੀਆਂ ਅਪਣੇ ਸਿੰਘਾਂ ਤੇ ਬੱਚਿਆਂ ਲਈ ਲੋੜੀਂਦਾ ਜਲਪਾਨ, ਚਾਵਲ ਜਾਂ ਸਬਜ਼ੀਆਂ ਤਿਆਰ ਕਰ ਲੈਂਦੀਆਂ ਹਨ।

ਪਿੰਡ ਅੱਟੀ ਜ਼ਿਲ੍ਹਾ ਜਲੰਧਰ ਦੇ ਦਰਮਿਆਨੀ ਉਮਰ ਦੇ ਸੁੰਦਰ ਸੱਜਣ ਸੋਹਣ ਸਿੰਘ ਲੱਕੜੀ ਦੀ ਕੱਟ-ਵੱਢ ਕਰਕੇ ਮੁਰੰਮਤਾਂ ਕਰਦੇ ਹਨ। ਰਾਜਗਿਰੀ ਦੀ ਲੋੜ ਸ੍ਰੀ ਧਰਮਪਾਲ ਸਿੰਘ ਅਤੇ ਅਮਰੀਕ ਸਿੰਘ ਪੱਦੀ ਖਾਲਸਾ ਪੂਰੀ ਕਰਦੇ ਹਨ। ਫਾਰਮ ਦੇ ਉਦਾਲੇ ਵੀ ਤਾਰ ਮੁਰੰਮਤ ਕਰਨ ਵਾਸਤੇ ਪੰ: ਗੋਪਾਲ ਸਿੰਘ ਮੰਡੀ ਅਤੇ ਪਿੰਡ ਭੁਲੱਥ ਤੋਂ ਜ਼ਿਲ੍ਹਾ ਜਲੰਧਰ ਦੇ ਸੰਤ ਮਿਹਰ ਸਿੰਘ ਤੇ ਸੰਤ ਕਰਨੈਲ ਸਿੰਘ ਆਏ ਹੋਏ ਹਨ। ਔਖਾ ਕਾਰਜ ਸਿੰਘਾਂ ਦੀ ਸੇਵਾ ਭਾਵਨਾ ਨੇ ਸੌਖਾ ਕੀਤਾ ਹੋਇਆ ਹੈ।

ਕੁਝ ਬਿਸਕੁਟ ਤੇ ਦੁੱਧ ਛਕਦਿਆਂ ਸਵੇਰ ਦੇ ਅੱਠ ਵੱਜ ਗਏ। ਬੰਗਲਿਓਂ ਬਾਹਰ ਜਾਣ ਲਈ ਵਿਹੜੇ ਦੇ ਨਿੱਕੇ ਲਾਂਘੇ 'ਚੋਂ ਪਾਰ ਹੋਦਿਆਂ ਹੀ ਬੰਗਲੇ ਦੀ ਹਦੂਦ ਅੰਦਰ ਨਵੇਂ ਪੁਰਾਣੇ ਨਾਰੀਅਲ ਰੁੱਖ ਜਿਵੇਂ ਨਰੇਲ ਫਲਾਂ ਦੀਆਂ ਝੋਲੀਆਂ ਲਈ ਹਾਜ਼ਰ ਖਲੋਤੇ ਹਨ। ਉਹ ਸਿੱਧੇ ਤਣੇ ਦੇ ਆਕਾਸ਼ ਵੱਲ ਉੱਠਣ ਉਤੇ ਬਾਜ਼ੂਨੁਮਾ ਕਟਾਵਦਾਰ

ਪੱਤੇ ਫੈਲੇ ਹੋਏ ਸਨ ਅਤੇ ਇਨ੍ਹਾਂ ਦੇ ਕੇਂਦਰ ਵਿਚ ਦਰਜਨਾਂ ਦੇ ਹਿਸਾਬ ਹਰੇ ਕਚੂਰ ਨਾਰੀਅਲ ਝੁੰਡ ਜਾਂ ਕਹੋ ਗੁੱਛੇ ਹਨ। ਬੰਗਲੇ ਦੇ ਨਾਲ ਹੀ ਦੱਖਣ ਦੀ ਤਰਫ ਕਟਹਲ ਦੇ ਰੁੱਖ ਬੋਹੜ ਨਾਲ ਰਲਦੇ ਮਿਲਦੇ ਛੋਟੇ ਪੱਤਿਆਂ ਨਾਲ ਭਰਪੂਰ ਹਰਿਆਲੀ ਦਿੰਦੇ ਸਨ ਅਤੇ ਮਜ਼ੇਦਾਰ ਗੱਲ ਇਹ ਕਿ ਹਦਵਾਣਿਆਂ ਦੇ ਆਕਾਰ ਜਿੱਡੇ ਵੱਡੇ ਵੱਡੇ ਫਲ (ਕਟਹਲ) ਰੁੱਖ ਦੀਆਂ ਜੜ੍ਹਾਂ ਤੋਂ ਲੱਗ ਉਪਰ ਤੱਕ ਜਾਂਦੇ ਹਨ। ਥਾਂ-ਪਰ-ਥਾਂ ਏਨੇ ਵਜ਼ਨੀਂ ਫਲ ਇਸ ਰੁੱਖ ਨੇ ਜਿਵੇਂ ਉਠਾਏ ਹੋਏ ਸਨ। ਇਸੇ ਤਰ੍ਹਾਂ ਪਪੀਤੇ ਦੇ ਬੂਟੇ ਇਕ ਤਰ੍ਹਾਂ ਦੇ ਛੋਟੇ ਨਾਰੀਅਲ ਬਿਰਛਾਂ ਵਰਗੇ ਪਰ ਉਨ੍ਹਾਂ ਤੋਂ ਅਤੀ ਕੋਮਲ ਸਨ।

ਬੰਗਲੇ ਤੋਂ ਬਾਹਰ ਝਾਤ ਮਾਰਿਆਂ ਪੂਰਬ ਵੱਲ ਹਰੇ ਬਿਰਛਾਂ ਦੀ ਓਟ ਵਿਚ ਉਹ ਟੈਂਕ ਜਿੱਡਾ ਛੱਪੜ ਨਜ਼ਰ ਪੈਂਦਾ ਹੈ ਜਿਸ ਵਿਚ 9-10 ਏਕੜ ਪਾਣੀ ਜਮ੍ਹਾਂ ਰਹਿੰਦਾ ਹੈ ਜੋ ਫਾਰਮ ਦੀਆਂ ਲੋੜਾਂ ਡੇਢ ਸਾਲ ਤੱਕ ਪੂਰੀਆਂ ਕਰ ਸਕਦਾ ਹੈ, ਜੇ ਬਾਰਸ਼ਾਂ ਮੁਨਾਸਬ ਹੋ ਜਾਣ। ਦੱਖਣੀ ਪਾਸੇ ਇਕ ਹੋਰ ਜਲ ਭੰਡਾਰ ਹੈ। ਏਧਰ ਇਕ ਹੋਰ ਪਹਾੜੀ ਅਤੇ ਦੋ ਕੁ ਹੋਰ ਟੁਟਵੀਆਂ ਪਹਾੜੀਆਂ ਬੰਗਲੇ ਦੇ ਪਿਛਵਾੜਿਓਂ ਝਾਕਦੀਆਂ ਹਨ।

*ਫੇਰਾ ਫਾਰਮ ਤੇ*

ਜਦੋਂ ਮੈਂ ਆਪਣੀ ਪਤਨੀ ਨਾਲ ਫਾਰਮ ਵੱਲ ਗਿਆ ਤਾਂ ਇਹਦੇ ਪਰਵੇਸ਼ ਦੁਆਰ ਤੇ ਗਿਆ ਤਾਂ 'ਨਾਮਧਾਰੀ ਫਾਰਮਜ਼' ਸ਼ਬਦ ਲਿਖੇ ਮਿਲੇ। ਇਹਦੇ ਨਾਲ ਹੀ ਇਹਦੇ ਰਾਖੇ ਲਈ ਇਕ ਕਮਰਾ ਪਵੇਗਾ। ਦੂਰੋਂ ਵੇਖਿਆਂ ਇਹ ਫਾਰਮ ਵਿਸ਼ੇਸ਼ ਦੱਖ ਰੱਖਦਾ ਹੈ। ਨਾਰੀਅਲ ਦੇ ਖੇਤ ਤਾਂ ਹੈ ਹੀ ਸਨ, ਏਕੜ ਦਾ ਬਾਗ ਨਰਮਾ ਵੀ ਖਲੋਤਾ ਹੈ। ਇਸ ਦੀ ਕਿਸਮ ਪੰਜਾਬ ਵਿਚ ਨਾਯਾਬ ਹੈ। ਉਂਜ ਮਹਿੰਗਿਓਂ ਮਹਿੰਗਾ ਹੈ।

ਦਰਜਨ ਕੁ ਸਿੰਘ ਫਾਰਮ ਹਾਊਸ ਲੰਘ ਕੇ, ਲੱਗੇ ਹੋਏ ਕਮਾਦ ਵਿਚ ਕਹੀਆਂ ਕੁਦਾਲਾਂ ਨਾਲ ਗੋਡੀ ਕਰ ਰਹੇ ਸਨ। ਠਾਕੁਰ ਜੀ ਨੂੰ ਮਿਲਣ ਦੇ ਖ਼ਿਆਲ ਨਾਲ ਮੈਂ ਹੋਰ ਅੱਗੇ ਵਧਦਾ ਹਾਂ, ਅੰਗੂਰ ਬਾਗ ਵੱਲ ਹੀ ਹੋ ਗਿਆ ਹਾਂ। ਠਾਕੁਰ ਜੀ, ਸ੍ਰੀ ਅਤਰ ਸਿੰਘ ਪਾਸ ਖਲੋਤੇ ਸਨ। ਅਤਰ ਸਿੰਘ ਕਾਮਿਆਂ ਪਾਸੋਂ ਅੰਗੂਰ ਵੇਲਾਂ ਦੇ ਮੁੱਢ ਨਾਲ ਬਾਂਸ ਸੋਟੀਆਂ ਗਡਵਾ ਰਿਹਾ ਸੀ।

ਮੇਰੇ ਪਹੁੰਚਣ ਨਾਲ ਅਤੇ ਠਾਕੁਰ ਜੀ ਨੂੰ ਅੱਜ ਦਿਨ ਦੀ ਪਹਿਲੀ ਨਮਸਕਾਰ ਕਟਾਉਣ ਬਾਅਦ, ਫਾਰਮ ਦਾ ਸਰਬ ਮੁਖੀ ਮੈਨੇਜਰ ਹਰਪਾਲ ਸਿੰਘ ਹੱਥ ਵਿਚ ਗੰਨੇ ਲਈ ਆ ਗਿਆ। ਚੰਗੇ ਸਵਸਥ ਪੋਨੇ ਗੰਨੇ। ਠਾਕੁਰ ਜੀ ਵੱਲ ਵਧਾਉਂਦਿਆਂ ਉਸ ਕਿਹਾ: ਮਹਾਰਾਜ, ਚੂਪ ਕੇ ਤਾਂ ਦੇਖੋ, ਨਿਰਾ ਸ਼ਹਿਦ ਜੇ। ਅਤੇ ਕੁਝ ਛਿੱਲੀਆਂ ਹੋਈਆਂ ਪੋਰੀਆਂ ਉਸ ਮੇਰੇ ਹਵਾਲੇ ਕਰ ਦਿੱਤੀਆਂ। ਮੈਂ ਚਾਕੂ ਨਾਲ ਗਨੇਰੀਆਂ ਕਰ, ਫਿਰ ਉਨ੍ਹਾਂ ਦੀਆਂ ਦੋਫਾੜਾਂ ਕਰ ਕਰ ਕੇ ਦੰਦਾਂ ਨਾਲ ਚੂਪਣ ਲੱਗਾ। ਹਰਪਾਲ ਸਿੰਘ ਦੇ

ਕਹਿਣ ਦਾ ਠੀਕ ਹੀ ਅਰਥ ਸੀ: ਨਿਰਾ ਸ਼ਹਿਦ!

ਏਥੋਂ ਹਰਪਾਲ ਸਿੰਘ ਤੇ ਮੈਨੂੰ ਨਾਲ ਲੈ, ਗੰਨੇ ਚੂਪਦੇ ਅਸੀਂ ਫਾਰਮ ਦੇ ਉਨ੍ਹਾਂ ਖਿੱਤਿਆਂ ਵੱਲ ਵਧੇ, ਜਿਨ੍ਹਾਂ ਵਿਚ ਜਦੋਂ ਮੈਂ ਚਾਰ ਕੁ ਸਾਲ ਪਹਿਲਾਂ ਆਇਆ ਸਾਂ ਰਾਗੀ (ਮੱਂਢਲ) ਬੀਜੀ ਜਾਂਦੀ ਸੀ ਅਤੇ ਉਹ ਖਾਲਾਂ ਲੰਘੇ ਜਿੱਥੇ ਪਹਿਲਾਂ ਜੰਗਲ ਹੀ ਜੰਗਲ ਸੀ ਪਰ ਹੁਣ ਬਿਨਾਂ ਇਮਲੀ ਦੇ ਰੁੱਖਾਂ ਦੇ ਹੋਰ ਸਭ ਪਾਸੇ ਜ਼ਮੀਨ ਨੰਗੀ ਸੀ ਅਤੇ ਇਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰੇਰਣਾ, ਅਤੇ ਠਾਕੁਰ ਉਦੈ ਸਿੰਘ ਜੀ ਦੇ ਪ੍ਰਬੰਧ ਤੇ ਧਿਆਨ ਅਤੇ ਨਾਮਧਾਰੀ ਜਵਾਨਾਂ ਦੀ ਮਿਹਨਤ ਦੇ ਦਰਸ਼ਨ ਹੁੰਦੇ ਸਨ। ਕੱਲ੍ਹ ਇਕ ਮੌਕੇ ਮੈਨੂੰ ਖੇਤੀ ਪ੍ਰਬੰਧਕ ਸੁਰਜੀਤ ਸਿੰਘ ਨੇ ਦੱਸਿਆ: ਜਦੋਂ ਯੂ.ਪੀ. ਫਾਰਮ ਤੋਂ ਸ੍ਰੀ ਸਤਿਗੁਰੂ ਸਾਹਿਬ ਦੇ ਹੁਕਮ ਤੇ ਕਿਨਾਰਾ ਕਰ ਠਾਕੁਰ ਉਦੈ ਸਿੰਘ ਤੇ ਅਸੀਂ ਬੰਗਲੌਰ ਫਾਰਮ ਆਏ ਤਾਂ ਏਥੇ ਵੇਖਣ ਨੂੰ ਘਾਹ ਬੂਟ ਅਤੇ ਜੰਗਲ ਹੀ ਜੰਗਲ ਸੀ। ਜੋ ਕੁਝ ਚਾਰ ਸਾਲ ਪਹਿਲਾਂ ਤੁਸਾਂ ਵੇਖਿਆ, ਹੁਣ ਉਹ ਵੀ ਨਹੀਂ। ਸਿਰਫ਼ ਉੱਚੇ ਬੂਟੇ ਨਾਰੀਅਲਾਂ ਦੇ ਹੀ ਦਿਸਦੇ ਹਨ। ਛੋਟੇ ਠਾਕੁਰ ਜੀ ਦੇਹ ਕਰਕੇ ਵੀ ਤਕੜੇ ਹਨ ਅਤੇ ਧੱਕੇ ਨਾਲ ਹੀ ਸਾਡੇ ਕੰਮਾਂ ਵਿਚ ਲਗਦੇ ਹਨ ਅਤੇ ਅਸਾਂ ਜੰਗਲ ਉਖਾੜਨਾ ਸ਼ੁਰੂ ਕਰ ਦਿੱਤਾ। ਪਿਛਲੇਰੀ ਵੇਰ ਸਤਿਗੁਰੂ ਜਗਜੀਤ ਸਿੰਘ ਜੀ ਆਏ ਤਾਂ ਉਨ੍ਹਾਂ ਹੁਕਮ ਕੀਤਾ ਕਿ ਜੰਗਲ ਨੂੰ ਕਿਸੇ ਹਾਲਤ ਵਿਚ ਨਹੀਂ ਰਹਿਣ ਦੇਣਾ। ਅਸੀਂ ਵੀ ਬਚਨ ਮੰਨ ਜੰਗਲ ਖ਼ਤਮ ਕਰਕੇ ਹੀ ਦਮ ਲਿਆ।

ਅਤੇ ਹੁਣ ਮੈਨੂੰ ਠਾਕੁਰ ਜੀ ਦਿਖਾ ਰਹੇ ਸਨ: ਕਵੀ ਜੀ, ਅਹਿ ਇਲਾਕਾ ਤਾਂ ਰਾਗੀ ਦੀ ਫ਼ਸਲ ਵਾਲਾ ਹੀ ਸੀ ਪਰ ਇਸ ਨੂੰ ਦੂਰ ਪਰ੍ਹਾਂ ਹੱਦ ਤਕ ਸਾਫ਼ ਕਰਕੇ ਹੁਣ 35 ਏਕੜ ਅੰਬਾਂ ਦੇ ਬੂਟੇ ਲਗਾ ਦਿੱਤੇ ਹਨ। ਇਹਨਾਂ 'ਚੋਂ 17 ਏਕੜ ਤਾਂ ਅਲਫਾਂਸੋ ਨਸਲ ਦੇ ਹਨ। ਇਹ ਮਹਾਂਰਾਸ਼ਟਰ ਦੇ ਨੀਲਗਿਰੀ ਇਲਾਕੇ 'ਚੋਂ ਲਿਆਂਦੇ ਗਏ ਹਨ। ਇਹਨਾਂ ਦੇ ਗੁੱਦੇ ਵਿਚੋਂ ਬਦਾਮਾਂ ਦਾ ਸੁਆਦ ਆਉਂਦਾ ਹੈ ਅਤੇ ਫਲੇਵਰ (ਖ਼ੁਸ਼ਬੋ) ਵੀ ਹੁੰਦੀ ਹੈ। ਆਮ ਕਰਕੇ ਇਹ ਅੰਬ ਵਿਦੇਸ਼ਾਂ ਨੂੰ ਹੀ ਭੇਜਿਆ ਜਾਂਦਾ ਹੈ। ਮਾਰਕੀਟ ਮਹਿਗੀ ਹੈ ਇਸਦੀ। ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦਾ ਕਥਨ ਸੀ ਕਿ ਅੰਬਾਂ ਵਰਗੀ ਚੀਜ਼ ਉੱਤਮ ਤੋਂ ਉੱਤਮ ਕਿਸਮ ਦੀ ਹੀ ਲੱਗੀ ਹੋਵੇ ਤਾਂ ਹੀ ਸੁਆਦ ਹੈ। ਪ੍ਰਤੀ ਬੂਟਾ 23/- ਦਾ ਮਿਲਿਆ ਹੈ। ਏਨੇ ਲੰਮੇ ਸਫ਼ਰ ਪਿਛੋਂ ਸਾਨੂੰ ਘਰ ਆ ਕੇ ਪ੍ਰਤੀ ਬੂਟਾ 30/- ਪਿਆ। (520 ਬੂਟੇ ਕੁੱਲ, ਪ੍ਰਤੀ ਏਕੜ 30 ਲਾਏ ਹਨ)।

ਅਸੀਂ ਤ੍ਰੈਵੇਂ 3 ਤੋਂ 4 ਫੁੱਟ ਉਚੇ ਬੂਟਿਆਂ ਵਿਚਦੀ ਲੰਘਦੇ ਜਾਂਦੇ ਸਾਂ। ਠਾਕੁਰ ਜੀ ਧੁਰ ਤਕ ਸਾਫ਼ ਧਰਤੀ ਵਿਚ ਹਰੇ ਪੌਦਿਆਂ ਵੱਲ ਝਾਤ ਪੁਆਂਦੇ, ਅੰਬਾਂ ਬਾਰੇ ਦੱਸੀ ਦਸਾਈ ਜਾਂਦੇ ਸਨ। ਫਿਰ ਅਸੀਂ ਪੂਰਬੀ ਬਾਹੀ ਵੱਲ ਵਧੇ ਤਾਂ ਦੱਸਿਆ

ਗਿਆ ਕਿ ਏਧਰ ਦੇਸੀ ਕਿਸਮਾਂ ਦੇ ਅੰਬ ਲਗਾਣੇ ਹਨ, ਲੰਗੜਾ, ਚੌਸਾ, ਦਸਹਿਰੀ, ਤੋਤਾ ਪਰੀ ਆਦਿ। ਤੋਤਾਪਰੀ ਦੋਹੀਂ ਪਾਸੀਂ ਚੁੰਝਾਂ ਵਾਲਾ ਅਤੇ ਰੰਗੋਂ ਹਰਾ ਪੀਲਾ, ਇਹ ਬੈਂਗਲੋਰ ਇਲਾਕੇ ਦੀ ਹੀ ਪੈਦਾਵਾਰ ਹੈ। ਅਸੀਂ ਵੇਖਿਆ ਕਿ ਦੇਸੀ ਸਾਖਤ ਦੇ ਅਨੇਕਾਂ ਅੰਬਾਂ ਨੂੰ ਜਿਨ੍ਹਾਂ ਦਾ ਕੱਦ ਇਸ ਵੇਲੇ 4 ਫੁੱਟ ਤੋਂ ਉੱਚਾ ਨਹੀਂ ਸੀ ਬੂਰ ਦੀ ਭਰਪੂਰਤਾ ਹੈ। ਠਾਕੁਰ ਜੀ ਨੇ ਦੱਸਿਆ ਕਿ ਬਹੁਤੇ ਬੂਟਿਆਂ ਦਾ ਬੂਰ ਤੁੜਵਾ ਦਿੱਤਾ ਹੈ ਕਿ ਬੂਟੇ ਫਲਾਂ ਦਾ ਭਾਰ ਨਹੀਂ ਚੁੱਕ ਸਕਣਗੇ।

ਚਲਦੇ ਫਿਰਦੇ ਅਸੀਂ ਉਸ ਕੁਦਰਤੀ ਜਲ ਵਹਾਉ (ਨਾਲੇ) ਉੱਤੋਂ ਦੀ ਲੰਘੇ, ਅੱਜ ਕਲ੍ਹ ਇਹ ਸੁੱਕਾ ਪਿਆ ਸੀ, ਪਰ ਇਸ ਦੇ ਕਿਨਾਰਿਆਂ ਤੇ ਇਮਲੀ ਦੇ ਰੁੱਖ ਪੂਰੀ ਹਰਿਆਲੀ ਵਿਚ ਸਨ। ਕਮਾਦਾਂ ਦੇ ਨਵੇਂ ਪੁਰਾਣੇ ਪੱਤਿਆਂ ਵਿਚ ਦੀ ਲੰਘਦੇ ਫ਼ਾਰਮ ਹਾਊਸ ਨੂੰ ਪਰਤੇ। ਵਿਸ਼ੇਸ਼ ਨਰਮਾ ਜੋ ਇਸ ਵੇਲੇ ਪੂਰੀ ਹਰੇਵਾਈ ਨਾਲ ਫਲ ਦੀ ਉਡੀਕ ਵਿਚ ਖਲੋਤਾ ਹੈ, ਦੇ ਪਾਸ ਆਏ ਤਾਂ ਦੱਸਿਆ ਗਿਆ ਕਿ ਇਕ ਨਰਮਾ ਇਿਸਪੈਕਟਰ ਦੀ ਸਲਾਹ ਨਾਲ, ਇਹ ਕੀਮਤੀ ਬੀਜ ਬੀਜਿਆ ਸੀ। ਇਸ ਨਰਮੇ ਦਾ ਸਾਰਾ ਕਾਰੋਬਾਰ ਹੀ ਸਰਕਾਰੀ ਹੈ।

ਫ਼ਾਰਮ ਵਿਚਲੀ ਮੁੱਖ ਸੜਕ ਦੇ ਨਾਲ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੀ ਇੱਛਾ ਅਨੁਸਾਰ ਲਿਆਂਦੀਆਂ ਤੇ ਲੁਆਈਆਂ ਗਈਆਂ ਸੇਉ ਬੇਰੀਆਂ ਦੀ ਪਾਲ ਹੈ, ਜਿਨ੍ਹਾਂ ਦੀ ਕਟਾਈ ਹੋਣ ਨਾਲ ਅੱਜ ਕਲ੍ਹ ਡੁੰਡ ਹੀ ਡੁੰਡ ਦਿਸਦੇ ਹਨ, ਪਰ ਫੁਟਾਅ ਨਜ਼ਰ ਪੈ ਰਿਹਾ ਹੈ। ਫਾਰਮ ਹਾਊਸ ਦੇ ਪਿਛਵਾੜੇ ਵਲ ਲੰਘਦਿਆਂ ਸਤਿਗੁਰੂ ਜਗਜੀਤ ਸਿੰਘ ਦੇ ਥਾਈਲੈਂਡ ਤੋਂ ਮੰਗਵਾਏ 'ਦਰਿਆਨ' ਅਤੇ 'ਮਾਂਵਣੀਆ' ਦੇ ਉਹ ਬੂਟੇ ਵਿਖਾਏ ਜੋ ਹਵਾਈ ਸਫ਼ਰ ਕਰਕੇ ਆਏ ਸਨ। ਅੱਗੇ ਉਪਰੋਕਤ ਕਿਸਮ ਦੇ ਬੂਟੇ ਸਨ, ਜੋ ਸਾਡੇ ਭਾਰਤ ਦੇ ਦੱਖਣੀ ਕੰਢੇ ਤੋਂ ਲਿਆਂਦੇ ਗਏ ਸਨ।

ਹੋਰ ਪਿਛਵਾੜੇ ਗਿਆਂ ਸਤਿਗੁਰੂ ਜਗਜੀਤ ਸਿੰਘ ਨੇ ਸ਼ੌਕ ਨਾਲ ਲਿਆਂਦੇ ਬੂਟੇ ਕਾਲੀ ਮਿਰਚ, ਦਾਲਚੀਨੀ, ਲੌਂਗਾਂ ਆਦਿ ਦੇ ਬੂਟੇ ਲੱਗੇ ਹੋਏ ਸਨ। ਚੀਕੂਆਂ ਦਾ ਖੇਤ ਠਾਕੁਰ ਜੀ ਮੈਨੂੰ ਪਹਿਲਾਂ ਹੀ ਦਿਖਾ ਲਿਆਏ ਸਨ। ਇਹ ਵੀ 3 ਏਕੜ ਦਾ ਬਾਗ, ਲਗਦੇ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ, ਯੂ.ਪੀ. ਫਾਰਮ ਦੀ ਵਿਕਰੀ ਬਾਅਦ ਜਿਉਂ ਹੀ ਠਾਕੁਰ ਉਦੈ ਸਿੰਘ ਜੀ ਉਥੋਂ ਦੇ ਖੇਤੀ ਸਟਾਫ਼ ਨਾਲ ਏਥੇ ਆਏ, ਇਸ ਉਜਾੜ ਹੋਏ ਫਾਰਮ ਦੀ ਕਾਇਆ ਹੀ ਪਲਟ ਕੇ ਰੱਖ ਦਿੱਤੀ। ਜਿਸ ਫਾਰਮ ਨੂੰ 7 ਲੱਖ ਤੋਂ (ਸਾਢੇ ਸੱਤ ਮੁਰੱਬੇ ਜ਼ਮੀਨ ਸਮੇਤ ਫਾਰਮ ਹਾਊਸ ਦੇ ਸਾਰੇ ਸਾਧਨਾਂ ਦੇ ਸਣੇ ਪਸ਼ੂਆਂ ਦੇ) ਖਰੀਦਿਆ ਗਿਆ ਸੀ, ਉਸ ਦੇ 7 ਸਾਲ ਪਿਛੋਂ ਕੇਵਲ 12 ਲੱਖ ਮਿਲਦਾ ਸੀ। ਸ੍ਰੀ ਮਹਾਰਾਜ ਬੀਰ ਸਿੰਘ ਜੀ ਏਸੇ ਮੁੱਲੋਂ ਵੇਚ ਕੇ ਵਿਹਲਾ ਹੋਣਾ ਚਾਹੁੰਦੇ

ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੀ ਫਾਰਮ ਵੇਚਣ ਦੀ ਇੱਛਾ ਨਹੀਂ ਸੀ ਪਰ ਮਹਾਰਾਜ ਜੀ ਦੀ ਇੱਛਾ ਨੂੰ ਮੁੱਖ ਰੱਖ ਤਿਆਰ ਹੋ ਗਏ, ਇਕ ਗ੍ਰਾਹਕ ਵੀ ਲੱਭ ਗਿਆ। ਪਰ ਅੱਜ ਜਿਵੇਂ ਦੀ ਸ਼ਕਲ ਸੂਰਤ ਹੈ, ਕੋਈ 60 ਲੱਖ ਵੀ ਦੇ ਦਏ।

ਅਜੇ ਵੀ ਫਾਰਮ ਦੀ ਪੂਰਬੀ ਸੀਮਾ ਨਾਲ 3-4 ਏਕੜ ਜੰਗਲ ਤੇ ਝਾੜ-ਝੰਖਾੜ ਦਿਸਦਾ ਹੈ; ਪਰ ਠਾਕੁਰ ਜੀ ਦਾ ਖੇਤੀ ਪ੍ਰਬੰਧਕ ਸੁਰਜੀਤ ਸਿੰਘ ਘੋਮੋਆਣੀਆਂ ਦਸਦਾ ਹੈ ਕਿ ਜਿਉਂ ਹੀ ਪਹਿਲੀ ਬਰਸਾਤ ਹੋਈ ਜੰਗਲੀਪਣ ਦਾ ਏਥੇ ਅੰਤ ਹੋ ਜਾਏਗਾ।

ਠਾਕੁਰ ਜੀ ਨੇ ਟਮਾਟਰ ਦੀ ਪਨੀਰੀ ਦੀ ਉਹ ਕਿਆਰੀ ਵੀ ਮੈਨੂੰ ਵਿਖਾਈ ਜੁ ਪੀਡੀ ਤਾਰ ਜਾਲੀ ਨਾਲ ਕਸੀ ਹੋਈ ਸੀ ਤੇ ਜਿਸ ਨੂੰ ਆਲੇ ਦੁਆਲਿਓਂ ਜ਼ਮੀਨ ਤੱਕ ਕਸਿਆ ਹੋਇਆ ਸੀ। ਕਾਰਨ ਸਮਝਾਂਦਿਆਂ ਠਾਕੁਰ ਜੀ ਦੱਸਿਆ: ਇਸ ਇਲਾਕੇ ਵਿਚ ਨਾ ਬਹੁਤੀ ਠੰਡ ਨਾ ਬਹੁਤੀ ਗਰਮੀ ਹੋਣ ਕਾਰਨ ਹਾਨੀਕਾਰਕ ਕੀੜੇ ਮਕੌੜੇ ਹਰ ਫ਼ਸਲ ਨੂੰ ਛੇਤੀ ਹੀ ਲਗ ਜਾਂਦੇ ਹਨ। ਸੋ ਦਵਾ ਦਾਰੂ ਤੇ ਓਹੜ ਪੋਹੜ ਦੀ ਲੋੜ ਪਈ ਹੀ ਰਹਿੰਦੀ ਹੈ।

*ਫਾਰਮ ਤੇ ਪਸ਼ੂ ਪਾਲਣ*

ਸੰਤ ਮੇਹਰ ਸਿੰਘ ਵਜੀਦ ਕੱਟੀਆਂ ਵੱਛੀਆਂ ਤੇ ਮਹੀਆਂ ਗਾਈਆਂ ਚਰਾਉਣ ਦੀ ਸੇਵਾ ਕਰਦੇ ਹਨ। ਪਸ਼ੂਆਂ ਦਾ ਵੱਗ ਵਾਪਸ ਫਾਰਮ ਨੂੰ ਆ ਰਿਹਾ ਸੀ। ਉਸ ਨੂੰ ਤੱਕ ਕੇ ਮੈਂ ਠਾਕੁਰ ਜੀ ਨੂੰ ਉਨ੍ਹਾਂ ਬਾਰੇ ਪੁੱਛਿਆ। ਠਾਕੁਰ ਜੀ ਬੋਲੇ: ਪਹਿਲਾਂ ਪਸ਼ੂਆਂ ਨੂੰ ਜੰਗਲ ਬਣੇ ਫਾਰਮ ਵਿਚ ਚਰਾਉਣ ਹਿੱਤ ਛੱਡ ਦਿਤਾ ਜਾਂਦਾ ਸੀ, ਹੋਰ ਪੱਠਾ-ਦੱਥਾ ਵਿਸ਼ੇਸ਼ ਨਾ ਬੀਜਿਆ ਜਾਂਦਾ ਤੇ ਨਾ ਪਾਇਆ ਜਾਂਦਾ ਸੀ। ਖਲ ਦਾਣੇ ਤੇ ਵੀ ਖ਼ਰਚ ਨਹੀਂ ਸੀ ਕੀਤਾ ਜਾਂਦਾ। ਸੋ ਦੁੱਧ ਵੀ ਓਨਾ ਕੁ ਹੀ ਸੀ। ਅਸੀਂ ਬਹੁਤ ਸਾਰੀਆਂ ਲੋਕਲ ਮੱਝਾਂ ਵੇਚ ਦਿੱਤੀਆਂ ਹਨ, ਬਾਕੀ ਵੀ ਵੇਚ ਦੇਣੀਆਂ ਹਨ। ਇਸ ਵੇਲੇ ਫਾਰਮ ਵਿਚ ਚਾਰ ਗਊਆਂ ਸਾਹੀਵਾਲ ਨਸਲ ਦੀਆਂ ਹਨ, ਜੋ ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਜੀ ਨੇ ਭੇਜੀਆਂ ਹਨ: ਚਾਰ ਵਲਾਇਤੀ ਗਊਆਂ ਹਨ, ਕੁਝ ਲੋਕਲ ਮੱਝਾਂ ਹਨ, ਦੋ ਜੋੜੀਆਂ ਬੈਲ ਵੀ ਹਨ। ਦੁੱਧ ਇਸ ਵੇਲੇ ਕੇਵਲ 60 ਕਿਲੋ ਚੋਂਦੇ ਹਨ। ਏਥੇ ਵਸਦੇ ਸਿੰਘ, ਸਿੰਘਣੀਆਂ ਦੀਆਂ ਲੋੜਾਂ ਜੋਗਾ ਰੱਖ ਕੇ ਬਾਕੀ ਬੈਂਗਲੋਰ ਭੇਜ ਦੇਈਦਾ ਹੈ। ਮੱਝਾਂ-ਗਊਆਂ ਤੱਕੜ ਹੀ ਹਨ ਇਸ ਵੇਲੇ।

ਵਾਪਸ ਬੰਗਲੇ ਆਏ ਤਾਂ ਕਾਫ਼ੀ ਹਨੇਰਾ ਹੋ ਚੁੱਕਾ ਸੀ।

# 27 ਜਨਵਰੀ 1984, ਸ਼ੁੱਕਰਵਾਰ

## ਨਾਮਧਾਰੀ ਫਾਰਮ ਬੈਂਗਲੌਰ

ਮੈਂ ਵੇਖਦਾ ਹਾਂ ਕਿ ਸਮੁੱਚੇ ਬੰਗਲੇ ਦੀ ਮੁਰੰਮਤ ਹੋ ਰਹੀ ਹੈ। ਸੰਤ ਕਰਤਾਰ ਸਿੰਘ (55) ਸੌਂਜਦਾਂ ਵਾਲਾ, ਜ਼ਿਲ੍ਹਾ ਫ਼ਿਰੋਜ਼ਪੁਰ, ਧਰਮਪਾਲ ਸਿੰਘ ਮੰਡੀ ਅਤੇ ਅਮਰੀਕ ਸਿੰਘ ਪੱਦੀ ਖ਼ਾਲਸਾ, ਸੀਮਿੰਟ ਦੀਆਂ ਉਖੜੀਆਂ ਥਾਵਾਂ, ਨਵੇਂ ਵਾਧੇ ਜਾਂ ਘਾਟੇ ਉਸਾਰਦੇ ਬਣਾਂਦੇ ਹਨ ਅਤੇ ਸੰਤ ਸੋਹਣ ਸਿੰਘ ਔਢੀ ਲੱਕੜੀ ਨਾਲ ਸੰਬੰਧਿਤ ਕੰਮਾਂ ਵਿਚ ਰੁਝੇ ਰਹਿੰਦੇ ਹਨ। ਲੋਕਲ ਕਾਰੀਗਰ ਸਫ਼ੇਦੀ ਕਰਨ ਲਈ ਆਉਂਦੇ ਹਨ। ਸਾਰਾ ਬੰਗਲਾ ਕਲੀ ਕਰਵਾਇਆ ਜਾ ਸਕਦਾ। ਇਥੋਂ ਦੇ ਪਰਵਾਰਾਂ ਵਿਚੋਂ ਬੀਬੀਆਂ ਲੋੜੀਂਦੀ ਸਫ਼ਾਈ ਕਰ ਜਾਂਦੀਆਂ ਹਨ।

ਮੈਂ ਠਾਕੁਰ ਜੀ ਦੇ ਮੁਖੀ ਸੇਵਕ ਹਰਭਜਨ ਸਿੰਘ ਕਾਹਲੋਂ ਤੋਂ ਅਤੇ ਅਮਰੀਕ ਸਿੰਘ ਕੱਕੜ ਨੂੰ ਮਿਲ ਕੇ ਇਥੋਂ ਦੇ ਸਫ਼ਾਈ ਸੇਵਕਾਂ, ਯੂ.ਪੀ. ਵਿਚੋਂ ਆਏ ਸੱਜਣਾਂ ਅਤੇ ਅਸਲੋਂ ਨਵੇਂ ਆਏ ਕਿਸਾਨ ਕਾਮਿਆਂ ਦੀ ਇਹ ਫਹਰਿਸਤ ਤਿਆਰ ਕਰਦਾ ਹਾਂ ਤਾਂ ਕਿ ਨਾਮਧਾਰੀ ਫਾਰਮ ਵਿਚ ਸੇਵਾ ਕਰਨ ਵਾਲਿਆਂ ਦੇ ਨਾਮ ਠਾਮਾਂ ਬਾਰੇ ਕੁਝ ਗਿਆਨ ਹੋ ਸਕੇ।

ਪੁਰਾਣੇ:

1. ਬਾਬਾ ਮੇਹਰ ਸਿੰਘ, ਪਿੰਡ ਵਜੀਦ, ਜ਼ਿਲ੍ਹਾ ਜਲੰਧਰ (ਮਹੀਆਂ ਚਾਰਨ ਦੀ ਸੇਵਾ)
2. ਸੰਤ ਸੁਖਦੇਵ ਸਿੰਘ ਜੀ ਸੁਆਮੀ, ਜੀਵਨ ਨਗਰ (ਡਿਊਟੀ ਬਰਦਾਰ)
3. ਸੰਤ ਦਿਆਲ ਸਿੰਘ ਨਿਹੰਗ, ਸੰਤ ਨਗਰ (ਸਰਸਾ) ਲੰਗਰ ਦੀ ਸੇਵਾ
4. ਸੰਤ ਬਲਵੰਤ ਸਿੰਘ, ਪਿੰਡ ਮਹਾਂਦੇਵ, ਜ਼ਿਲ੍ਹਾ ਗੁਰਦਾਸਪੁਰ (ਕਾਰ ਚਾਲਕ ਤੇ ਇਲੈਕਟ੍ਰੀਸ਼ਨ)
5. ਸੰਤ ਗੁਰਬਚਨ ਸਿੰਘ ਸੋਧੀ, ਪਿੰਡ ਭੁਲੱਥ, ਜ਼ਿਲ੍ਹਾ ਜਲੰਧਰ (ਖੇਤਾਂ ਵਿਚ ਪਹਿਰੇਦਾਰ)
6. ਸ੍ਰੀ ਹਰਪਾਲ ਸਿੰਘ, ਸ੍ਰੀ ਜੀਵਨ ਨਗਰ (ਮੈਨੇਜਰ)
7. ਸੰਤ ਬਲਵਿੰਦਰ ਸਿੰਘ, ਸ੍ਰੀ ਭੈਣੀ ਸਾਹਿਬ (ਕੋਠੀ ਤੇ ਲੰਗਰ ਦੇ ਸੇਵਕ)
8. ਸ੍ਰੀ ਅਮਰੀਕ ਸਿੰਘ ਪਿੰਡ ਕੱਕੜ, ਜ਼ਿਲ੍ਹਾ ਅੰਮ੍ਰਿਤਸਰ (ਰੁਪਏ ਦੇ ਲੈਣ ਦੇਣ ਵਿਚ)

9. ਸ੍ਰੀ ਜਸਵੰਤ ਸਿੰਘ, ਪਿੰਡ ਅੰਮ੍ਰਿਤਸਰ ਕਲਾਂ, ਜ਼ਿਲ੍ਹਾ ਸਰਸਾ-ਮਾਲ ਮੁਤੰਜ਼ਿਮ ਤੇ ਦੁੱਧ ਪ੍ਰਬੰਧ

10. ਸੰਤ ਮਲਕੀਅਤ ਸਿੰਘ ਮਸਤਾਨਾ-ਕੈਨੇਡੀਅਨ

11. ਬਾਬਾ ਤਾਰਾ ਸਿੰਘ, ਪਿੰਡ ਮਹਿਤਪੁਰ, ਜ਼ਿਲ੍ਹਾ ਜਲੰਧਰ

12. ਸੰਤ ਸੁਰਜੀਤ ਸਿੰਘ ਖੇਮੋਆਣੀਆ, ਫਾਰਮ ਦੇ ਖੇਤਾਂ ਦਾ ਮੁੱਖ ਪ੍ਰਬੰਧਕ

13. ਸੰਤ ਅਤਰ ਸਿੰਘ, ਖੂਹ ਅੰਬਰਸਰੀਆ (ਸਰਸਾ) ਅੰਗੂਰ ਬਾਗ ਦਾ ਮੁੰਤਜ਼ਿਮ

14. ਸੰਤ ਦਿਆਲ ਸਿੰਘ ਮੁੱਠਡਾ, ਭੈਣੀ ਸਾਹਿਬ, ਬਾਗ਼ਬਾਨੀ ਮੁਖੀ

15. ਸੰਤ ਸੁਖਦੇਵ ਸਿੰਘ ਮਸਤਾਨਗੜ੍ਹ, ਟਰੈਕਟਰ ਚਾਲਕ

16. ਸੰਤ ਫ਼ਤਹਿ ਸਿੰਘ ਅੰਮ੍ਰਿਤਸਰ ਕਲਾਂ (ਸਰਸਾ), ਟਰੈਕਟਰ ਚਾਲਕ

17. ਸ੍ਰੀ ਬਲਦੇਵ ਸਿੰਘ ਅੰਮ੍ਰਿਤਸਰ ਕਲਾਂ

18. ਸ੍ਰੀ ਹਰਦੇਵ ਸਿੰਘ ਖਾਰਾ, ਸੰਤ ਨਗਰ (ਸਰਸਾ)

19. ਸ੍ਰੀ ਜਸਵੰਤ ਸਿੰਘ ਮੋਟਾ, ਸੰਤ ਨਗਰ (ਸਰਸਾ)

20. ਸ੍ਰੀ ਧਰਮਪਾਲ ਸਿੰਘ ਮੰਡੀ (ਹਿਮਾਚਲ) ਰਾਜਗਿਰੀ ਸੁਪਰਵਾਈਜ਼ਰ

ਨਵੇਂ ਆਏ:

21. ਸ੍ਰੀ ਪੂਰਨ ਸਿੰਘ ਮਿਰਜ਼ਾਪੁਰ (ਸਰਸਾ)

22. ਸ੍ਰੀ ਜਰਨੈਲ ਸਿੰਘ, ਸੰਤ ਨਗਰ, ਜ਼ਿਲ੍ਹਾ ਸਰਸਾ

23. ਸ੍ਰੀ ਸਤਨਾਮ ਸਿੰਘ, ਸ੍ਰੀ ਜਗਜੀਤ ਨਗਰ, ਜ਼ਿਲ੍ਹਾ ਸਰਸਾ

24. ਸ੍ਰੀ ਗੁਰਨਾਮ ਸਿੰਘ ਸਪੁੱਤਰ ਸੰਤ ਦਿਆਲ ਸਿੰਘ, ਮੁਠੱਡਾ

25. ਸ੍ਰੀ ਰਘੁਬੀਰ ਸਿੰਘ ਪਿੰਡ ਭੰਗੂਰ (ਸਰਸਾ)

26. ਸ੍ਰੀ ਕਰਮ ਸਿੰਘ, ਤਲਵਾੜਾ (ਸਰਸਾ)

27. ਸ੍ਰੀ ਮੇਜਰ ਸਿੰਘ, ਸਪੁੱਤਰ ਕਿਸ਼ਨ ਸਿੰਘ, ਬੀੜ ਮਠਾਰੜੂ (ਪਟਿਆਲਾ)

28. ਸੰਤ ਸੋਹਣ ਸਿੰਘ, ਔਟੀ (ਜਲੰਧਰ)

29. ਸ੍ਰੀ ਅਮਰੀਕ ਸਿੰਘ ਸਪੁੱਤਰ ਮਸਤਾਨਾ ਸੁਰਜੀਤ ਸਿੰਘ, ਪੱਦੀ ਖਾਲਸਾ (ਜਲੰਧਰ)

30. ਪੰ: ਗੋਪਾਲ ਸਿੰਘ ਮੰਡੀ (ਹਿਮਾਚਲ)

31. ਸ੍ਰੀ ਮੇਹਰ ਸਿੰਘ ਸਪੁੱਤਰ ਸੰਤ ਕਰਤਾਰ ਸਿੰਘ ਜੂਲੱਥ, (ਜਲੰਧਰ)

32. ਸ੍ਰੀ ਕਸ਼ਮੀਰ ਸਿੰਘ, ਅੰਮ੍ਰਿਤਸਰ ਕਲਾਂ, (ਸਰਸਾ)

33. ਸ੍ਰੀ ਅਜੀਤ ਸਿੰਘ, ਸੰਤੋਖ ਪੁਰਾ (ਸਰਸਾ)

34. ਬਾਬਾ ਕਰਤਾਰ ਸਿੰਘ, ਸੱਯਦਾਂ ਵਾਲਾ, ਫ਼ਿਰੋਜ਼ਪੁਰ

35. ਸ੍ਰੀ ਭਗਵਾਨ ਸਿੰਘ ਸਪੁੱਤਰ ਸੰਤ ਸੁਰਜੀਤ ਸਿੰਘ, ਵਿਦਿਆਰਥੀ

ਪਤੀਆਂ ਨਾਲ ਆਈਆਂ ਬੀਬੀਆਂ:

36. ਬੀਬੀ ਗੁਰਬਚਨ ਕੌਰ ਸੁਪਤਨੀ ਸ੍ਰੀ ਹਰਪਾਲ ਸਿੰਘ (ਕੁੱਛੜ ਸੋਨੂ)
37. ਬੀਬੀ ਰਣਜੀਤ ਕੌਰ (ਗੁਣਵੰਤੋ) ਸੁਪਤਨੀ ਸੰਤ ਸੁਰਜੀਤ ਸਿੰਘ ਖੋਖੋਆਣੀਆ
38. ਬੀਬੀ ਮਨਜੀਤ ਕੌਰ ਸੁਪਤਨੀ ਸ੍ਰੀ ਜਸਵੰਤ ਸਿੰਘ (ਕੁੱਛੜ ਬੱਚਾ)
39. ਬੀਬੀ ਦਲਵਿੰਦਰ ਕੌਰ ਸੁਪਤਨੀ ਸ੍ਰੀ ਅਮਰੀਕ ਸਿੰਘ ਕੱਕੜ
40. ਬੀਬੀ ਰਾਜ ਕੌਰ ਸੁਪਤਨੀ ਸ੍ਰੀ ਸੁਖਦੇਵ ਸਿੰਘ ਟਰੈਕਟਰ ਚਾਲਕ
41. ਬੀਬੀ ਰਤਨ ਕੌਰ ਸੁਪਤਨੀ ਸ੍ਰੀ ਹਰਦੇਵ ਸਿੰਘ ਖਾਰਾ
42. ਬੀਬੀ ਲਖਵਿੰਦਰ ਕੌਰ ਸੁਪਤਨੀ ਸ੍ਰੀ ਕਰਮ ਸਿੰਘ
43. ਬੀਬੀ ਮਨਮੋਹਣ ਕੌਰ ਸੁਪਤਨੀ ਸ੍ਰੀ ਧਰਮਪਾਲ ਸਿੰਘ

ਹੋਰ ਕਾਮੇ

44. ਸ੍ਰੀ ਰਾਮ ਚੰਦ ਬਿਹਾਰੀ
45. ਸ੍ਰੀ ਸਰਵਣ ਕੁਮਾਰ ਬਿਹਾਰੀ
46. ਸ੍ਰੀ ਬੋਮਾ, ਕੰਨੜ
47. ਸ੍ਰੀ ਦੇਤਾ, ਕੰਨੜ
48. ਸ੍ਰੀ ਮਹਾਦੇਵਾ, ਕੰਨੜ

ਠਾਕੁਰ ਉਦੇ ਸਿੰਘ ਜੀ ਤੇ ਇਹਨਾਂ ਦੀ ਅਰਧਾਂਗਨੀ ਬੀਬੀ ਗੁਰਸ਼ਰਨ ਕੌਰ ਫਾਰਮ ਦੇ ਸਰਵੋਂ ਸਰਵਾ ਹਨ। ਮੈਂ ਦਿਨੇ 9 ਕੁ ਵਜੇ ਠਾਕੁਰ ਜੀ ਨਾਲ ਨਾਮਧਾਰੀ ਫਾਰਮ ਤੇ ਜਾਂਦਾ ਹਾਂ। ਠਾਕੁਰ ਜੀ ਫਾਰਮ ਬਾਰੇ ਮੈਨੂੰ ਜਾਣਕਾਰੀ ਦਿੰਦੇ ਰਹਿੰਦੇ ਹਨ। ਅੱਜ ਮੈਂ ਠਾਕੁਰ ਜੀ ਦੇ ਸੁਭਾਅ ਬਾਰੇ ਕੁਝ ਲਿਖਦਾ ਹਾਂ। ਇਹ ਬਹੁਤੇ ਰੱਖ ਰਖਾਓ ਵਿਚ ਨਹੀਂ ਪੈਂਦੇ, ਸਾਦਾ ਪਹਿਨਦੇ ਹਨ ਤੇ ਸਾਦਾ ਹੀ ਖਾਂਦੇ ਹਨ। ਸਾਥੀਆਂ ਕਾਮਿਆਂ ਨਾਲ ਘੁਲ ਮਿਲ ਜਾਣ ਵਾਲੇ ਹਨ। ਉਮਰੋਂ ਵਡੇਰਾ, ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰੀਤਵਾਨ ਹੋਣ ਕਰਕੇ ਮੇਰੇ ਵੱਲ ਵਿਸ਼ੇਸ਼ ਧਿਆਨ ਦਿੰਦੇ ਹਨ। ਅੱਜ ਅਸਾਂ ਠਾਕੁਰ ਜੀ ਨਾਲ ਬੈਂਗਲੋਰ ਜਾਣਾ ਸੀ। ਸੋ 12-1 ਵਜਦੇ ਨੂੰ ਅਸੀਂ ਤਿਆਰ ਹੋ ਗਏ। ਤਿੰਨ ਜੁਆਨਾਂ ਸ੍ਰੀ ਹਰਦੇਵ ਸਿੰਘ ਖਾਰਾ, ਮਨਜੀਤ ਸਿੰਘ ਜਗਜੀਤ ਨਗਰ, ਅਤੇ ਪੂਰਨ ਸਿੰਘ ਨੂੰ ਨਾਲ ਲੈ ਕੇ ਜਾਣਾ ਸੀ। ਠਾਕੁਰ ਜੀ ਹਰ ਕਿਸੇ ਦਾ ਧਿਆਨ ਰੱਖਦੇ ਹਨ।

*ਪ੍ਰੋਗਰਾਮ ਬਣ ਗਿਆ*

ਮੈਂ ਅਤੇ ਗੁਰਬਚਨ ਕੌਰ 25 ਜਨਵਰੀ ਸਵੇਰੇ ਬੈਂਗਲੋਰ ਪਹੁੰਚੇ ਸਾਂ। 9.20

ਵਜਦੇ ਨੂੰ ਫਾਰਮ ਤੇ ਪਹੁੰਚੇ। ਠਾਕੁਰ ਜੀ ਨੇ ਸਾਡੇ ਆਰਾਮ ਨੂੰ ਮੁੱਖ ਰੱਖਦਿਆਂ ਪੁੱਛ ਲਿਆ ਕਿ ਅਸਾਂ ਏਧਰ ਵੀ ਕੁਝ ਵੇਖਣਾ ਹੈ ਤਾਂ ਕਿ ਉਹਦੇ ਬਾਰੇ ਤਜਵੀਜ਼ ਅਤੇ ਤਰਕੀਬ ਬਣ ਜਾਵੇ।

ਠਾਕੁਰ ਜੀ ਨੇ ਮੇਰੇ ਸੰਕੋਚ ਨੂੰ ਵੇਖ ਕੇ ਆਪ ਹੀ ਆਖ ਦਿੱਤਾ। ਕੇਰਲਾ ਪ੍ਰਾਂਤ ਦੇ ਖ਼ਾਸ ਥਾਂ ਅਤੇ ਕੰਨਿਆ ਕੁਆਰੀ ਤੱਕ ਦਾ ਪ੍ਰੋਗਰਾਮ ਚਾਕ ਆਊਟ ਕਰ ਲਿਆ ਤੇ ਮੈਨੂੰ ਆਖਿਆ: ਚਲੋ ਆਪਾਂ ਏਸ ਤਰ੍ਹਾਂ ਕਰ ਲੈਂਦੇ ਹਾਂ। ਕੱਲ੍ਹ ਤੁਸੀਂ ਦੋਵੇਂ ਬਿਰੜਦੀਓਂ ਬੱਸ ਫੜ ਕੇ ਮਾਈਸੂਰ, ਸ੍ਰੀ ਰਾਮ ਕ੍ਰਿਸ਼ਨ ਸਾਗਰ ਆਦਿ ਥਾਵਾਂ ਵੇਖ ਆਓ ਤੇ ਕੱਲ੍ਹ ਸ਼ਾਮ ਤੱਕ ਵਾਪਸ ਆ ਜਾਓ। ਫਿਰ ਆਪਾਂ ਅਰਨਾਕੁਲਮ ਦੀ ਨਾਇਟ ਸਰਵਿਸ, ਟੂਰਿਜ਼ਮ ਦੀਆਂ ਗੱਡੀਆਂ ਦੀਆਂ ਟਿਕਟਾਂ ਮੰਗਵਾ ਲਵਾਂਗੇ ਤੇ 27 ਦੀ ਰਾਤ ਨੂੰ ਚੱਲ ਨਿਕਲਾਂਗੇ। ਇਸ ਪ੍ਰੋਗਰਾਮ ਤੇ 3-4 ਦਿਨ ਲਗ ਜਾਣਗੇ।

ਫਾਰਮ ਤੇ ਇਕ ਕਾਰ ਮੌਜੂਦ ਰਹਿੰਦੀ ਹੈ। ਨੰ: ਡੀ.ਐਲ.ਬੀ-1715, ਇਹ ਗੱਡੀ ਬਿੜਦੀ (5 ਕਿਲੋਮੀਟਰ) ਤੱਕ ਜਾਂ ਬੰਗਲੌਰ ਤੱਕ (ਲਗਭਗ 40 ਕਿਲੋਮੀਟਰ) ਰਾਹੇ ਪਈ ਰਹਿੰਦੀ ਹੈ। ਸੰਤ ਬਲਵੰਤ ਸਿਘ ਜਾਂ ਸ੍ਰੀ ਅਮਰੀਕ ਸਿਘ ਕੱਕੜ ਇਸ ਨੂੰ ਚਲਾਉਂਦੇ ਹਨ ਅਤੇ ਠਾਕੁਰ ਜੀ ਨਾਲ ਦੋਵੇਂ ਅਸੀਂ ਵਡੇਰੀ ਉਮਰ ਦੇ ਅਤੇ ਤਿੰਨੇ ਜੁਆਨ ਸੰਤ ਬਲਵੰਤ ਸਿੰਘ ਨਾਲ ਬੈਂਗਲੌਰ ਪਹੁੰਚ ਗਏ ਅਤੇ ਬਾਕੀ ਦਿਆਂ ਨੂੰ ਆਪਣੇ ਆਪਣੇ ਕੰਮ ਨਿਬੇੜਨ ਲਈ ਛੱਡ, ਮੈਂ ਤੇ ਗੁਰਬਚਨ ਕੌਰ, ਮਿਊਜ਼ੀਅਮ ਅਤੇ ਸਾਇੰਟਿਫਿਕ ਮਿਊਜ਼ੀਅਮ ਦੀਆਂ ਟਿਕਟਾਂ ਜਾ ਖਰੀਦੀਆਂ।

ਮਨੁੱਖ ਨੇ ਜਿੰਨੀ ਮਿਹਨਤ ਨਾਲ ਮ੍ਰਿਤਕ ਜਾਨਵਰਾਂ ਦੀ ਖੱਲੜੀ ਵਿਚ ਰੂੰ ਅਤੇ ਤੂੜੀ ਆਦਿ ਭਰ ਕੇ ਅਸਲੀ ਦੀ ਸ਼ਕਲ ਕਾਇਮ ਰੱਖੀ ਹੈ, ਵੇਖ ਕੇ ਸਦਕੇ ਜਾਈਦਾ ਹੈ। ਸਾਇਟੀਫਿਕ ਮਿਊਜ਼ੀਅਮ ਦੀ ਰੁਪਈਆ ਰੁਪਈਆ ਟਿਕਟ ਦੇ ਦੇ ਕੇ ਵੀ ਦਰਜਨਾਂ ਦੀ ਤਕੜੀ ਭੀੜ ਸੀ। ਏਥੇ 3-4 ਛੱਤਾਂ ਵਿਚ ਵਿਗਿਆਨੀਆਂ ਦੀ ਪ੍ਰਭਾਵ ਪਾਊ ਸ਼ਾਨ ਵੇਖਣ ਨੂੰ ਮਿਲਦੀ ਹੈ।

ਜਦੋਂ ਅਸੀਂ ਦੁਬਾਰਾ ਇਕੱਤਰ ਹੋਏ ਤਾਂ 4.20 ਵੱਜ ਚੁੱਕੇ ਸਨ ਅਤੇ ਫਰਲਾਂਗ ਕੁ ਸੈਂਟਰਲ ਮਾਰਕੀਟ ਵੱਲ ਗੇੜਾ ਕੱਢ ਅਤੇ ਮੈਜਿਸਟਿਕ ਖੇਤਰ ਵਿਚੋਂ ਅਰਨਾਕੁਲਮ ਵਾਸਤੇ 320/- ਦੀਆਂ ਚਾਰ ਟਿਕਟਾਂ ਲੈ ਕੇ 39/84 ਹੱਸੌਲੀ ਆਏ ਤਾਂ ਹਨ੍ਹੇਰਾ ਕਾਫ਼ੀ ਹੋ ਚੁੱਕਾ ਸੀ। ਦਿੱਲੀ ਸ. ਹਰਵਿੰਦਰ ਸਿੰਘ ਹੰਸਪਾਲ ਘਰ ਫ਼ੋਨ ਕਰਕੇ ਇਹ ਮਾਲੂਮ ਕਰ ਲਿਆ ਕਿ ਅਜੇ ਤੱਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਿੱਲੀ ਆਉਣ ਦੀ ਤਾਰੀਖ਼ ਨਿਸ਼ਚਿਤ ਨਹੀਂ ਅਤੇ ਬਸੰਤ ਦਾ ਮੇਲਾ ਥੀ ਕਦੋਂ ਤੇ ਕਿਥੇਂ ਹੋਵੇ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨਾਲ ਵੀ ਮੁਲਾਕਾਤ ਦਾ ਸਮਾਂ ਨਿਸ਼ਚਿਤ

ਨਹੀਂ ਕੀਤਾ ਗਿਆ।

ਫੇਰ ਮੈਜਿਸਟਿਕ ਖੇਤਰ ਵਿਚੋਂ ਇਹ ਗੱਲ ਵੀ ਸੁਣ ਲਈ ਕਿ ਸਵੇਰੇ ਵੀ ਇਕ ਹੜਤਾਲ ਹੋਣ ਨੂੰ ਫਿਰਦੀ ਹੈ ਯਾਨੀ ਬਿੜਦੀ ਦੇ ਕਿਸਾਨ ਫਿਰ ਮੋਰਚੇ ਉਤੇ ਹਨ।

ਰਾਤ ਫਾਰਮ ਤੇ ਆ ਬਿਤਾਈ।

## 28 ਜਨਵਰੀ 1984, ਸ਼ਨੀਵਾਰ

## ਨਾਮਧਾਰੀ ਫਾਰਮ (ਬੈਂਗਲੌਰ)

***ਥੋੜ੍ਹੇ ਪਲ ਬੀਬੀ ਜੀ ਨਾਲ***

ਬੀਬੀ ਗੁਰਸ਼ਰਨ ਕੌਰ ਜੀ ਸਪੁਤਨੀ ਠਾਕੁਰ ਉਦੇ ਸਿੰਘ ਜੀ ਨੂੰ ਮੈਂ ਸਿੰਘਾਂ ਦੀਆਂ ਸਿਘਣੀਆਂ ਕੋਲ ਬੈਠਿਆਂ 3-4 ਦਿਨਾਂ ਤੋਂ ਨਹੀਂ ਸਾਂ ਵੇਖ ਰਿਹਾ। ਕੱਲ੍ਹ ਇਕੱਲੇ ਸਬਜ਼ੀ ਚੀਰਦਿਆਂ ਵੇਖ ਮੈਂ ਕੋਲ ਚਲਾ ਗਿਆ। ਠਾਕੁਰ ਜੀ ਕਿਸੇ ਦੀ ਸੁਣੀ ਸੁਣਾਈ ਮੰਨਣ ਦੀ ਥਾਂ ਫਾਰਮ ਵਿਚ ਹੁੰਦੇ ਹਰ ਕਾਰਜ ਦੀ ਨਿਗਾਹਬਾਨੀ ਆਪ ਕਰਦੇ ਹਨ। ਸੋ ਉਹ ਨਿੱਤ ਵਾਂਗ ਅੱਜ ਵੀ ਸਵੇਰ ਦੇ ਬੰਗਲਿਓਂ ਨਿਕਲੇ ਹੋਏ ਸਨ। ਮੈਂ ਬੀਬੀ ਜੀ ਨੂੰ ਪੁੱਛਿਆ: ਆਪ ਦਾ ਦਿਨ ਕਿਵੇਂ ਲੰਘਦਾ ਹੈ?

"ਦਿਨ ਕੰਮ ਕਾਰ ਕਰਦਿਆਂ ਲੰਘਦਾ ਹੈ ਜੀ, ਹੋਰ ਕਿਵੇਂ ਲੰਘੇ?"

"ਕੀ ਕੰਮ ਕਰਦੇ ਓ?"

"ਸਵੇਰੇ ਉੱਠ ਉਹਨਾਂ (ਠਾਕੁਰ ਜੀ) ਨੂੰ ਇਸ਼ਨਾਨ ਕਰਾਉਂਦੀ ਹਾਂ। ਫੇਰ ਉਹਨਾਂ ਦੇ ਤੇ ਆਪਣੇ ਬਸਤਰ ਧੋ ਕੇ ਸੁੱਕਣੇ ਪਾਉਂਦੀ ਹਾਂ। ਇਧਰੋਂ ਵਿਹਲੀ ਹੋ ਉਹਨਾਂ ਲਈ ਲੰਗਰ ਤਿਆਰ ਕਰਦੀ ਹਾਂ ਤੇ ਜਦੋਂ ਖੇਤਾਂ ਵੱਲੋਂ ਆਉਂਦੇ ਹਨ, ਮੁੜ ਇਸ਼ਨਾਨ ਕਰਵਾ ਪ੍ਰਬਾਦ ਛਕਾਉਂਦੀ ਹਾਂ। ਮੈਨੂੰ ਕਿਸੇ ਪਾਸ ਬੈਠਣ ਦਾ ਸਮਾਂ ਹੀ ਨਹੀਂ ਮਿਲਦਾ। ਉਂਜ ਜਦੋਂ ਘੜੀ ਦੋ ਘੜੀ ਸਮਾਂ ਮਿਲੇ, ਦੂਜੀਆਂ ਨਾਲ ਉੱਠਦੀ ਬੈਠਦੀ ਜਾਂ ਕੋਈ ਨ ਕੋਈ ਪੁਸਤਕ ਪੜ੍ਹ ਲਈਦੀ ਹੈ।"

"ਕੋਈ ਪ੍ਰਾਬਲਮ (ਮੁਸ਼ਕਲ)।"

"ਕੋਈ ਪ੍ਰਾਬਲਮ ਨਹੀਂ, ਸਭ ਅੱਛਾ ਹੈ। ਹਾਂ, ਇੱਕ ਪ੍ਰਾਬਲਮ ਹੈ, ਮੈਨੂੰ ਅਜੇ ਪੰਜਾਬੀ ਲਿਖਣੀ ਨਹੀਂ ਆਉਂਦੀ। ਉਂਜ ਮੈਂ ਗੁਰਮੁਖੀ ਅੱਖਰ ਉਠਾ ਲੈਂਦੀ ਹਾਂ, ਗੁਟਕੇ ਤੋਂ ਪੰਜਾਂ ਬਾਣੀਆਂ ਦਾ ਪਾਠ ਕਰ ਲੈਂਦੀ ਹਾਂ।"

ਮੇਰੀ ਗੱਲਬਾਤ ਦੌਰਾਨ ਬੀਬੀ ਜੀ ਸਬਜ਼ੀ ਕੱਟਦੇ ਰਹੇ ਅਤੇ ਬਿਨਾਂ ਝਿਜਕ ਮੇਰੀਆਂ ਪੁੱਛਾਂ ਦਾ ਉੱਤਰ ਦਿੰਦੇ ਰਹੇ। ਅੱਜ ਠਾਕੁਰ ਜੀ ਨੇ ਸਾਡੇ ਨਾਲ ਸਫ਼ਰ ਵਿਚ

ਜਾਣਾ ਸੀ। ਜਦੋਂ ਚਾਰ ਟਿਕਟਾਂ ਬੈਂਗਲੋਰ (ਕਰਨਾਟਕ) ਤੋਂ ਅਰਨਾਕੁਲਮ (ਕੇਰਾਲਾ) ਲਈ ਬੁਕ ਕਰਵਾਈਆਂ ਗਈਆਂ, ਉਦੋਂ ਬੀਬੀ ਗੁਰਸ਼ਰਨ ਕੌਰ ਜੀ ਨੂੰ ਨਾਲ ਖੜਨ ਦਾ ਵਿਚਾਰ ਸੀ, ਪਰ ਬੈਂਗਲੋਰ ਤੋਂ ਮੁੜਦਿਆਂ ਹੀ, ਇਹ ਸੋਚ ਕੇ ਦੁੜਕੀ ਬਹੁਤ ਰਹਿਣੀ ਹੈ, ਫਾਰਮ ਮੈਨੇਜਰ ਸ੍ਰੀ ਹਰਪਾਲ ਸਿੰਘ ਨੂੰ ਸਾਥ ਜਾਣ ਲਈ ਤਿਆਰ ਕੀਤਾ। ਬੀਬੀ ਜੀ ਨੇ ਠਾਕੁਰ ਜੀ ਦੀ ਸਹੂਲਤ ਲਈ ਸੌਧ ਦੀਆਂ ਚੀਜ਼ਾਂ ਤਿਆਰ ਕਰ ਦਿੱਤੀਆਂ।

### *ਸੰਤ ਬਲਵੰਤ ਸਿੰਘ ਬੈਂਗਲੋਰ*

ਠਾਕੁਰ ਜੀ ਫਾਰਮ ਤੋਂ ਫੇਰਾ ਮਾਰ ਆਏ ਅਤੇ ਮੁੰਤਜ਼ਿਮਾਂ ਨੂੰ ਕੰਮ-ਕਾਰ ਸਮਝਾ ਆਏ। ਮੈਂ ਅੱਜ ਸਾਰਾ ਦਿਨ ਫਾਰਮ ਤੇ ਰਿਹਾ, ਜਦੋਂ ਆਇਆ ਤਾਂ ਸੰਤ ਬਲਵੰਤ ਸਿੰਘ ਨਾਲ ਮੁਲਾਕਾਤ ਹੋ ਗਈ। ਸੰਤ ਜੀ ਦਾ ਕਮਰਾ ਬੰਗਲੇ ਦੇ ਪਿਛਵਾੜੇ ਬੰਗਲੇ ਦੇ ਵਿਚੋਂ ਹੀ ਹੈ, ਅੰਤਰਮੁਖੀ ਬਿਰਤੀ ਦੇ ਸਾਧੂ ਹਨ। ਲੋੜ ਜੋਗੀ ਗੱਲ ਕੀਤੀ, ਨਹੀਂ ਤਾਂ ਭਜਨ ਬੰਦਗੀ। ਕਾਰ ਚਾਲਕ ਹੋਣ ਦੇ ਨਾਤੇ ਸਾਰੇ ਫਾਰਮ ਵਾਲੇ ਆਦਰ ਕਰਦੇ ਹਨ। ਗੱਲਾਂ ਬਾਤਾਂ ਨੂੰ ਤਰਜੀਹ ਨਾ ਦੇ ਕੇ ਜਾਂ ਅਧਿਐਨ ਜਾਂ ਬੰਦਗੀ। ਆਪਣੇ ਦੁਆਰ ਕੋਲ ਖਲੋਤਿਆਂ ਵੇਖ ਦਿਲੋਂ ਜੀ ਆਇਆਂ ਕਹਿ ਅੰਦਰ ਹੀ ਲੈ ਗਏ। ਉਨ੍ਹਾ ਦੇ ਕਮਰੇ ਵਿਚ ਦਾਖ਼ਲ ਹੁੰਦਿਆਂ ਵੇਖਿਆ ਦੀਵਾਰ ਨਾਲ 5-7 ਗੁਥਲੀਆਂ ਇਕ ਕਤਾਰ ਵਿਚ, ਇਹ ਛੱਟੇ ਕੁੜਤਿਆਂ ਦੀਆਂ ਜੇਬਾਂ ਹੀ ਸਨ। ਦੋ ਮੰਜੇ, ਇਕ ਤੇ ਸਵੱਛ ਬਿਸਤਰਾ ਇਹਨਾਂ ਦੇ ਆਪਣੇ ਲਈ, ਦੂਜੇ ਤੇ ਸਾਦਾ ਵਿਛਾਈ। ਪੁਸਤਕਾਂ ਮਹਾਨ ਕੋਸ਼ ਤੋਂ ਲੈ ਕੇ ਅੰਗਰੇਜ਼ੀ ਦੀ 'ਥਰਡ ਆਈ' ਹਨ। ਸਭ ਤਰ੍ਹਾਂ ਦੇ ਚਾਨਣ ਸਾਧਨ ਬੰਦ। ਬੂਹੇ ਨਾਲ ਵੀ ਪਰਦਾ ਤਾਂ ਕਿ ਕਮਰਾ ਬੰਦ ਕੀਤਿਆਂ ਫੋਟੋ ਗ੍ਰਾਫਰਾਂ ਵਰਗਾ ਨ੍ਹੇਰਾ ਹੋ ਜਾਏ ਡਾਰਕ ਰੂਮ ਵਰਗਾ। ਬਲਵੰਤ ਸਿੰਘ ਹੁਰਾਂ ਦੱਸਿਆ: ਥੋੜ੍ਹੀਆਂ ਜਿਹੀਆਂ ਚਾਨਣ ਰਿਸ਼ਮਾਂ ਵੀ ਬਿਰਤੀ ਵਿਚ ਖਲਲ ਪਾਉਂਦੀਆਂ ਹਨ। ਅੰਜਨਾ ਹਨ੍ਹੇਰਾ ਕਿ ਹੱਥ ਪਸਾਰਿਆ ਨਾ ਲੱਭੇ।

ਅੱਜ ਕਲ੍ਹ ਸੰਤਾਂ ਨੇ ਇਕ ਤਿਬੱਤੀ ਲਾਮੇ ਦੀ ਅੰਗਰੇਜ਼ੀ ਪੁਸਤਕ ਪੜ੍ਹੀ ਹੈ, ਕਿਸੇ ਸੱਜਣ ਨੇ ਆਪਣੇ ਧਾਰਮਿਕ ਅਨੁਭਵ ਦੱਸੇ ਹਨ। ਉਸ ਨੇ ਦੱਸਿਆ ਕਿ ਜਦੋਂ ਉਹ ਲਾਮਾ ਬਣਿਆ ਅਤੇ ਅਨੇਕਾਂ ਧਾਰਮਿਕ ਪ੍ਰੀਖਿਆਵਾਂ ਵਿਚੋਂ ਪਾਸ ਹੋ ਗਿਆ ਤਾਂ ਉਸਦੇ ਮਹਾ ਲਾਮਾ ਨੇ ਅਤੇ ਦੋ ਹੋਰ ਸਹਾਇਕਾਂ ਨੇ ਮੱਥੇ ਦੇ ਵਿਚਕਾਰੋਂ ਉਪਰੇਸ਼ਨ ਕਰਕੇ ਉਸਦਾ ਤੀਜਾ ਨੇਤਰ ਖੋਲ੍ਹ ਦਿੱਤਾ, ਜਿਸ ਨਾਲ ਸਾਹਮਣੇ ਆਏ ਮਨੁੱਖ ਦਾ ਭੂਤ-ਭਵਿੱਖ ਸਭ ਕੁਝ ਸਾਹਮਣੇ ਆ ਜਾਵੇ।

ਸੰਤ ਬਲਵੰਤ ਸਿੰਘ ਦਾ ਸੰਸਾਰੀ ਬੋਲਣ-ਚਾਲਣ, ਬਹਿਣ ਉੱਠਣ ਦੂਜਿਆਂ ਨਾਲੋਂ ਵਖਰਿਆਂਦਾ ਹੈ। ਉਹ 55 ਵਰ੍ਹਿਆਂ ਦੇ ਹਨ।

*ਅਮਰੀਕ ਸਿੰਘ ਕੱਕੜ*

ਸੰਤ ਬਲਵੰਤ ਸਿੰਘ ਦੇ ਸਾਹਮਣੇ, ਦੂਜੀ ਦੀਵਾਰ ਨਾਲ ਇਕ ਹੋਰ ਕਮਰਾ ਜਿਸ ਵਿਚ ਸ੍ਰੀ ਅਮਰੀਕ ਸਿੰਘ ਕੱਕੜ ਆਪਣੀ ਪਤਨੀ ਬੀਬੀ ਵਰਵਿੰਦਰ ਕੌਰ ਨਾਲ ਰਹਿੰਦਾ ਹੈ। ਅਮਰੀਕ ਸਿੰਘ 23-24 ਸਾਲ ਦਾ ਸੋਹਣਾ, ਗੋਰਾ, ਵੱਡੀਆਂ ਅੱਖਾਂ ਅਤੇ ਉੱਨਤ ਮਸਤਕ ਵਾਲਾ ਜੁਆਨ ਹੈ। ਇਹ ਡਰਾਇਵਿੰਗ ਵੀ ਕਰਦਾ ਹੈ। ਚੀਜ਼ਾਂ ਵਸਤਾਂ ਲਿਆਉਂਦਾ ਹੈ, ਬੈਂਕ 'ਚੋਂ ਪੈਸੇ ਕਢਾਉਣ, ਡਾਕਟਰਾਂ ਪਾਸ ਰੋਗੀ ਛੱਡਣ ਅਤੇ ਅਜਿਹੇ ਹੋਰ ਜਨ-ਭਲਾਈ ਦੇ ਕੰਮ ਕਰਦਾ ਹੈ। ਹੱਸਮੁਖ ਅਤੇ ਪੜ੍ਹਿਆ ਲਿਖਿਆ ਹੈ ਅਤੇ ਪਿਛਲੇ ਸਾਲ 17.10.1983 ਨੂੰ ਸ੍ਰੀ ਭੈਣੀ ਸਾਹਿਬ ਵਿਚ ਜ਼ਿਲ੍ਹਾ ਅੰਮ੍ਰਿਤਸਰ ਦੇ ਇਕ ਪਿੰਡ ਦੀ ਸਲੋਨੀ ਲੜਕੀ ਨਾਲ ਸ਼ਾਦੀ ਹੋਈ ਹੈ। ਆਗਿਆਕਾਰੀ, ਮਿੱਠਬੋਲੀ ਤੇ ਸੇਵਾ-ਭਾਵੀ। ਸਵੇਰੇ ਪਤੀ ਚਰਨਾਂ ਤੇ ਮਸਤਕ ਨਿਵਾ ਦੂਜੇ ਕੰਮ ਫੇਰ ਕਰਦੀ ਹੈ।

ਇਹ ਜੋੜਾ ਵੀ ਸਾਡੇ ਲਈ ਵਿਸ਼ੇਸ਼ ਸੇਵਾ ਕਰਦਾ ਹੈ।

ਮੈਂ ਠਾਕਰ ਜੀ ਨੂੰ ਆਖਿਆ: ਆਪ ਜੀ ਦੀ ਸੁਪਤਨੀ ਨੈਰੋਬੀ, ਕੀਨੀਆ ਦੇ ਕੈਪੀਟਲ ਦੀ ਵਸਨੀਕ ਹੈ। ਦੁਧੀਆ ਬੰਗਲੇ, ਸੁਚਾਰੂ ਰੂਪ ਨਾਲ ਬਣਾਏ ਥਾਂ ਵਿਚੋਂ ਆਈ ਹੈ। ਇਸ ਬੰਗਲੇ ਦਾ ਖਿਲਾਰ ਇਨ੍ਹਾਂ ਨੂੰ ਜਚਦਾ ਨਹੀਂ ਹੋਣਾ। ਠਾਕੁਰ ਜੀ ਬੋਲੇ : ਇਸ ਬੰਗਲੇ ਵਿਚ ਹੋਰ ਕਿਸੇ ਤਬਦੀਲੀ ਦੀ ਗੁੰਜਾਇਸ਼ ਨਹੀਂ। ਸਤਿਗੁਰੂ ਜਗਜੀਤ ਸਿੰਘ ਜੀ ਕਿਰਪਾ ਕੀਤੀ ਤਾਂ ਫਾਰਮ ਵਿਚ ਕੋਠੀ ਪਾਵਾਂਗੇ। ਸੱਚੇ ਪਾਤਸ਼ਾਹ ਜੀ ਵੀ ਮਹਿਸੂਸ ਤਾਂ ਕਰਦੇ ਹਨ। ਅੱਗੇ ਫਾਰਮ ਦੀ ਹਾਲਤ ਅੱਛੀ ਨਹੀਂ ਸੀ। ਮੇਰਾ ਜੀਅ ਸਤਿਗੁਰੂ ਜੀ ਨੂੰ ਪੈਸੇ ਧੇਲੇ ਵਲੋਂ ਵਧੇਰੇ ਤੰਗ ਕਰਨ ਨੂੰ ਨਹੀਂ ਕਰਦਾ, ਖ਼ਰਚਾ ਅੱਗੇ ਹੀ ਬਹੁਤ ਹੋ ਰਿਹਾ ਹੈ। ਫਾਰਮ ਉਤੇ ਖ਼ਰਚਾ ਇਸ ਦੀ ਪੈਦਾਵਾਰ ਤੋਂ ਹੀ ਕਰਨਾ ਚਾਹੀਦਾ ਹੈ।

ਪੰ: ਗੋਪਾਲ ਸਿੰਘ ਮੰਡੀ ਅਤੇ ਸੰਤ ਸੋਹਣ ਸਿੰਘ ਅੱਟੀ ਇਕ ਦੋ ਲੋਕਲ ਬੰਦਿਆਂ ਨਾਲ ਬੰਗਲੇ ਦੇ ਬੂਹੇ-ਬਾਰੀਆਂ ਰੰਗ ਰੋਗਨ ਕਰਨ ਲੱਗੇ ਹੋਏ ਸਨ। ਦੀਵਾਰਾਂ ਹੇਠਲਾ ਚੌਥਾਈ ਹਿੱਸਾ ਵੀ ਆਇਲਪੇਂਟ ਕੀਤਾ ਜਾ ਰਿਹਾ ਹੈ। ਠਾਕਰ ਜੀ ਦੀ ਕੋਸ਼ਿਸ਼ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਗਮਨ ਸਮੇਂ ਤਕ ਬੰਗਲਾ ਹਰ ਤਰ੍ਹਾਂ ਟਿਚਨ ਹੋਵੇ।

*ਕੁਝ ਹੋਰ ਗੱਲਾਂ*

ਠਾਕੁਰ ਉਦੇ ਸਿੰਘ ਜੀ ਇਸ਼ਨਾਨ ਪਾਣੀ ਕਰ, ਪ੍ਰਸ਼ਾਦ ਛਕ ਬੀਬੀ ਗੁਰਸ਼ਰਨ ਕੌਰ ਜੀ ਨਾਲ ਫਾਰਮ ਤੇ ਗੇੜਾ ਮਾਰਨ ਚਲੇ ਗਏ। ਅਸਾਂ ਵੀ ਨਹਾ ਧੋ, ਕੁਝ ਛਕ ਛਕਾ, ਕੁਝ ਆਰਾਮ ਕਰਨ ਦੀ ਠਾਣ ਲਈ।

ਰਾਤੀਂ ਜਦੋਂ ਸਾਨੂੰ ਸੰਤ ਬਲਵਿੰਦਰ ਸਿੰਘ ਪ੍ਰਸ਼ਾਦ ਛਕਾਣ ਲੱਗੇ ਤਾਂ ਠਾਕੁਰ ਜੀ ਵੀ ਪਾਸ ਹੀ ਬੈਠੇ ਹੋਏ ਸਨ। ਨਿੱਕੀ ਮੋਟੀ ਗੱਲਬਾਤ ਕਰਦਿਆਂ ਯੂ. ਪੀ. ਫਾਰਮ ਬਾਰੇ ਵੀ ਜ਼ਿਕਰ ਛਿੜ ਗਿਆ। ਠਾਕੁਰ ਜੀ ਦੇ ਕਥਨ ਤੋਂ ਮੈਨੂੰ ਦੋ ਗੱਲਾਂ ਦਾ ਪਤਾ ਲੱਗਾ।

(1) ਯੂ. ਪੀ. ਫਾਰਮ ਵੇਚਣਾ ਘਾਟੇ ਵਿਚ ਹੀ ਰਿਹਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਇੱਛਾ ਅਨੁਸਾਰ ਫਾਰਮ ਨੂੰ ਤਾਂ ਇਕ ਏਕੜ ਸ੍ਰੀ ਭੈਣੀ ਸਾਹਿਬ ਲੈ ਕੇ ਮੁਕਾਬਲੇ ਵਿਚ 3 ਏਕੜ ਦੇ ਕੇ ਜ਼ਮੀਨ ਤਬਾਦਲਾ ਕਰ ਲਈ। ਇਸ ਨਾਲ ਖਰੀਦਾਰਾਂ ਅਥਵਾ ਲੈਣ ਵਾਲੇ ਸਿਖਾਂ ਨੂੰ ਹੀ ਲਾਭ ਹੋਇਆ। ਜੋ ਜ਼ਮੀਨ ਭੈਣੀ ਸਾਹਿਬ ਲਈ ਉਹ ਵੀ ਅਗਲੇ ਤਬਾਦਲਿਆਂ ਵਿਚ ਬਹੁਤ ਖੁਰ ਗਈ। ਸੂਬਾ ਉਦੇ ਸਿੰਘ ਜੀ ਨੇ ਉੱਦਮ ਤਾਂ ਸਹੀ ਕੀਤੀ; ਪਰ ਸਿੱਟੇ ਸੰਤੋਖਜਨਕ ਨਹੀਂ ਨਿਕਲੇ।

(2) ਠਾਕੁਰ ਜੀ ਦੇ ਤਹਿਤ ਯੂ. ਪੀ. ਫਾਰਮ ਕਮਾਦ ਵਿਚੋਂ ਚੰਗੀ ਉਪਜ ਲੈਂਦਾ ਰਿਹਾ। ਇਹ ਸਾਲਾਨਾ ਇਕ ਲੱਖ ਰੁਪਏ ਖ਼ਰਚ ਕਰਦੇ ਸਨ ਅਤੇ ਗੰਨਾ ਦੋ-ਢਾਈ ਲੱਖ ਦਾ ਵਿਕ ਜਾਂਦਾ ਸੀ। ਏਸੇ ਫਾਰਮ ਵੱਲ ਵਧੇਰੇ ਧਿਆਨ ਦੇ ਕੇ ਚਾਰ ਲੱਖ ਦੀ ਉਪਜ ਕੀਤੀ ਜਾ ਸਕਦੀ ਸੀ।

***ਗੱਲਾਂ ਸੁਰਜੀਤ ਸਿੰਘ ਦੀਆਂ***

ਖੇਤਾਂ ਦਾ ਪ੍ਰਬੰਧਕ ਸੰਤ ਸੁਰਜੀਤ ਸਿੰਘ ਖੇਮੋਆਣੀਆਂ ਵੀ ਪਾਸ ਹੀ ਬੈਠਾ ਹੋਇਆ ਸੀ। ਉਸ ਨੇ ਦੱਸਿਆ: ਜਦੋਂ ਦਾ ਯੂ. ਪੀ. ਫਾਰਮ ਨੂੰ ਠਾਕੁਰ ਉਦੇ ਸਿੰਘ ਜੀ ਨੇ ਆਪਣੀ ਸੰਭਾਲ ਵਿਚ ਲਿਆ, ਉਥੇ ਜੋ ਵੀ ਗਿਆ, ਉਹ ਜੀ ਲਾ ਕੇ ਰਿਹਾ ਅਤੇ ਘਰ ਨਾਲੋਂ ਵੱਧ ਕੰਮ ਉਥੇ ਕੀਤਾ। ਅਸੀਂ ਕਿਹਾ ਕਰਦੇ ਸਾਂ, ਜਿਸ ਦਾ ਜੀਅ ਕਰੇ ਸਾਡੇ ਨਾਲ ਕੰਮ ਦਾ ਮੁਕਾਬਲਾ ਕਰ ਵੇਖੇ। ਏਥੇ ਵੀ ਜਿੰਨੇ ਸਿੰਘ ਜਾਂ ਨੌਜਵਾਨ ਤੁਸੀਂ ਵੇਖਦੇ ਓ, ਦਿਲੋ-ਜਾਨ ਨਾਲ ਕੰਮ ਕਰਦੇ ਹਨ। ਪਿੱਛੇ ਦੀ ਕੋਈ ਝਾਕ ਨਹੀਂ ਰੱਖਦਾ। ਹਨੇਰੇ ਸਵੇਰੇ ਜਿਸ ਨੂੰ ਜਿੱਧਰ ਤੋਰ ਦੇਈਏ, ਤੁਰ ਪਏਗਾ, ਘਰ ਨਾਲੋ ਵੱਧ ਕੰਮ ਕਰਦੇ ਹਨ।

ਸੁਰਜੀਤ ਸਿੰਘ ਨੇ ਆਪਣੀ ਦਾਸਤਾਨ ਸੁਣਾਈ: ਮੈਂ ਵੀ ਯੂ. ਪੀ. ਫਾਰਮ ਵਿਚ ਰਹਿੰਦਿਆਂ ਬੰਗਲੌਰ ਫਾਰਮ ਦੀਆਂ ਬੜੀਆਂ ਕਹਾਣੀਆਂ ਸੁਣ ਰੱਖੀਆਂ ਸਨ। ਜਦੋਂ ਯੂ. ਪੀ. ਫਾਰਮ ਵਲੋਂ ਅਸੀਂ ਵਿਹਲੇ ਹੋ ਗਏ ਤਾਂ ਸਤਿਗੁਰੂ ਜਗਜੀਤ ਸਿੰਘ ਨੇ ਮੈਨੂੰ ਬੰਗਲੌਰ ਫਾਰਮ ਤੇ ਝਾਤ ਮਾਰਨ ਲਈ ਭੇਜ ਦਿਤਾ। ਮੇਰਾ ਏਥੇ ਵੀ ਬੜਾ ਜੀਅ ਲਗ ਗਿਆ, ਪਿਛੇ ਜਾਣ ਤੇ ਜੀਅ ਨਾ ਕਰੇ। ਠਾਕੁਰ ਉਦੇ ਸਿੰਘ ਜੀ ਹਰੇਕ ਸਿੰਘ ਦਾ ਬੜਾ ਧਿਆਨ ਰੱਖਦੇ ਹਨ। ਯੋਗ ਦਿਲ ਪ੍ਰਚਾਵੇ ਦੇ ਸਾਧਨ ਵੀ ਜੁਟਾਈ ਰੱਖਦੇ ਹਨ। ਖਾਣ-ਪੀਣ, ਸੈਰ-ਸਪਾਟਾ ਕਰਨ ਉੱਤੇ ਖ਼ਰਚੋਂ ਸੰਕੋਚ ਨਹੀਂ ਕਰਦੇ। ਫਿਰ ਏਥੇ ਆਏ ਸਿੰਘ ਮਗਰ ਜਾਣ ਦੀ ਤਮੰਨਾ ਕਿਉਂ ਕਰਨ ?

ਮੈਂ ਠਾਕੁਰ ਉਦੇ ਸਿੰਘ ਜੀ ਨੂੰ ਪੁੱਛਿਆ ਕਿ ਇਸ ਪੌਣੇ ਦੋ ਸੋ ਏਕੜ ਦੇ ਫਾਰਮ

ਵਿਚ ਹੁਣ ਸਾਫ਼ ਕਰਨ ਯੋਗ ਜੰਗਲ ਕਿੰਨਾ ਕੁ ਬਾਕੀ ਹੈ ? ਉੱਤਰ ਮਿਲਿਆ: ਕੇਵਲ ਤਿੰਨ ਏਕੜ। ਜਿਉਂ ਹੀ ਬਰਸਾਤ ਹੋਈ ਉਹਦੀ ਸ਼ਾਮਤ ਵੀ ਆ ਜਾਵੇਗੀ। ਕੁਝ ਜ਼ਰੂਰੀ ਵੱਡੇ ਰੁੱਖ ਰੱਖ ਕੇ ਬਾਕੀ ਦੇ ਸਭ ਖ਼ਤਮ ਕੀਤੇ ਜਾਣਗੇ ਅਤੇ ਜ਼ਮੀਨ ਹਲਾਂ ਹੇਠ ਲੈ ਆਂਦੀ ਜਾਏਗੀ।

### *ਡਾ. ਗੋਪਾਲ ਅੰਗੂਰਾਂ ਦੇ ਮਾਹਰ ਬਾਰੇ*

ਠਾਕੁਰ ਜੀ ਨੇ ਇਕ ਡਾਕਟਰ ਗੋਪਾਲ ਬਾਰੇ ਦੱਸਿਆ: ਕਰਨਾਟਕ ਵਿਚ ਡਾ. ਗੋਪਾਲ ਆਪਣੀ ਮਿਸਾਲ ਆਪ ਹੈ, ਬੇਓੜਕਾ ਹਿੰਮਤੀ, ਜਿੰਨੇ ਵੀ ਅੰਗੂਰ ਕਰਨਾਟਕਾ ਵਿਚ ਲੱਗੇ ਹਨ, ਉਹਨਾਂ ਵਿਚ ਬਹੁਤਾ ਯੋਗਦਾਨ ਉਸੇ ਦਾ ਹੈ। ਅਸੀਂ ਵੀ ਆਪਣੇ ਫਾਰਮ ਵਿਚ ਉਸੇ ਦੀ ਪ੍ਰੇਰਨਾ ਦੁਆਰਾ ਹੀ ਅੰਗੂਰਾਂ ਬਾਰੇ ਖ਼ਰਚ ਕੀਤਾ ਹੈ। ਉਹ ਆਉਂਦਾ ਹੈ ਤਾਂ ਮਜ਼ਦੂਰਾਂ ਵਾਂਗ ਕੰਮ ਕਰਨ ਲੱਗ ਜਾਂਦਾ ਹੈ। ਆਪ ਸਿਰ ਤੇ ਖਲੋ ਕੇ ਬੰਦਿਆਂ ਤੋਂ ਕੰਮ ਕਰਵਾਏਗਾ। ਇਕ ਵਾਰ ਡਾ. ਗੋਪਾਲ ਆਪਣੇ ਕਿਸੇ ਮਿੱਤਰ ਜਾ ਰਿਸ਼ਤੇਦਾਰ ਨਾਲ ਏਥੇ ਫਾਰਮ ਵਿਚ ਆਇਆ। ਉਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਏਥੇ ਹੀ ਸਨ। ਆਪ ਜੀ ਨਾਲ ਉਸ ਅੰਗੂਰਾਂ ਬਾਰੇ ਜ਼ਿਕਰ ਕੀਤਾ ਤਾਂ ਸਤਿਗੁਰੂ ਜੀ ਨੇ ਵੀ ਆਪਣੇ ਅਨੁਭਵ ਅੰਗੂਰਾਂ ਬਾਰੇ ਦੱਸੇ। ਅਨੇਕਾਂ ਕਿਸਮਾਂ ਦੇ ਨਾਮ ਅੰਗੂਰਾਂ ਦੇ ਅਤੇ ਉਨ੍ਹਾਂ ਦੇ ਸੁਆਦਾਂ ਦੀ ਭਿੰਨਤਾ ਦੱਸੀ ਤਾਂ ਡਾ. ਗੋਪਾਲ ਆਪਣੇ ਸਾਥੀ ਨੂੰ ਕਹਿਣ ਲੱਗਾ। ਸਾਡੇ ਸਵਾਮੀ ਤਾਂ ਕੇਵਲ ਪ੍ਰਸ਼ਾਦ ਵੰਡਣ ਵਾਲੇ ਹੁੰਦੇ ਹਨ, ਇਹ ਵੇਖ ਪ੍ਰੈਕਟੀਕਲ ਸਵਾਮੀ ਜੀ।

ਪਹਿਲਾਂ ਉਹ ਸਰਕਾਰ ਦੇ ਬਾਗ਼ਬਾਨੀ ਮਹਿਕਮੇ ਵਿਚ ਕੰਮ ਕਰਦਾ ਸੀ; ਪਰ ਅੱਜ ਕਲ੍ਹ ਉਹ ਪੈਨਸ਼ਨਰ ਹੈ। ਸਾਡੇ ਅੰਗੂਰ ਬਾਗ ਦਾ ਉਹ ਹੀ ਸਲਾਹਕਾਰ ਹੈ।

### *ਕੁਝ ਹੋਰ ਖ਼ਰਚਾਂ ਤੇ ਫਾਰਮ ਦੇ ਮੁੱਲ ਬਾਰੇ*

ਮੈਂ ਠਾਕੁਰ ਜੀ ਤੋਂ ਇਸ ਨਾਮਧਾਰੀ ਫ਼ਾਰਮ ਤੇ, ਦਿਨ੍ਹਾਂ ਦੀ ਸੇਵਾ ਹੇਠ ਹੋਏ ਖ਼ਰਚੇ ਦਾ ਕੁਝ ਅਨੁਮਾਨ ਪੁੱਛਿਆ ਤਾਂ ਠਾਕੁਰ ਜੀ ਨੇ ਦੱਸਿਆ ਆਬਾਦ ਕਰਨ ਲਈ ਕੁੱਲ ਖ਼ਰਚ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਹੀ ਆਇਆ ਹੈ, ਫਾਰਮ ਦਾ ਮੁੱਲ ਮਹਾਰਾਜ ਬੀਰ ਸਿੰਘ ਜੀ ਦੇ ਸਮੇਂ 10, 00, 000/- ਪੈ ਚੁੱਕਾ ਹੈ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਤੇ ਨਵੀਂ ਬੀਜ ਬਿਜਾਈ ਵਲ ਵੇਖ ਹੁਣ 40, 00,000/- ਮਿਲਦਾ ਹੈ। ਇਕ ਗੱਲ ਹੋਰ ਸਾਡੇ ਜਾਣੂੰ ਵਕੀਲ ਨੇ ਗੁਰਦੀਪ ਸਿੰਘ ਮਾਨ ਹੋਰਾਂ ਨਾਲ ਫਾਰਮ ਦੀ ਵਿਕਰੀ ਬਾਰੇ ਗੱਲ ਕੀਤੀ ਤਾਂ ਇਹਨਾਂ ਨਾ ਵੇਚਣ ਦੀ ਸਲਾਹ ਦਿਤੀ। ਪਤੇ ਦੀ ਗੱਲ ਇਹ ਕਿ ਵਕੀਲ ਨੇ ਬੰਬਈ ਦੇ ਕਿਸੇ ਖਰੀਦਾਰ ਨੂੰ ਨਾਲ ਲੈ ਕੇ ਫਾਰਮ ਵਿਖਾਣ ਦੀ ਪੱਕੀ ਕਰ ਦਿਤੀ। ਅਸਾਂ ਹੀ ਉਸਦੀ ਪੈਰਵਾਈ ਨਹੀਂ ਕੀਤੀ।

*ਸਤਿਗੁਰੂ ਜੀ ਕਿੱਥੇ?*

ਠਾਕੁਰ ਜੀ ਨੂੰ ਪਹਿਲੀ ਵਾਰ ਮਿਲਿਆ ਤਾਂ ਮੈਂ ਸਤਿਗੁਰੂ ਜੀ ਜਾਂ ਮਹਾਰਾਜ ਜੀ ਨੂੰ ਕੀਤੇ ਗਏ ਫੋਨਾਂ ਬਾਰੇ ਪੁੱਛਿਆ। ਠਾਕੁਰ ਜੀ ਦੱਸਿਆ: ਮਹਾਰਾਜ ਜੀ ਹੀ ਦਿੱਲੀ ਆਏ ਫੋਨ ਤੇ ਮਿਲੇ ਸਨ: ਉਨ੍ਹਾਂ ਤੋਂ ਪਤਾ ਲੱਗਾ ਹੈ ਕਿ ਸ੍ਰੀ ਸਤਿਗੁਰੂ ਜੀ ਕੱਲ੍ਹ ਦੇ ਲਖਨਊ ਗਏ ਹੋਏ ਹਨ ਅਤੇ ਅੱਜ ਸ਼ਾਮ ਨੂੰ ਦਿੱਲੀ ਪਧਾਰਨਗੇ। ਕੱਲ੍ਹ ਨੂੰ ਅਰਥਾਤ 6.2.84 ਨੂੰ ਸ਼੍ਰੀ ਭੈਣੀ ਸਾਹਿਬ ਜਾਣਗੇ ਅਤੇ 8 ਦੀ ਰਾਤ ਨੂੰ ਫਿਰ ਦਿੱਲੀ ਦਰਸ਼ਨ ਦੇਣਗੇ। ਦਿੱਲੀ ਦੇ ਨਾਮਧਾਰੀ 9.2.84 ਨੂੰ ਬਸੰਤ ਮੇਲਾ ਮਨਾ ਰਹੇ ਹਨ। ਇਸ ਦਿਨ ਏਥੇ ਆਨੰਦ ਕਾਰਜ ਵੀ ਹੋਣਗੇ। 10 ਨੂੰ ਸੱਚੇ ਪਾਤਸ਼ਾਹ ਹਵਾਈ ਜਹਾਜ਼ ਦੁਆਰਾ ਰਾਤ ਤਕ ਬੰਗਲੌਰ ਸ਼ਹਿਰ ਪਹੁੰਚ ਜਾਣਗੇ। ਸਾਨੂੰ ਦਰਸ਼ਨ 11 ਨੂੰ ਸਵੇਰੇ ਹੋ ਸਕਣਗੇ। ਨਾਲ ਦੀ ਸੰਗਤ 9.2.84 ਨੂੰ ਰੇਲ ਤੇ ਚੜ੍ਹ ਕੇ 11.2.84 ਨੂੰ ਉਹ ਵੀ ਬੰਗਲੌਰ ਪਹੁੰਚੇਗੀ।

ਮੇਰੇ ਵਾਸਤੇ ਪ੍ਰੋਗਰਾਮ ਬਣਿਆ ਕਿ ਅਸੀਂ ਗੁਰੂ ਕੇ ਦਰਸ਼ਨ ਏਥੇ ਹੀ ਕਰਕੇ 12.2.84 ਨੂੰ ਕਰਨਾਟਕਾ ਐਕਸਪ੍ਰੇਸ ਫੜੀਏ।

*ਫਾਰਮ ਦੀ ਉਨਤੀ ਬਾਰੇ*

ਠਾਕੁਰ ਜੀ ਨੇ ਕਿਹਾ ਕਿ 9.2.84 ਨੂੰ ਦਿੱਲੀ ਵਿਚ ਬਸੰਤ ਮੇਲਾ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਸ਼ਮੂਲੀਅਤ ਲਈ ਹੀ ਰੱਖਿਆ ਸੀ। ਪਰ ਪ੍ਰਧਾਨ ਮੰਤਰੀ ਨੂੰ ਉਸ ਦਿਨ ਵੀ ਕੋਈ ਸਰਕਾਰੀ ਜ਼ਰੂਰੀ ਕੰਮ ਆ ਪਿਆ ਲਗਦਾ ਹੈ। ਫਾਰਮ ਵਿਚ ਤੁਰੇ ਜਾਂਦਿਆ ਆਖਿਆ: ਭਾਰਤ੍ਹ ਵਿਚ ਬੜਾ ਸਕੋਪ ਹੈ ਕਿ ਅਸੀਂ ਚੰਗੇ ਬੀਜ ਸਬਜ਼ੀਆਂ, ਫੁਲਾਂ ਅਤੇ ਫਲਾਂ ਦੇ ਵਿਗਿਆਨਕ ਤਰੀਕੇ ਨਾਲ ਤਿਆਰ ਕਰਕੇ ਦੂਰ ਦੇਸ਼ਾਂ ਦੀਆਂ ਮੰਡੀਆਂ ਵਿਚ ਭੇਜੀਏ। ਕੋਈ ਵਜਹ ਨਹੀਂ ਕਿ ਭਾਰਤੀ ਮਾਲ ਟਾਕਰੇ ਵਿਚ ਸਸਤਾ ਨਾ ਹੋਵੇ। ਇਸ ਨਾਲ ਭਾਰਤੀ ਜ਼ਿਮੀਂਦਾਰਾਂ ਨੂੰ ਇਕ ਨਵਾਂ ਧੰਦਾ ਮਿਲ ਸਕਦਾ ਹੈ। ਸਸਤੀ ਲੇਬਰ ਹੋਣ ਕਰਕੇ ਮਾਰਕੀਟ ਵੀ ਜਿੱਤੀ ਜਾ ਸਕਦੀ ਹੈ ਪਰ ਤਾਂ ਹੀ ਜੇ ਭਾਰਤ ਸਰਕਾਰ ਵੀ ਇਸ ਪਾਸੇ ਕੁਝ ਲੁੜੀਂਦੀਆਂ ਸਹੂਲਤਾਂ ਦੇਵੇ।

ਠਾਕੁਰ ਉਦੇ ਸਿੰਘ ਜੀ ਇਕ ਅੱਛੇ ਫਾਰਮਰ ਵਾਂਗ ਖੇਤੀਬਾੜੀ ਸੰਬੰਧੀ ਅਧਿਐਨ ਕਰਦੇ ਰਹਿੰਦੇ ਹਨ। ਜਿੱਥੇ ਜਿਸ ਚੀਜ਼ ਦੀ ਮਾਰਕੀਟ ਹੈ, ਉਸ ਵਿਚ ਕਿਵੇਂ ਆਪਣੇ ਸਾਮਾਨ ਨੂੰ ਭੇਜ ਮਹਿੰਗਾ ਮੁੱਲ ਲਿਆ ਜਾ ਸਕਦਾ ਹੈ, ਉਨ੍ਹਾਂ ਦੀ ਸੋਚ ਦਾ ਵਿਸ਼ਾ ਇਹੋ ਰਹਿੰਦਾ ਹੈ ਅਤੇ ਨਾਲ ਹੀ ਨਵੇਂ ਨਵੇਂ ਤਜਰਬੇ ਕਰਨ ਦੀ ਜ਼ਰੂਰਤ ਨੂੰ ਮਹਿਸੂਸ ਕਰਦੇ ਹਨ। ਆਪਣੇ ਖੇਤਾਂ ਦੀ ਗਿਣਤੀ ਮਿਣਤੀ, ਉਸ ਵਿਚ ਕੀ ਅਤੇ ਕਦੋਂ ਲੱਗਾ ਹੈ, ਕਿਹੜੀ ਕਿਸਮ ਹੈ ਅਤੇ ਉਸਦੀ ਮਾਰਕੀਟ ਕਿੱਥੇ ਹੈ, ਸਭ ਠਾਕੁਰ ਜੀ ਨੂੰ ਪਤਾ ਹੈ। ਮੈਂ ਸ਼ਾਮੀਂ ਅਮਰੂਦਾਂ ਕੋਲੋਂ ਲੰਘਦਿਆਂ ਪੁੱਛਿਆ: ਅਮਰੂਦ ਕਿੰਨੇ ਬੀਜੇ ਜੇ ? ਬੜਾ ਫਲ ਪਿਆ ਹੈ। ਕਹਿਣ ਲੱਗੇ: ਕੇਵਲ ਇਕ ਏਕੜ ਹੀ ਬੀਜੇ ਹਨ, ਇਸ ਕਿਸਮ ਦਾ

ਨਾਮ ਹੀ 'ਸਰਦਾਰ' ਹੈ। ਜੀਅ ਕਰਦਾ ਹੈ ਸੱਚੇ ਪਾਤਸ਼ਾਹ ਜੀ ਦੇ ਆਉਣ ਤਕ ਤਿਆਰ ਹੋ ਜਾਣ। ਫਾਰਮ ਵਿਚ ਲੋਕੀਂ ਪੱਕਣ ਤੋਂ ਪਹਿਲਾਂ ਹੀ ਤੋੜ, ਖਾ ਲੈਂਦੇ ਹਨ। ਹੁਣ ਜ਼ਰਾ ਰਾਖੀ ਕਰਵਾਂਦੇ ਹਾਂ।

27 ਏਕੜ ਨਾਰੀਅਲ ਦਾ ਬਾਗ਼ ਹੈ। ਠਾਕੁਰ ਜੀ ਨੇ ਦੱਸਿਆ: ਨਾਰੀਅਲ ਆਮ ਕਰਕੇ ਤਾਂ ਸੱਤਾਂ ਸਾਲਾਂ ਪਿਛੋਂ ਹੀ ਫ਼ਲ ਦਿੰਦਾ ਹੈ, ਪਰ ਸਾਡੇ ਧਿਆਨ ਅਤੇ ਉੱਤਮ ਕਿਸਮ ਕਾਰਨ ਚਾਰ ਸਾਲ ਤੱਕ ਹੀ ਫਲ ਲਗ ਜਾਵੇਗਾ। ਇਕ ਬੂਟੇ ਤੇ ਅਸਾਂ 200 ਤੱਕ ਨਾਰੀਅਲ ਗਿਣਿਆ ਸੀ। ਫਾਰਮ ਦੇ ਸਿਘਾਂ ਨੇ ਰੱਜ ਰੱਜ ਨਾਰੀਅਲ ਜਲ ਪੀਤਾ ਹੈ, ਅਜੇ ਵੀ ਉਸ ਤੇ ਨਾਰੀਅਲ ਕਾਫ਼ੀ ਹਨ। ਉਮੀਦ ਹੈ 200 ਤੋਂ ਕਿਤੇ ਵੱਧ ਫ਼ਲ ਪਿਆ ਹੋਵੇਗਾ।

ਠਾਕੁਰ ਜੀ ਨੇ ਜ਼ਿਕਰ ਕੀਤਾ: ਫਾਰਮ ਤੇ ਅੱਜ ਕਲ੍ਹ 40 ਤੋਂ 50 ਤਕ ਕਾਮੇ ਰੋਜ਼ ਕੰਮ ਕਰਦੇ ਹਨ, ਬਾਕੀ ਤਾਂ ਦਿਹਾੜੀਦਾਰ ਹੀ ਹਨ। ਲੋਕਲਾਂ ਵਿਚੋਂ 10 ਜਣੇ ਲਗਾਤਾਰ ਕੰਮ ਕਰਦੇ ਚਲੇ ਆ ਰਹੇ ਹਨ। ਪਹਿਲਾਂ ਪਹਿਲ 7/- ਦਿਹਾੜੀ ਦਿੰਦੇ ਸਾਂ, ਹੁਣ 9/- ਦਿਹਾੜੀ ਕੀਤੀ ਹੋਈ ਹੈ। ਅਸੀਂ ਦਿਹਾੜੀ ਸਾਰੇ ਦੁਆਲੇ ਤੋਂ ਵੱਧ ਦਿੰਦੇ ਹਾਂ। ਲੇਬਰ ਦੀ ਵੀ ਸਾਨੂੰ ਕਦੇ ਥੁੜ੍ਹ ਨਹੀਂ ਰਹੀ।

## 6 ਫਰਵਰੀ 1984, ਸੋਮਵਾਰ

## ਨਾਮਧਾਰੀ ਫਾਰਮ ਬੰਗਲੌਰ

***ਫਾਰਮ ਤੇ ਅੰਨ ਦਾ ਖ਼ਰਚ***

ਦਿਨ ਅੱਜ ਠੰਢਾ ਹੀ ਹੈ। ਅਸਮਾਨ ਬੱਦਲਾਂ ਘਿਰਿਆ ਹੈ ਅਤੇ ਹਵਾ ਵੀ ਮੱਠੀ ਮੱਠੀ ਵਗ ਰਹੀ ਹੈ। ਫਾਰਮ ਤੋਂ ਵਾਪਸ ਆਉਂਦਿਆਂ ਮੈਂ ਸ੍ਰੀ ਹਰਭਜਨ ਸਿੰਘ ਨੂੰ ਪੁੱਛਿਆ: ਫਾਰਮ ਵਿਚ ਸਾਲਾਨਾ ਕਣਕ ਕਿੰਨੀ ਕੁ ਖਰਚ ਹੋ ਜਾਂਦੀ ਹੈ। ਉਸ ਦੱਸਿਆ: 100 ਬੋਰੀ ਦਾ ਖ਼ਰਚ ਤਾਂ ਹੋ ਹੀ ਜਾਂਦਾ ਹੈ। ਇਹ ਸਤਿਗੁਰੂ ਜਗਜੀਤ ਸਿਘ ਜੀ ਵੱਲੋਂ ਹੀ ਇਥੇ ਪਹੁੰਚਦੀ ਹੈ-ਇਕ ਜਾਂ ਦੋ ਵਾਰ ਕਰਕੇ। ਕਿਉਂਕਿ ਆਮ ਕਰਕੇ 6 ਤੋਂ 8 ਕੁ ਮਣ ਦਾ ਖ਼ਰਚ ਤਾਂ ਹਰ ਮਹੀਨੇ ਹੋ ਹੀ ਜਾਂਦਾ ਹੈ। ਜਦੋਂ ਸਤਿਗੁਰੂ ਜੀ ਨਾਲ ਹੋਰ ਵੀ ਸੰਗਤ ਹੋਵੇ, ਹਫ਼ਤਾ ਦਸ ਦਿਨ ਏਥੇ ਰਹਿਣ ਦਾ ਪ੍ਰੋਗਰਾਮ ਹੋਏ ਤਾਂ ਅੰਨ ਖ਼ਰਚ ਸਹਿਜੇ ਹੀ 105 ਬੋਰੀ ਹੋ ਜਾਂਦਾ ਹੈ।

ਸ਼ਾਮੀਂ ਦੂਜੇ ਚੱਕਰ ਵਿਚ ਮੈਂ ਫਾਰਮ ਤੇ ਗਿਆ ਤਾਂ ਠਾਕੁਰ ਉਦੇ ਸਿੰਘ ਜੀ, ਸੰਤ ਸੁਰਜੀਤ ਸਿੰਘ ਬਾਈ ਅਤੇ ਸੰਤ ਦਿਆਲ ਸਿੰਘ ਮੁਠੱਡੇ ਨਾਲ ਅਮਰੂਦਾਂ ਦੇ ਖੇਤ ਵਿਚ ਫਿਰ ਰਹੇ ਸਨ। ਮੈਂ ਪੁੱਛਿਆ: ਅਮਰੂਦਾਂ ਦੀ ਕਿਹੜੀ ਕਿਸਮ ਬੀਜੀ ਜੇ?

ਦੱਸਿਆ ਗਿਆ, ਇਸ ਕਿਸਮ ਦਾ ਨਾਮ 'ਸਰਦਾਰ' ਹੈ ਅਤੇ ਇਕ ਏਕੜ ਵਿਚ ਏਹੋ ਬੀਜੀ ਗਈ ਹੈ। ਏਥੇ ਸੰਤ ਸੁਖਦੇਵ ਸੁਆਮੀ ਦੀ ਜ਼ਿੰਮੇਵਾਰੀ ਹੈ ਕਿ ਲੇਬਰ ਕੱਚੇ ਜਾਂ ਪੱਕੇ ਅਮਰੂਦ ਨਾ ਤੋੜੇ। ਸਤਿਗੁਰੂ ਜਗਜੀਤ ਸਿੰਘ ਜੀ ਤੇ ਸੰਗਤ ਲਈ ਹੁਣ ਤੋਂ ਹੀ ਅਮਰੂਦਾਂ ਦੀ ਸੰਭਾਲ ਹੈ।

ਸ਼ਾਮ ਤੱਕ ਹਲਕੀ ਬੂੰਦਾਂ ਬਾਂਦੀ ਹੋ ਗਈ। ਮੈਂ ਤਾਂ ਅਜਿਹੀ ਹਾਲਤ ਵਿਚ ਹੀ ਬੰਗਲੇ ਪੁੱਜਾ।

ਮੈਂ ਏਥੇ ਚੰਦਨ ਦੇ ਬੂਟੇ ਵੀ ਵੇਖੇ। ਲਗਭਗ 7 ਬੂਟੇ ਤਾਂ ਮੈਂ ਵੇਖ ਹੀ ਲਏ। 3 ਬੂਟੇ ਚੀਕੂ ਦੇ ਵੀ ਖਾਲ਼ ਦੇ ਨਾਲ ਨਾਲ ਖਲੋਤੇ ਹਨ। ਸਾਫ਼ ਹੋਣ ਵਾਲੇ ਜੰਗਲ ਵਿਚ ਕੁਝ ਬੂਟੇ ਚੰਦਨ ਦੇ ਅਤੇ ਕੁਝ ਚੀਕੂਆਂ ਦੇ ਵੀ ਹੋਣਗੇ। ਚੰਦਨ ਬਾਰੇ ਠਾਕੁਰ ਜੀ ਨੇ ਦੱਸਿਆ ਕਿ ਇਸ ਦੀ ਕਾਫ਼ੀ ਸਮੇਂ ਬਾਅਦ ਜੋ ਗੁੱਲੀ ਪੱਕਦੀ ਹੈ, ਲੱਕੜ ਦੇ ਅੰਦਰਵਾਰ ਉਹ ਖ਼ੁਸ਼ਬੂਦਾਰ ਹੁੰਦੀ ਹੈ। ਸਮੁੱਚਾ ਰੁੱਖ ਚੰਦਨ ਦੀ ਮਹਿਕ ਨਾਲ ਸੁਗੰਧਿਤ ਨਹੀਂ ਹੁੰਦਾ।

## 7 ਫਰਵਰੀ 1984, ਮੰਗਲਵਾਰ

## ਨਾਮਧਾਰੀ ਫਾਰਮ (ਬੰਗਲੌਰ)

ਠਾਕੁਰ ਜੀ ਸਵੇਰੇ ਦੌੜ ਚੱਕਰ ਮਾਰ ਕੇ ਬੰਗਲੇ ਆਏ ਅਤੇ ਫਿਰ 8 ਵਜੇ ਦੇ ਗਏ ਹੋਏ ਸ਼ਾਮੀਂ 7.15 ਵਜੇ ਹੀ ਆਏ। ਅੱਜ ਕੁਝ ਖਾਧਾ ਪੀਤਾ ਵੀ ਨਹੀਂ। ਫਾਰਮ ਦੇ ਖਾਲ਼ੇ, ਬੰਨੇ, ਖੇਤਾਂ ਵਿਚ ਰਹਿੰਦਾ ਕੰਮ ਦੇਖ, ਮੁੰਤਜ਼ਿਮਾਂ ਨਾਲ ਸਾਲਾਹ ਮਸ਼ਵਰੇ ਵਿਚ ਲੱਗੇ ਰਹੇ। ਮਾਲੂਮ ਹੁੰਦਾ ਹੈ ਜਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਉਣ ਤੋਂ ਪਹਿਲਾਂ-ਪਹਿਲਾਂ ਸਭ ਕੁਝ ਟਿਚਨ ਕਰਕੇ ਸਤਿਗੁਰਾਂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨੀਆਂ ਚਾਹੁੰਦੇ ਹਨ।

2-4 ਦਿਨ ਤੋਂ ਮੈਂ ਸ੍ਰੀ ਅਤਰ ਸਿੰਘ ਜੀ ਨੂੰ ਨਹੀਂ ਵੇਖ ਰਿਹਾ। ਪਤਾ ਲੱਗਾ ਹੈ ਕਿ ਉਹ ਦੇਸ ਗਿਆ ਹੋਇਆ ਹੈ। ਠਾਕੁਰ ਜੀ ਇਸ ਦੇ ਕੰਮ ਤੋਂ ਸੰਤੁਸ਼ਟ ਹਨ। ਇਹ ਅੰਗੂਰ ਬਾਗ ਦਾ ਮੁੱਖ ਪ੍ਰਬੰਧਕ ਹੈ। ਇਹ ਕੰਨੜ ਭਾਸ਼ਾ ਦਾ ਵੀ ਚੰਗਾ ਜਾਣਕਾਰ ਹੈ।

ਅੱਜ ਮੈਂ ਸ੍ਰੀ ਅਮਰੀਕ ਸਿੰਘ ਕੱਕੜ ਨਾਲ ਫਾਰਮ ਤੇ ਜਾ ਰਿਹਾ ਸਾਂ ਕਿ ਉਸ ਤੋਂ ਫਾਰਮ ਬਾਰੇ ਕੁਝ ਹੋਰ ਜਾਣਕਾਰੀ ਲਈ। ਉਸ ਨੇ ਦੱਸਿਆ: ਜਦੋਂ ਦੇ ਠਾਕੁਰ ਜੀ ਫਾਰਮ ਦੇ ਸੇਵਾਦਾਰ ਬਣਕੇ ਆਏ ਹਨ(ਲਗਭਗ 2 ਸਾਲ ਤੋਂ) ਉਦੋਂ ਤੋਂ ਫਾਰਮ ਤੇ ਕੁਝ ਲੱਖ ਰੁਪਈਆ ਖ਼ਰਚ ਆ ਚੁੱਕਾ ਹੈ। ਇਹ ਸਾਰੀ ਰਕਮ ਦਾ ਪ੍ਰਬੰਧ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤਾ ਹੈ। ਇਸ ਸਾਰੀ ਰਕਮ ਤੋਂ ਬਹੁਤੀ ਤਾਂ ਉਸਾਰੀ ਤੇ ਹੀ

ਲੱਗਾ ਹੈ। ਆਖ਼ਰ ਪਹਿਲਾਂ ਏਥੇ ਹੈ ਹੀ ਕੀ ਸੀ! ਮਸਾਂ ਜਿਹੇ ਕਿਤੇ ਹੁਣ ਗੰਨਾ 1.50 ਲੱਖ ਦਾ ਵਿਕਿਆ ਹੈ। ਇਸ ਤੇ ਲੇਬਰ ਦਾ ਖ਼ਰਚ ਵੀ 25,000 ਰੁਪਏ ਆਇਆ ਹੈ।

***ਸਭ ਤਿਆਰੀਆਂ ਸਤਿਗੁਰੂ ਜਗਜੀਤ ਸਿੰਘ ਜੀ ਵਾਸਤੇ***

ਫਾਰਮ ਹਾਊਸ ਦੇ ਮੱਥੇ ਅੱਗੇ ਕੁਝ ਜਗਹ ਵਾਹੀ ਪਈ ਹੈ। ਇਸ ਦੇ ਵਿਚ ਦੀ ਹੀ ਅੱਜਕਲ੍ਹ ਸੜਕ ਲੰਘਦੀ ਹੈ। ਠਾਕੁਰ ਜੀ ਨੇ ਦੱਸਿਆ ਕਿ ਇਸ ਥਾਂ ਨੂੰ ਵਾਹ, ਸੁਹਾਗ, ਪੱਧਰਿਆਂ ਕਰਕੇ ਇਸ ਤੇ ਸੋਹਣਾ ਘਾਹ ਬੀਜ ਕੇ ਛੋਟਾ ਖੇਡ ਮੈਦਾਨ ਬਣਾ ਦੇਣਾ ਹੈ ਅਤੇ ਇਸ ਦੇ ਉਦਾਲੇ ਸੁੰਦਰ ਫੁੱਲਾਂ ਦੀਆਂ ਕਤਾਰਾਂ ਸਜਾ ਦੇਣੀਆਂ ਹਨ। ਵਿਚਾਲਿਓਂ ਜਾਂਦੀ ਸੜਕ ਨੂੰ ਸਾਫ਼ ਕਰਕੇ ਸੱਜੇ ਹੱਥ ਪੈਂਦੇ ਨਾਰੀਅਲ ਖੇਤਾਂ ਨਾਲ ਜੋੜ ਦੇਣਾ ਹੈ ਤਾਂ ਕਿ ਗਰਾਊਂਡ ਖੁੱਲ੍ਹਾ-ਡੁੱਲ੍ਹਾ ਹੋ ਸਕੇ।

ਬੰਗਲੇ ਆ ਕੇ ਮੈਂ ਨਾਲ ਦੀ ਡਿਉਢੀ ਲੰਘਣ ਲੱਗਾ ਤਾਂ ਵੇਖਿਆ ਠਾਕੁਰ ਜੀ ਦੀ ਸੁਪਤਨੀ ਗੁਰਸ਼ਰਨ ਕੌਰ, ਭਾਈ ਸੁਰਜੀਤ ਸਿੰਘ ਦੀ ਪਤਨੀ ਬੀਬੀ ਰਣਜੀਤ ਕੌਰ ਅਤੇ ਮੇਰੀ ਪਤਨੀ ਗੁਰਬਚਨ ਕੌਰ ਕਣਕ ਥਾਲੀਆਂ ਵਿਚ ਪਾ ਸਾਫ਼ ਕਰ ਰਹੀਆਂ ਸਨ। ਪਤਾ ਲਗਾ ਕਿ ਬੀਬੀ ਜੀ ਨੇ ਅਜੇ ਚੱਕੀ ਪੀਹਣੀ ਹੈ। ਇਹਨਾਂ ਨੂੰ ਦੁੱਧ ਰਿੜਕਣ ਦਾ ਵੀ ਹੁਕਮ ਹੈ। ਉਂ ਵੀ ਗੁਰੂ ਘਰ ਵਿਚ ਕਿਰਤ ਦੀ ਮਹਾਨਤਾ ਹੈ, ਕਿਸੇ ਵੀ ਕੰਮ ਨੂੰ ਮਾੜਾ ਨਹੀਂ ਸਮਝਿਆ ਜਾਂਦਾ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਜਾਤ ਬਿਰਾਦਰੀ ਤੋਂ ਉੱਪਰ ਉੱਠ ਕੇ ਜੋ ਸ਼ਾਦੀਆਂ ਦੇ ਢੰਗ ਰਚੇ ਹਨ, ਇਹ ਉਨ੍ਹਾਂ ਦਾ ਭਾਗ ਹੀ ਹਨ ਕਿ ਇਹ ਉਨ੍ਹਾਂ ਦੀ ਲੜਕੀ ਰਾਮਗੜ੍ਹੀਆ ਠੇਕੇਦਾਰਾਂ ਦੀ ਪੁਤਰੀ ਹੈ। ਇਸੇ ਦੀ ਦੂਜੀ ਭੈਣ ਤੇਜਿੰਦਰ ਮਾਤਾ ਜੀ ਦੇ ਭਤੀਜੇ ਵੱਲ ਵਿਵਾਹਿਤ ਹੈ। ਬੰਗਲਿਆਂ ਵਿਚ ਠਾਠਦਾਰੀ ਢੰਗ ਨਾਲ ਰਹਿਣ ਵਾਲੀਆਂ ਬੀਬੀਆਂ ਜਟਕੇ ਖਿਲਾਰ ਵਿਚ ਆ ਗਈਆਂ ਹਨ। ਭਰਾਤਰਾਂ ਦਾ ਪਿਆਰ, ਜੇਬ ਖਰਚੋਂ ਖੁਲਾਸਾਪਣ, ਸਤਿਗੁਰੂ ਜੀ ਦੇ ਦਰਸ਼ਨ ਅਤੇ ਧਿਆਨ- ਇਹ ਸਭ ਕੁਝ ਕਰਨ ਨੂੰ ਸੁਖਦਾਈ ਬਣਾ ਰਿਹਾ ਹੈ।

ਰਾਤ ਪੈਣ ਤਕ ਇਕ ਵਾਰ ਬਰਸਾਤ ਹੋ ਗਈ।

## 8 ਫਰਵਰੀ, 1984, ਬੁੱਧਵਾਰ

## ਨਾਮਧਾਰੀ ਫਾਰਮ (ਬੰਗਲੌਰ)

ਮੈਂ ਸੁਣਿਆ, ਸਵੇਰ ਤੋਂ ਹੀ ਬੰਗਲੇ ਦੇ ਪ੍ਰਵੇਸ਼ ਖੇਤਰ ਵਿਚ ਰੰਬੇ ਖੜਕ ਰਹੇ ਸਨ। ਹਰ ਤਰ੍ਹਾਂ ਦਾ ਘਾਹ-ਬੂਟ ਸੰਵਾਰਨ ਲਈ ਲੋਕਲ ਸੁਆਣੀਆਂ ਘਾਹ ਖੋਤ ਕੇ ਬੁਹਾਰੀਆਂ ਮਾਰ ਰਹੀਆਂ ਸਨ। ਸਤਿਗੁਰੂ ਜੀ ਦੇ ਸੁਆਗਤ ਹਿਤ ਹਰ ਥਾਂ ਸੋਭ੍ਰਗੀਂ-ਸੰਵਾਰੀ ਜਾ ਰਹੀ ਸੀ।

ਹਰਪਾਲ ਸਿੰਘ ਸਵੇਰੇ 7 ਵਜੇ ਹੀ ਬੱਸ ਤੇ ਬੰਗਲੌਰ ਚਲਾ ਗਿਆ ਹੈ। ਠਾਕੁਰ ਜੀ 10 ਵਜੇ ਤਕ ਫਾਰਮ ਦਾ ਗੇੜਾ ਲਾ ਮੁੜੇ ਹਨ ਅਤੇ 11 ਵਜੇ ਤਕ ਠਾਕੁਰ ਜੀ, ਬੀਬੀ ਗੁਰਸ਼ਰਨ ਕੌਰ ਜੀ, ਬੀਬੀ ਰਣਜੀਤ, ਮੈਂ ਅਤੇ ਮੇਰੀ ਪਤਨੀ ਸੰਤ ਬਲਵੰਤ ਸਿੰਘ ਦੀ ਕਾਰ ਡਰਾਈਵਿੰਗ ਨਾਲ ਬੰਗਲੌਰ ਲਈ ਚਲ ਪਏ ਹਾਂ।

ਬੰਗਲੌਰ ਪਹੁੰਚ ਸ਼੍ਰੀ ਸਤਿਗੁਰੂ ਜੀ ਅਤੇ ਸੰਗਤ ਲਈ ਨਿਤ ਵਰਤੋਂ ਦਾ ਸਾਮਾਨ ਖ਼ਰੀਦਿਆ ਗਿਆ ਹੈ। ਦਾਲਾਂ, ਸਬਜ਼ੀਆਂ, ਫਲ-ਫਰੂਟ, ਵਾਧੂ ਬਰਤਨ ਆਦਿਕ ਠਾਕੁਰ ਜੀ ਨੇ ਉਦਾਰਤਾ ਪੂਰਵਕ ਖਰੀਦੇ ਹਨ। ਸ਼ਾਮੀਂ 6.30 ਨੂੰ ਮੁੜ ਬੰਗਲੇ ਆ ਗਏ ਹਾਂ।

ਅਜੇ ਵੀ ਸਫ਼ਾਈ ਅਭਿਆਨ ਚਲ ਰਿਹਾ ਹੈ।

ਠਾਕੁਰ ਜੀ ਬੋਲੇ: ਮਹਾਰਾਜ ਜੀ ਦੇ ਏਥੇ ਰਹਿਣ ਸਮੇਂ 3 ਜਣੇ ਮੈਨੇਜਰੀ ਹੈਸੀਅਤ ਰੱਖਦੇ ਸਨ: ਹਰਪਾਲ ਸਿੰਘ, ਅਤਰ ਸਿੰਘ ਅਤੇ ਅਮਰੀਕ ਸਿੰਘ ਕੱਕੜ। ਮੇਰੇ ਏਥੇ ਆਉਣ ਨਾਲ ਫਾਰਮ ਦੇ ਚਰਿੱਤਰ ਦਾ ਫ਼ਰਕ ਵੀ ਪੈਣਾ ਸੀ ਅਤੇ ਕਾਰਿੰਦਿਆਂ ਦਾ ਵੀ। ਸਥਿਤੀ ਦਾ ਫ਼ਰਕ ਵੀ ਲਾਜ਼ਮੀ ਸੀ। ਅਸੀਂ ਯੂ. ਪੀ. ਫਾਰਮ ਵਿਚ ਜਿੰਨੇ ਜਣੇ ਰਹਿੰਦੇ ਸਾਂ, ਸਾਰੇ ਹੀ ਪਰਸਪਰ ਪਿਆਰ ਨਾਲ ਵੀ ਅਤੇ ਸਤਿਕਾਰ ਨਾਲ ਵੀ ਰਹਿੰਦੇ ਸਾਂ। ਮੈਂ ਭਾਵੇਂ ਸਭ ਤੋਂ ਉੱਚੀ ਪੁਜ਼ੀਸ਼ਨ ਵਾਲਾ ਸਾਂ, ਪਰ ਸਾਰਾ ਦਿਨ ਕੰਮ-ਕਾਰ ਕਰਨ ਵਾਲਿਆਂ ਦੇ ਨਾਲ ਰਹਿੰਦਾ ਸਾਂ। ਉਨ੍ਹਾਂ ਦੇ ਦੁੱਖ-ਸੁੱਖ ਨੂੰ ਸਮਝਦਾ-ਬੁੱਝਦਾ ਸਾਂ ਅਤੇ ਉਹਦਾ ਇਲਾਜ ਕਰਦਾ। ਸਾਨੂੰ ਨਿੱਤ ਹੀ 10 ਕਿਲੋਮੀਟਰ ਦੇ ਫ਼ਾਸਲੇ ਤੇ ਗੋਲਾਗੋਕਰਨ ਨਾਥ ਜਾਣਾ ਪੈਂਦਾ। ਮੈਂ ਜਾਵਾਂ ਜਾਂ ਉਥੋਂ ਦਾ ਮੈਨੇਜਰ ਦਰਸ਼ਨ ਸਿੰਘ, ਸਾਰੇ ਹੀ ਬੱਸ ਫੜ ਕੇ ਜਾਂ ਸਾਈਕਲ ਤੇ ਜਾਂਦੇ।

"ਏਥੇ ਆਉਂਦਿਆਂ ਨੂੰ ਸਾਨੂੰ ਤਿੰਨ ਚਿੱਟ-ਕਪੜੀਆਂ ਨਾਲ ਵਾਸਤਾ ਪਿਆ। ਜੋ ਖੇਤਾਂ ਵਿਚ ਜਾਣਾ ਤਾਂ ਦਰਕਿਨਾਰ ਕੰਮ ਕਰਨ ਵਾਲਿਆਂ ਬੰਦਿਆਂ ਨਾਲ ਸਲਾਹ-ਮਸ਼ਵਰਾ ਕਰਨ ਨੂੰ ਵੀ ਸ਼ਾਨ ਅਨੁਕੂਲ ਨਹੀਂ ਸਮਝਦੇ ਸਨ। ਦੂਜੇ ਪਾਸੇ ਸ਼ਾਨ ਦਾ ਇਹ ਹਾਲ ਸੀ ਕਿ ਮਾਮਲਾ ਨਾ ਤਾਰਿਆ ਜਾਣ ਕਰਕੇ ਏਥੋਂ ਦੀ ਕਾਰ

ਜ਼ਬਤੀ ਪਈ ਸੀ ਜਾਂ ਕਹਿ ਲਓ ਗਹਿਣੇ ਪਈ ਹੋਈ ਸੀ ਅਤੇ ਖੇਤਾਂ ਵੱਲ ਵੇਖਿਆਂ ਫਾਰਮ ਵਾਲੀ ਕੋਈ ਗੱਲ ਨਹੀਂ ਸੀ ਜਾਪਦੀ।

"ਮੇਰੇ ਆਇਆਂ ਫ਼ਰਕ ਪੈਣਾ ਸੁਭਾਵਕ ਸੀ। ਮੈਂ ਤਾਂ ਫਾਰਮ ਵਸਾਉਣ ਲਈ ਹੀ ਆਇਆ ਸਾਂ। ਸੱਚੇ ਪਾਤਸ਼ਾਹ (ਸਤਿਗੁਰੂ ਜਗਜੀਤ ਸਿੰਘ) ਜੀ ਦਾ ਮਨਸ਼ਾ ਸੀ ਕਿ ਫਾਰਮ, ਫਾਰਮ ਦੀ ਹਾਲਤ ਵਿਚ ਹੀ ਵੱਸੇ। ਏਧਰਲੇ ਲੋਕੀਂ ਕਹਿੰਦੇ ਸਨ: ਸਿੱਖਾਂ ਨੂੰ ਪੰਜਾਬੋਂ ਕਣਕ ਖਾਣ ਨੂੰ ਆ ਜਾਂਦੀ ਹੈ। ਰੱਜ ਕੇ ਖਾ ਲੈਂਦੇ ਹਨ, ਫਿਰ ਰੱਜ ਕੇ ਸੌਂ ਰਹਿੰਦੇ ਹਨ। ਕੰਮ ਇਹਨਾਂ ਨੂੰ ਕਰਨਾ ਨਹੀਂ ਆਉਂਦਾ। ਕਿੰਨਾ ਕੁ ਚਿਰ ਫਾਰਮ ਇਸ ਹਾਲਤ ਵਿਚ ਚੱਲ ਸਕਦਾ ਹੈ। ਹੈ ਜ਼ਰਾ ਸ਼ਰਮ ਵਾਲੀ ਗੱਲ ਸੀ ਪਰ ਹਕੀਕਤ ਏਹੋ ਸੀ।

"ਮੈਂ ਅਤੇ ਮੇਰੇ ਨਾਲਦਿਆਂ ਸੁਰਜੀਤ ਸਿੰਘ, ਗੁਰਨਾਮ ਸਿੰਘ, ਹਰਦੇਵ ਸਿੰਘ, ਸਤਨਾਮ ਸਿੰਘ, ਜਸਬੀਰ ਸਿੰਘ, ਜਸਵੰਤ ਸਿੰਘ ਨੇ ਆਉਂਦਿਆਂ ਹੀ ਖੇਤਾਂ ਵਿਚ ਡੇਰੇ ਲਾ ਲਏ ਅਤੇ ਮਨੁੱਖਾਂ ਅਤੇ ਜਾਂਗਲੀਪਣ ਦੀ ਲੜਾਈ ਸ਼ੁਰੂ ਹੋ ਗਈ।

"ਅਤਰ ਸਿੰਘ ਸਿਆਣਾ ਨਿਕਲਿਆ। ਉਸ ਨੇ ਬਹੁਤ ਛੇਤੀ ਸਥਿਤੀ ਨੂੰ ਸਮਝਿਆ। ਕੰਨੜ ਲੋਕਾਂ ਨਾਲ ਬੋਲੀ ਦੇ ਮਸਲੇ ਤੇ ਸਹਿਯੋਗ ਦਿੰਦਾ ਰਿਹਾ। ਪ੍ਰਬੰਧਕ ਦੇ ਤੌਰ ਤੇ ਵੀ ਕੰਮ ਕਰਦਾ ਰਿਹਾ ਅਤੇ ਖੇਤਾਂ ਵਿਚ ਵੀ ਹੱਥ-ਪਤੱਥੀ ਪੁਆ ਦਿੰਦਾ। ਉਸ ਨੂੰ ਹੁਣ ਕਿਸੇ ਤਰ੍ਹਾਂ ਵੀ ਆਪਣੀ ਮੈਨੇਜਰੀ ਰੜਕਦੀ ਨਹੀਂ ਅਰਥਾਤ ਹੋਰ ਕੰਮ ਕਰਨ ਵਾਲਿਆਂ ਵਿਚ ਆਪਣੇ ਆਪ ਨੂੰ ਬਰਾਬਰ ਮਿਥਦਾ ਹੈ। ਅਸੀਂ ਵੀ ਉਹਦੀ ਜਗਹ ਉਹਨੂੰ ਦੇਈ ਰੱਖਦੇ ਹਾਂ।

"ਹਰਪਾਲ ਉਂਜ ਬਹੁਤ ਹੁਸ਼ਿਆਰ ਆਦਮੀ ਹੈ। ਉਹ ਭਾਵੇਂ ਆਪਣੇ ਆਪ ਨੂੰ ਸੁਪਰ ਸਮਝਦਾ ਹੀ ਹੈ, ਪਰ ਆਉਂਦਿਆਂ ਹੀ ਖੇਤਾਂ ਵਿਚ ਆਵੇਗਾ। ਮੇਰੇ ਨਾਲ ਚਲ ਫਿਰ ਕੇ ਜਾਂ ਸੁਰਜੀਤ ਸਿੰਘ ਬਾਈ ਪਾਸ ਜਾ ਕੇ ਆਪਣੇ ਆਪ ਨੂੰ ਵੱਖਰਿਆਂ ਹੋਣ ਤੋਂ ਬਚਾਈ ਰੱਖਦਾ ਹੈ।

"ਥੋੜ੍ਹੀ ਜਿਹੀ ਸਮੱਸਿਆ ਅਮਰੀਕ ਸਿੰਘ ਦੀ ਹੈ, ਉਹ ਉਮਰੋਂ ਤਾਂ ਛੋਟਾ ਹੈ ਹੀ, ਤਜਰਬਿਓਂ ਵੀ ਊਣਾ ਹੈ। ਸਾਡਾ ਲੈਣ-ਦੇਣ ਲਗਭਗ ਉਹਦੇ ਹੱਥੋਂ ਹੁੰਦਾ ਹੈ। ਸ਼ਹਿਰ ਜਾਣਾ ਆਉਣਾ, ਬਿੜਦੀ ਤਕ ਦੁੜਕੀ ਪਏ ਰਹਿਣਾ, ਇਸ ਨੂੰ ਆਪਣੀ ਮੈਨੇਜਰੀ ਦਾ ਭਾਗ ਸਮਝਦਾ ਹੈ। ਪਰ ਖੇਤਾਂ ਵਿਚ ਜਾ ਕੇ ਹੱਥ ਵਟਾਣਾ ਜਾਂ ਕੰਮ ਕਰਨ ਵਾਲਿਆਂ ਨਾਲ ਘੁਲ ਮਿਲ ਕੇ ਰਹਿਣਾ, ਅਜੇ ਉਸ ਨੂੰ ਆਉਂਦਾ ਨਹੀਂ। ਕਈ ਵਾਰ ਤਾਂ ਸਗੋਂ ਆਪਣੀ ਸਫ਼ੇਦਪੋਸ਼ੀ ਕਾਰਨ ਹਾਸੇ ਠੱਠੇ ਦਾ ਕਾਰਣ ਵੀ ਬਣ ਜਾਂਦਾ ਹੈ। ਮੈਂ ਢੰਗੀਂ ਢੰਗੀਂ ਤਾਂ ਉਸ ਨੂੰ ਸਮਝਾਇਆ ਹੈ, ਪਰ ਉਹ ਅਜੇ ਟੀਮ ਦੇ ਤੌਰ ਤੇ ਫਿੱਟ ਨਹੀਂ ਬਹਿੰਦਾ। ਹਾਂ, ਬਿੜਦੀ, ਬੰਗਲੌਰ ਲਈ ਭਾਵੇਂ ਦਿਨ ਰਾਤ ਨਸਾਈ ਰੱਖੋ, ਨਾਂਹ ਨਹੀਂ

ਕਰੇਗਾ। ਮੈਂ ਚਾਹੁੰਦਾ ਹਾਂ ਉਹ ਵਿਹਲਾ ਹੋਵੇ ਤਾਂ ਫਾਰਮ ਵਿਚ ਵੀ ਆਵੇ, ਦੂਜਿਆਂ ਕੋਲੋਂ ਕੰਮ ਕਰਵਾਵੇ ਅਤੇ ਕੰਮ ਕਰਨ ਵਾਲਿਆਂ ਦੀ ਮਹਾਨਤਾ ਘੱਟ ਕਰਕੇ ਨਾ ਜਾਣੇ। ਅੱਜ ਜੋ ਕੁਝ ਤੁਸੀਂ ਵੇਖ ਕੇ ਪ੍ਰਸੰਨ ਹੁੰਦੇ ਹੋ, ਇਹ ਹੱਥੀਂ ਤੇ ਕਹੀ ਦਾ ਕੰਮ ਕਰਨ ਵਾਲਿਆਂ ਦੀ ਮਿਹਨਤ ਦਾ ਸਿੱਟਾ ਹੈ। ਮੈਨੂੰ ਤਾਂ ਉਨ੍ਹਾਂ ਨਾਲ ਬਹਿੰਦਿਆਂ ਖਲੋਂਦਿਆਂ ਕੋਈ ਸੰਕੋਚ ਨਹੀਂ ਹੁੰਦਾ; ਸਗੋਂ ਖ਼ੁਸ਼ੀ ਹੁੰਦੀ ਹੈ। ਏਨੀ ਕੁ ਰੜਕ ਅਜੇ ਅਮਰੀਕ ਸਿੰਘ ਦੀ ਸਭ ਨੂੰ ਪ੍ਰਤੀਤ ਹੁੰਦੀ ਹੈ। ਮੇਰਾ ਜੀਅ ਕਰਦਾ ਹੈ ਅਮਰੀਕ ਸਿੰਘ ਵੀ ਫਾਰਮ ਦੀ ਕੁੱਲ ਮਾਲਕੀ ਨੂੰ ਸਮਝੇ।"

ਠਾਕੁਰ ਜੀ ਦਾ ਕਥਨ ਸਹੀ ਸੀ। ਠਾਕੁਰ ਜੀ ਨੂੰ ਅੱਜ ਸਵੇਰੇ ਫਾਰਮ ਦੇ ਲੰਗਰ ਵਿਚੋਂ ਪ੍ਰਸ਼ਾਦਾ ਲੈ ਕੇ ਬਾਹਰ ਦੂਜਿਆਂ ਵਾਂਗ ਬੈਠ ਕੇ ਛਕਦਿਆਂ ਵੇਖਿਆ ਸੀ

ਠਾਕੁਰ ਜੀ ਨੇ ਮੇਰੇ ਨਾਲ ਟੈਂਕ ਦੇ ਕੰਢੇ ਦੀ ਸੜਕ ਉੱਤੇ ਬਹੁਤ ਹੀ ਅਪਣੱਤ ਭਰਿਆ ਸਮਾਂ ਬਿਤਾਇਆ।

ਅਜ ਸਵੇਰੇ ਮੈਂ ਠਾਕੁਰ ਜੀ ਨਾਲ ਉਸ ਸਪੈਸ਼ਲ ਕਿਸਮ ਦੇ ਨਰਮੇ ਦੀ ਗੱਲ ਛੇੜੀ ਜਿਸਦੇ ਇਕ ਕਿਲੋ ਵੜੇਵਿਆਂ ਦਾ ਮੁੱਲ 70/- ਹੈ। ਠਾਕੁਰ ਜੀ ਨੇ ਦੱਸਿਆ ਕਿ ਉਨ੍ਹਾਂ ਦਾ ਇਹ ਨਰਮਾ ਕੇਵਲ 5 ਕਨਾਲ ਹੈ। ਇਸਦੀ ਸਿਹਤ ਵੱਲ ਸਰਕਾਰ ਪੂਰੀ ਚੌਕਸੀ ਰੱਖਦੀ ਹੈ। ਇਸ ਬੀਜ ਦਾ ਨਾਮ 'ਵਰ ਲਕਸ਼ਮੀ' ਹੈ। ਇਹ ਬੀਜ ਨਰਮੇ ਦੀਆਂ ਦੋ ਵੱਖ ਵੱਖ ਕਿਸਮਾਂ ਦੇ ਸੰਜੋਗ ਤੋਂ ਬਣਾਇਆ ਜਾਂਦਾ ਹੈ। ਨਾਮਧਾਰੀ ਫਾਰਮ ਵਿਚ ਮਾਦਾ ਨਰਮਾ ਹੈ, ਇਸ ਨੂੰ ਹੋਰ ਨਰ ਫੁੱਲਾਂ ਦਾ ਪਰਾਗ ਦੇ ਕੇ ਜੋ ਕਪਾਹ ਪੈਦਾ ਕੀਤੀ ਜਾਂਦੀ ਹੈ, ਉਹ ਝਾੜ ਵਿਚ ਵਧੇਰੇ, ਸੂਤ ਵਿਚ ਪੱਕੀ ਤੇ ਬੀਜ ਵਲੋਂ 7000/- ਕੁਇੰਟਲ ਤਕ ਪੈਸੇ ਦਿੰਦੀ ਹੈ।

## 9 ਫਰਵਰੀ, 1984, ਵੀਰਵਾਰ

## ਨਾਮਧਾਰੀ ਫਾਰਮ (ਬੰਗਲੌਰ)

ਸਫ਼ਾਈ ਮੁਹਿੰਮ ਮੁਸਲਸਲ ਚਲ ਰਹੀ ਹੈ। ਠਾਕੁਰ ਜੀ 8.30 ਵਜੇ ਸਵੇਰੇ ਖੇਤਾਂ ਵੱਲੋਂ ਫੇਰਾ ਮਾਰ ਕੇ ਆਏ ਹਨ। ਮੈਂ ਉਨ੍ਹਾਂ ਦੇ ਕਮਰੇ ਵੇਖਣਾ ਚਾਹੁੰਦਾ ਹਾਂ ਅਤੇ ਉਨ੍ਹਾਂ ਦੇ ਪਿੱਛੇ ਹੀ ਜਾ ਅੰਦਰ ਵੜਦਾ ਹਾਂ। ਇਹ ਕੀ, ਸਾਰੇ ਬੰਗਲੇ ਦੇ ਮਾਲਕ ਪਾਸ ਇਕੋ ਕਮਰਾ, ਜਿਸ ਵਿਚ ਦੋ ਪਲੰਘ, ਇਕ ਅਧੀਆ ਅਲਮਾਰੀ, ਦੀਵਾਰ ਨਾਲ ਦੋ ਤਸਵੀਰਾਂ, ਇਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਤੇ ਦੂਜੀ ਸਤਿਗੁਰੂ ਜਗਜੀਤ ਸਿੰਘ ਜੀ ਦੀ। ਇਕ ਦੀਵਾਰ ਤੇ ਸਜਾਵਟ ਦੇ ਢੰਗ ਨਾਲ ਟੰਗੀ ਰਬਲ। ਅਲਮਾਰੀ ਦੇ ਵਾਧੇ ਵਿਚ ਚੰਗੀਆਂ ਪੁਸਤਕਾਂ ਦਾ ਤਕੜਾ ਸਮੂਹ! ਟੇਪ ਰਿਕਾਰਡ-ਰੇਡੀਓ(ਟੂ-

ਇਨ-ਵੱਨ) ਅਤੇ ਇਕ-ਦੋ ਸੂਟਕੇਸ! ਮੈਂ ਪੁੱਛਿਆ: ਬੱਸ ਏਨਾ ਕੁ ਥਾਂ ਤੇ ਏਨਾ ਹੀ ਸਾਮਾਨ? ਹੱਸ ਪਏ: ਕਹਿਣ ਲੱਗੇ ਅਜੇ ਤਾਂ ਏਨੇ ਵਿਚ ਹੀ ਸਮਾਏ ਹਾਂ, ਸਾਮਾਨ ਬਹੁਤਾ ਹੈ, ਥਾਂ ਥੋੜ੍ਹੀ ਹੈ। ਵੇਖੋ, ਕਿਤੇ ਸਤਿਗੁਰੂ ਜਗਜੀਤ ਸਿੰਘ ਜੀ ਕਿਰਪਾ ਕੀਤੀ ਤਾਂ ਮੁਨਾਸਬ ਜਗਹ ਮਿਲ ਜਾਵੇਗੀ!

ਸੰਤ ਬਲਵੰਤ ਸਿੰਘ, ਅਮਰੀਕ ਸਿੰਘ ਕੱਕੜ ਪਤਨੀ ਸਮੇਤ ਅਤੇ ਮੈਂ ਪ੍ਰਸ਼ਾਦ ਛਕਣ ਉਪਰੰਤ ਕਾਰ ਤੇ ਖਿੜਦੀ ਗਏ। ਸੰਤ ਬਲਵਿੰਦਰ ਸਿੰਘ ਲੰਗਰ ਵਾਸਤੇ ਆਲੂ ਅਤੇ ਮਾਂਹ ਖ਼ਰੀਦ ਕੇ ਲਿਆਏ। ਭਾਂਡਿਆਂ ਤੇ ਨਾਮ ਲਿਖਣ ਲਈ ਮਸ਼ੀਨ ਵੀ ਲਿਆਂਦੀ ਗਈ, ਪਛਾਣ ਲਈ। ਅਮਰੀਕ ਸਿੰਘ ਨੇ ਵੈਟਨਰੀ ਡਾਕਟਰ ਨੂੰ ਨਾਲ ਲੈ ਲਿਆ ਤਾਂ ਕਿ ਫਾਰਮ ਦੀਆਂ ਗਊਆਂ ਦੀ ਦੇਖਭਾਲ ਕੀਤੀ ਜਾ ਸਕੇ ਅਤੇ ਅਸੀਂ ਮੁੜ ਫਾਰਮ ਤੇ ਆ ਗਏ।

3 ਕੁ ਵੱਜਦੇ ਨੂੰ ਸ਼੍ਰੀ ਹਰਪਾਲ ਸਿੰਘ ਅਤੇ ਸ਼੍ਰੀ ਸੁਖਦੇਵ ਸਿੰਘ ਵੱਤੂ (ਟ੍ਰੈਕਟਰ ਡਰਾਈਵਰ) ਇਹ ਬੱਸ ਤੇ ਆਏ ਸਨ। ਇਨ੍ਹਾਂ ਚੌਂਕਾਉਣ ਵਾਲੀ ਖ਼ਬਰ ਦੱਸੀ ਕਿ ਦਿੱਲੀਓਂ 53 ਸਰੀਰ ਰੇਲ ਦੁਆਰਾ ਆ ਰਹੇ ਹਨ। 6-7 ਸ਼੍ਰੀ ਸਤਿਗੁਰੂ ਜੀ ਨਾਲ ਹਵਾਈ ਸਫ਼ਰ ਕਰਕੇ ਆਉਣਗੇ। ਫਾਰਮ ਵਾਲੇ ਖ਼ੁਸ਼ੀਆਂ ਵਿਚ ਉੱਛਲਦੇ ਫਿਰਦੇ ਹਨ ਕਿ ਮਹੀਨਾ ਭਰ ਮੇਲਾ ਬਣਿਆ ਰਹੂ।

ਬੱਸ ਹੁਣ ਸਤਿਗੁਰੂ ਜਗਜੀਤ ਸਿੰਘ ਜੀ ਦਾ ਇੰਤਜ਼ਾਰ ਹੈ। 'ਅੱਜ' ਕਦੋਂ ਮੁੱਕੇ ਤੇ 'ਕੱਲ੍ਹ' ਕਦੋਂ ਚੜ੍ਹੇ ਤੇ ਫਿਰ ਕਿਤੇ ਆਥਣ ਆਵੇ ਤੇ ਸਾਨੂੰ ਸਤਿਗੁਰੂ ਜੀ ਦੇ ਦਰਸ਼ਨ ਹੋਣ!

## 10 ਫਰਵਰੀ, 1984 ਸ਼ੁਕਰਵਾਰ

## ਬੈਂਗਲੌਰ ਫਾਰਮ

3.30 ਵਜੇ ਦੁਪਹਿਰ ਤੱਕ ਬੰਗਲੇ ਦੀ ਸਫਾਈ ਬਾਰੇ ਆਪਣੇ ਸੇਵਕ ਹਰਭਜਨ ਸਿੰਘ ਅਤੇ ਫਾਰਮ ਮੁਖੀ ਸੁਰਜੀਤ ਸਿੰਘ ਨੂੰ ਹਦਾਇਤਾਂ ਦੇ ਕੇ ਠਾਕਰ ਜੀ ਨੇ ਟ੍ਰੈਕਟਰ ਦਾ ਸਟੇਅਰਿੰਗ ਫੜ ਲਿਆ, ਨਾਲ ਬੈਠ ਗਏ ਬੀਬੀ ਗੁਰਸ਼ਰਨ ਕੌਰ ਜੀ ਤੇ ਦੂਜੇ ਮਡਗਾਡ 'ਤੇ ਗੁਰਦੇਵ ਸਿੰਘ ਵੱਤੂ ਅਤੇ ਟ੍ਰੈਕਟਰ ਔਂਗੇ ਨੂੰ ਰਿੜ੍ਹ ਪਿਆ ਤੇ ਛੇਤੀ ਹੀ ਬੰਗਲੇ ਦੇ ਪਿਛਵਾੜੇ ਦੇ ਵਿਹੜੇ 'ਚੋਂ ਪਿੰਡ ਦੀ ਸੜਕ 'ਤੇ ਆ ਗਿਆ। ਮੈਨੂੰ ਬੜਾ ਵਿਗੋਚਾ ਰਿਹਾ ਕਿ ਮੈਂ ਫਾਰਮਰ ਜੋੜੇ ਦੀ ਫੋਟੋ ਨਾ ਭੱਜ ਕੇ ਲੈ ਸਕਿਆ!

ਪਿੱਛੋ ਰਹਿੰਦੀ-ਖੂੰਹਦੀ ਸਫ਼ਾਈ ਵੀ ਕਰ ਲਈ ਗਈ ਤੇ ਪੰ: ਗੋਪਾਲ ਸਿੰਘ (ਮੰਡੀ) ਦੇ ਪ੍ਰੇਮ ਭਰੇ ਯਤਨਾਂ ਨਾਲ ਰੰਗ ਰੋਗਨ ਵੀ ਨੇਪਰੇ ਚੜ੍ਹ ਗਿਆ। ਸੁਰਜੀਤ

ਸਿੰਘ ਫਾਰਮ ਵਿਚੋਂ ਆ ਗਿਆ ਤੇ ਹਰਦੇਵ ਸਿੰਘ ਤੇ ਦੂਜੇ ਸਿੰਘਾਂ ਨੇ ਰਾਗੀ ਦੀ ਪਰਾਲੀ ਕਮਰਿਆਂ ਵਿਚ ਵਿਛਾ ਕੇ ਉੱਪਰ ਨਵੇਂ ਤਿਆਰ ਕੀਤੇ ਲੇਫ਼ ਰੱਖ ਦਿੱਤੇ। ਬੀਬੀ ਜੀ ਬੰਗਲੇ ਨਾਲ ਸੰਬੰਧਤ ਕਮਰਿਆਂ ਵਿਚ ਅਟੈਚ ਬਾਥਾਂ ਵਿਚ ਨਵੀਆਂ ਪਲਾਸਟਿਕ ਬਾਲਟੀਆਂ, ਮੱਗ, ਓਡੋਨਿਲ ਆਦਿ ਰੱਖ ਕੇ ਆਏ। ਸਤਿਗੁਰੂ ਜੀ ਦੇ ਕਮਰੇ ਦੀ ਠਾਕਰ ਜੀ ਨੇ ਆਪ ਤਿਆਰੀ ਕਰਵਾ ਲਈ ਸੀ। ਪਲੰਘ, ਚੰਦੋਆ, ਤਸਵੀਰਾਂ, ਪੁਸਤਕਾਂ, ਸਲੀਪਰ ਆਦਿ ਥਾਂ ਸਿਰ ਰਖਵਾ ਕੇ ਹੀ ਸਤਿਗੁਰੂ ਜੀ ਦੇ ਸੁਆਗਤ ਲਈ ਗਏ।

ਠਾਕਰ ਜੀ ਨੇ ਖਿੜਕੀ ਤੱਕ ਟ੍ਰੈਕਟਰ ਤੇ ਅਤੇ ਅੱਗੇ ਬੱਸ 'ਤੇ ਬੰਗਲੌਰ ਤੱਕ ਜਾਣਾ ਸੀ। ਕਾਰ ਪਹਿਲਾਂ ਹੀ ਬੰਗਲੌਰ ਪੁਜੀ ਹੋਈ ਹੈ।

ਮੈਨੂੰ ਪਰਸੋਂ ਮੇਰੇ ਨਾਲ ਜਾਂਦਿਆਂ ਅਮਰੀਕ ਸਿੰਘ ਨੇ ਦੱਸਿਆ ਸੀ ਕਿ ਮਹਾਰਾਜ ਬੀਰ ਸਿੰਘ ਜੀ ਕੁਝ ਵਧੇਰੇ ਹੀ ਮਰਿਆਦਾ ਦਾ ਧਿਆਨ ਰੱਖਦੇ ਹਨ। ਫਾਰਮ ਵਿਚ ਚਾਰ ਵਲਾਇਤਣ ਗਊਆਂ ਬਾਰੇ ਸੁਣ ਕੇ ਕਹਿਣ ਲੱਗੇ: 'ਕਾਕਾ, ਉਥੇ ਸਭ ਕੁਝ ਅੰਗਰੇਜ਼ਾਂ ਵਾਲਾ ਕਰ ਦੇਵੇਗਾ। ਸਮਝ ਨਹੀਂ ਆਉਂਦੀ ਉਹਨੂੰ ਕਿਉਂ ਦੇਸੀ ਗਊਆਂ ਚੰਗੀਆਂ ਨਹੀਂ ਲਗਦੀਆਂ।

ਅਤੇ ਅੱਜ ਮੈਨੂੰ ਫਾਰਮ ਵਿਚ ਖੇਤੀ ਮੁਖੀ ਭਾਈ ਸੁਰਜੀਤ ਸਿੰਘ ਨਾਲ ਗੱਲਬਾਤ ਕਰਨ ਦਾ ਮੌਕਾ ਮਿਲ ਗਿਆ।

ਸੁਰਜੀਤ ਸਿੰਘ ਨੇ ਤਾਂ ਮੈਨੂੰ ਇਹ ਗੱਲ ਦੱਸੀ ਕਿ ਠਾਕਰ ਉਦੇ ਸਿੰਘ ਜੀ ਖਰਚ ਬੜੀ ਖੁੱਲ੍ਹ-ਦਿਲੀ ਨਾਲ ਕਰਦੇ ਹਨ ਤੇ ਕਈ ਵਾਰ ਅਤਿ ਲੋੜੀਂਦੇ ਖ਼ਰਚਾਂ ਵੱਲੋਂ ਮਜਬੂਰੀ ਪਰਗਟ ਕਰਨੀ ਪੈਂਦੀ ਹੈ। ਮੈਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕੀਤੀ ਕਿ ਠਾਕਰ ਜੀ ਕਈ ਵਾਰ ਏਨਾ ਖ਼ਰਚ ਕਰ ਬਹਿੰਦੇ ਹਨ ਕਿ ਫੇਰ ਜੇਬਾਂ ਨੂੰ ਝੂਠਾ ਜਿਹਾ ਹੱਥ ਮਾਰਦੇ ਹਨ। ਮੈਨੂੰ ਆਪ ਜੀ ਪੰਜ ਕੁ ਹਜ਼ਾਰ ਰੁਪਿਆ ਦੇ ਛੱਡੋ, ਜਦੋਂ ਕਿਤੇ ਇਸ ਤਰ੍ਹਾਂ ਪ੍ਰੇਸ਼ਾਨੀ ਦਾ ਸਮਾਂ ਆਵੇ ਤਾਂ ਮੈਂ ਕੱਢ ਕੇ ਥੋੜ੍ਹੀ ਬਹੁਤੀ ਰਕਮ ਦੇ ਦਿਆਂਗਾ। ਠਾਕਰ ਜੀ ਨੂੰ ਦੱਸਾਂਗਾ ਨਹੀਂ। ਸਤਿਗੁਰੂ ਜੀ ਨੇ ਤੁਰਤ ਪੂਰਬੇ ਨੂੰ ਕਹਿ ਕੇ ਰੁਪਏ ਦੁਆ ਦਿੱਤੇ। ਮੈਨੂੰ ਹੁਕਮ ਕੀਤਾ: 'ਕਾਕੇ ਤੋਂ ਉਹਲਾ ਰੱਖਣਾ ਹੈ ਪਰ ਉਸਨੂੰ ਬਹੁਤ ਘੱਟ ਸਮਿਆਂ ਤੇ ਹੀ ਪੈਸੇ ਖਰਚਣ ਨੂੰ ਦੇਣੇ ਹਨ ਤਾਂ ਕਿ ਚਾਦਰ ਵੇਖ ਕੇ ਪੈਰ ਪਸਾਰਨ ਦੀ ਆਦਤ ਬਣੇ।' ਸੁਰਜੀਤ ਸਿੰਘ ਨੇ ਦੱਸਿਆ।

ਸੁਰਜੀਤ ਸਿੰਘ ਨੇ ਮੇਰੇ ਨਾਲ ਫਿਰ ਕੇ ਕੰਨੜ ਕਾਮਿਆਂ ਅਤੇ ਇਸਤਰੀਆਂ ਦੀਆਂ ਫੋਟੋ ਲੁਹਾਈਆਂ: 'ਇਹਨਾਂ ਦੀਆਂ ਤਸਵੀਰਾਂ ਜ਼ਰੂਰ ਭੇਜਣੀਆਂ, ਇਹਨਾਂ ਵਿਚਾਰਿਆਂ ਨੇ ਕਦੋਂ ਤਸਵੀਰਾਂ ਲੁਹਾਣੀਆਂ ਹਨ। ਥੰਮੇ ਅਤੇ ਦੇਤੇ ਦੀ ਫੋਟੋ ਵੀ ਲੁਹਾਈ ਜਿਨ੍ਹਾਂ ਨੇ ਮੱਝੀਆਂ ਫੜਨ ਦੇ ਝਗੜੇ ਵਿਚ ਨਾਮਧਾਰੀ ਫਾਰਮ ਵਾਲਿਆਂ ਦੀ

ਸਹਾਇਤਾ ਕੀਤੀ ਤੇ ਏਨੇ ਇਸ ਧੜੇ ਵਿਚ ਰਹੇ ਕਿ ਭਗਤੇ ਦੌਰਾਨ ਨਾਮਧਾਰੀਆਂ ਨਾਲ ਮਿਲ ਕੇ ਭੰਗੜੇ ਵੀ ਪਾਏ। ਉਸ ਮੁਟਿਆਰ ਬੀਬੀ ਦੀ ਫੋਟੋ ਵੀ ਲਈ ਜਿਸਨੇ ਸਭ ਤੋਂ ਪਹਿਲਾਂ ਸੂਹ ਦਿੱਤੀ ਕਿ ਕੰਨੜ ਲੋਕ ਤੁਹਾਡੇ ਗਲ ਪੈਣ ਨੂੰ ਫਿਰਦੇ ਹਨ।

ਸੁਰਜੀਤ ਸਿੰਘ ਅਨਪੜ੍ਹ ਹੋਣ ਦੇ ਬਾਵਜੂਦ ਬੜੀ ਸਮਝ-ਬੂਝ ਰੱਖਦਾ ਹੈ। ਸਤਿਗੁਰੂ ਜੀ ਦਾ ਆਗਿਆਕਾਰ ਤੇ ਵਫ਼ਾਦਾਰ ਤਾਂ ਹੈ ਹੀ, ਆਪਣੇ ਅਧੀਨ ਬੰਦਿਆਂ ਲਈ ਜਾਂ-ਨਿਸਾਰ ਹੈ। ਉਹਨਾਂ ਦਾ ਹਿੱਤ ਵੀ ਸਮਝਦਾ ਤੇ ਪਾਲਦਾ ਹੈ। ਸਾਰੇ ਸਿੱਖ ਜਾਂ ਲੋਕਲ ਵਰਕਰ ਉਹਦੇ ਅੱਗੇ 'ਸਤਿਬਚਨ ਸਤਿਬਚਨ' ਹੀ ਕਰਦੇ ਹਨ।

ਬੰਗਲੇ ਦੀ ਘੜੀ ਨੇ ਰਾਤ ਦੇ 8.00 ਵਜਾ ਦਿੱਤੇ ਹਨ। ਸਾਰੇ ਫਾਰਮ ਵਾਸੀ ਤੇ ਬੰਗਲੇ ਵਾਲੇ ਸਤਿਗੁਰੂ ਜੀ ਦੀ ਇੰਤਜ਼ਾਰ ਵਿਚ ਹਨ। ਹਾਰ ਪਰੋਏ ਗਏ ਹਨ। ਕੁਰਸੀ-ਤੇ ਸਫ਼ਾਂ ਵਿਛ ਗਈਆਂ ਹਨ।

***ਦਰਸ਼ਨ ਦੇਖ ਸਭੈ ਦੁਖ ਵੀਸਰੇ...***

ਦਸ ਵੱਜ ਗਏ ਹਨ ਰਾਤ ਦੇ। ਦੋ ਕਾਰਾਂ ਬੰਗਲੇ ਵਿਚ ਪਰਵੇਸ਼ ਕਰ ਗਈਆਂ ਹਨ। ਸਮਝੋ ਦਿਨ ਚੜ੍ਹ ਪਿਆ। ਸਾਰੀ ਸੰਗਤ ਧਾਈ ਕਰਕੇ ਆ ਗਈ ਹੈ। ਸਤਿਗੁਰੂ ਸਚੇ ਪਾਤਸ਼ਾਹ ਨੇ ਕਰੜੀ ਗੋਡਨ ਡੰਡੀ ਦੀ ਧਰਤੀ ਤੇ ਪਦਾਰਪਣ ਕੀਤਾ ਹੈ। ਨਮਸਕਾਰਾਂ ਹੋ ਰਹੀਆਂ ਹਨ। ਸੁਰਜੀਤ ਸਿੰਘ ਤੇ ਇਹਦੀ ਪਤਨੀ ਰਣਜੀਤ ਨੇ, ਅਮਰੀਕ ਸਿੰਘ ਪਤਨੀ ਦਤਵਿੰਦਰ ਨੇ ਹਾਰ ਤਿਆਰ ਕੀਤੇ ਹੋਏ ਸਨ, ਸਤਿਗੁਰੂ ਜੀ ਨੂੰ ਪਹਿਨਾ ਕੇ ਚਾਅ ਲਾਹਿਆ ਹੈ। ਮੈਂ ਵੀ ਪਿਛੋਂ ਜਿਹੇ ਵਾਰੀ ਲਈ ਹੈ ਨਮਸਕਾਰ ਦੀ। ਨੇਤਰ ਮਿਲਦਿਆਂ ਹੀ ਖੁਸ਼ੀਆਂ ਨੂੰ ਜਿਵੇਂ ਹੜ੍ਹ ਆ ਗਿਆ ਹੋ। ਮੈਂ ਪੁੱਛਦਾ ਹਾਂ: 'ਆ ਗਏ ਸਭ ?' "ਨਹੀਂ, ਅਜੇ ਤਾਂ ਪਹਿਲੀ ਕਿਸ਼ਤ ਆਈ ਹੈ। ਇਹ ਹਵਾਈ ਜਹਾਜ਼ ਵਾਲੇ ਨੇ।" ਸ੍ਰੀ ਸਤਿਗੁਰੂ ਜੀ ਮੁਸਕਰਾਂਦੇ ਹਨ।

ਹਵਾਈ ਜਹਾਜ਼ ਦੁਆਰਾ ਸ੍ਰੀ ਸਤਿਗੁਰੂ ਜੀ ਦੀ ਤਾਬਿਆ ਵਿਚ ਆਏ ਹਨ: ਠਾਕੁਰ ਦਲੀਪ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਬਲਦੇਵ ਸਿੰਘ ਜੌੜਕੀਆ ਅਤੇ ਸ. ਸੁਰਿੰਦਰ ਸਿੰਘ ਮਨਚੰਦਾ। ਨਾਲ ਆਇਆ ਹੈ ਬੰਗਲੌਰ ਤੋਂ ਸ. ਹਰਪਾਲ ਸਿੰਘ ਅਤੇ ਸ੍ਰੀ ਅਮਰੀਕ ਸਿੰਘ, ਸੰਤ ਬਲਵੰਤ ਸਿੰਘ। ਠਾਕੁਰ ਉਦੈ ਸਿੰਘ ਜੀ ਸਾਰੀ ਸੰਗਤ ਨੂੰ ਲੈ ਆਉਣ ਲਈ ਉਥੇ ਹੀ ਰਹਿ ਪਏ ਹਨ।

ਸੱਚੇ ਪਾਤਸ਼ਾਹ ਪੁੱਛਦੇ ਹਨ: ਕਿਸੇ ਤਰ੍ਹਾਂ ਦੀ ਕੋਈ ਮੁਸ਼ਕਲ ਤਾਂ ਨਹੀਂ ਆਈ, ਸੇਵਾ ਸਤਿਕਾਰ ਹੁੰਦਾ ਰਿਹਾ, ਕਾਕਾ ਅਜੇ ਔਲ੍ਹੜ ਹੈ ਨਾ ?

"ਦੀਨ ਦਿਆਲ! ਠਾਕੁਰ ਉਦੈ ਸਿੰਘ ਜੀ ਵਿਚ ਆਪ ਜੀ ਨੇ ਆਪਣਾ ਬਹੁਤ ਕੁਝ ਰੱਖ ਦਿੱਤਾ ਹੈ। ਉਨ੍ਹਾਂ ਨੂੰ ਆਪ ਜੀ ਦੇ ਧਿਆਨ ਤੇ ਗਾਈਡੈਂਸ ਨੇ ਆਪ ਜੀ ਦੇ ਯੋਗ ਬਣਾ ਦਿੱਤਾ ਹੈ", ਮੈਂ ਆਖਿਆ।

"ਮੈਨੂੰ ਡਰ ਸੀ ਕਿਤੇ ਬੇਸੁਆਦੀ ਨਾ ਹੋਈ ਹੋਵੇ!"

"ਨਹੀਂ, ਸੱਚੇ ਪਾਤਸ਼ਾਹ, ਬੇਸੁਆਦੀ ਤਾਂ ਕੀ, ਸੁਆਦ ਦਾ ਹੀ ਕੋਈ ਬੰਨਾ ਨਹੀਂ ਰਿਹਾ। ਠਾਕਰ ਜੀ ਨੇ ਕਿਹਾ ਸੀ, ਤੁਸੀਂ ਆਪਣਾ ਲਾਲਚ ਦੱਸੋ, ਮੇਰੇ ਵੱਲ ਨਾ ਵੇਖੋ ਤੇ ਅਸੀਂ ਕੇਰਲਾ ਸਟੇਟ ਦਾ ਭ੍ਰਮਣ ਅਤੇ ਕੰਨਿਆ ਕੁਮਾਰੀ ਤੱਕ ਹੋ ਆਏ ਹਾਂ। ਇੱਕੋ ਗੱਲ ਠੀਕ ਨਹੀਂ ਹੋਈ, ਸੂਰਜ ਨੇ ਸਾਡੇ ਨਾਲ ਜ਼ਿਆਦਤੀ ਕੀਤੀ। ਛਿਪਣ ਤੋਂ ਦਸ ਮਿੰਟ ਪਹਿਲਾਂ ਬੱਦਲਾਂ ਓਹਲੇ ਹੋ ਗਿਆ।

ਏਨੇ ਨੂੰ ਇਕ ਕਾਰ ਹੋਰ ਅੰਦਰ ਆ ਗਈ। ਇਸ ਵਿਚ ਸਨ: ਮਾਤਾ ਜੀ, ਬੇਬੇ ਜੀ, ਬੀਬੀ ਗੁਰਮੀਤ ਕੌਰ ਜੀ, ਬੀਬੀ ਗੁਰਸ਼ਰਨ ਕੌਰ ਜੀ, ਬੀਬੀ ਤੇਜਿੰਦਰ (ਮਾਤਾ ਜੀ ਦੀ ਭਤੀਜ ਨੂੰਹ) ਠਾਕਰ ਜੀ ਵੱਡਿਆਂ ਦੀ ਕੁੱਛੀ। ਏਥੋਂ ਦੀ ਸੰਗਤ ਨੇ ਨਮਸਕਾਰਾਂ ਕੀਤੀਆਂ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਕਮਰੇ ਵਿਚ ਚਰਨ ਪਾ ਕੇ ਫਿਰ ਬੰਗਲੇ ਵਿਚ ਬੈਠਣ ਲਈ ਬਣੇ ਸਥਾਨ 'ਤੇ ਦਰਸ਼ਨ ਦਿੱਤੇ। ਠਾਕਰ ਜੀ ਵੱਡੇ ਕੋਲ ਸਨ। ਸਤਿਗੁਰੂ ਜੀ ਬਚਨ ਕੀਤਾ: ਕਾਕੇ ਛੋਟੇ ਨੇ ਬੜਾ ਉਦਮ ਕੀਤਾ ਹੈ। ਜੋ ਕੁਝ ਉਸਦੇ ਆਉਣ ਤੋਂ ਪਹਿਲੋਂ ਏਥੇ ਸੀ, ਤੁਸਾਂ ਦੇਖਿਆ ਨਹੀਂ। ਬੱਸ, ਜੰਗਲ ਹੀ ਸੀ! ਮੈਂ ਅਰਜ਼ ਕੀਤੀ: ਜੰਗਲ ਤਾਂ ਜੀ ਹੁਣ 175 ਏਕੜ ਵਿਚੋਂ ਕੇਵਲ 3 ਏਕੜ ਰਹਿ ਗਿਆ ਹੈ।

"ਅਸੀਂ ਹੁਣ ਕੀ ਕਰਨ ਆਏ ਹਾਂ। ਜੰਗਲ ਹੀ ਪੁੱਟਣ ਆਏ ਹਾਂ!"

"ਪਰ ਜੀ ਬਰਸਾਤ ਤੋਂ ਬਿਨਾਂ ਕਿਵੇਂ ਪੁੱਟੀਦੇ ਹਨ?"

"ਤੁਸਾਂ ਤੁਰ ਜਾਣਾ ਹੈ, ਨਹੀਂ ਤਾਂ ਵੇਖਦੇ ਕਿਵੇਂ ਪੁੱਟਿਆ ਜਾਣਾ ਹੈ। ਟੈਂਕੀਆਂ ਨਾਲ ਪਾਣੀ ਲੈ ਜਾ ਕੇ ਜੜ੍ਹਾਂ ਦੇ ਦੁਆਲੇ ਪਾ ਕੇ ਧਰਤੀ ਗਿੱਲੀ ਕਰਕੇ ਸਿੰਘਾਂ ਨੇ ਹੱਥੋ-ਹਥੀ ਜੰਗਲ ਉਖੇੜ ਧਰਨਾ ਹੈ। ਅਸੀਂ 53 ਜਣੇ ਆਏ ਹਾਂ, ਕੁਝ ਤਾਂ ਕਰਨਾ ਹੈ ਨਾ? ਅਸੀਂ ਤਾਂ 20 ਕਹੀਆਂ ਵੀ ਨਾਲ ਲਿਆਏ ਹਾਂ।"

ਅਤੇ ਗੱਲਬਾਤ ਪੰਜਾਬ ਦੀ ਅਸ਼ਾਂਤੀ ਦੀ ਵੀ ਚੱਲ ਪਈ। ਸਤਿਗੁਰਾਂ ਬਚਨ ਕੀਤਾ: ਸ਼ਾਂਤੀ ਤਾਂ ਪੰਜਾਬ ਨੂੰ ਕਿਸੇ ਗੱਲ ਨਾਲ ਹੀ ਮਿਲੇਗੀ-ਅਜੇ ਤਾਂ ਜੋ ਕੁਝ ਹੋ ਰਿਹਾ ਹੈ, ਮਸਲਾ ਲਟਕਦਾ ਹੀ ਜਾਪਦਾ ਹੈ।" ਬਚਨ-ਬਿਲਾਸ ਦੌਰਾਨ ਹੀ ਮੈਨੂੰ ਪਤਾ ਲੱਗਾ ਕਿ ਲਖਨਊ ਵਿਚ ਬਸੰਤ ਦੇ ਮੇਲੇ ਤੇ ਸਤਿਗੁਰੂ ਜੀ ਪਧਾਰੇ ਸਨ। ਸ. ਹਰਭਜਨ ਸਿੰਘ ਲਖਨਊ ਤੇ ਐਸੋਸੀਏਟ ਦਾ ਹੀ ਇਹ ਉਦਮ ਹੈ।

ਸਤਿਗੁਰੂ ਜੀ ਨੇ ਦੱਸਿਆ: ਦਿੱਲੀ ਵਿਚ ਆਉਂਦਿਆਂ ਹੀ ਪਹਿਲਾ ਕੰਮ ਇਹ ਕੀਤਾ ਕਿ ਬਲਜੀਤ ਸਿੰਘ (ਤਾਰ ਸ਼ਹਿਨਾਈ) ਤੋਂ ਗੁਰਦੇਵ ਸਿੰਘ ਪਾਸੋਂ ਮਾਫ਼ੀ ਮੰਗਵਾਈ। ਗੱਲ ਇਂਜ ਬਣੀ ਕਿ 16 ਜਨਵਰੀ ਨੂੰ ਉਸਤਾਦ ਅਮਜ਼ਦ ਅਲੀ ਜੀ ਨੇ ਆਪਣੇ ਸ਼ਾਗਿਰਦਾਂ ਦਾ ਇਕ ਸੰਗੀਤ ਪ੍ਰੋਗਰਾਮ ਕਰਵਾਇਆ। ਗੁਰਦੇਵ ਸਿੰਘ ਦੀ ਸਰੋਦ ਵਜਾਂਦਿਆਂ ਤਾਰ ਟੁੱਟ ਗਈ ਤਾਂ ਪਿੱਛੋ ਨੇ ਜੋ ਨਾਲ ਤਬਲੇ 'ਤੇ ਸੰਗਤਕਾਰ ਸੀ,

ਫੌਰਨ ਸੋਲੋਵਾਦਨ ਸ਼ੁਰੂ ਕਰ ਦਿੱਤਾ। ਇਸ ਦਰਮਿਆਨ ਬਲਜੀਤ ਸਿੰਘ ਨੇ ਤਾਲੀ ਮਾਰ ਦਿੱਤੀ। ਬਲਜੀਤ ਦਾ ਕਹਿਣਾ ਸੀ ਕਿ ਤਾਲੀ ਉਸਨੇ ਪਿੰਕੀ (ਸੁਖਵਿੰਦਰ ਸਿੰਘ) ਦੇ ਮੌਕਾ ਸੰਭਾਲਣ ਤੇ ਮਾਰੀ ਸੀ ਪਰ ਸਮਝ ਇਹ ਲਿਆ ਗਿਆ ਕਿ ਬਲਜੀਤ ਨੇ ਗੁਰਦੇਵ ਦੀ ਤਾਰ ਟੁੱਟਣ ਤੇ ਟਾਂਚ ਕੀਤੀ ਸੀ। ਉਸਤਾਦ ਜੀ ਪਾਸ ਇਹ ਗੱਲ ਏਸੇ ਰੰਗ ਵਿਚ ਪੇਸ਼ ਕੀਤੀ ਗਈ, ਜਿਸ ਤੋਂ ਉਹ ਕਾਫ਼ੀ ਖਫ਼ਾ ਸਨ। ਛੋਟਾ ਕਾਕਾ ਵੀ ਉਂਜ ਤਾਂ ਉਸ ਮੌਕੇ ਉਥੇ ਹੀ ਸੀ, ਉਹ ਸਮਝਦਾ ਹੈ ਬਾਤ ਦਾ ਬਤੰਗੜ ਹੀ ਬਣ ਗਿਆ ਹੈ। ਤਾਂ ਵੀ ਮੈਂ ਬਲਜੀਤ ਨੂੰ ਤਿਆਰ ਕੀਤਾ ਕਿ ਉਹ ਗੁਰਦੇਵ ਤੋਂ ਮਾਫ਼ੀ ਮੰਗੇ। ਉਹ ਉਹਦੇ ਘਰ ਗਿਆ ਜਿਵੇਂ ਗੱਲ ਹੋਈ, ਉਸ ਤੋਂ ਕੋਈ ਚੰਗਾ ਸਿੱਟਾ ਨਾ ਨਿਕਲਿਆ। ਮੈਂ ਫੇਰ ਬਲਜੀਤ ਨੂੰ ਸਮਝਾ ਕੇ ਭੇਜਿਆ ਕਿ ਮਾਫ਼ੀ ਅਹਿਸਾਨ ਕਰਕੇ ਨਹੀਂ ਮੰਗੀਦੀ, ਮਾਫ਼ੀ ਮਾਫ਼ੀ ਲਈ ਹੀ ਸਿੱਧਿ ਮਨ ਹੋ ਕੇ ਮੰਗੀਦੀ ਹੈ। ਮਾਫ਼ੀ ਦੇ ਕੇ ਗੁਰਦੇਵ ਸਿੰਘ ਮੇਰੇ ਪਾਸ ਆਇਆ: ਮੇਰੀ ਬਲਜੀਤ ਨਾਲ ਗੱਲ ਮੁੱਕ ਗਈ ਹੈ; ਪਰ ਬਲਜੀਤ ਨੇ ਚੰਗਾ ਨਹੀਂ ਸੀ ਕੀਤਾ। ਗੁਰਦੇਵ ਨੂੰ ਵੀ ਸਮਝਾਇਆ: ਜਦੋਂ ਮਾਫ਼ ਕਰੀਏ ਉਦੋਂ ਪਰ ਪੁਰ ਨੂੰ ਮੁਕਾ ਦੇਈਏ। ਜੇ ਤੂੰ ਇਸ ਤਰ੍ਹਾਂ ਹੀ ਸੋਚਦਾ ਹੈਂ ਤਾਂ ਉਹਦੀ ਇਹ ਗੱਲ ਵੀ ਠੀਕ ਹੈ ਕਿ ਉਸਨੇ ਪਿੰਕੀ ਦੇ ਮੌਕਾ ਸੰਭਾਲਣ ਤੇ ਤਾਲੀ ਮਾਰੀ ਸੀ। ਇਸ ਤਰ੍ਹਾਂ ਦੋਹਾਂ ਵਿਚ ਦੁਬਿਧਾ ਨੂੰ ਮੁਕਾ ਕੇ ਆਇਆ ਹਾਂ।

ਨਿੱਕੇ-ਮੋਟੇ ਹੋਰ ਸੰਦਰਭ ਬਚਨ ਕਰਕੇ ਸਤਿਗੁਰੂ ਜੀ ਲੰਗਰ ਕਮਰੇ ਨੂੰ ਹੋਏ। ਠਾਕਰ ਜੀ ਵਡਿਆਂ ਮੈਨੂੰ ਵੀ ਸਤਿਗੁਰੂ ਜੀ ਦੇ ਇਸ਼ਾਰੇ ਤੋਂ ਅੰਦਰ ਬੁਲਾ ਲਿਆ। ਅੰਦਰ ਸੱਚੇ ਪਾਤਸ਼ਾਹ ਜੀ ਵਾਸਤੇ ਇਕ ਚੌਕੀ ਉਤੇ ਛੋਟਾ ਜਿਹਾ ਆਸਣ ਵਿਛਿਆ ਹੋਇਆ ਸੀ। ਸਾਹਮਣੇ ਇਕ ਸਟੀਲ ਥਾਲੀ ਵਿਚ ਨਿੱਕਾ ਜਿਹਾ ਟੁਕੜਾ ਪਪੀਤੇ ਦਾ, ਇਕ ਘਰ ਦੇ ਬਾਗ਼ ਦਾ 'ਸਰਦਾਰ' ਅਮਰੂਦ, 4-5 ਦਾਣੇ ਅੰਗੂਰ। ਬੀਬੀ ਗੁਰਸ਼ਰਨ ਕੌਰ ਫਲ ਛਕਾ ਰਹੀ ਸੀ, ਥੋੜ੍ਹਾ ਚਿੜਵਾ ਤੇ ਚਰਾ ਕੁ ਜਿੰਨਾ ਕੁਝ ਹੋਰ ਸ਼ਾਇਦ ਸਬਜ਼ੀ।

ਸਤਿਗੁਰੂ ਜੀ ਸਹਿਜ ਵ੍ਰਿਤੀ ਵਿਚ ਪਹਿਲਾਂ ਤਾਂ ਇਕ ਗੱਲ ਮੇਰੇ ਨਾਲ ਸਾਂਝੀ ਕੀਤੀ: ਐਤਕਾਂ ਦਿੱਲੀ ਬਸੰਤ ਸਮੇਂ (9.2.84) ਤੁਹਾਡੇ ਛੋਟੇ ਪੋਤਰੇ ਨੇ ਬਹੁਤ ਵਧੀਆ ਗੰਵਿਆ। ਹੋਰ ਸਾਰੇ ਬੱਚੇ ਘੱਟ ਵੱਧ ਸੁਰਾਂ ਲਾਂਦੇ ਰਹੇ ਪਰ ਮਨਧੀਰ ਦਾ ਕਾਕਾ ਠੀਕ ਸੁਰਾਂ ਵਿਚ ਹੀ ਗਾਉਂਦਾ ਰਿਹਾ।

ਸੁਭਾਵਕ ਸੀ ਆਪਣੇ ਪੋਤਰੇ ਬਾਰੇ ਸ੍ਰੀਮੁਖ ਤੋਂ ਪ੍ਰਸੰਸਾ ਸੁਣ ਕੇ ਮੈਨੂੰ ਖ਼ੁਸ਼ੀ ਹੁੰਦੀ।

ਏਥੇ ਬੈਠਿਆਂ ਹੀ ਮੈਨੂੰ ਪਤਾ ਲੱਗਾ ਕਿ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਮਾਨ ਸਰੋਵਰ ਗਾਰਡਨ ਲਈ, ਸਤਿਗੁਰੂ ਜੀ ਨੇ ਕ੍ਰਿਪਾ ਕੀਤੀ, ਸੰਤ ਹਰਭਜਨ ਸਿੰਘ ਲਖਨਊ ਨੂੰ ਪ੍ਰੇਰ ਕੇ 1,00,000 ਰੁਪਇਆ ਲੈ ਦਿੱਤਾ। ਉਸਨੇ ਇਹ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਅਰਥਾਤ ਨਾਮਧਾਰੀ ਕਾਲਿਜ ਨੂੰ ਰਕਮ ਦੇਣੀ

ਸੀ, ਪਰ.ਦਿੱਲੀ ਦੇ ਦੁੱਖ ਦੂਰ ਕਰਨ ਲਈ, ਸ. ਹੰਸਪਾਲ ਦੀਆਂ ਮੁਸ਼ਕਲਾਂ ਸਮਝ ਕੇ ਪਹਿਲਾਂ ਇਹ ਰਕਮ ਏਥੇ ਦਵਾ ਦਿੱਤੀ। ਏਥੇ ਹੀ ਸ. ਤਾਰਾ ਸਿੰਘ ਜਾਮ ਨਗਰ ਨੇ ਜੋ ਸ. ਧਿਆਨ ਸਿੰਘ ਐਸ.ਡੀ.ਓ. ਲੁਧਿਆਣਾ ਦਾ ਸਾਲਾ ਹੈ, 5000 ਰੁਪਏ ਸ਼ਹੀਦ ਬਿਸ਼ਨ ਸਿੰਘ ਸਕੂਲ ਵਾਸਤੇ ਭੇਟ ਕੀਤੇ, ਇਕ 5000 ਰੁਪਏ ਹੋਰ ਸਿੰਘ ਨੇ ਵੀ ਦਿੱਤੇ। ਦਿੱਲੀ ਦੀ ਸਕੂਲ ਕਮੇਟੀ ਨੂੰ ਕਾਫ਼ੀ ਰਾਹਤ ਮਿਲੀ ਹੋਵੇਗੀ।

ਸੱਚੇ ਪਾਤਸ਼ਾਹ ਜੀ ਨੇ ਮੈਨੂੰ ਥਾਈਲੈਂਡ ਫੌਜੀ ਸਰਕਾਰ ਦੇ ਇਕ ਵਜ਼ੀਰ ਸ੍ਰੀ ਚਿਮਲਾਂਗ ਬਾਰੇ ਵੀ ਦੱਸਿਆ। ਉਹ ਸ੍ਰੀ ਸਤਿਗੁਰੂ ਜੀ ਨਾਲ ਬਹੁਤ ਪ੍ਰੇਮ ਕਰਦਾ ਹੈ। ਰਾਜੇ ਦਾ ਪਰਸਨਲ ਸਕੱਤਰ ਵੀ ਸ਼ਾਇਦ ਰਿਹਾ ਹੈ। ਇਸ ਨੇ ਸ਼ਾਕਾਹਾਰੀ ਸੰਸਥਾ ਵਿਚ ਬਹੁਤ ਕੰਮ ਕੀਤਾ ਹੈ। ਇਸ ਨੇ ਥਾਈਲੈਂਡ ਦੇ ਸਾਰੇ ਪ੍ਰਾਂਤਾਂ ਵਿਚ ਸ਼ਾਕਾਹਾਰੀ ਹੋਟਲ, ਆਪਣੇ ਸਰਕਾਰੀ ਕੰਮਾਂ ਵਿਚੋਂ ਵਿਹਲ ਕੱਢ ਕੇ ਬਣਵਾਏ ਹਨ ਤੇ ਇਹਨਾਂ ਵਿਚ ਕੇਵਲ 5 ਬਾਟ ਨਾਲ ਉੱਤਮ ਸਾਕਾਹਾਰੀ ਖਾਣਾ ਪ੍ਰਾਪਤ ਹੋ ਜਾਂਦਾ ਹੈ। ਫਲ ਅਤੇ ਜਲ ਮੁਫਤ ਮਿਲਦੇ ਹਨ। ਇਜ ਵੀ ਹੋ ਸਕਦਾ ਹੈ ਕਿ ਤੁਸੀਂ ਫ਼ਲ ਆਦਿ ਮੁਫ਼ਤ ਖਾ ਕੇ ਹੀ ਚਲੇ ਆਓ। ਸਤਿਗੁਰੂ ਜੀ ਇਸ ਨੂੰ ਵਰਲਡ ਵੈਜੀਟੇਰੀਅਨ ਕਾਨਫਰੰਸਾਂ ਵਿਚ ਮਿਲਦੇ ਰਹਿੰਦੇ ਹਨ ਤੇ ਇਸਦੇ ਉੱਦਮ ਦੇ ਬੜੇ ਕਦਰਦਾਨ ਹਨ।

ਇਹ 8 ਫਰਵਰੀ ਨੂੰ ਦਿੱਲੀ ਆਇਆ ਸੀ ਕਿਸੇ ਸਮਾਗਮ 'ਤੇ। ਇਸ ਦੇ ਨਾਲ ਸਾਡੇ ਦੋ ਨੌਜਵਾਨ ਸ ਪ੍ਰਿਥੀਪਾਲ ਸਿੰਘ ਤੇ ਪ੍ਰਿਤਪਾਲ ਸਿੰਘ ਥਾਈਲੈਂਡ ਤੋਂ ਹੀ ਆਏ ਸਨ। ਇਸ ਨੇ ਇੱਛਾ ਪਰਗਟ ਕੀਤੀ ਕਿ ਇਸਨੂੰ ਭੈਣੀ ਸਾਹਿਬ ਦੇ ਜ਼ਰੂਰ ਦਰਸ਼ਨ ਕਰਵਾਏ ਜਾਣ। ਸੇਠ ਤ੍ਰਿਲੋਕ ਸਿੰਘ ਹੁਰਾਂ ਨੇ ਸਤਿਗੁਰਾਂ ਦੇ ਦਿੱਲੀ ਵਿਚ ਹੀ ਦਰਸ਼ਨ ਕਰਵਾਣ ਲਈ ਤਿਆਰ ਕਰ ਲਿਆ ਤੇ ਇਹ 9.2.84 ਨੂੰ ਰਮੇਸ਼ ਨਗਰ ਵਿਚ ਬਸੰਤ ਮੇਲੇ ਦੇ ਅੰਤਮ ਦਿਨ ਉਤੇ ਆਸਾ ਦੀ ਵਾਰ ਦੇ ਸਮੇਂ ਵਿਚ ਆਇਆ। ਦਿੱਲੀ ਵਿਚ ਐਂਤਕਾਂ 21 ਜੋੜਿਆਂ ਦੇ ਅਨੰਦ ਕਾਰਜ ਹੋਏ, ਜੋ ਇਸ ਨੇ ਵੇਖੇ। ਅਤੇ ਸ੍ਰੀ ਸਤਿਗੁਰੂ ਜੀ ਦੀ ਸਿਫ਼ਤ ਸਲਾਹ ਵਿਚ ਨਾਮਧਾਰੀਆਂ ਦੀਆਂ ਸਾਦਾ ਵਿਆਹ ਰਸਮਾਂ ਤੇ ਸ਼ਾਕਾਹਾਰੀ ਜੀਵਨ ਤੇ ਸ੍ਰੀ ਚਿਮਲਾਂਗ ਨੇ ਕੁਝ ਸਮਾਂ ਥਾਈ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਅੰਦਰ ਜੁੜੇ ਦੀਵਾਨ ਵਿਚ ਤਕਰੀਰ ਕੀਤੀ। ਨਾਲ ਨਾਲ ਤਰਜਮਾ ਕਰਕੇ ਸ੍ਰੀ ਚਿਮਲਾਂਗ ਦੇ ਭਾਵਾਂ ਤੋਂ ਸੰਗਤ ਨੂੰ ਜਾਣੂ ਕਰਵਾਇਆ ਗਿਆ।

ਸ੍ਰੀ ਚਿਮਲਾਂਗ ਸਾਧ ਸੰਗਤ ਦੇ ਇਕੱਠ ਨੂੰ ਤੇ ਸਤਿਗੁਰੂ ਜੀ ਪ੍ਰਤੀ ਲੋਕਾਂ ਦੇ ਸਤਿਕਾਰ ਤੋਂ ਬਹੁਤ ਪ੍ਰਭਾਵਿਤ ਹੋਏ ਤੇ ਬੇਨਤੀ ਕਰਦੇ ਵਿਦਾ ਹੋਏ ਕਿ ਜਦੋਂ ਵੀ ਅਵਸਰ ਮਿਲੇ, ਸਤਿਗੁਰੂ ਜੀ ਉਸ ਨੂੰ ਦਰਸ਼ਨ ਦੇ ਕੇ ਨਿਵਾਜਣ।

ਜਲਪਾਨ ਕਰਦਿਆਂ 11 ਵੱਜ ਗਏ ਰਾਤ ਦੇ ਅਤੇ ਏਨੇ ਨੂੰ ਰੇਲ ਵਾਲੀ ਸੰਗਤ ਵੀ ਟ੍ਰੱਕ-ਟ੍ਰਾਲੀਆਂ ਵਗ਼ੈਰਾ ਤੇ ਆ ਪਹੁੰਚੀ। ਸ੍ਰੀ ਸਤਿਗੁਰੂ ਜੀ ਨੇ ਇਹਨਾਂ ਨੂੰ ਵੀ

ਦਰਸ਼ਨ ਦਿੱਤੇ। ਪਰ ਮੈਂ ਤਾਂ ਸਭ ਨੂੰ ਸਵੇਰੇ ਮਿਲਣ ਦੇ ਖਿਆਲ ਨਾਲ ਸੰਤ ਸੁਰਜੀਤ ਸਿੰਘ ਬਾਦੀ ਦੇ ਕਮਰੇ ਵਿਚ ਆ ਗਿਆ, ਜਿੱਥੇ ਅਗਲੇ ਦੋ ਦਿਨ ਸਾਡੀ ਰਿਹਾਇਸ਼ ਰਹਿਣੀ ਹੈ। ਇਸ ਤੋਂ ਪਹਿਲਾਂ ਠਾਕਰ ਉਦੇ ਸਿੰਘ ਜੀ ਨੇ ਬੰਗਲੇ ਵਿਚ ਆਪਣੇ ਕਮਰੇ ਦੇ ਨਾਲ ਦੇ ਇਕ ਸਥਾਨ ਵਿਚ ਸਾਨੂੰ ਰਿਹਾਇਸ਼ ਦਿੱਤੀ, ਜਿਸ ਦੇ ਨਾਲ ਬਾਥ ਅਟੈਚ ਸੀ।

## 11 ਫਰਵਰੀ, 1984 ਸ਼ਨੀਵਾਰ

## ਬੈਂਗਲੋਰ ਫਾਰਮ

ਸ੍ਰੀ ਸਤਿਗੁਰੂ ਜੀ ਦੇ ਆਉਣ ਨਾਲ ਫ਼ਿਜ਼ਾ ਵਿਚ ਇਕ ਵਿਸ਼ੇਸ਼ ਤਾਜ਼ਗੀ ਆ ਗਈ ਹੈ। ਧਰਮ ਚੱਕਰ ਵੀ ਪੂਰਨ ਗਤੀ ਨਾਲ ਉਘੜ ਆਇਆ ਹੈ। ਸਭ ਲੋਕ ਸਵੇਰੇ ਸਵੇਰੇ ਸਕੇਸ਼ ਇਸ਼ਨਾਨ ਕਰਕੇ ਫਾਰਮ ਹਾਊਸ ਦੇ ਹਾਲ ਕਮਰੇ ਵਿਚ ਪਹੁੰਚ ਗਏ ਹਨ। ਮੈਂ ਵੀ 6 ਵਜੇ ਤੱਕ ਔਪੜ ਪੈਂਦਾ ਹਾਂ। ਸ੍ਰੀ ਸਤਿਗੁਰੂ ਜੀ ਸਵੇਟਰ ਪਹਿਨੀ, ਚੱਦਰਾਂ ਦੀ ਬੁੱਕਲ ਮਾਰੀ ਸਮਾਧੀ ਸਥਿਤ ਹਨ। ਕੀਰਤਨਕਾਰ ਉਸਤਾਦ ਹਰਭਜਨ ਸਿੰਘ ਅਤੇ ਸ਼ੇਰ ਸਿੰਘ ਤਬਾਲਚੀ, ਸੁਮਧੁਰ ਸੁਰਾਂ ਵਿਚ ਵਾਰ ਦੇ ਅੰਤਿਮ ਸਲੋਕਾਂ ਤੇ ਪਹੁੰਚ ਚੁੱਕੇ ਹਨ। ਆਸਾ ਦੀ ਵਾਰ ਦੀ ਸਮਾਪਤੀ ਹੋਈ ਤਾਂ ਰਾਗੀਆਂ ਨੇ ਬਸੰਤ ਦਾ ਇਕ ਸ਼ਬਦ ਪੜ੍ਹਿਆ ਤੇ ਬਸੰਤ ਦੀ ਵਾਰ ਗਾਇਨ ਕੀਤੀ।

ਸਤਿਗੁਰੂ ਜੀ ਨੇ ਪੂਰਬਾ ਨੂੰ ਇਸ਼ਾਰਾ ਕਰ ਕੇ ਟਾਈਮ ਦਾ ਪਤਾ ਕਰਵਾਇਆ ਕਿ ਸੂਰਜ ਕਦੋਂ ਉੱਗਦਾ ਹੈ। ਇਸ ਦੇ ਨਾਲ ਹੀ ਸ੍ਰੀ ਸਤਿਗੁਰੂ ਜੀ ਵੱਲੋਂ ਚੰਡੀ ਦੀ ਵਾਰ ਦਾ ਤੇ ਰਾਗੀਆਂ ਵੱਲੋਂ ਕੀਰਤਨ ਦਾ ਅੰਤ ਹੋ ਗਿਆ। ਸੰਤ ਪੂਰਬਾ ਨੇ ਅਰਦਾਸ ਕੀਤੀ।

ਇਸ਼ਾਰਾ ਹੋਇਆ ਬੈਠਣ ਦਾ ਤਾਂ ਸਾਰੀ ਸੰਗਤ ਬੈਠ ਗਈ। ਸਤਿਗੁਰੂ ਜੀ ਨੇ ਸੰਖੇਪ ਵਿਚ ਨਵੇਂ ਆਏ ਤੇ ਪੁਰਾਣਿਆਂ ਸਭ ਲਈ ਸੰਬੋਧਨ ਕੀਤਾ। ਆਪ ਜੀ ਨੇ ਫੁਰਮਾਇਆ:

***ਸਤਿਗੁਰੂ ਉਪਦੇਸ਼:***

**ਜਿੰਨੇ ਵੀ ਅਸੀਂ ਏਥੇ ਪੁਰਾਣੇ ਜਾਂ ਨਵੇਂ ਆਏ ਹਾਂ, ਇਹ ਗੱਲ ਮਨ ਕਰਕੇ ਧਿਆਨ ਵਿਚ ਰੱਖੀਏ ਕਿ ਸਵੇਰੇ ਉੱਦਮ ਨਾਲ ਸਕੇਸ਼ ਇਸ਼ਨਾਨ ਕਰਕੇ ਆਸਾ ਦੀ ਵਾਰ ਦਾ ਕੀਰਤਨ ਸੁਣਨ ਆਉਣਾ ਹੈ। ਦੁਪਹਿਰ ਬਾਅਦ ਇਕ ਘੰਟਾ ਨਾਮ ਸਿਮਰਨ ਲਈ ਵੀ ਸਾਧ ਸੰਗਤ ਇਕੱਤਰ ਹੋ ਕੇ ਬੈਠਿਆ ਕਰੇ। ਇਸ ਗੱਲੋਂ ਵਾਂਝੇ ਨਾ ਰਿਹਾ ਜਾਏ।**

**"ਦੂਜੀ ਗੱਲ ਹੈ ਕਿਰਤ। ਸਾਡੇ ਸਤਿਗੁਰਾਂ ਕਿਰਤ ਦੀ ਬੜੀ ਮਹਾਨਤਾ**

ਦੱਸੀ ਹੈ। ਰਾਹ ਦੀ ਪਛਾਣ ਹੀ ਉਨ੍ਹਾਂ ਨੂੰ ਦੱਸੀ ਹੈ ਜਿਹੜੇ ਕਿਰਤ ਕਰਦੇ ਹਨ। 'ਘਾਲਿ ਖਾਇ ਕਿਛੁ ਹਥਹੁ ਦੇਇ।। ਨਾਨਕ ਰਾਹੁ ਪਛਾਣਹਿ ਸੇਇ।। ਕੰਮ ਕਰਕੇ ਹੀ ਅੱਜ ਰੂਸ ਦੁਨੀਆਂ ਦੇ ਨੰਬਰ ਇਕ ਦੇਸ਼ਾਂ ਵਿਚ ਆ ਗਿਆ ਹੈ। ਇੰਗਲੈਂਡ ਵਿਚ ਆਦਮੀ ਅਤੇ ਇਸਤਰੀਆਂ ਬਰਾਬਰ ਕੰਮ ਕਰਦੇ ਹਨ ਅਤੇ ਕਿਹਾ ਜਾਂਦਾ ਹੈ ਕਿ ਅਮਰੀਕਾ ਦੀ ਰਫ਼ਤਾਰ ਇੰਨੀ ਤੇਜ਼ ਹੈ, ਜਿੰਨਾ ਕੰਮ ਇੰਗਲੈਂਡ ਵਿਚ ਇਕ ਮਹੀਨੇ ਅੰਦਰ ਹੁੰਦਾ ਹੈ, ਉਨਾ ਅਮਰੀਕਾ ਇਕੋ ਦਿਨ ਅੰਦਰ ਕਰ ਲੈਂਦਾ ਹੈ। ਸਾਡੇ ਦੇਸ਼ ਵਿਚ ਵੀ ਪੰਜਾਬੀ ਆਪਣੀ ਉੱਦਮੀ ਤੇ ਸੋਝੀ ਭਰੀ ਕਿਰਤ ਕਰਕੇ ਹੀ ਪਛਾਣੇ ਜਾਂਦੇ ਹਨ। ਅਸਾਂ ਏਥੇ ਲੱਗਭੱਗ ਮਹੀਨਾ ਭਰ ਰਹਿਣਾ ਹੈ। ਅਸਾਂ ਵੀ ਕੰਮ ਕਰਨਾ ਹੈ। ਪ੍ਰਬੰਧਕ ਕਹੀਆਂ, ਕੁਦਾਲਾਂ, ਕੁਹਾੜੀਆਂ ਇਕੱਤਰ ਕਰਨ। ਅੱਜ ਆਈ ਹੋਈ ਸੰਗਤ ਥਕੇਵੇਂ ਲਾਹ ਲਏ, ਕੱਲ੍ਹ ਤੋਂ ਜੰਗਲ ਸਾਫ਼ ਮੁਹਿਮ ਸ਼ੁਰੂ ਹੋ ਜਾਏਗੀ। ਸਾਰੇ ਜਣੇ ਹੀ ਪੂਰੀ ਸ਼ਕਤੀ ਨਾਲ ਲੱਗ ਕੇ 3 ਏਕੜ ਜੰਗਲ ਸਾਫ਼ ਕਰ ਲਈਏ। ਵੇਲੇ ਸਿਰ ਭਜਨ ਸਿਮਰਨ, ਵੇਲੇ ਸਿਰ ਕੰਮ।

"ਖਾਣਾ ਪੀਣਾ ਤੇ ਆਰਾਮ, ਇਹ ਵੀ ਤਿੰਨੋਂ ਜ਼ਰੂਰੀ ਹਨ। ਲਾਂਗਰੀ ਸਿੰਘ ਪ੍ਰੇਮ ਨਾਲ ਲੰਗਰ ਤਿਆਰ ਕਰਨ। ਛਕਣ ਲਈ ਨਾਰੀਅਲ, ਹਾਜ਼ਰ ਰਹਿਣ। ਜੇ ਆਪਣੇ ਫਾਰਮ ਵਿਚ ਹੋਣ ਤਾਂ ਵਾਹਵਾ, ਨਹੀਂ ਤਾਂ ਬਾਹਰੋਂ ਖ਼ਰੀਦ ਕੇ ਲਿਆਂਦੇ ਜਾਣ। ਜਿੰਨੀ ਜਿੰਨੀ ਲੋੜ ਹੋਵੇ, ਪ੍ਰਬੰਧਕਾਂ ਨੂੰ ਦੱਸ ਦਿੱਤੀ ਜਾਏ। ਗੰਨਿਆਂ ਬਾਰੇ ਵੀ ਇਹੋ ਹੈ, ਜਿਨ ਜਿਨ ਜਿੰਨੇ ਜਿੰਨੇ ਚੂਪਣੇ ਹੋਣ, ਦੱਸ ਦਿਓ। ਗੰਨੇ ਕੱਟ ਕੇ ਲਿਆਂਦੇ ਜਾਣਗੇ, ਅਨੰਦ ਨਾਲ ਚੂਪੋ। ਪਦਾਰਥ ਦੀ ਏਥੇ ਘਾਟ ਨਹੀਂ। ਸੰਜਮ ਵਰਤਣਾ ਸਿਆਣਪ ਦਾ ਕੰਮ ਹੈ।"

ਸੱਚੇ ਪਾਤਸ਼ਾਹ ਜੀ ਨੇ ਏਨੇ ਬਚਨ ਕਰਕੇ ਬੰਗਲੇ ਨੂੰ ਪ੍ਰਸਥਾਨ ਕੀਤਾ।

ਜਾਂ ਮੈਂ ਬੰਗਲੇ ਆ ਕੇ ਇਸ ਦੀ ਬੈਠਕ ਵਿਚ ਝਾਤ ਮਾਰੀ ਤਾਂ ਸਤਿਗੁਰੂ ਜੀ ਠਾਕੁਰ ਉਦੇ ਸਿੰਘ ਜੀ ਨਾਲ ਅਤੇ ਮੈਨੇਜਰ ਹਰਪਾਲ ਸਿੰਘ ਨਾਲ ਬਚਨ ਕਰ ਰਹੇ ਸਨ। ਦੂਰੋਂ ਹੀ ਮੈਂ ਥੋੜ੍ਹਾ ਕੁ ਸਮਝਣ ਦੀ ਕੋਸ਼ਿਸ਼ ਕੀਤੀ। ਇੱਕ ਤਾਂ ਏਥੇ ਪ੍ਰੋਗਰਾਮ ਤੈਅ ਹੋਇਆ ਕਿ ਸਾਧ ਸੰਗਤ ਸਵੇਰੇ 7 ਵਜੇ ਤੋਂ 12 ਵਜੇ ਤੱਕ ਖੇਤੀਬਾੜੀ ਸੰਬੰਧਤ ਜਾਂ ਜੰਗਲ ਪੁਟਾਈ ਦਾ ਕੰਮ ਕਰੇ ਅਤੇ ਫਿਰ 3 ਤੋਂ 6 ਵਜੇ ਤੱਕ ਇਹੋ ਕੁਝ ਕਰੇ। ਇਸ ਦਰਮਿਆਨ ਲੰਗਰ ਛਕੇ, ਬਸਤਰ ਸਾਫ਼ ਕਰੇ ਜਾਂ ਆਰਾਮ ਕਰੇ। ਹੁਕਮ ਹੋਇਆ ਸੀ ਕਿ ਸਵੇਰੇ ਜੋ ਚਾਹਟਾ ਬਣੇ ਉਸ ਨੂੰ ਘਿਉ ਦਾ ਤੜਕਾ ਜ਼ਰੂਰ ਲੱਗੇ। ਸਾਧ ਸੰਗਤ ਨੂੰ ਛਕਣ ਛਕਾਉਣ ਵੱਲੋਂ ਕਸਰ ਨਾ ਰਹੇ।

ਫਾਰਮ ਵਿਚ ਅਤੇ ਬੰਗਲੇ ਵਿਚ ਸਿੱਖ-ਸਿੱਖਣੀਆਂ ਹੀ ਨਜ਼ਰ ਆ ਰਹੇ ਹਨ। ਮਾਤਾ ਜੀ ਨੇ ਬੀਬੀਆਂ ਨੂੰ ਲਗਾ ਕੇ ਝੁਲਾਈਆਂ ਤਿਆਰ ਕਰਵਾਣੀਆਂ ਤੇ ਨਰੇਂਦਣੀਆਂ ਸ਼ੁਰੂ ਕਰ ਦਿੱਤੀਆਂ ਹਨ। ਬੀਬੀ ਗੁਰਦੇਵ ਕੌਰ, ਸੁਰਜੀਤ ਕੌਰ (ਨਾਥ

ਨੂੰਹ) ਨਾਲ ਆਈ ਹੋਈ ਹੈ, ਇਹ ਸਿਲਾਈ ਆਦਿ ਕਰਨਗੀਆਂ।

ਸੰਤ ਤਰਸੇਮ ਸਿੰਘ ਹੁਰਾਂ ਤੋਂ ਪਤਾ ਲੱਗਾ ਕਿ ਸਤਿਗੁਰੂ ਜੀ ਦੀ ਤਾਬਿਆ ਰਹਿਣ ਵਾਲੇ ਜੋ ਸਰੀਰ ਰੇਲ ਦੁਆਰਾ ਆਏ ਹਨ, ਉਹਨਾਂ ਦੀ ਫਹਿਰਿਸਤ ਅਵਤਾਰ ਸਿੰਘ ਘੁੰਮਣ ਕੋਲ ਹੈ। ਸੋ ਮੈਂ ਜਤਨ ਕਰਕੇ ਪ੍ਰਾਪਤ ਕੀਤੀ ਹੈ। ਉਸ ਅਨੁਸਾਰ ਸਮੁੱਚੀ ਸੰਗਤ ਦਾ ਉਤਾਰਾ ਇਸ ਪ੍ਰਕਾਰ ਹੈ:

ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਹਵਾਈ ਜਹਾਜ਼ 'ਤੇ ਆਏ:

(1) ਠਾਕੁਰ ਦਲੀਪ ਸਿੰਘ ਜੀ, (2) ਸੰਤ ਬਲਦੇਵ ਸਿੰਘ, (3) ਸੰਤ ਮਹਿਦਰ ਸਿਘ ਪੁਰਬਾ, (4) ਸ. ਸੁਰਿਦਰ ਸਿੰਘ ਮਨਚੰਦਾ। ਪ੍ਰਤੀ ਟਿਕਟ ਕਿਰਾਇਆ 1100 ਰੁਪਏ ਦਿੱਲੀ ਤੋਂ ਬੈਂਗਲੋਰ ਤਕ ਦਾ।

ਰੇਲ ਦੁਆਰਾ ਆਏ, ਗੁਰੂ ਦੇ ਖਰਚੇ ਤੇ, ਪ੍ਰਤੀ ਟਿਕਟ 148 ਰੁਪਏ।

1. ਮਾਤਾ ਚੰਦ ਕੌਰ ਜੀ।
2. ਬੇਬੇ ਦਲੀਪ ਕੌਰ ਜੀ
3. ਬੀਬੀ ਗੁਰਮੀਤ ਕੌਰ ਜੀ
4. ਬੀਬੀ ਤੇਜਿੰਦਰ ਸੁਪਤਨੀ ਬਲਦੇਵ ਸਿਘ ਕਾਕੂ
5. ਸੰਤ ਤਰਸੇਮ ਸਿਘ ਨਿੱਜੀ ਸਕੱਤਰ
6. ਸ੍ਰੀ ਗੁਰਤੇਜ ਸਿੰਘ ਬਸਤਰ ਸਾਧਕ
7. ਸ੍ਰੀ ਸਤਿਨਾਮ ਸਿਘ ਹਜ਼ੂਰੀ ਲਾਂਗਰੀ
8. ਸ੍ਰੀ ਗੁਰਦੇਵ ਸਿਘ ਠਾਕੁਰ-ਸੇਵਕ
9. ਸ੍ਰੀ ਗੁਰਮੁਖ ਸਿੰਘ ਲੁਹਾਰਾਂ ਵੀਡੀਓ
10. ਸ੍ਰੀ ਹਰਪਾਲ ਸਿਘ ਫੋਟੋਗ੍ਰਾਫ਼ੀ ਸਹਾਇਕ
11. ਬੀਬੀ ਗੁਰਦੇਵ ਕੌਰ ਮੰਜੂ ਖੇੜਾ
12. ਬੀਬੀ ਮਲਕੀਅਤ ਕੌਰ-ਬਲਦੇਵ ਪਤਨੀ
13. ਬੀਬੀ ਸੁਰਜੀਤ ਕੌਰ ਸੁ: ਕਰਤਾਰ ਸਿਘ
14. ਰਜਿੰਦਰ ਕੌਰ ਰਾਣੀ ਸਪੁੱਤ੍ਰੀ ਬਾਈ ਸੁਰਜੀਤ
15. ਉਸਤਾਦ ਹਰਭਜਨ ਸਿਘ ਰਾਗੀ
16. ਸ੍ਰੀ ਸ਼ੇਰ ਸਿਘ ਤਬਲਚੀ
17. ਸੰਤ ਟਹਿਲ ਸਿਘ ਮਕੋੜਾ
18. ਸੰਤ ਸਵਰਨ ਸਿਘ ਚੋਟੀਆਂ
19. ਸਾਕਾ ਸੇਵਕ ਬਲਕਾਰ ਸਿਘ
20. ਸ੍ਰੀ ਮੋਹਨ ਸਿਘ ਸਪੁੱਤ੍ਰ ਮਹੰਤ ਅਪਾਰ ਸਿਘ
21. ਸ੍ਰੀ ਗੁਰਚਰਨ ਸਿਘ ਬਾਜਾਖਾਨਾ
22. ਸ੍ਰੀ ਸਤਨਾਮ ਸਿਘ ਸਪੁੱਤਰ ਦਯਾ ਸਿਘ
23. ਸੰਤ ਦਰਸ਼ਨ ਸਿਘ ਲਾਲੇਪੁਰੀ
24. ਸ੍ਰੀ ਆਤਮਾ ਸਿਘ ਸਪੁੱਤਰ ਗੁਰਦੀਪ ਸਿਘ ਹਲਵਾਈ ਸੰਤ ਨਗਰ

25. ਸ੍ਰੀ ਪੁਰਸ਼ੋਤਮ ਸਿੰਘ ਮੱਕੀ ਵਾਲਾ
26. ਮਾਸਟਰ ਦਰਸ਼ਨ ਸਿੰਘ
27. ਸੰਤ ਲਾਲ ਸਿੰਘ ਯੂ. ਪੀ.
28. ਸੰਤ ਕਰਤਾਰ ਸਿੰਘ ਦੂਲੇਵਾਲ
29. ਸੰਤ ਸੇਵਾ ਸਿੰਘ ਖਾਰਾ ਸੰਤ ਨਗਰ

ਹੇਠਲੇ ਸਿੰਘਾਂ ਨੇ ਆਪਣਾ ਕਿਰਾਇਆ ਆਪ ਖ਼ਰਚਿਆ:

30. ਸ੍ਰੀ ਗੁਰਸੰਗਤ ਸਿੰਘ ਛੋਟਾ ਅੰਮ੍ਰਿਤਸਰ
31. ਸ੍ਰੀ ਹਰਦਿਆਲ ਸਿੰਘ ਘੁੰਮਣ ਛੋਟਾ ਅੰਮ੍ਰਿਤਸਰ
32. ਸ੍ਰੀ ਹਰਤੇਜ ਸਿੰਘ ਸੰਤ ਨਗਰ
33. ਸ੍ਰੀ ਲਖਮੀਰ ਸਿੰਘ ਕਿਲਾ ਦੇਸਾ ਸਿੰਘ
34. ਸ੍ਰੀ ਗੁਲਜ਼ਾਰ ਸਿੰਘ ਹੁਸ਼ਿਆਰਪੁਰੀ
35. ਸ੍ਰੀ ਕਾਬਲ ਸਿੰਘ ਸੰਤ ਨਗਰ
36. ਸ੍ਰੀ ਚੇਰਾ ਸਿੰਘ ਸਪੁੱਤਰ ਨਿਧਾਨ ਸਿੰਘ ਦਮਦਮਾ
37. ਸੰਤ ਉਜਾਗਰ ਸਿੰਘ ਦਮਦਮਾ
38. ਸ੍ਰੀ ਮਹਿੰਦਰ ਸਿੰਘ ਸਪੁੱਤਰ ਨਿਧਾਨ ਸਿੰਘ ਦਮਦਮਾ
39. ਸ੍ਰੀ ਅਜਮੇਰ ਸਿੰਘ ਬਾਜਵਾ
40. ਸ੍ਰੀ ਪ੍ਰੇਮ ਸਿੰਘ ਸਪੁੱਤਰ ਪ੍ਰੀਤਮ ਸਿੰਘ ਸੇਠ
41. ਸ੍ਰੀ ਸੁਖਦੇਵ ਸਿੰਘ ਤਿਭਰ
42. ਸ੍ਰੀ ਜੀਤ ਸਿੰਘ ਸਪੁੱਤਰ ਗੁਰਨਾਮ ਸਿੰਘ ਝਬਰ ਕਰੀਵਾਲਾ
43. ਸ੍ਰੀ ਜੈਮਲ ਸਿੰਘ ਸੰਤ ਨਗਰ
44. ਸ੍ਰੀ ਗੁਰਮੁਖ ਸਿੰਘ ਸਪੁੱਤਰ ਜਗਤਾਰ ਸਿੰਘ ਸੰਤ ਨਗਰ
45. ਸ੍ਰੀ ਹਰਭਜਨ ਸਿੰਘ ਸਪੁੱਤਰ ਇਕਬਾਲ ਸਿੰਘ ਸੰਤ ਨਗਰ
46. ਸ੍ਰੀ ਕੁਲਵੰਤ ਸਿੰਘ ਡੁੰਭਾਲਾ
47. ਸੰਤ ਹਰਬੰਸ ਸਿੰਘ ਸੰਤ ਨਗਰ ਮੈਂਬਰ
48. ਸ੍ਰੀ ਨਿਰਮਲ ਸਿੰਘ ਤੇ ਮਹਿੰਦਰ ਸਿੰਘ ਸੰਤ ਨਗਰ
49. ਸੰਤ ਕਰਮ ਸਿੰਘ ਧਰਮਪੁਰਾ
50. ਸ੍ਰੀ ਕਰਤਾਰ ਸਿੰਘ ਘੁੰਮਣ
51. ਸ੍ਰੀ ਮਨੋਹਰ ਸਿੰਘ ਭੱਠਿਵਾਲਾ
52. ਸ. ਸੁਖਵੰਤ ਸਿੰਘ ਕੰਗ ਝਾਈ ਕਾ
53. ਸ੍ਰੀ ਜਗਦੇਵ ਸਿੰਘ ਸਪੁੱਤਰ ਸਵਰਨ ਸਿੰਘ ਨਾਥ



ਸੋਚਿਆ ਜਾ ਸਕਦਾ ਹੈ ਜਿੱਥੇ ਏਨੇ ਸਰੀਰਾਂ ਦਾ ਵਾਸ ਜਾ ਹੋਵੇ, ਉਥੇ ਰੌਣਕਾਂ ਵਿਚ ਕੋਈ ਕਮੀ ਨਹੀਂ ਹੋ ਸਕਦੀ।

ਮੈਂ ਵੇਖਿਆ ਕਿ ਰੇਲ 'ਤੇ ਆਉਣ ਵਾਲੇ ਸਿੰਘ ਰਾਤ ਕਹੀਆਂ ਵੀ ਨਾਲ ਲਿਆਏ ਹਨ। ਕੋਈ ਵੀਹ ਕਹੀਆਂ। ਇਹਨਾਂ ਦੇ ਛਕਣ ਲਈ ਦੇਸੀ ਘਿਉ ਅਤੇ ਸਰਦਾਈ ਸਮੱਗਰੀ ਦੇ ਪੀਪੇ ਵੀ ਆਏ ਹਨ, ਲੋਹੇ ਦਾ ਰਹੂ-ਵੇਲਣਾ, ਪਾਣੀ ਸਪਲਾਈ

ਵਾਸਤੇ ਮੋਟਰ ਆਦਿ ਵੀ ਵਿਹੜੇ ਵਿਚ ਪਏ ਹਨ।

ਸੱਚੇ ਪਾਤਸ਼ਾਹ ਜੀ ਪ੍ਰਸ਼ਾਦ-ਪਾਣੀ ਛਕ ਕੇ ਨਿੱਤਨੇਮ ਅਨੁਸਾਰ ਨਾਮ ਸਿਮਰਨ ਕਰਦੇ 11 ਕੁ ਵਜੇ ਫਾਰਮ ਨੂੰ ਜਾਣ ਵਾਸਤੇ ਬਾਹਰ ਆਏ ਤਾਂ ਮੈਂ ਵੀ ਕੈਮਰਾ ਲੈ ਕੇ ਨਾਲ ਹੋ ਪਿਆ। ਮੇਰਾ ਜੀਅ ਕਰਦਾ ਸੀ ਕਿ ਆਪ ਜੀ ਅੱਜ ਸੁਭਾਵਕ ਹੀ ਫਾਰਮ ਵਿਚ ਦੂਰ-ਦਰਾਜ਼ ਤੱਕ ਚੱਲਣ ਤੇ ਮੈਂ ਫੋਟੋਗ੍ਰਾਫ ਲੈ ਲਵਾਂ। ਇਜ ਹੀ ਹੋਇਆ। ਸ੍ਰੀ ਸਤਿਗੁਰੂ ਜੀ, ਮਾਤਾ ਜੀ, ਠਾਕੁਰ ਉਦੇ ਸਿੰਘ ਜੀ, ਬਲਕਾਰ ਸਿੰਘ ਸੇਵਕ ਤੇ ਇਕ ਦੋ ਹੋਰ ਸਿੰਘ ਫਾਰਮ ਨੂੰ ਹੋ ਤੁਰੇ। ਚਿੱਟੇ ਕਪੜਿਆਂ ਵਾਲੇ ਹੰਸਲੇ, ਕਰੜੀ ਗੋਡਣ ਡੋਡੀ ਪਿੰਡ ਤੋਂ ਨਿਕਲ ਨਾਲ ਲਗਦੇ ਫਾਰਮ ਪਿੰਡ ਉਰਗਹਲੀ ਦੀ ਜ਼ਮੀਨ ਤੇ ਚਰਨ ਟਿਕਾਣ ਚੱਲੇ।

ਨਾਮਧਾਰੀ ਫਾਰਮਜ਼, ਜੋ ਕੁਝ ਸਿੰਘਾਂ ਦੇ ਨਾਮ ਤੇ ਬੈਂਗਲੋਰ ਵਿਚ ਰਜਿਸਟਰਡ ਹੈ, ਦੇ ਗੇਟ ਤੇ ਪਹੁੰਚਦਿਆਂ ਹੀ ਸਤਿਗੁਰੂ ਜੀ ਨੇ ਪ੍ਰਸੰਨ ਮੁੱਦ੍ਰਾ ਨਾਲ ਮੇਰੇ ਵੱਲ ਵੇਖਿਆ। ਆਪ ਛੋਟੇ ਕਾਕੇ ਦੇ ਕੰਮ ਤੇ ਬੜੇ ਸੰਤੁਸ਼ਟ ਸਨ। ਨਾਮ ਸਿਮਰਨ ਕਰਦਿਆਂ ਆਪ ਜੀ ਘੋਖਵਾਂ ਨਿਰੀਖਣ ਕਰਦੇ ਜਾ ਰਹੇ ਸਨ। ਏਨੇ ਨੂੰ ਨਾਲ ਸੰਤ ਦਿਆਲ ਸਿੰਘ ਮੁਰੱਬਾ ਵੀ ਆ ਮਿਲਿਆ। ਤਰਾਂ, ਖ਼ਰਬੂਜ਼ਿਆਂ ਦੀਆਂ ਵੇਲਾਂ, ਅਮਰੂਦਾਂ ਦਾ ਖੇਤ, ਨਾਰੀਅਲ ਦੇ ਖੇਤ, ਮਾਲਟੀਆਂ ਅਤੇ ਦਰਿਆਨ, ਲੌਂਗ, ਦਾਰਚੀਨੀ ਆਦਿ ਦੇ ਬੂਟੇ ਨਿਹਾਰਦੇ, ਉਦੇ ਸਿੰਘ ਜੀ ਦੀ ਮਿਹਨਤ ਤੇ ਧਿਆਨ ਨੂੰ ਪ੍ਰਸੰਨਤਾ ਬਖਸ਼ਦੇ ਫਾਰਮ ਹਾਊਸ ਅੰਦਰ ਆ ਕੇ ਆਪ ਜੀ ਨੇ ਨਾਮ ਸਿਮਰਨ ਦਾ ਅਰਦਾਸਾ ਕੀਤਾ।

ਸਿੰਘਾਂਪੁਰੀ ਚੈਰੀ ਦੇ ਭਰਪੂਰ ਬੂਟੇ ਪਾਸ ਦੀ ਲੰਘਦਿਆਂ ਉਸ ਵਿਚੋਂ ਇੱਕ ਪੱਕੀ ਚੈਰੀ ਉਤਾਰ, ਲਾਂਗਰੀ ਤੋਂ ਜਲ ਲੈ ਕੇ ਧੋ ਕੇ ਮੈਨੂੰ ਖ਼ੁਦ ਵਾਸਤੇ ਬਖ਼ਸ਼ੀ। ਅਜਿਹੇ ਪਲਾਂ ਦਾ ਕੋਈ ਵੀ ਮੁੱਲ ਨਹੀਂ ਹੁੰਦਾ।

ਹੁਣ ਆਪ ਜੀ ਬਚਨ ਬਿਲਾਸ ਕਰ ਰਹੇ ਸਨ। ਧੁੱਪ ਵਾਹਵਾ ਸੀ। ਏਨੇ ਚਿਰ ਨੂੰ ਹੋਰ ਸਿੰਘ ਵੀ ਤੇ ਮੁਖੀ ਲੋਕ ਵੀ ਨਾਲ ਨਾਲ ਚੱਲ ਪਏ। ਪਸ਼ੂਆਂ ਦੀ ਖੁਰਲੀਆਂ ਪਾਸ ਜਾ ਕੇ ਠਾਕੁਰ ਜੀ ਤੋਂ ਇਕੱਲੇ ਇਕੱਲੇ ਪਸ਼ੂ ਬਾਰੇ ਪੁੱਛਗਿੱਛ ਕੀਤੀ। ਗਊਆਂ ਦਾ ਸਿਰ ਪਲੋਸਦੇ, ਪਿੰਡੇ ਤੇ ਹੱਥ ਫੇਰਦੇ, ਪਿਆਰ ਦੀ ਮੁੱਦਰਾ ਵਿਚ ਉਨ੍ਹਾਂ ਨਾਲ ਏਕਾਕਾਰ ਹੋਏ ਰਹੇ। 4 ਸਾਹੀਵਾਲ ਗਊਆਂ, 4 ਵਲਾਇਤੀ ਗਊਆਂ, 2 ਬੈਲ, 1 ਝੋਟਾ ਹੀ ਇਸ ਮੌਕੇ ਸਤਿਗੁਰੂ ਜੀ ਦਾ ਪਿਆਰ ਪਾ ਸਕੇ।

ਨਿੱਕੇ-ਨਿੱਕੇ ਬਚਨ ਕਰਦਿਆਂ ਕਮਾਦ ਪਾਸ ਪਹੁੰਚੇ ਤਾਂ ਮਾ: ਦਰਸ਼ਨ ਸਿੰਘ ਅਤੇ ਸਾਬਕਾ ਸੇਵਕ ਸੰਤ ਬਲਕਾਰ ਸਿੰਘ ਨਮਸਕਾਰ ਲਈ ਆਏ। ਵਿਨੋਦ ਵਿਚ ਬਲਕਾਰ ਸਿੰਘ ਨੂੰ ਕਿਹਾ: "ਕ੍ਰਿਪਾ ਰੱਖਣੀ ਕਮਾਦ ਅਜੇ ਕੱਚਾ ਹੈ, ਅੰਞਾਣਾ ਹੈ।" ਏਥੋਂ ਅਨਾਨਾਸ ਦੇ ਖੇਤ ਨੂੰ ਜਾ ਨਿਵਾਜਿਆ। ਪੱਕੇ ਅਨਾਨਾਸ ਤੋੜੇ ਜਾ ਚੁੱਕੇ

ਸਨ। ਖੇਤ ਵਿਚਾਲੇ ਹੋਏ ਤਾਂ ਆਪ ਨੂੰ ਤਿੰਨ ਅਨਾਨਾਸਾਂ ਦੇ ਉਭਰਦੇ ਫਲਾਂ ਦੇ ਲਾਲ ਕਿਰਮਚੀ ਪੱਤੇ ਅੰਦਰੋਂ ਬਹੁਤ ਹੀ ਚੰਗੇ ਲੱਗੇ। ਕੈਮਰਾ ਮੰਗਿਆ। ਮੈਂ ਆਪਣਾ ਛੋਟਾ ਰੰਗੀਨ ਫ਼ਿਲਮ ਵਾਲਾ ਦਿੱਤਾ ਤਾਂ ਆਪ ਜੀ ਨੇ ਸ੍ਰੀ ਕਮਲਾਂ ਨਾਲ ਇਕ ਦੋ ਫੋਟੋ ਲਈਆਂ। ਸਤਿਗੁਰੂ ਜੀ ਦੱਸਿਆ ਕਿ ਇਕ ਏਕੜ ਵਿਚ 17000 ਬੂਟਾ ਅਨਾਨਾਸ ਦਾ ਲਗਦਾ ਹੈ ਤੇ ਹੁਣ 21000 ਲੱਗਣ ਦੀ ਟੈਕਨੀਕ ਅਪਣਾਈ ਜਾਣ ਲੱਗੀ ਹੈ। ਪ੍ਰਤੀ ਬੂਟਾ ਦੋ ਰੁਪਏ ਵੀ ਜੇ ਦੇਵੇ ਤਾਂ ਆਮਦਨ ਦਾ ਅੰਦਾਜ਼ਾ ਕਰ ਲਓ। ਠਾਕੁਰ ਜੀ ਨੇ ਦੱਸਿਆ ਕਿ ਚੂਹਿਆਂ ਨੇ ਵੀ ਕਾਫ਼ੀ ਨੁਕਸਾਨ ਕੀਤਾ ਹੈ।

ਏਥੋਂ ਕੱਟਣ ਵਾਲੇ ਗੰਨੇ ਨੂੰ ਨਿਹਾਰਦਿਆਂ ਅੰਗੂਰ ਵੇਲਾਂ ਵੱਲ ਸੱਚੇ ਪਾਤਸ਼ਾਹ ਹੋਏ। ਤਿੰਨ ਏਕੜ ਅੰਗੂਰ-ਬਾਗ ਲੋਹੇ ਦੀਆਂ ਤਾਰਾਂ ਦੇ ਜਾਲ ਤੇ ਪੱਥਰ ਦੇ ਖੰਭਿਆਂ ਨਾਲ ਵੱਖਰੀ ਹੋਂਦ ਦਰਸਾਅ ਰਿਹਾ ਸੀ ਅਤੇ ਅੰਗੂਰ ਵੇਲਾਂ ਦੋ-ਦੋ, ਤਿੰਨ-ਤਿੰਨ ਫੁੱਟੀਆਂ ਹੋ ਕੇ ਨਾਲ ਲੱਗੀਆਂ ਸੋਟੀਆਂ ਦੇ ਸਹਾਰੇ ਜਾਲ ਉਤੇ ਪਹੁੰਚਣ ਲਈ ਕਾਹਲੀਆਂ ਸਨ। ਮੈਂ ਭਾਵੇਂ ਕੱਲ੍ਹ ਸਵੇਰੇ ਤੁਰ ਜਾਣਾ ਹੈ ਪਰ ਅੰਗੂਰ-ਵੇਲਾਂ ਦੇ ਜੜ੍ਹੀਂ ਪਾਏ ਗਏ ਮਜਾਲੇ ਤੋਂ ਮੇਰਾ ਅਨੁਮਾਨ ਹੈ ਕਿ ਸਤਿਗੁਰੂ ਜੀ ਦੇ ਏਥੇ ਹੁੰਦੇ ਹੁੰਦੇ ਵੇਲਾਂ ਜਾਲਾਂ ਉਤੇ ਵਿਛ ਜਾਣਗੀਆਂ। ਸਤਿਗੁਰੂ ਜੀ ਆਪਣੇ ਲਗਾਏ ਪੈਸੇ, ਠਾਕੁਰ ਉਦੈ ਸਿੰਘ ਜੀ ਦੀ ਨਿਗਾਹਬਾਨੀ ਤੇ ਸਿੱਖਾਂ ਸੇਵਕਾਂ ਦੀ ਮਿਹਨਤ ਤੋਂ ਪਰਮ ਸੰਤੁਸ਼ਟ ਸਨ। ਠਾਕੁਰ ਜੀ ਬਾਰੇ ਸਤਿਗੁਰੂ ਜੀ ਨੇ ਮੈਨੂੰ ਕਿਹਾ: ਕਾਕਾ ਹਰ ਗੱਲ ਨੂੰ ਬੜੇ ਗਹੁ ਨਾਲ ਪੜ੍ਹਦਾ, ਸੁਣਦਾ, ਸਮਝਦਾ ਹੈ। ਖੇਤੀਬਾੜੀ ਬਾਰੇ ਇਸ ਦਾ ਗਿਆਨ ਕੇਵਲ ਸੁਣਿਆ ਸੁਣਾਇਆ ਨਹੀਂ, ਸਗੋਂ ਨਿੱਜੀ ਤੌਰ ਤੇ ਕਮਾਇਆ ਹੋਇਆ ਹੈ। ਜੇ ਕਿਤੇ ਤੁਸੀਂ ਇਸ ਜੰਗਲ ਨੂੰ ਪਹਿਲਾਂ ਆ ਕੇ ਵੇਖਦੇ, ਹੁਣ ਤਾਂ ਫਾਰਮ ਜੀਅ ਲਾਉਣ ਵਾਲਾ ਬਣਿਆ ਪਿਆ ਹੈ।

ਕੁਝ ਲੋਕ ਸਤਿਗੁਰੂ ਜੀ ਨਾਲ ਅਪਣੇ ਐਸੇ ਵੀ ਹਨ ਜੋ ਸੋਚਦੇ ਹਨ ਕਿ ਏਨਾ ਖ਼ਰਚ ਕਰਕੇ ਏਥੇ ਫਾਰਮ ਦਾ ਕੀ ਕਰਨਾ ਹੈ। ਜਿੰਨੀ ਰਕਮ ਨਾਲ ਉਹ ਆਏ ਹਨ, ਓਨੀ ਨਾਲ ਤਾਂ ਏਨੇ ਜੰਗਲ ਨੂੰ 10 ਵਾਰ ਪੁਟਾਇਆ ਜਾ ਸਕਦਾ ਹੈ। ਉਹਨਾਂ ਨੂੰ ਸਤਿਗੁਰੂ ਜੀ ਦੀ ਮਹਾਨਤਾ ਅਤੇ ਵਿਉਂਤਾਂ ਦਾ ਅੰਦਾਜ਼ਾ ਨਹੀਂ।

1. ਇੱਕ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬੈਂਗਲੋਰ ਦੀ ਆਬੋ-ਹਵਾ ਵਿਚ ਕੋਈ ਸਥਾਨ ਬਣਾਉਣ ਦੀ ਇੱਛਾ ਚਿਰੋਕਣੇ ਸਮੇਂ ਤੋਂ ਸੀ। ਉਹ ਘੋੜਿਆਂ ਲਈ ਇਕ ਚੰਗਾ ਅਸਤਬਲ ਏਥੇ ਚਾਹੁੰਦੇ ਸਨ। ਸਤਿਗੁਰੂ ਜੀ ਨੇ 7 ਮੁਰੱਬੇ ਦਾ ਇਹ ਫਾਰਮ ਲੈ ਕੇ ਉਨ੍ਹਾਂ ਦੀ ਇੱਛਾ ਪੂਰਤੀ ਕੀਤੀ ਹੈ।

2. ਦੂਜੇ, ਜੋ ਕਿਸਾਨ ਕਦੇ ਆਪਣੇ ਇਲਾਕੇ ਤੋਂ ਬਾਹਰ ਨਹੀਂ ਨਿਕਲੇ, ਉਨ੍ਹਾਂ ਨੂੰ ਏਨੀ ਦੂਰ ਤੇ ਏਨੀ ਦੁਨੀਆ 'ਚ ਆਪਣੇ ਦੇਸ਼ ਦੇ ਕਈ ਪ੍ਰਾਂਤ ਵਿਖਾਉਣ

ਦੀ ਕ੍ਰਿਪਾ ਕਰਦੇ ਹਨ, ਫਿਰ ਫਾਰਮ ਵਿਚ ਆਇਆਂ ਨੂੰ ਮੈਸੂਰ ਤੇ ਉਟੀ ਤੱਕ ਦੀਆਂ ਥਾਵਾਂ ਤਕਾਂਦੇ ਹਨ।

3. ਤੀਜਾ, ਇਸਦਾ ਮਨੋਰਥ ਇਹ ਵੀ ਹੋ ਸਕਦਾ ਹੈ ਕਿ ਕੰਨੜ ਲੋਕ ਇਹ ਨਾ ਸਮਝਣ ਕਿ ਮੁੱਠੀ ਭਰ ਪੰਜਾਬੀ ਫਾਰਮ ਦੀ ਦੇਖ-ਰੇਖ ਕਿਵੇਂ ਕਰ ਸਕਦੇ ਹਨ, ਇਹਨਾਂ ਨੂੰ ਬਹੁ-ਗਿਣਤੀ ਦੇ ਜ਼ੋਰ ਇਥੋਂ ਭਜਾਇਆ ਜਾ ਸਕਦਾ ਹੈ, ਜਿਵੇਂ ਪਿਛਲੇ ਸਾਲ ਸਤੰਬਰ ਵਿਚ ਕੋਸ਼ਿਸ਼ ਕੀਤੀ ਗਈ।

4. ਚੌਥੇ, ਜਿੱਥੇ ਸੱਚੇ ਪਾਤਸ਼ਾਹ ਜਾਣ, ਉਥੇ ਰੌਣਕ ਵੀ ਤਾਂ ਨਾਲ ਨਾਲ ਹੋਵੇ, ਲੋਕਾਂ ਨੂੰ ਪਤਾ ਲੱਗੇ ਕਿ ਕੋਈ ਮਹਾਨ ਵਿਅਕਤੀ ਜਾ ਰਿਹਾ ਹੈ, ਜਿਸਦੇ ਪਿਛੇ ਵਿਦੇਸ਼ਾਂ ਵਿਚ ਵੀ ਦਰਜਨਾਂ ਲੋਕ ਆਦਰ-ਸਤਿਕਾਰ ਵਿਚ ਚਲਦੇ ਹਨ।

ਮੈਂ ਆਪਣੀ ਇੱਛਾ ਅਨੁਸਾਰ ਸਤਿਗੁਰੂ ਜੀ ਦੀਆਂ ਫੋਟੋਜ਼ ਲੈ ਲਈਆਂ ਹਨ ਕਿਉਂਕਿ ਮੈਂ ਕੱਲ੍ਹ ਵਾਪਸ ਦਿੱਲੀ ਪਰਤ ਜਾਣਾ ਹੈ। ਸਤਿਗੁਰੂ ਜੀ ਨੇ ਸੁਤੇ-ਸਿਧ ਮੇਰੀ ਇੱਛਾ ਪੂਰ ਦਿੱਤੀ ਹੈ।

ਏਥੇ ਇਸ ਬਰਸਾਤੀ ਨਾਲੇ ਉੱਤੇ ਪੱਥਰ-ਸਲੇਟਾਂ ਦਾ ਪੁੱਲ ਟੁੱਟਾ ਪਿਆ ਹੈ। ਸਤਿਗੁਰੂ ਜੀ ਨੇ ਕਾਰਨ ਪੁੱਛਿਆ ਹੈ ਟੁੱਟਣ ਦਾ। ਠਾਕੁਰ ਜੀ ਬੋਲੇ: 'ਦੀਨ ਦਿਆਲ ਏਥੋਂ ਦੀ ਟ੍ਰੱਕ ਲੰਘਾਇਆ ਗੰਨਿਆਂ ਦਾ ਤਾਂ ਇਹ ਟੁੱਟ ਗਿਆ। ਦੋ ਵੇਰ ਫੇਰ ਮੋਟੀਆਂ ਸਲੇਟਾਂ ਰਖਵਾਈਆਂ ਤਾਂ ਵੀ ਟੁੱਟ ਜਾਂਦਾ ਹੈ। ਹੁਣ ਕਿਸੇ ਖ਼ਾਸ ਪੱਥਰ ਦੀ ਤਲਾਸ਼ ਕਰਦੇ ਹਾਂ। ਕੋਲੋਂ ਦਿਆਲ ਸਿੰਘ ਮੁਠੱਡੇ ਨੇ ਸਲਾਹ ਦਿੱਤੀ ਕਿ ਤਿੰਨ ਫੁੱਟ ਮਘੋਰੇ ਵਾਲਾ ਪਾਈਪ ਲਿਆ ਕੇ ਏਥੇ ਧਰ ਉਪਰ ਮਿੱਟੀ ਪਾ ਦੇਈਏ ਤਾਂ ਉਹ ਟੁੱਟੇਗਾ ਵੀ ਨਹੀਂ ਤੇ ਪਾਣੀ ਦੇ ਨਿਕਾਸ ਨੂੰ ਵੀ ਰੋਕ ਨਹੀਂ ਪਵੇਗੀ। ਸਤਿਗੁਰੂ ਜੀ ਨੇ ਪਰਵਾਨਗੀ ਦੇ ਦਿੱਤੀ।

ਅੱਜ ਸਿੰਘ ਕਮਾਦ ਦੀ ਗੋਡੀ ਨੂੰ ਹੀ ਲੱਗੇ ਹਨ। ਜੰਗਲ ਦੀ ਪੁਟਾਈ ਕੱਲ੍ਹ ਤੋਂ ਸ਼ੁਰੂ ਹੋ ਸਕੇਗੀ। ਕਿਉਂਕਿ ਜਲ-ਟੈਂਕੀ ਦੇ ਇਕ ਟਾਇਰ ਦੇ ਮਸਲੇ ਨੂੰ ਹੱਲ ਕਰਨ ਲਈ ਉਸ ਦੇ ਰਿਮ ਨੂੰ ਛੋਟਾ ਕਰਵਾ ਕੇ ਕਲ੍ਹ ਤੱਕ ਨੂੰ ਟੈਂਕੀ ਦੀ ਵਰਤੋਂ ਕੀਤੀ ਜਾ ਸਕੇਗੀ।

ਦੋ ਵੱਜਣ ਦੇ ਨੇੜੇ ਸਨ। ਇਹ ਸਮਾਂ ਨਾਮ ਸਿਮਰਨ ਦਾ ਹੈ। ਨਹੀਂ ਤਾਂ ਐਥਾਂ ਦੇ ਖੇਤਾਂ ਵੱਲ ਵੀ ਪਹੁੰਚ ਹੋ ਜਾਂਦੀ। ਸਤਿਗੁਰੂ ਜੀ ਤੇ ਸਾਰੀ ਸੰਗਤ ਨੇ ਫਾਰਮ ਹਾਊਸ ਦੇ ਹਾਲ ਵਿਚ ਹੀ ਨਾਮ ਸਿਮਰਨ ਕਰਨਾ ਹੈ। ਮੈਂ ਥੋੜ੍ਹੇ ਚਿਰ ਲਈ ਬੰਗਲੇ ਨੂੰ ਆ ਜਾਂਦਾ ਹਾਂ।

ਮੇਰੇ ਦੁਬਾਰਾ ਆਉਣ ਤੱਕ ਨਾਮ ਸਿਮਰਨ ਦੇ ਸਮੇਂ ਵਿਚ ਪੰਜ ਮਿੰਟ ਰਹਿੰਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਉਪਦੇਸ਼ ਇੱਕ ਲਾਲ ਤੇ ਲੰਮੀ, ਉੱਚੀ ਘੱਟ ਟੇਪ ਰਿਕਾਰਡਰ ਤੋਂ ਸੁਣਾਇਆ ਜਾ ਰਿਹਾ ਹੈ। ਪੂਰਬੇ ਦੁਆਰਾ ਅਰਦਾਸ ਨਾਲ ਸਿਮਰਨ ਦੀ ਸਮਾਪਤੀ ਹੋ ਕੇ ਕੀਰਤਨ ਸ਼ੁਰੂ ਹੋ ਜਾਂਦਾ ਹੈ। ਹਰਭਜਨ ਸਿੰਘ ਤੇ ਸ਼ੇਰ

ਸਿੰਘ ਭੀਮ ਪਲਾਸੀ ਵਿਚ ਪੜਤਾਲ ਗਾਉਂਦੇ ਹਨ। ਇਸ ਨੂੰ ਧਨਾਸਰੀ ਦੀ ਪੜਤਾਲ ਵੀ ਕਿਹਾ ਜਾਂਦਾ ਹੈ। ਸ਼ਬਦ ਗੁਰਬਾਣੀ ਦਾ ਹੈ: 'ਹਰਿ ਚਰਨ ਸਰਣਿ ਗੋਬਿੰਦ ਦੁਖ ਭੰਜਨਾ....।' ਮਿੱਠਾ ਤੇ ਮਧੁਰ ਕੀਰਤਨ ਉਸਤਾਦ ਹਰਭਜਨ ਸਿੰਘ ਦੀ ਭਾਰੀ ਆਵਾਜ਼ ਵਿਚ ਸੁਰ ਤਾਂ ਹੈ ਹੀ, ਇੱਕ ਵੈਰਾਗਮਈ ਆਕਰਸ਼ਣ ਵੀ ਹੈ।

ਕਰਨਾਟਕਾ ਦੇ ਕੰਨੜ ਸਭਿਆਚਾਰਕ ਲੋਕਾਂ ਤੇ ਪਿੰਡਾਂ ਵਿਚ ਪੰਜਾਬੀਆਂ ਦਾ ਇਹ ਸਿੱਖ-ਕਲਚਰ ਇਕ ਨਖ਼ਲਿਸਤਾਨ ਹੀ ਤਾਂ ਹੈ। ਇਸ ਘੜੀ ਮੇਰੀ ਗਿਣਤੀ ਵਿਚ ਏਥੇ 60 ਪੁਰਸ਼-ਇਸਤਰੀਆਂ ਜੁੜੇ ਬੈਠੇ ਹਨ। ਪੁਰਸ਼ ਬਹੁਤੇ, ਇਸਤਰੀਆਂ ਥੋੜ੍ਹੀਆਂ। ਸਤਿਗੁਰਾਂ ਦੀ ਹਜ਼ੂਰੀ ਵਿਚ ਬੈਠਿਆਂ, ਉਨ੍ਹਾਂ ਦੇ ਦਰਸ਼ਨਾਂ ਦਾ ਆਨੰਦ ਮਾਣਦਿਆਂ ਕੀਰਤਨ ਆਪਣੇ ਸਹੀ ਅਰਥਾਂ ਵਿਚ ਹਿਰਦੇ ਅੰਦਰ ਪਹੁੰਚਦਾ ਹੈ ਅਤੇ ਸੁੱਖ ਬਖ਼ਸ਼ਦਾ ਹੈ।

ਅਰਦਾਸ ਉਪਰੰਤ ਸ੍ਰੀ ਸਤਿਗੁਰੂ ਜੀ ਮੈਨੂੰ ਦੱਸਦੇ ਹਨ ਕਿ 7 ਫਰਵਰੀ ਸ਼ਾਮੀਂ ਜਦੋਂ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਰਾਧਾ ਸਵਾਮੀ ਦੇ ਪ੍ਰੇਮਪੂਰਵਕ ਤੇ ਨਿਮਰ ਆਗ੍ਰਹਿ ਤੇ ਉਨ੍ਹਾਂ ਦੇ ਵਿਜੇ ਨਗਰ ਸਮਾਗਮ 'ਤੇ ਪੁੱਜੇ ਜੋ ਸਤਿਕਾਰ ਸੁਆਗਤ ਸੰਤ ਦਰਸ਼ਨ ਸਿੰਘ ਜੀ ਨੇ ਕੀਤਾ ਉਹ ਤਾਂ ਕੀਤਾ ਹੀ, ਪਰ ਆਪ ਤੋਂ ਪਹਿਲੇ ਵਕਤਾ ਗੀਤਾ ਪੀਠਾਧੀਸ਼ਵਰ, ਮਹਾਂ ਮੰਡਲੇਸ਼ਵਰ ਸਵਾਮੀ ਵੇਦ ਵਿਆਸਾ ਨੰਦ ਰਿਸ਼ੀ ਕੇਸ਼ (ਹਰਿਦੁਆਰ) ਵਾਲਿਆਂ ਨੇ ਬਹੁਤ ਆਦਰ ਭਰਪੂਰ ਜ਼ੋਰ ਦਿੱਤਾ ਕਿ ਇਕ ਵਾਰ ਉਨ੍ਹਾਂ ਦੇ ਆਸ਼ਰਮ ਤੇ ਜ਼ਰੂਰ ਹੀ ਦਰਸ਼ਨ ਦਿੱਤਾ ਜਾਏ, ਭਾਵੇਂ ਘੰਟਾ ਭਰ ਲਈ ਹੀ ਨਿਵਾਜਿਆ ਜਾਏ। ਵੇਦ ਵਿਆਸਾ ਨੰਦ ਜੀ ਨੇ ਤਾਂ ਸੰਤ ਤਰਸੇਮ ਸਿੰਘ ਜੀ ਨਿਜੀ ਸਕੱਤਰ ਦੀ ਲੰਮੀ ਦਾਹੜੀ ਨੂੰ ਸਾਦਰ ਹੱਥ ਲਾ ਕੇ ਤਰਲਾ ਲਿਆ ਕਿ ਸਤਿਗੁਰੂ ਜੀ ਇਕ ਵਾਰ ਜ਼ਰੂਰ ਗੀਤਾ ਪੀਠ ਰਿਸ਼ੀਕੇਸ਼ ਵਿਚ ਦਰਸ਼ਨ ਦੇਣ। ਇਹ ਦੱਸਦਿਆਂ ਸਤਿਗੁਰਾਂ ਬਚਨ ਕੀਤਾ: 'ਹੁਣ ਤਾਂ ਕਿਸੇ ਮੌਕੇ ਰਿਸ਼ੀਕੇਸ਼ ਜਾਣਾ ਹੀ ਪੈਣਾ ਹੈ।'

ਸਤਿਗੁਰੂ ਜੀ ਕੁਝ ਸਮੇਂ ਲਈ ਬੰਗਲੇ ਚਲੇ ਗਏ ਤੇ ਸਾਧ ਸੰਗਤ ਸਰਦਾਈ ਨੂੰ ਗੱਫੇ ਲਾਉਣ ਲੱਗੀ। ਮੈਥੋਂ ਵੀ ਰਿਹਾ ਨਾ ਗਿਆ। ਮੈਂ ਰਾਗੀ ਹਰਭਜਨ ਸਿੰਘ ਤੋਂ ਗਲਾਸ ਫੜ ਕੇ ਛਕ ਲਿਆ। ਸਬੱਬ ਨਾਲ ਇਹ ਅੰਤਿਮ ਗਲਾਸ ਹੀ ਸੀ।

ਸ੍ਰੀ ਸਤਿਗੁਰੂ ਜੀ ਸ਼ਾਮੀਂ ਵੀ ਇਕ ਫੇਰਾ ਫਾਰਮ ਤੇ ਮਾਰਨ ਆਏ।

ਸੂਰਜ ਅਸਤ ਤੋਂ ਦੋ ਘੰਟੇ ਪਹਿਲਾਂ ਦੇ ਠਾਕਰ ਜੀ ਦਲੀਪ ਸਿੰਘ ਕੈਮਰੇ ਦੁਆਰਾ ਈਸ਼ਵਰੀ ਰੰਗਾਂ ਦੀ ਅਸਚਰਜਤਾ ਵਿਚ ਗੁਆਚੇ ਹੋਏ ਦਿੱਸੇ। ਇਕ ਛੋਟਾ ਜਿਹਾ ਮੰਚ ਬਣਾ ਕੇ, ਉਸ ਉੱਪਰ ਸ਼ੀਸ਼ਾ ਟਿਕਾ ਕੇ, ਫੇਰ ਤੇਲ ਸਰੋਂ ਦਾ ਇਕ ਕੱਤਰਾ ਸੁੱਟ ਕੇ ਖ਼ੁਰਦਬੀਨੀ ਕੈਮਰੇ ਨਾਲ ਉਸ ਵਿਚੋਂ 'ਜੋ ਬ੍ਰਹਿਮੰਡੇ ਸੋਈ ਪਿੰਡੇ' ਦਾ ਨਜ਼ਾਰਾ ਲੈਣ ਲੱਗੇ। ਅਨੰਦ ਵਿਭੋਰ ਹੋਇਆਂ ਉਨ੍ਹਾਂ ਮੈਨੂੰ ਵੀ ਬੁਲਾਇਆ ਤੇ ਤਕਾਇਆ ਕਿ

ਤੇਲ-ਤੁਪਕੇ ਵਿਚੋਂ ਪੀਲੀ ਸਰ੍ਹੋਂ ਦੇ ਫੁੱਲ ਕਿਵੇਂ ਝਾਤੀਆਂ ਮਾਰ ਰਹੇ ਹਨ। ਠਾਕਰ ਜੀ ਦਾ ਕੈਮਰਾ ਸਹਾਇਕ ਸੰਤ ਗੁਰਮੁਖ ਸਿੰਘ ਇੰਜਨੀਅਰ ਵੀ ਇਸ ਮੌਕੇ ਉਨ੍ਹਾਂ ਨਾਲ ਕੰਮ ਕਰ ਰਿਹਾ ਹੈ। ਠਾਕਰ ਜੀ ਸੂਰਜ ਡੁੱਬਣ ਤੋਂ ਅੱਧਾ ਘੰਟਾ ਬਾਅਦ ਤੱਕ ਵੀ ਕੈਮਰੇ ਦੀ ਅੱਖ ਨਾਲ ਸਰਬ ਵਿਆਪਕਤਾ ਭਾਂਪਦੇ ਤੇ ਫੋਟੋਗ੍ਰਾਫੀ ਕਰਦੇ ਰਹੇ।

ਮੈਂ ਏਥੇ ਫ਼ਾਰਮ ਵਿਚ ਪਿਛਲੇ ਅਨੇਕਾਂ ਸਾਲਾਂ ਤੋਂ ਰਹਿੰਦੇ ਇਕ ਸੱਜਣ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਇਹਦੇ ਬਿਨਾਂ ਗੱਲ ਅਧੂਰੀ ਰਹੇਗੀ। ਇਹ ਪਤਲਾ ਲੰਮਾ ਸਰੀਰ, ਦਾਹੜੀ ਵੀ ਧੁੰਨੀ ਦੇ ਨੇੜੇ ਤੱਕ ਰੱਖਣ ਵਾਲਾ, ਮਾਤਾ ਦਾਗਿਆ ਚਿਹਰਾ ਤੇ ਕੇਵਲ ਇੱਕ ਅੱਖ ਨਾਲ ਜਹਾਨ ਤੱਕਣ ਵਾਲਾ ਸੰਤ ਬਲਵਿੰਦਰ ਸਿੰਘ ਪਿਛੋਂ ਮੋਗਾ ਦਾ ਰਹਿਣ ਵਾਲਾ ਹੈ। ਆਪ ਦੇ ਪਿਤਾ ਦਾ ਨਾਂ ਲਾਲ ਸਿੰਘ ਤੇ ਮਾਤਾ ਦਾ ਨਾਂ ਭਗਵਾਨ ਕੌਰ ਹੈ। ਸਤਿਗੁਰੂ ਜੀ ਨੇ ਇਹਨਾਂ ਨੂੰ ਸੇਵਾ ਦਾ ਅਦੁੱਤੀ ਬਲ ਬਖਸ਼ਿਆ ਹੋਇਆ ਹੈ। ਉੱਦਮ ਦੀ ਮੂਰਤ 'ਹਾਂ ਜੀ, ਹਾਂ ਜੀ' ਕਹਿ ਕੇ ਜ਼ਿੰਮੇਵਾਰੀਆਂ ਭੁਗਤਾਣ ਵਾਲਾ ਇਹ 40-42 ਸਾਲਾਂ ਦਾ ਪ੍ਰੌਢ ਵਿਅਕਤੀ ਫਾਰਮ ਵਾਲਿਆਂ ਵਿਚ ਕੇਵਲ "ਸੰਤ ਜੀ" ਸ਼ਬਦ ਨਾਲ ਸੰਬੋਧਿਤ ਹੁੰਦਾ ਹੈ।

ਇਕ ਹੋਰ ਸੱਜਣ ਦਾ ਜ਼ਿਕਰ ਵੀ ਬੇ-ਵਜ੍ਹਾ ਨਹੀਂ ਹੋਵੇਗਾ। ਇਹ ਠਾਕੁਰ ਉਦੇ ਸਿੰਘ ਜੀ ਦਾ ਨਿਜੀ ਸੇਵਕ ਸ੍ਰੀ ਹਰਭਜਨ ਸਿੰਘ ਹੈ। ਇਸਦੇ ਮਾਤਾ ਪਿਤਾ ਦਾ ਨਾਮ..... ਤੇ ਪਿੰਡ ਇਸਦਾ...... ਜ਼ਿਲ੍ਹੇ ਸਿਆਲਕੋਟ ਵਿਚ ਹੈ। ਇਹ ਵੀ ਚੁੱਪ ਕੀਤਾ ਆਪਣੇ ਕੰਮ ਨਜਿੱਠਦਾ ਹੈ। ਫਾਰਮ ਅਤੇ ਬੰਗਲੇ ਵਿਚ ਇਹ ਠਾਕੁਰ ਜੀ ਨਾਲ ਸਬੰਧਿਤ ਜ਼ਿੰਮੇਵਾਰੀਆਂ ਵਿਚ ਦਿਲਚਸਪੀ ਤਾਂ ਰੱਖਦਾ ਹੀ ਹੈ, ਦੂਜਿਆਂ ਨਾਲ ਵੀ ਸੰਖੇਪ ਪਰ ਪਿਆਰੇ ਵਤੀਰੇ ਨਾਲ ਵਾਤਾਵਰਣ ਸੁਅੱਛ ਬਣਾਈ ਰੱਖਦਾ ਹੈ।

## 12 ਫਰਵਰੀ, 1984 ਐਤਵਾਰ

## ਬੈਂਗਲੋਰ ਫਾਰਮ

ਫਾਰਮ ਹਾਊਸ ਵਿਚ ਸਮੇਂ ਸਿਰ ਹੀ ਸਵੇਰੇ ਆਸਾ ਦੀ ਵਾਰ ਪ੍ਰਾਰੰਭ ਹੋ ਗਈ ਹੈ। ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀ ਫਾਰਮ ਬੈਂਗਲੋਰ ਵਿਚ 4.3.1984 ਤੱਕ ਦਰਸ਼ਨ ਦੇਣੇ ਹਨ। ਸੋ ਦੋ ਵੇਲੇ ਦਾ ਕੀਰਤਨ, ਇਕ ਘੰਟੇ ਦਾ ਸਮੂਹਿਕ ਨਾਮ ਸਿਮਰਨ ਏਥੇ ਜਾਰੀ ਹੀ ਰਹੇਗਾ ਜਿਸ ਵਿਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਤਾਂ ਹੋਣਗੇ ਹੀ, ਫਾਰਮ ਵਾਸੀ ਆਪ ਵੀ ਵੱਧ ਤੋਂ ਵੱਧ ਗਿਣਤੀ ਵਿਚ ਇਕੱਤਰ ਹੁੰਦੇ ਰਹਿਣਗੇ। ਕੀਰਤਨਕਾਰ ਦੇ ਤੌਰ ਤੇ ਉਸਤਾਦ ਹਰਭਜਨ ਸਿੰਘ ਤੇ ਸ਼ੇਰ ਸਿੰਘ ਹੀ ਦੋ ਵੇਲੇ ਦੇ ਦੀਵਾਨਾਂ ਵਿਚ ਸ਼ਬਦ ਗਾਇਨ ਕਰਨਗੇ। ਮੈਂ ਵੀ ਅੱਜ 6 ਵਜੇ ਤੱਕ ਪਹੁੰਚ ਗਿਆ। ਆਸਾ ਦੀ ਵਾਰ

ਦੀ ਸਮਾਪਤੀ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਬਸੰਤ ਰਾਗ ਦਾ ਸ਼ਬਦ ਆਪ ਆਰੰਭ ਕੀਤਾ: ਸਭ ਮਦਮਾਤੇ ਕੋਊ ਨ ਜਾਗ

6:45 ਤੇ ਦੀਵਾਨ ਦੀ ਸਮਾਪਤੀ ਹੋਈ ਤਾਂ ਸ੍ਰੀ ਸਤਿਗੁਰੂ ਜੀ ਨੇ ਮੈਨੂੰ ਹੇਠ ਲਿਖੇ ਅਨੁਸਾਰ ਪੱਤਰ ਲਿਖਣ ਦਾ ਹੁਕਮ ਕੀਤਾ:

1. ਕਾਮਰੇਡ ਯੂਰੀ ਆਂਦਰੋਪੋਵ, ਰੂਸ ਦੇ ਪ੍ਰੈਜ਼ੀਡੈਂਟ ਦੀ ਮ੍ਰਿਤੂ ਬਾਰੇ ਡਾਢੀ ਲੋੜ ਸਮੇਂ ਉਸਦਾ ਮ੍ਰਿਤੂ ਪ੍ਰਾਪਤ ਕਰਨਾ, ਰੂਸੀ ਐਂਬੈਸੀ ਨਾਲ ਭਾਣੇ ਦੀ ਗੱਲ।
2. ਕਾਮਰੇਡ ਅਵਤਾਰ ਸਿਘ ਮਲਹੋਤਰਾ, ਸਕੱਤਰ ਪੰਜਾਬ ਕਮਿਊਨਿਸਟ ਪਾਰਟੀ ਨਾਲ ਸਾਥੀ ਆਂਦਰੋਪੋਵ ਦੀ ਮ੍ਰਿਤੂ ਬਾਰੇ ਦੁੱਖ ਸਾਂਝਾ ਕਰਨਾ।
3. ਕਾਮਰੇਡ ਜਗਜੀਤ ਸਿੰਘ ਆਨੰਦ ਨੂੰ ਚਿੱਠੀ ਲਿਖਣਾ ਕਿ ਆਪਣੇ ਦਿਮਾਗ ਵਿਚ ਆਈ ਖ਼ਰਾਬੀ ਬਾਰੇ ਧਰਮਸਾਲਾ (ਹਿ: ਪ੍ਰ:) ਦੇ ਜਿਸ ਤਿਬਤੀ ਡਾਕਟਰ ਤੋਂ ਇਲਾਜ ਕਰਵਾ ਕੇ 70 ਫੀਸਦੀ ਆਰਾਮ ਪ੍ਰਾਪਤ ਕੀਤਾ ਹੈ, ਉਹਦਾ ਐਡਰੈਸ ਫਾਰਮ 'ਤੇ ਪੁੱਜੇ।

ਸਤਿਗੁਰੂ ਜੀ ਇਕ ਵਾਰ ਜਲ-ਪਾਨ ਕਰਕੇ ਬੰਗਲੇ ਤੋਂ ਮੁੜ ਫਾਰਮ ਵੱਲ ਆਏ ਤੇ ਆਉਂਦਿਆਂ ਹੀ ਸ੍ਰੀ ਅਮਰੀਕ ਸਿਘ ਕੱਕੜ ਨੂੰ ਹੁਕਮ ਕੀਤਾ: ਕਵੀ ਹੁਰਾਂ ਨੂੰ ਬਿੜਾਦੀ ਤਕ ਛੱਡ ਆਓ ਕਾਰ 'ਤੇ। ਮੇਰੇ ਵਾਸਤੇ ਦੋ ਟਿਕਟਾਂ ਦਿੱਲੀ ਵਾਸਤੇ ਆ ਚੁੱਕੀਆਂ ਸਨ।

ਸਤਿਗੁਰੂ ਜੀ ਦੇ ਫਾਰਮ 'ਤੇ ਗਿਆਂ-ਗਿਆਂ ਮੈਂ ਦੋ ਅਹਿਮ ਗੱਲਾਂ ਸੰਤ ਤਰਸੇਮ ਸਿੰਘ ਨਾਲ ਕਰ ਲਈਆਂ ਸਨ। ਪਹਿਲੀ ਤਾਂ ਇਹ ਸੀ ਕਿ ਕੀ ਤਰਸੇਮ ਸਿੰਘ ਸਚਮੁਚ ਰੁੱਸ ਕੇ ਘਰ ਤੁਰ ਗਿਆ ਸੀ।

ਉੱਤਰ ਵਿਚ ਸੰਤ ਤਰਸੇਮ ਸਿੰਘ ਨੇ ਦੱਸਿਆ:

"ਮੈਂ ਰੁੱਸ ਕੇ ਨਹੀਂ ਗਿਆ। ਜਾਣਾ ਮੇਰਾ ਤਾਂ ਰਜ਼ਾ ਵਿਚ ਹੀ ਸੀ ਪਰ ਮੈਨੂੰ ਤੁਹਾਡਾ ਜੀਵਨ ਨਗਰੋਂ ਜਾਣਾ ਯਾਦ ਆ ਗਿਆ। ਪ੍ਰਤੀਤ ਹੋਇਆ ਕਿ 12 ਸਾਲਾਂ ਪਿਛੋਂ ਮੁੜ ਆਪਣਾ ਆਪ ਨਵੇਂ ਸਿਰੇ ਸੰਵਾਰਨਾ ਤੇ ਬਣਾਉਣਾ ਪਵੇਗਾ।

***ਮੇਰੀ ਛੁੱਟੀ ਕਿਵੇਂ***

"ਗੱਲ ਇੰਜ ਹੋਈ ਕਿ ਜਥੇਦਾਰ ਨਿਰੰਜਨ ਸਿਘ ਕੱਕੜ ਵੱਲ ਮੈਂ ਵੀ ਸਤਿਗੁਰੂ ਜੀ ਦਾ ਵਿਸ਼ੇਸ਼ ਧਿਆਨ ਦੁਆ ਕੇ ਉਸਨੂੰ ਬਾਹਰਲੇ ਸ਼ਹਿਰਾਂ ਜਾਂ ਬੈਂਕਾਕ ਤੱਕ ਜਾਣ ਦੀ ਆਗਿਆ ਲਈ ਸੀ ਅਤੇ ਉਗਰਾਹੀ ਲਈ ਵੀ ਉਸੇ ਨੂੰ ਹੁਕਮ ਲੁਆਇਆ ਸੀ। ਪਰ ਉਹ ਆਪਣੇ ਨੰਬਰ ਬਣਾਉਣ ਲਈ ਉਗਰਾਹੀ ਦੀ ਰਕਮ ਤਾਂ ਮਹਾਰਾਜ ਜੀ ਨੂੰ ਦੇ ਆਇਆ, ਰਸੀਦ ਲਿਖ ਕੇ ਦੇਣ ਲਈ ਮੈਨੂੰ ਕਹਿਣ ਲੱਗਾ। ਮੈਂ ਉਸਨੂੰ ਸਮਝਾਇਆ ਕਿ ਰਸੀਦ ਉਸੇ ਤੋਂ ਲੈਣੀ ਚਾਹੀਦੀ ਹੈ, ਜਿਸ ਨੂੰ ਰਕਮ ਦਈਏ। ਪੈਸੇ ਮਹਾਰਾਜ ਜੀ

ਨੂੰ ਦੇਵੋ ਤੇ ਰਸੀਦ ਮੈਥੋਂ ਲਵੇ, ਇਹ ਤੁਕ ਨਹੀਂ ਬਣਦੀ। ਨਿਰੰਜਨ ਸਿੰਘ ਨੇ ਮਹਾਰਾਜ ਜੀ ਨੂੰ ਜੋ ਕੁਝ ਆਖਿਆ, ਪਤਾ ਨਹੀਂ ਉਹ ਕੀ ਸੀ, ਪਰ ਮਹਾਰਾਜ ਜੀ ਮੇਰੇ ਪਾਸ ਇਹ ਗੁੱਸਾ ਪਰਗਟ ਕਰਦੇ ਆਏ ਕਿ ਜਿਵੇਂ ਮੈਂ ਹੀ ਉਨ੍ਹਾਂ ਤੋਂ ਹਿਸਾਬ ਲੈਣ ਦੀ ਗੱਲ ਕਰ ਰਿਹਾ ਹਾਂ। ਵਾਕਿਆ ਇਹ ਮਸਤਾਨ ਗੜ੍ਹ ਠਹਿਰਨ ਸਮੇਂ ਦਾ ਅਤੇ ਮਹਾਰਾਜ ਜੀ ਨੇ 8000/- ਕੁ ਰਕਮ ਮੇਰੇ ਅੱਗੇ ਲਿਆ ਸੁੱਟੀ। ਮੈਂ ਵੀ ਇਹ ਸੰਭਾਲਦਿਆਂ ਉੱਠ ਗਿਆ ਕਿ ਮੇਰਾ ਰਕਮਾਂ ਨਾਲ ਕੋਈ ਵਾਸਤਾ ਨਹੀਂ।

***ਮਾਫ਼ੀ ਮਹਾਰਾਜ ਜੀ ਤੋਂ***

"ਸਤਿਗੁਰੂ ਜੀ ਨੂੰ ਪਤਾ ਲੱਗਾ ਤਾਂ ਉਹਨਾਂ ਮੈਨੂੰ ਹੀ, ਠੀਕ ਹੁੰਦਿਆਂ ਵੀ, ਮਹਾਰਾਜ ਜੀ ਕੋਲੋਂ ਮਾਫ਼ੀ ਮੰਗਣ ਲਈ ਆਗਿਆ ਕੀਤੀ। ਮੈਂ ਜਾ ਮਹਾਰਾਜ ਜੀ ਦੇ ਚਰਨੀਂ ਲੱਗਾ, ਪਰ ਮਹਾਰਾਜ ਜੀ ਤਾਂ ਟੱਸ ਤੋਂ ਮੱਸ ਨਾ ਹੋਏ। ਉਨ੍ਹਾਂ ਮੈਨੂੰ ਖ਼ਿਮਾ ਨਾ ਕੀਤਾ। ਮੈਂ ਆਗਿਆ ਲੈ ਕੇ ਘਰ ਤੁਰ ਆਇਆ। ਭਵਿੱਖ ਅਨ੍ਹੇਰਾ ਸੀ। ਪਰ ਸਦਕੇ ਮੇਰੇ ਭਰਾ-ਭਰਜਾਈ ਦੇ, ਉਨ੍ਹਾਂ ਮੈਨੂੰ ਭਰੋਸਾ ਦਿਤਾ ਕਿ ਮੈਂ ਜਿਉਂ ਕਾ ਤਿਉਂ ਸੋਧ ਰੱਖਾਂ ਤੇ ਕੋਈ ਕੰਮ ਨਾ ਕਰਾਂ। ਸਭ ਕੁਝ ਹੁੰਦਾ ਰਹੇਗਾ, ਪਰ ਤਾਂ ਵੀ ਮੈਨੂੰ ਪਤਾ ਸੀ ਕਿ ਮੇਰੀ ਪਤਨੀ ਵੀ ਤੇ ਬੱਚੇ ਵੀ, ਕਿਵੇਂ ਨਿਭੇਗੀ।

***ਪ੍ਰਤੀਕਰਮ ਠਾਕਰੁ ਜੀ ਦਾ***

"ਜਦੋਂ ਠਾਕੁਰ ਉਦੇ ਸਿੰਘ ਜੀ ਨੂੰ ਪਤਾ ਲੱਗਾ ਕਿ ਮੈਂ ਉਥੋਂ ਤੁਰ ਆਇਆ ਹਾਂ ਤਾਂ ਉਨ੍ਹਾਂ ਆਪਣੇ ਪਿਤਾ ਜੀ ਨੂੰ ਕਿਹਾ: 'ਆਪ ਜੀ ਸਤਿਗੁਰਾਂ ਪਾਸ ਉਨ੍ਹਾਂ ਦੀ ਮਰਜ਼ੀ ਦਾ ਬੰਦਾ ਕਿਉਂ ਨਹੀਂ ਰਹਿਣ ਦਿੰਦੇ? ਸਤਿਗੁਰਾਂ ਦੀ ਇੱਛਾ ਹੈ ਕਿ ਤੁਸੀਂ ਹੀ ਸਕੱਤਰ ਦੀ ਡਿਊਟੀ ਕਿਸੇ ਮਨ ਪਸੰਦ ਬੰਦੇ ਨੂੰ ਦੇ ਦਿਓ। ਪਰ ਮਹਾਰਾਜ ਜੀ ਨੇ ਠਾਕੁਰ ਜੀ ਨੂੰ ਕੁਝ ਉਤਰ ਨਾ ਦਿੱਤਾ। ਇਹੋ ਕਿਹਾ: 'ਤਰਸੇਮ ਸਿੰਘ ਨੂੰ ਹੀ ਲੈ ਲਓ।"

"ਮੈਂ ਘਰਵਾਲੀ ਤੇ ਬੱਚੇ ਅਜੇ ਨਾਲ ਨਹੀਂ ਸੀ ਲਿਆਂਦੇ। ਠਾਕੁਰ ਜੀ ਦੇ ਜ਼ੋਰ ਦੇਣ ਤੇ ਮੈਂ ਚਲਾ ਤਾਂ ਗਿਆ ਪਰ ਇਲਮ ਮੈਨੂੰ ਬਹੁਤ ਕੁਝ ਦਾ ਹੋ ਗਿਆ, ਉਪਰੋਂ ਸਤਿਗੁਰੂ ਜੀ ਦੀ ਨਾਰਾਜ਼ਗੀ ਛਰੋ, ਖ਼ਿਮਾ ਫਿਰ ਉਹਨਾਂ ਵੀ ਕਰ ਦਿਤਾ ਤੇ ਹੁਣ ਮੈਂ ਸੇਵਾ ਵਿਚ ਹਾਜ਼ਰ ਹਾਂ।"

ਮੈਂ ਸ੍ਰੀ ਜਗਦੀਸ਼ ਸਿੰਘ 'ਵਰਿਆਮ' ਬਾਰੇ ਵੀ ਪੁੱਛਿਆ ਕਿ ਉਸਦੀ ਕਿਸੇ ਪਾਸਿਓਂ ਮੱਦਦ ਹੋਈ ਹੈ ਕਿ 'ਵਰਿਆਮ' ਬੰਦ ਹੀ ਕਰਨਾ ਪਏਗਾ? ਤਾਂ ਗੁਰੂ ਕੇ ਸਕੱਤਰ ਨੇ ਦੱਸਿਆ ਕਿ ਉਸਨੂੰ 4000/- ਹੰਸਪਾਲ ਦੀ ਤਰਫ਼ੋਂ ਪ੍ਰਾਪਤ ਹੋਇਆ ਹੈ। ਸਤਿਗੁਰੂ ਜੀ ਨੇ ਉਸਨੂੰ ਭੈਣੀ ਸਾਹਿਬ ਸੱਦ ਕੇ ਹੌਸਲਾ ਅਤੇ ਪਿਆਰ ਦਿੱਤਾ ਸੀ। ਆਸ ਹੈ ਹੁਣ ਉਹ ਮੇਕ-ਅੱਪ ਕਰ ਲਏਗਾ।

ਤਰਸੇਮ ਸਿੰਘ ਨੂੰ ਮੈਂ ਸੂਬਾ ਦਰਸ਼ਨ ਸਿੰਘ ਨੈਰੋਬੀ ਦੀ ਪੁਸਤਕ ਬਾਰੇ ਵੀ ਪੁੱਛਿਆ ਸੀ ਕਿ ਉਸ ਲਈ ਰਕਮ ਜਗਦੀਸ਼ ਨੂੰ ਮਿਲੀ ਹੈ ਕਿ ਨਹੀਂ। ਸਕੱਤਰ ਨੇ

ਦੱਸਿਆ ਕਿ ਉਸਨੂੰ ਪ੍ਰਿਟਿੰਗ ਦਾ ਐਸਟੀਮੇਂਟ ਲਾ ਕੇ ਦੱਸਣ ਲਈ ਕਿਹਾ ਗਿਆ ਸੀ, ਪਰ ਉਹ ਅਜੇ ਪਤਾ ਕਰਕੇ ਦੱਸ ਨਹੀਂ ਸਕਿਆ।

ਜਦ ਮੈਂ ਆਪਣੇ ਜਾਣ ਦੀ ਤਿਆਰੀ ਕਰਕੇ ਬੰਗਲੇ ਦੇ ਪਿਛਵਾੜੇ ਵਿਹੜੇ ਵਿਚੋਂ ਬਾਹਰ ਨਿਕਲਿਆ ਤਾਂ ਬੰਗਲੇ ਦੇ ਦੱਖਣੀ ਭਾਗ ਦੇ ਨਾਲ ਲਗਦੇ ਕਟਹਲ ਦੇ ਰੁੱਖਾਂ ਤੋਂ ਪਰ੍ਹਾਂ ਅੰਬਾਂ ਹੇਠ ਸਫ਼ਾਂ ਵਿਛਾ ਕੇ ਬੈਠੇ ਠਾਕੁਰ ਦਲੀਪ ਸਿੰਘ ਜੀ, ਸੰਤ ਬਲਕਾਰ ਸਿੰਘ ਸਾਬਕਾ ਸੇਵਕ ਅਤੇ ਮਾ: ਦਰਸ਼ਨ ਸਿੰਘ ਜੀ ਨੂੰ ਡਿਠਾ। ਇਹ ਸੰਤ ਹਰਨਾਮ ਦਾਸ ਉਦਾਸੀ ਵਾਲੇ ਆਦਿ ਗ੍ਰੰਥ ਦੇ ਟੀਕੇ ਦਾ ਪਾਠ ਕਰ ਤੇ ਸਮਝ ਰਹੇ ਸਨ। ਵਿਵਾਦ ਗ੍ਰਸਤ ਵਿਸ਼ਿਆਂ ਨੂੰ ਵੱਖਰਾ ਨੋਟ ਕਰਕੇ ਰੱਖ ਰਹੇ ਸਨ। ਠਾਕੁਰ ਜੀ ਨੇ ਮੇਰੇ ਜਾਣ ਤੇ ਮੈਨੂੰ ਅੰਬਾਂ ਦੇ ਬੂਟੇ ਵਿਚ ਅੰਬ-ਪੱਤਰਾਂ ਨਾਲ ਬਣਿਆ 'ਢਾਲ' ਵਖਾਇਆ ਤੇ ਨਾਲ ਹੀ ਇਕ ਜਾਲ ਦੁਆਰਾ ਬਣਾਇਆ ਗਿਆ ਅਜਿਹਾ ਗੋਲਾ ਵੀ ਜਿਹੜਾ ਕਿਸੇ ਮਕੜੀ ਵਰਗੇ ਨਿੱਕੇ ਕੀੜੇ ਦੀ ਕਰਾਮਾਤ ਸੀ।

ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰ, ਖ਼ੁਸ਼ੀਆਂ ਲੈ ਅਸੀਂ ਫਾਰਮ ਦੀ ਕਾਰ ਦੁਆਰਾ ਖਿੜਦੀ ਆਏ। ਸਾਡੇ ਲਈ ਨਾਰੀਅਲ, ਹਰੇ ਨਾਰੀਅਲ, ਮੱਕੀ ਦੀਆਂ ਛੱਲੀਆਂ ਆਦਿ ਬੰਨ੍ਹ ਦਿੱਤੇ ਗਏ ਜਿਵੇਂ ਕੁੜੀ ਸਹੁਰੇ ਘਰ ਚੱਲੀ ਹੋਵੇ। ਸੰਤ ਬਲਵੰਤ ਸਿੰਘ ਅਤੇ ਸ੍ਰੀ ਅਮਰੀਕ ਸਿੰਘ ਸਾਨੂੰ ਛੱਡਣ ਆ ਗਏ। 11.20 ਤੱਕ ਸਾਨੂੰ ਬੱਸ ਮਿਲ ਗਈ। ਅਮਰੀਕ ਸਿੰਘ ਸਾਡੇ ਨਾਲ ਹੀ ਆ ਗਿਆ। ਬੈਂਗਲੋਰ ਉਸ ਨੂੰ ਕੁਝ ਹੋਰ ਕੰਮ ਸਨ।

ਅਸਾਂ ਮੁਨਾਸਬ ਥਾਂ ਉਤਰ ਕੇ ਸਕੂਟਰ ਕੀਤਾ ਤੇ 39/84 ਕਲੋਨੀ ਪਹੁੰਚ ਗਏ। ਹਰਪਾਲ ਪਤਨੀ ਗੁਰਸ਼ਰਨ ਸਾਡੀ ਸੁਆਗਤਕਾਰ ਸੀ।

ਅਸਾਂ ਏਥੇ 3 ਵਜੇ ਤੱਕ ਰਹਿਣਾ ਸੀ। ਗੁਰਸ਼ਰਨ ਨੇ ਆਪਣੇ ਪਤੀ ਦੁਆਰਾ ਲਿਆਂਦੀਆਂ ਬੈਂਗਲੋਰ-ਦਿੱਲੀ ਦੀਆਂ ਟਿਕਟਾਂ ਸਾਡੇ ਹਵਾਲੇ ਕੀਤੀਆਂ; ਨਾਲੇ ਉਹ ਫੋਟੋਗ੍ਰਾਫ ਜੋ ਮੈਂ ਰੰਗੀਨ ਫ਼ਿਲਮ 'ਤੇ ਆਪਣੀ ਯਾਤਰਾ ਦੌਰਾਨ ਖਿੱਚੇ ਸਨ।

ਥੋੜ੍ਹੇ ਚਿਰ ਪਿੱਛੋਂ ਹੀ ਸ੍ਰੀ ਹਰਪਾਲ ਸਿੰਘ ਆ ਗਿਆ। ਉਸਨੇ 75000/- ਦਾ ਇਕ ਬੈਂਕ ਤੋਂ ਪ੍ਰਾਪਤ ਕੀਤਾ ਚੈੱਕ ਵਿਖਾਇਆ। ਇਸ ਨਾਲ ਉਸ ਨੇ ਇਕ ਨਵੀਂ ਕਾਰ ਬਤੌਰ ਟੈਕਸੀ ਵਰਤਣ ਲਈ ਕਢਵਾਉਣੀ ਸੀ। ਉਸਦਾ ਕਹਿਣਾ ਸੀ: ਸਤਿਗੁਰੂ ਜੀ ਨੇ ਮੈਨੂੰ ਆਪਣੇ ਕਾਰੋਬਾਰ ਲਈ ਹਰੀ ਝੰਡੀ ਦੇ ਕੇ ਤੇ ਕਿਰਪਾ ਭਰੀ ਬਖ਼ਸ਼ਿਸ਼ ਕਰਕੇ ਮੇਰੀ ਉਨਤੀ ਦੇ ਦੁਆਰ ਖੋਲ੍ਹ ਦਿੱਤੇ ਹਨ।

ਏਥੇ ਹੀ ਆਪਣੇ ਉਸਤਾਦ ਭਾਈ ਹਰਨਾਮ ਸਿੰਘ ਦੇ ਲੜਕੇ ਸ. ਬੂਟਾ ਸਿੰਘ ਦੇ ਸਪੁੱਤਰ ਸ. ਜਸਵੰਤ ਸਿੰਘ ਨਾਲ ਮੇਲ ਹੋਇਆ ਜਿਸ ਦਾ ਸਾਰਾ ਬਾਗ ਪਰਵਾਰ ਅੱਜਕਲ੍ਹ ਥਾਈਲੈਂਡ ਹੈ। ਇਹ ਆਪ ਏਥੇ ਵੀ ਕਪੜੇ ਦਾ ਵਿਹਾਰ ਕਰਦੇ ਹਨ। ਮੈਂ 4:15 ਦੀ ਕਰਨਾਟਕਾ ਐਕਸਪ੍ਰੈਸ ਲੈ ਕੇ ਦਿੱਲੀ ਨੂੰ ਕੂਚ ਕਰ ਜਾਣਾ ਹੈ।

# 14 ਫਰਵਰੀ, 1984 ਮੰਗਲਵਾਰ

## ਨਵੀਂ ਦਿੱਲੀ

12.2.84 ਦੇ ਸ਼ਾਮੀਂ 4:15 ਦੇ ਕਰਨਾਟਕਾ ਜਾਂ ਕੇ. ਕੇ. ਐਕਸਪ੍ਰੈਸ ਤੇ ਚੜ੍ਹੇ ਹੋਏ ਦੋ ਰਾਤਾਂ ਤੇ ਇਕ ਦਿਨ ਸਫ਼ਰ ਕਰਦੇ ਹੋਏ ਅਜ ਮਸਾਂ ਕਿਤੇ 9 ਵਜੇ ਰਾਜੋਰੀ ਗਾਰਡਨ ਜੇ 13/199 ਏ, ਆਪਣੇ ਘਰ ਆਏ।

ਆਉਂਦਿਆਂ ਨੂੰ ਬਹੁਤ ਸਾਰਾ ਖ਼ਤ-ਪੱਤਰ ਮੇਰੀ ਇੰਤਜ਼ਾਰ ਵਿਚ ਸੀ। ਠਾਕੁਰ ਦਲੀਪ ਸਿੰਘ ਜੀ ਨੇ ਇਕ ਰਜਿਸਟਰੀ ਦੁਆਰਾ ਮੈਨੂੰ ਤਿੰਨ ਚੀਜ਼ਾਂ ਭੇਜੀਆਂ ਸਨ:

1. ਆਲ ਇੰਡੀਆ ਕਲਰ ਸਲਾਈਡ ਐਗਜ਼ੀਬੀਸ਼ਨ 1983.
   (ਇਸ ਵਿਚ ਪਹਿਲੇ ਟਾਈਟਲ ਪੇਜ ਤੇ ਠਾਕਰ ਜੀ ਦੀ ਬੈਸਟ ਅਵਾਰਡ ਵਾਲੀ ਫੋਟੋ ਪ੍ਰਿੰਟਿਡ ਸੀ: 'ਫੀਡ ਟਾਈਮ')
2. ਦੂਜੀ ਸੀ ਫੋਟੋ ਕਾਪੀ ਇੰਡੀਅਨ ਐਕਸਪ੍ਰੈਸ 2.9.1975 ਦੀ ਜਿਸ ਵਿਚ ਯੂ.ਐਸ.ਏ. ਵਿਚ 'ਵੈਜੇਟੇਰੀਅਨਜ਼' ਦੇ ਸਿਰਲੇਖ ਹੇਠ ਮੈਕਸਵੇਲ ਵਾਈਸੰਥਾਲ ਦਾ ਇਕ ਲੇਖ ਸੀ। ਇਸ ਵਿਚ ਇਕ ਨਾਮਧਾਰੀ ਡੈਲੀਗੇਸ਼ਨ ਦਾ ਜ਼ਿਕਰ ਸੀ, ਜੋ ਆਪਣੇ ਹੱਥ ਦਾ ਕੱਢਿਆ ਖੂਹ ਦਾ ਪਾਣੀ ਹੀ ਪੀਂਦਾ ਸੀ।
3. ਤੀਜੀ ਸੀ ਮੇਰੇ ਲਈ ਕੋਡਨ ਦੀ ਇਕ ਪੁਸਤਿਕਾ ਜਿਸ ਵਿਚ ਕੈਮਰੇ ਦੀ ਐਕਸੈਸਰੀਜ਼ ਦੀ ਵਰਤੋਂ ਦੀ ਜਾਂਚ ਦੱਸੀ ਹੋਈ ਸੀ।

ਦੁਪਹਿਰ ਵੇਲੇ ਡਾ. ਅਮਰ ਭਾਰਤੀ ਜੀ ਦੇ ਘਰ ਆਉਣ ਨਾਲ ਮੈਂ ਅਤੇ ਸੁਖਬੀਰ ਸਿੰਘ ਦੋਵੇਂ ਵਿਸ਼ਵ ਪੁਸਤਕ ਮੇਲੇ ਵਿਚੋਂ ਕੁਝ ਕਿਤਾਬਾਂ ਖਰੀਦਣ ਲਈ ਪ੍ਰਗਤੀ ਮੈਦਾਨ ਚਲੇ ਗਏ। ਰਾਤੀਂ 7 ਵਜੇ ਹੀ ਘਰ ਪਹੁੰਚੇ 160/- ਦੀਆਂ ਪੁਸਤਕਾਂ ਲੈ ਆਂਦੀਆਂ।

ਮੇਰੇ ਬੱਚਿਆਂ ਮੈਨੂੰ 12.2.84 ਦਾ ਪੰਜਾਬੀ ਟ੍ਰਿਬਿਊਨ ਵਿਖਾਇਆ ਜਿਸ ਵਿਚ ਚੌਥੀ ਵਿਸ਼ਵ ਪੰਜਾਬੀ ਕਾਨਫ੍ਰੰਸ ਮਲਵਾਕੀ (ਯੂ. ਐਸ. ਏ.) ਦੀ ਤਿਆਰੀ ਮੀਟਿੰਗ ਦਾ ਜ਼ਿਕਰ ਕਰਦਿਆਂ ਪਹਿਲੇ ਸਫ਼ੇ 'ਤੇ ਪਹਿਲੇ ਕਾਲਮਾਂ ਵਿਚ ਇਕ ਫੋਟੋ ਵੀ ਪ੍ਰਕਾਸ਼ਿਤ ਸੀ ਜਿਸ ਦੇ ਸੈਂਟਰ ਵਿਚ ਸ. ਬੂਟਾ ਸਿੰਘ ਖੇਡ ਮੰਤਰੀ ਨਾਲ ਹੰਸਪਾਲ ਵੀ ਬੈਠਾ ਹੋਇਆ ਸੀ। ਸਿੱਧੀ ਦਸਤਾਰ ਸਾਨੂੰ ਖ਼ੁਸ਼ੀ ਬਖ਼ਸ਼ਦੀ ਹੀ ਹੈ।

# 18 ਫਰਵਰੀ 1984, ਸ਼ਨੀਵਾਰ

## ਨਵੀਂ ਦਿੱਲੀ

***ਮੇਲਾ ਬਸੰਤ***

ਇਹ ਤਾਂ ਮੈਨੂੰ ਬੈਂਗਲੋਰ ਫਾਰਮ ਹੀ ਪਤਾ ਲੱਗ ਗਿਆ ਸੀ ਕਿ ਇਸ ਵਾਰ ਦਿੱਲੀ ਵਿਚ 9 ਅਤੇ 10 ਫਰਵਰੀ ਨੂੰ ਬਸੰਤ ਮੇਲਾ ਮਨਾਇਆ ਗਿਆ ਹੈ, ਸੁਖਵੀਰ ਸਿੰਘ ਦੁਆਰਾ ਲਈਆਂ ਗਈਆਂ ਫੋਟੋ 'ਚੋਂ ਉਸ ਦੇ ਵਿਵਧ ਪੱਖ ਮਾਲੂਮ ਹੋਏ। ਉਂਜ ਵੀ ਮੈਨੂੰ ਬਸੰਤ ਮੇਲੇ ਦੇ ਮੁੱਖ ਪ੍ਰਬੰਧਕ, ਸੰਤ ਗੁਰਦੀਪ ਸਿੰਘ ਢੱਡਾ ਨੇ ਦੱਸਿਆ ਸੀ ਕਿ ਸ. ਲਹਿਣਾ ਸਿੰਘ ਅਰਸਾਖ ਨੂੰ ਸਮਰਪਿਤ ਮੇਲੇ ਤੋਂ ਪਿਛੋਂ ਇਹੋ ਇਕ ਮੇਲਾ ਹੋਇਆ ਹੈ, ਜਿਸਦੇ ਵਡੱਪਣ ਤੇ ਮਹਾਨਤਾ ਨੂੰ ਚੇਤੇ ਕਰਕੇ ਸੁੱਖ ਆਉਂਦਾ ਹੈ। ਬਸੰਤ ਮੇਲੇ ਵਿਚ ਇੱਕੀ ਜੋੜਿਆਂ ਦੇ ਅਨੰਦ ਕਾਰਜਾਂ ਨੇ ਵੀ ਹਾਜ਼ਰੀ ਦੇ ਪੱਖੋਂ ਇਸ ਨੂੰ ਸਫ਼ਲ ਕੀਤਾ। ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਬੱਚਿਆਂ ਦਾ ਪ੍ਰੋਗਰਾਮ ਸ਼ਾਨਦਾਰ ਰਿਹਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਤਾਂ ਆਮ ਤੋਂ ਆਮ ਹਾਜ਼ਰੀ, ਸ਼ਾਨ ਤੇ ਮਹਾਨਤਾ ਵਿਚ ਵਾਧਾ ਕਰਨ ਵਾਲੇ ਹੁੰਦੇ ਹਨ।

***ਕਰਨਲ ਚਿਲਮਾਂਗ***

ਇਸ ਵਾਰ ਥਾਈਲੈਂਡ ਦੇ ਇਕ ਕਰਨਲ ਚਿਮਲਾਂਗ, ਉਨ੍ਹਾਂ ਦੀ ਪਤਨੀ ਸ੍ਰੀਮਤੀ ਲਕਸ ਨੂੰ ਨਾਲ ਲੈ ਕੇ ਸ. ਪ੍ਰਿਥੀਪਾਲ ਸਿੰਘ ਖਾਣੀਜੋ ਅਤੇ ਸ. ਪ੍ਰਿਤਪਾਲ ਸਿੰਘ ਮੇਲੇ ਵਿਚ ਸ਼ਾਮਲ ਹੋਏ। ਸ੍ਰੀ ਚਿਮਲਾਂਗ ਸਤਿਗੁਰੂ ਜੀ ਦੇ ਪਰਮ ਸਨੇਹੀ ਅਤੇ ਸੇਵਕ ਹਨ। ਵਰਲਡ ਵੈਜੀਟੇਰੀਅਨ ਮੂਵਮੈਂਟ ਵਿਚ ਆਪ ਦਾ ਯੋਗਦਾਨ ਜਗਤ ਵਿਖਿਆਤ ਹੈ। ਇਕ ਹੋਰ ਮਹਾਂਪੁਰਖ ਵੀ .... ਇਸ ਮੇਲੇ ਵਿਚ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਸਤਿਗੁਰੂ ਜੀ ਨੇ ਸਾਧ ਸੰਗਤ ਵੱਲੋਂ ਮਿ: ਚਿਮਲਾਂਗ ਅਤੇ ਬੀਬੀ ਲਕਸ ਨੂੰ ਸ. ਪ੍ਰਿਥੀਪਾਲ ਸਿੰਘ ਅਤੇ ਪ੍ਰਿਤਪਾਲ ਸਿੰਘ ਜੀ ਨੂੰ ਸਿਰੋਪਾਉ ਦੇ ਕੇ ਨਿਵਾਜਿਆ। ਸਕੂਲੀ ਬੱਚਿਆਂ ਨੂੰ ਇਨਾਮ ਵੀ ਸ੍ਰੀ ਸਤਿਗੁਰੂ ਜੀ ਦੁਆਰਾ ਪ੍ਰਦਾਨ ਹੋਏ। ਮੇਰੇ ਲਈ ਇਹ ਗੱਲ ਮਾਣ ਕਰਨ ਵਾਲੀ ਹੈ ਕਿ ਮੇਰੀ ਪੋਤਰੀ ਪ੍ਰਤਿਭਾ ਨੂੰ ਚਾਰ ਵਿਸ਼ੇਸ਼ ਸ਼ੀਲਡਾਂ ਤੇ ਇਨਾਮ ਸ੍ਰੀ ਸਤਿਗੁਰੂ ਜੀ ਨੇ ਬਖ਼ਸ਼ੇ। ਇੱਕੀ ਵਿਆਹਾਂ ਵਿਚੋਂ ਮੇਰੇ ਜਾਣੇ ਜਾਂਦੇ ਮਿੱਤਰ ਸ. ਅਮਰ ਸਿੰਘ ਨਿਰਮਾਣ ਦੇ ਪੋਤਰੇ ਸ. ਰਜਿੰਦਰ ਸਿੰਘ ਦਾ ਅਨੰਦਕਾਰਜ ਵੀ ਏਸੇ ਬਸੰਤ ਮੇਲੇ ਤੇ ਹੋਇਆ, ਜਿਸ ਵਿਚ ਸ਼ਾਮਲ ਹੋਣ ਲਈ, ਮਿੱਤਰ ਭਮਰਾ ਦਾ ਪੁੱਤਰ ਅਤੇ ਰਜਿੰਦਰ ਸਿੰਘ ਦਾ ਜੀਜਾ, ਅਮਰਜੀਤ ਸਿੰਘ ਵਲਾਇਤ ਵਿਚੋਂ ਆਏ ਹੋਏ ਹਨ।

# 21 ਫਰਵਰੀ 1984, ਮੰਗਲਵਾਰ

## ਨਵੀਂ ਦਿੱਲੀ

***ਸੂਬਾ ਕ੍ਰਿਸ਼ਨ ਸਿੰਘ ਝਾਂਸੀ***

ਕੁਝ ਫਕਣ ਫਕਾਣ ਦੇ ਸੰਬੰਧ ਵਿਚ ਸੰਤ ਗੁਰਦੀਪ ਸਿੰਘ, ਮੈਂ ਅਤੇ ਗੁਰਦੇਵ ਸਿੰਘ ਸਰੋਦ ਸੰਤ ਦਿਆਲ ਸਿੰਘ 1-ਸੀ/7 ਦੇ ਘਰ ਗਏ ਤਾਂ ਇਥੇ ਸੂਬਾ ਕ੍ਰਿਸ਼ਨ ਸਿੰਘ ਝਾਂਸੀ (96) ਨੂੰ ਰੋਗ ਸ਼ੱਈਆ ਤੇ ਪਿਆ ਵੇਖਿਆ। ਦਿਆਲ ਸਿੰਘ ਹੁਰਾਂ ਦਸਿਆ: ਤਾਇਆ ਜੀ ਨੇ ਕਿਰਪਾ ਕਰਕੇ ਦੋ ਮਹੀਨੇ ਤੋਂ ਆਪਣੀ ਸੇਵਾ ਸਾਨੂੰ ਬਖ਼ਸ਼ੀ ਹੋਈ ਹੈ। ਮੰਜੇ ਉਤੇ ਹੀ ਪਏ ਰਹਿੰਦੇ ਹਨ। ਟੱਟੀ ਪਿਸ਼ਾਬ ਵੀ ਉੱਪਰ ਹੀ ਹੁੰਦਾ ਹੈ ਤੇ ਸਾਡਾ ਦੋਹਾਂ ਜੀਆਂ ਦਾ ਫ਼ੈਸਲਾ ਹੈ ਕਿ ਇਨ੍ਹਾਂ ਦੇ ਜੀਵਨ-ਅੰਤ ਤੱਕ ਅਸੀਂ ਨਿਰਇੱਛਤ ਭਾਵ ਨਾਲ ਹੀ ਸੇਵਾ ਕਰਨੀ ਹੈ। ਸੂਬਾ ਕ੍ਰਿਸ਼ਨ ਸਿੰਘ ਜੀ ਝਾਂਸੀ ਵਿਚ ਗੁਰੂਆਂ ਵਾਂਗ ਸਤਿਕਾਰੇ ਜਾਂਦੇ ਰਹੇ ਹਨ ਅਤੇ ਦੋ ਵਾਰ ਤਾਂ ਚੋਣਾਂ ਵਿਚ ਜਿੱਤ ਕੇ ਵੀ ਮਿਊਂਸੀਪਲ ਕਮਿਸ਼ਨਰ ਬਣੇ। ਇਹ ਲੰਬਾ ਸਮਾਂ ਅਸੈੱਸਰ ਵੀ ਰਹੇ ਝਾਂਸੀ ਦੀ ਅਦਾਲਤ ਵਿਚ। ਨਾਮਧਾਰੀ ਅਸੂਲਾਂ-ਨੇਮਾਂ ਦੇ ਬੜੇ ਪੱਕੇ ਰਹੇ ਹਨ। ਪਰ ਬਿਰਧਤਾ ਤਾਂ ਕਿਸੇ ਨੂੰ ਬਖ਼ਸ਼ਦੀ ਨਹੀਂ।

ਸੰਤ ਦਿਆਲ ਸਿੰਘ-ਗੁਰਮੀਤ ਕੌਰ ਦੀ ਇੱਕੋ ਇੱਛਾ ਹੈ ਕਿ ਜੇ ਤਾਇਆ ਜੀ ਚਾਹੁਣ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਊਂਇਆਂ ਦੀ ਜੋੜੀ ਜੋ ਇਨ੍ਹਾਂ ਪਾਸ ਹੈ, ਸਾਨੂੰ ਬਖ਼ਸ਼ ਜਾਣ।

ਗੁਰਦੇਵ ਸਿੰਘ ਨਾਲ ਮੈਂ ਅੱਜ ਪੰ: ਦੁਰਗਾ ਲਾਲ ਕੱਥਕ ਡਾਂਨਸਰ ਦੇ ਘਰ ਵੀ ਗਿਆ। ਇਸਨੇ ਆਪਣੇ ਬਜ਼ੁਰਗਾਂ ਦੀ ਯਾਦ ਵਿਚ ਇਕ ਮਿਊਜ਼ੀਕਲ ਡਾਂਸ ਦਾ ਪ੍ਰੋਗਰਾਮ ਰੱਖਿਆ ਸੀ ਇੱਕ-ਦੋ ਫਰਵਰੀ 1984 ਨੂੰ, ਇਸ ਦੀ ਇੱਛਾ ਸੀ ਕਿ ਸ੍ਰੀ ਸਤਿਗੁਰੂ ਜੀ ਇਸ ਦਾ ਉਦਘਾਟਨ ਕਰਨ। ਇਹਨਾਂ ਨੇ ਇਸ ਸੰਬੰਧ ਵਿਚ ਸਭ ਤੋਂ ਪਹਿਲਾਂ ਆਪਣੇ ਸੋਵੀਨਰ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਛਪਵਾਈ। ਪਰ ਸਬੱਬ ਨਾਲ ਸਤਿਗੁਰੂ ਜੀ ਤਾਂ ਨਹੀਂ ਆ ਸਕੇ, ਉਦਘਾਟਨ ਵਾਸਤੇ ਆਪ ਨੇ ਸ੍ਰੀ ਮਹਾਰਾਜ ਬੀਰ ਸਿੰਘ ਜੀ ਨੂੰ ਭੇਜ ਦਿੱਤਾ।

***ਸੰਗੀਤ ਸਿਖਿਆਰਥੀਆਂ ਤੇ ਬਖ਼ਸ਼ਿਸ਼***

ਗੁਰਦੇਵ ਸਿੰਘ ਨੇ ਮੈਨੂੰ ਦੱਸਿਆ ਕਿ ਅੱਜਕਲ੍ਹ ਸ੍ਰੀ ਸਤਿਗੁਰੂ ਜੀ ਵੱਲੋਂ

ਸੰਗੀਤ ਸਿੱਖਦੇ ਬੱਚਿਆਂ: ਸੁਖਦੇਵ ਸਿੰਘ, ਮੋਹਣ ਸਿੰਘ, ਸੁਖਵਿੰਦਰ ਪਿੰਕੀ, ਘੁਲੇ ਅਤੇ ਬਲਜੀਤ ਸਿੰਘ ਆਦਿ ਨੂੰ ਪੰਜ-ਪੰਜ ਸੌ ਰੁਪਏ ਮਹੀਨਾ ਸ੍ਰੀ ਸਤਿਗੁਰੂ ਜੀ ਵੱਲੋਂ ਮਿਲ ਰਿਹਾ ਹੈ ਤਾਂ ਕਿ ਸਿੱਖਿਆਰਥੀਆਂ ਨੂੰ ਆਰਥਿਕ ਮੁਸ਼ਕਿਲ ਨਾ ਆਵੇ। ਗੁਰਦੇਵ ਸਿੰਘ ਦਾ ਕਹਿਣਾ ਸੀ ਕਿ ਅਜੇ ਤਾਂ ਇਹਨਾਂ ਨੂੰ ਤਿੰਨ-ਤਿੰਨ ਸੌ ਰੁਪਇਆ ਵੀ ਕਾਫ਼ੀ ਸੀ, ਪਰ ਸਤਿਗੁਰੂ ਜੀ ਨੇ ਬੱਚਿਆਂ ਨੂੰ ਸ਼ਕਾਇਤ ਦਾ ਮੌਕਾ ਨਹੀਂ ਰਹਿਣਾ ਦਿੱਤਾ। ਨਹੀਂ ਤਾਂ ਰੋਟੀ ਤੇ ਰਿਹਾਇਸ਼ ਤਾਂ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਦੇ ਹੀ ਰਹੀ ਹੈ।

3. 10 ਵਜੇ 40 ਅਸ਼ੋਕਾ ਰੋਡ ਜਾ ਪਹੁੰਚਾ । ਏਥੇ ਗੁਰਭਜਨ ਸਿੰਘ ਵੀ ਮੌਜੂਦ ਸੀ। ਸੇਠ ਧਰਮ ਸਿੰਘ ਵੀ ਆ ਗਿਆ। ਸ. ਹਰਵਿੰਦਰ ਸਿੰਘ ਹੰਸਪਾਲ ਨੇ ਮੈਨੂੰ ਕੁਝ ਮੈਗਜ਼ੀਨ ਅਤੇ ਅਖ਼ਬਾਰ ਦਿੱਤੇ। ਜਿਨ੍ਹਾਂ ਵਿਚ ਉਸ ਦਾ ਜ਼ਿਕਰ ਜਾਂ ਫੋਟੋ ਛਪੀਆਂ ਸਨ, "ਕੌਮੀ ਮੁਸਾਫ਼ਰ" ਦਿੱਲੀ ਦੇ ਰਿਪਬਲਿਕ ਨੰ: ਦੇ ਪੇਜ 27 ਉੱਤੇ ਰਿਸਰਚ ਸਕਾਲਰ ਸ. ਜਸਵਿੰਦਰ ਸਿੰਘ ਦਾ ਲੇਖ ਸੀ: 'ਆਜ਼ਾਦੀ ਦੇ ਸੰਘਰਸ਼ ਵਿਚ ਕੂਕਿਆਂ ਦਾ ਯੋਗਦਾਨ'। ਇਸ ਵਿਚ ਉਸ ਨੇ ਕੂਕਾ ਲਹਿਰ ਬਾਰੇ ਸੰਖੇਪ ਇਤਿਹਾਸ ਦਿੱਤਾ ਸੀ ਅਤੇ ਗੁਰੂ ਰਾਮ ਸਿੰਘ ਜੀ ਦੀ 1885 ਈ: ਵਿਚ ਸੁਵਰਗਵਾਸ ਦੀ ਕਹਾਣੀ ਨੂੰ ਗ਼ਲਤ ਸਾਬਤ ਕੀਤਾ ਸੀ।

ਪੰਦਰਾ ਰੋਜ਼ਾ ਉਰਦੂ ਪਰਚਾ "ਅਲਹਿਦਗੀ" 1-15 ਫਰਵਰੀ 84 ਦੇ ਪਹਿਲੇ ਪੇਜ ਤੇ ਹੀ ਦੋ ਫੋਟੋ ਸਨ। ਇਸ ਵਿਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵੱਲੋਂ ਸ੍ਰੀ ਸਤਿਗੁਰੂ ਜੀ ਦੇ ਗਲੇ ਹਾਰ ਪਹਿਨਾਉਣਾ ਸੀ, ਦੂਜੀ ਵਿਚ ਇੰਦਰਾ ਗਾਂਧੀ ਜੀ ਨਾਲ ਮਹਾਰਾਜ ਬੀਰ ਸਿੰਘ, ਸੇਠ ਤ੍ਰਿਲੋਕ ਸਿੰਘ, ਸ. ਸੁਲੱਖਣ ਸਿੰਘ ਅਤੇ ਸ. ਹੰਸਪਾਲ ਹਨ। ਅੰਦਰ ਇੱਕ ਸੰਪਾਦਕੀ ਵਿਚ ਤਿਵਾੜੀ ਕਾਨਫ਼ੰਸ ਦਾ ਵਿਰੋਧ ਕਰਕੇ ਤੀਜੀ ਬੈਂਕਾਕ ਵਿਸ਼ਵ ਪੰਜਾਬੀ ਕਾਨਫ਼ੰਸ ਦੀ ਸ਼ੋਭਾ ਸੀ ਅਤੇ ਇਸ ਦੇ 10ਵੇਂ ਪੇਜ 'ਤੇ ਚੀਫ਼ ਐਡੀਟਰ ਹਰਭਜਨ ਸਿੰਘ ਭਸੀਨ ਵੱਲੋਂ "ਬੈਂਕਾਕ ਮੇਂ ਨਾਮਧਾਰੀ ਲਹਿਰ" ਬਾਰੇ ਜਾਣਕਾਰੀ ਭਰਿਆ ਮਜ਼ਮੂਨ ਦਿੱਤਾ ਗਿਆ ਸੀ।

ਸ. ਹੰਸਪਾਲ ਨੇ ਬੈਂਗਲੋਰ ਬੀਬੀ ਗੁਰਸ਼ਰਨ ਕੌਰ ਨੂੰ ਫੋਨ ਕਰਕੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਹੈ, ਉਹ ਅੱਜ ਸ਼ਾਮੀਂ ਜਾਂ ਕੱਲ੍ਹ ਸਵੇਰੇ (ਹੰਸਪਾਲ ਨਾਲ) ਜ਼ਰੂਰ ਹੀ ਕੰਟੈਕਟ ਕਰਨ। ਪ੍ਰਤੀਤ ਹੁੰਦਾ ਹੈ ਇਸ ਗੱਲਬਾਤ ਵਿਚ ਇਹ ਵੀ ਪੁੱਛ ਹੋਵੇਗੀ ਕਿ ਜੀਵਨ ਨਗਰ ਦਾ ਇਲਾਕਾ ਸਤਿਗੁਰੂ ਜੀ ਪੰਜਾਬ ਨਾਲ ਮਿਲਾਉਣਾ ਚਾਹੁਣਗੇ ਜਾਂ ਸਰਸੇ ਵਿਚ ਹੀ ਰੱਖਣਾ।

***ਪੰਜਾਬ ਦਾ ਦੁਖਾਂਤ***

ਨਾਮਧਾਰੀਆਂ ਵਾਸਤੇ ਇਸ ਮੌਕੇ ਬੜੀ ਅਜੀਬ ਦਸ਼ਾ ਹੈ। ਅਕਾਲੀ ਇਹਨਾਂ

ਨੂੰ ਆਪਣਾ ਸਿਧਾਂਤਕ ਤੇ ਰਾਜਨੀਤਕ ਵਿਰੋਧੀ ਗਿਣਦੇ ਹਨ, ਭਾਵੇਂ ਨਾਮਧਾਰੀ ਅਜੋਕੀ ਸਥਿਤੀ ਵਿਚ ਕੁਝ ਵੀ ਰੋਲ ਨਹੀਂ ਅਦਾ ਕਰ ਰਹੇ। ਅੱਜਕਲ੍ਹ ਪੰਜਾਬ ਵਿਚ ਹਿੰਦੂ-ਸਿੱਖਾਂ ਵਿਚ ਕਾਫ਼ੀ ਤਣਾਉ ਹੈ ਅਤੇ ਸ਼ਰਾਰਤੀ ਅਨਸਰ ਹਿੰਦੂਆਂ ਜਾਂ ਸਿੱਖਾਂ ਦਾ ਕਤਲ ਕਰਨ ਤਕ ਜਾਂਦਾ ਹੈ ਅਤੇ ਅੱਜਕਲ੍ਹ ਹਰਿਆਣਾ ਵਿਚ ਵੀ ਜੀ.ਟੀ. ਰੋਡ ਉੱਤੇ ਸਿੱਖਾਂ ਦਾ ਆਉਣਾ-ਜਾਣਾ, ਬੇਇੱਜ਼ਤ ਹੋਣਾ, ਕਤਲ ਹੋਣਾ ਜਾਂ ਦਾੜ੍ਹੀ ਕੇਸ ਮੁਨਾਉਣ ਤੱਕ ਜਾਂਦਾ ਹੈ। ਪੰਜਾਬ ਦਾ ਪ੍ਰਤੀਕਰਮ ਹਰਿਆਣੇ ਦੇ ਪੰਜਾਬੀ ਹਿੰਦੂ ਹੀ ਦੇ ਰਹੇ ਹਨ। ਸਥਿਤੀ ਰੋਜ਼-ਬ-ਰੋਜ਼ ਬਦ ਤੋਂ ਬਦਤਰ ਹੁੰਦੀ ਜਾ ਰਹੀ ਹੈ। ਨਾਮਧਾਰੀਆਂ ਨੂੰ ਹਿੰਦੂ ਤਾਂ ਸਿੱਖ ਸਮਝਣਗੇ, ਕੇਸ ਦਾੜ੍ਹੇ ਕਰਕੇ ਅਤੇ ਸਿੱਖ ਇਨ੍ਹਾਂ ਨੂੰ ਦੇਹਧਾਰੀ ਗੁਰੂ ਦੇ ਉਪਾਸ਼ਕ ਸਮਝ ਕੇ ਇਹਨਾਂ ਨੂੰ ਸਿੱਖ ਨਹੀਂ ਸਮਝਦੇ। ਪੰਜਾਬ ਦੀ ਵਰਤਮਾਨ ਸਥਿਤੀ ਦਾ ਮੁੱਢ 1978 ਦੀ ਵਿਸਾਖੀ ਤੋਂ ਹੀ ਬੱਝਾ ਸੀ ਤੇ ਉਸ ਤੋਂ ਪਹਿਲੋਂ ਕੱਟੜ ਤੇ ਸ਼ਰਾਰਤੀ ਅਕਾਲੀਆਂ ਦਾ ਹੱਲਾ ਨਾਮਧਾਰੀਆਂ ਉੱਤੇ ਸੀ ਪਰ ਕਿਸੇ ਤਰ੍ਹਾਂ ਇਹ ਬਲਾ ਟਲ ਗਈ ਤੇ ਨਿਰੰਕਾਰੀਆਂ ਤੇ ਪੈ ਗਈ।

ਸੁ ਸਵਾਲ ਇਹ ਪੈਦਾ ਹੋ ਗਿਆ ਹੈ ਕਿ ਜੀਵਨ ਨਗਰ ਦੇ ਨਾਮਧਾਰੀ ਪੰਜਾਬ ਵਿਚ ਜਾਣ ਕਿ ਹਰਿਆਣੇ ਵਿਚ ਹੀ ਰਹਿਣ। ਨਾਮਧਾਰੀ ਅਕਾਲੀਆਂ ਵਾਂਗ "ਹਮ ਹਿੰਦੂ ਨਹੀਂ" ਨਹੀਂ ਕਹਿੰਦੇ। ਇਹ ਸਾਰੀ ਭਾਰਤੀ ਪਰੰਪਰਾ ਨੂੰ ਅਪਣਾ ਸਮਝਦੇ ਹਨ।

## 22 ਫਰਵਰੀ 1984, ਬੁੱਧਵਾਰ

## ਨਵੀਂ ਦਿੱਲੀ

***ਜੰਗ ਸਿੰਘ ਰਾਜਾ-ਜੰਗਾ***

ਰਾਤੀਂ 9 ਕੁ ਵਜੇ ਸਾਡੇ ਘਰ ਦੀ ਘੰਟੀ ਖੜਕੀ। ਮੇਰਾ ਜੀ ਕੀਤਾ: ਅੱਜ ਕੋਈ ਚਿਰ ਵਿਛੜਿਆ ਸੱਜਣ ਆ ਮਿਲੇ ਤਾਂ ਏਂ। ਤਦੇ ਖ਼ਬਰ ਮੇਰੇ ਕੰਨੀਂ ਸ. ਜੰਗ ਸਿੰਘ ਰਾਜਾ ਜੰਗੀਏ ਦੀ ਆਵਾਜ਼ ਪਈ। ਪਿੱਛੋਂ ਮੇਰੇ ਜ਼ਿਲ੍ਹੇ ਦਾ, ਪ੍ਰਸਿੱਧ ਕਸਬੇ ਰਾਜਾ ਜੰਗ ਦਾ ਤੇ ਨਾਮਧਾਰੀ ਪੰਥ ਵਿਚ ਪ੍ਰਸਿੱਧ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨੇੜੇ ਦਾ ਵਿਅਕਤੀ, ਹਸਦਾ ਹਸਦਾ ਅੰਦਰ ਲੰਘ ਆਇਆ। ਅਠੱਤਰ ਸਾਲ ਦਾ ਜੰਗ ਸਿੰਘ ਅਜੇ ਵੀ ਗੱਜਦਾ ਗੜਕਦਾਰ ਹੈ। ਕਹਿਣ ਲੱਗਾ: ਦਿੱਲੀ ਵਿਚ ਵੱਡੇ ਵੱਡੇ ਅਫ਼ਸਰ ਆਪਣੇ ਪਿੰਡ ਦੇ ਨੇ, ਸੱਜਣ-ਮਿੱਤਰ ਵੀ ਨੇ ਤੇ ਭਰਾ-ਭਤੀਜੇ ਵੀ। ਆਪਣੇ ਅਨੂਪ ਸਿੰਘ ਐਸ. ਪੀ. ਦਾ ਲੜਕਾ ਗੁਰਚਰਨ ਸਿੰਘ ਐਸ. ਐਸ. ਪੀ. ਹੈ, ਪਰ ਮੈਂ ਆਖਿਆ ਬਲਰਾਜ ਸਿੰਘਾ ਅੱਜ ਪ੍ਰੀਤਮ ਸਿੰਘ ਕੋਲ ਚੱਲਣਾ ਹੈ। ਪੁਰਾਣੀਆਂ ਗੱਲਾਂ ਕਰਾਂਗੇ। ਸਾਨੂੰ ਤਾਂ ਭਾਈ

ਆਪਣੇ ਵਰਗੇ ਬੰਦਿਆਂ ਪਾਸ ਜਾ ਕੇ ਸੁਆਦ ਆਉਂਦਾ ਹੈ।

ਅਤੇ ਸ. ਜੰਗ ਸਿੰਘ ਦੂਹਰੇ ਸਰੀਰ ਦਾ ਆਦਮੀ, ਜਿਸ ਨੇ 5-5 ਕਿਲੋ ਰੋਜ਼ਾਨਾ ਦੁੱਧ ਪੀਤਾ ਤੇ ਸਸਤਿਆਂ ਸਾਲਾਂ ਵਿਚੋਂ ਆਪਣੀ 12 ਕਿੱਲੇ ਖੇਤੀ ਵਿਚੋਂ ਹਜ਼ਾਰਾਂ ਰੁਪਏ ਕਮਾਏ ਹਨ। ਐਜ ਸਰਾਵਾਂ(ਮਲੋਟ ਦੇ ਕੋਲ)ਬੋਦਲੇ ਵਿਚ ਪੰਜਾਂ ਪੁਤਰਾਂ ਨਾਲ 70 ਏਕੜ ਦੀ ਮਾਲਕੀ ਬਣਾ ਲਈ ਹੈ। ਇੱਕ ਪੁਤਰ ਬਲਕਾਰ ਸਿੰਘ ਠਾਣੇਦਾਰ, ਦੂਜਾ ਪੁੱਤਰ ਬਲਦੇਵ ਸਿੰਘ ਫੂਡ ਸਪਲਾਈ ਇਸਪੈਕਟਰ, ਤੀਜਾ ਬਲਰਾਜ ਸਿੰਘ ਵਾਹੀਕਾਰ ਤੇ ਚੋਥਾ ਸੁਰਜੀਤ ਸਿੰਘ, ਪੰਜਵਾਂ ਕੁਲਜੀਤ ਸਿੰਘ ਹੈਡ ਮਾਸਟਰ ਹੈ। ਸਭ ਤੋਂ ਛੋਟੀ ਲੜਕੀ ਜੁਗਿੰਦਰਪਾਲ ਕੌਰ ਹੈ।

ਸ. ਜੰਗ ਸਿੰਘ ਘਰ ਮਾਤਾ ਭੂਪਿੰਦਰ ਕੌਰ ਜੀ (ਮਹਿਲ ਸਤਿਗੁਰੂ ਪ੍ਰਤਾਪ ਸਿੰਘ ਜੀ) ਦੀ ਸੱਕੀ ਭਤੀਜੀ, ਸੂਬਾ ਮੀਹਾਂ ਸਿੰਘ ਦੀ ਧੀ ਬੀਬੀ ਨਿਰੰਜਣ ਕੋਰ (62) ਹੈ।

*ਮਹਾਰਾਜ ਨਿਹਾਲ ਸਿੰਘ*

ਸ. ਜੰਗ ਸਿੰਘ ਨੇ 1958 ਦੀ ਇੱਕ ਗੱਲ ਸੁਣਾਈ, ਜਦੋਂ ਚੀਫ ਮਨਿਸਟਰ ਪੰਜਾਬ, ਸ. ਪ੍ਰਤਾਪ ਸਿੰਘ ਕੈਰੋਂ ਦੇ ਵੱਧਰ ਘੂਕਦੇ ਤੇ ਏਧਰ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਕਹਿਰ ਨਾਜ਼ਲ ਕੀਤਾ ਗਿਆ ਸੀ। ਚੌ: ਦੇਵੀ ਲਾਲ ਹਰਿਆਣੇ ਦਾ ਚੀਫ਼ ਮਨਿਸਟਰ, ਮਹਾਰਾਜ ਨਿਹਾਲ ਸਿੰਘ ਜੀ ਐਮ. ਪੀ. ਹੁਰੀਂ ਹੱਥ ਧੋ ਕੇ ਸਤਿਗੁਰਾਂ ਦੇ ਪਿੱਛੇ ਪਏ ਹੋਏ ਸਨ। ਜੀਵਨ ਨਗਰ ਇਲਾਕੇ ਵਿਚ ਕਿਸਾਨਾਂ ਨੂੰ ਭੂਤਾ ਕੇ ਗਰੁੱਪ ਨੰ: ਦੋ ਪੈਦਾ ਕੀਤਾ ਗਿਆ ਤੇ ਘਸੀਟਾ ਸਿੰਘ ਦੇ ਕਤਲ ਤੋਂ ਮਹਾਰਾਜ ਬੀਰ ਸਿੰਘ ਨੂੰ ਜੇਲ੍ਹ ਬੰਦ ਕੀਤਾ ਗਿਆ ਹੋਇਆ ਸੀ। ਜੰਗ ਸਿੰਘ ਨੇ ਦੱਸਿਆ: ਮੇਰੇ ਮਨ ਵਿਚ ਆਈ ਕਿ ਮੁਸੀਬਤਾਂ ਰਾਜੇ ਰਾਣਿਆਂ ਗੁਰੂਆਂ ਪੀਰਾਂ ਸਭਨਾਂ ਤੇ ਆਉਂਦੀਆਂ ਹਨ ਤੇ ਇਹੋ ਵੇਲਾ ਹੁਣ ਸਾਡੇ ਸਤਿਗੁਰਾਂ 'ਤੇ ਹੈ। ਹੋ ਸਕੇ ਤਾਂ ਕੋਈ ਭਲੇ ਦਾ ਜਤਨ ਕਰੀਏ। ਮੈਂ ਸੋਚਿਆ ਕਿ ਮਹਾਰਾਜ ਜੰਗ ਸਿੰਘ, ਮਹਾਰਾਜ ਨਿਹਾਲ ਸਿੰਘ ਜੀ ਅਤੇ ਸਤਿਗੁਰਾਂ ਵਿਚ ਏਕਤਾ ਸਥਾਪਤ ਕਰੀਏ ਤਾਂ ਬਲਾ ਟਲਦੀ ਹੈ। ਮੈਂ ਮਹੀਨਾ ਭਰ ਅਪਣੀ ਖੇਤੀਬਾੜੀ ਛੱਡ ਕੇ, ਬੰਦਿਆਂ ਤੇ ਪੁੱਤਰਾਂ ਦੇ ਜ਼ਿੰਮੇ ਲਾ ਕੇ ਚੜ੍ਹ ਪਿਆ। ਪਹਿਲਾਂ ਤਾਂ ਰੁਪਾਣੇ ਪਿੰਡ (ਮੁਕਤਸਰ ਨੇੜੇ) ਵਿਚ ਦੋਹਾਂ ਭਰਾਵਾਂ ਮਹਾਰਾਜ ਨਿਹਾਲ ਸਿੰਘ ਤੇ ਜੰਗ ਸਿੰਘ ਜੀ ਨੂੰ ਮਿਲਿਆ ਤੇ ਮਨਾਇਆ। ਮਹਾਰਾਜ ਨਿਹਾਲ ਸਿੰਘ ਕਹਿਣ ਲੱਗੇ ਜੁੱਤੀਆਂ ਮਰਵਾਣੀਆਂ ਨੀ, ਮਰਵਾ ਲਈਂ। ਅੱਗੇ ਵੀ ਖਾਂਦੇ ਆਏ ਹਾਂ, ਹੁਣ ਤੇਰੇ ਕਰਕੇ ਵੀ ਖਾ ਲਵਾਂਗੇ। ਉਂਜ ਮਹਾਰਾਜ ਜੀ ਨੇ ਆਖਿਆ ਕਿ ਜੇ ਸਤਿਗੁਰੂ ਜੀ ਮੰਨ ਜਾਣ ਤਾਂ ਮੈਂ ਸਾਰੇ ਕੇਸ ਵਾਪਸ ਲੈ ਲਵਾਂਗਾ। ਬੀਰ ਸਿੰਘ ਜੀ ਤੁਰਤ ਜੇਲ੍ਹੋਂ ਬਾਹਰ ਹੋਣਗੇ। ਸਤਿਗੁਰੂ ਜੀ ਨਾਲ ਗੱਲ ਕੀਤੀ ਤਾਂ ਉਹ ਵੀ ਮੰਨ ਗਏ। ਤਾਰੀਖ਼ ਮੁਕੱਰਰ ਕੀਤੀ ਇਕ ਸਾਂਝੀ ਮੀਟਿੰਗ ਲਈ ਥਾਂ ਨਿਸ਼ਚਿਤ ਕੀਤਾ ਦਿੱਲੀ। ਮੈਂ ਸਲਾਹ ਦਿੱਤੀ,

ਉਥੇ ਮੀਟਿੰਗ ਕਰੀਏ ਜਿੱਥੇ ਕੂਕਾ ਕੋਈ ਨਾ ਹੋਵੇ। ਪਰ ਸਾਡੇ ਕਰਦੇ-ਕਰਾਂਦਿਆਂ ਨੂੰ 5-7 ਬੰਦੇ ਉਥੇ ਵੀ ਚਲੇ ਗਏ। ਇਹ ਮੈਂ ਨਹੀਂ ਦੱਸ ਸਕਦਾ ਕਿ ਉਹ ਬੰਦੇ ਮਹਾਰਾਜ ਨਿਹਾਲ ਸਿੰਘ ਜੀ ਦੇ ਸਨ ਜਾਂ ਸਤਿਗੁਰਾਂ ਦੇ। ਮੈਂ ਪੱਕੀ ਕੀਤੀ ਸੀ ਕਿ ਕੋਈ ਫਿਰ ਵੀ ਨਾ ਬੋਲੇ। ਅਸੀਂ ਤ੍ਰਿਆਲਕ ਹੀ ਗੱਲ ਕਰਾਂਗੇ। ਸੁੱਚਾ ਸਿੰਘ (ਆਰਾਮ ਬਾਗ਼ ਲੇਨ) ਵੀ ਨਾਲ ਸੀ। ਪਰ ਜਦੋਂ ਗੱਲਬਾਤ ਸ਼ੁਰੂ ਹੋਈ, ਸਤਿਗੁਰੂ ਜੀ ਸਿੱਧਾ ਬੋਲਣ ਲੱਗ ਪਏ। ਮੈਂ ਗੋਡਾ ਤਾਂ ਨੱਪਿਆ, ਪਰ ਉਹ ਆਪਣੇ ਧਿਆਨ ਲੱਗੇ ਰਹੇ। ਸਤਿਗੁਰਾਂ ਨੂੰ ਮੈਂ ਰੋਕ ਨਾ ਸਕਿਆ ਤੇ ਗੱਲਬਾਤ ਫਿਰ ਟੁੱਟ ਗਈ। ਜਾਂ ਬਾਹਰ ਆ ਕੇ ਮੈਂ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਤੁਸਾਂ ਠੀਕ ਨਹੀਂ ਕੀਤਾ ਸਿਧਿਆਂ ਬੋਲ ਕੇ ਤਾਂ ਆਪ ਕਹਿਣ ਲੱਗੇ, ਤੂੰ ਮੈਨੂੰ ਜ਼ੋਰ ਨਾਲ ਰੋਕ ਦੇਣਾ ਸੀ। ਪਰ ਗੱਲ ਤਾਂ ਹੁਣ ਬੀਤ ਚੁੱਕੀ ਸੀ।

ਸ. ਜੰਗ ਸਿੰਘ ਨੇ ਦੱਸਿਆ ਕਿ ਉਸ ਦੇ ਇੱਕ ਤਾਂ ਪਥਰੀ ਹੈ, ਦੂਜੇ ਪਿਸ਼ਾਬ ਗਿਲ੍ਹਟੀਆਂ ਪਾਸ ਗਦੂਦਾਂ ਵਧ ਜਾਣ ਕਾਰਨ ਪਿਸ਼ਾਬ ਕਰਨ ਵਿਚ ਪਰੇਸ਼ਾਨੀ ਹੁੰਦੀ ਹੈ। ਇਸ ਦਾ ਇਲਾਜ ਕਰਵਾਉਣ ਲਈ ਮੈਡੀਕਲ ਇਨਸਟੀਚਿਊਟ ਵਿਚ ਦਾਖ਼ਲਾ ਲੈਣਾ ਹੈ। ਸਵੇਰੇ ਦਿਨ ਮੁੱਕਰਰ ਹੈ, ਜੇ ਅਸੀਂ ਬੈੱਡ ਲੈਣ ਵਿਚ ਕਾਮਯਾਬ ਹੋ ਜਾਈਏ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੂੰ ਅਰਜ਼ ਕਰਨੀ ਕਿ ਉਹ ਜ਼ਰੂਰ ਦਰਸ਼ਨ ਦੇਣ, ਦਰਸ਼ਨ ਕੀਤਿਆਂ ਢਾਈ-ਤਿੰਨ ਸਾਲ ਹੋ ਗਏ ਹਨ।

***ਸਕੂਲ ਦੀ ਨਵ-ਉਸਾਰੀ***

ਮੈਨੂੰ ਕੱਲ੍ਹ ਹੰਸਪਾਲ ਨੇ ਕਿਹਾ ਸੀ ਕਿ ਮੈਂ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਦੀ ਨਵੀਂ ਬਣਦੀ ਬਿਲਡਿੰਗ ਜ਼ਰੂਰ ਵੇਖਾਂ, ਅੱਜ ਸਵੇਰੇ ਜਦੋਂ ਗੁਰਦੇਵ ਸਿੰਘ ਸਰੋਦ ਮੈਨੂੰ ਲੈਣ ਆਇਆ ਤਾਂ ਅਸੀਂ ਸਕੂਲ ਦੀ ਆਪਣੀ ਜਗ੍ਹਾ ਤੇ ਗਏ। ਦੋਹਾਂ ਤਰਫ਼ਾਂ ਤੋਂ ਹੀ ਸਕੂਲ ਦਾ ਮੁੱਖੜਾ ਦਰਸ਼ਨਯੋਗ ਹੈ। ਦਿੱਲੀ ਵਿਚ ਨਾਮਧਾਰੀ ਸੰਸਥਾ ਦਾ ਇਹ ਸਕੂਲ-ਬੂਟਾ ਭਾਵੇਂ ਅਜੇ ਛੋਟਾ ਹੀ ਹੈ, ਪਰ ਸਮਾਂ ਪੈਣ ਨਾਲ ਇਸ ਦੀਆਂ ਸੰਭਾਵਨਾਵਾਂ ਵਿਸਥਾਰ ਕਰਨਗੀਆਂ। ਅਜੇ ਦੋ ਦਿਨ ਪਹਿਲਾਂ ਹੀ ਮੈਂ ਮੁੱਖ ਅਧਿਆਪਕਾ ਬੀਬੀ ਨੂੰ ਪੁੱਛਿਆ ਸੀ ਕਿ ਲੜਕਿਆਂ ਦੀ ਗਿਣਤੀ ਕਿੰਨੀ ਕੁ ਹੈ। ਉਸ ਦੱਸਿਆ ਸੀ ਕਿ ਅਜੇ ਤਾਂ 135 ਵਿਦਿਆਰਥੀ ਹੀ ਹਨ। 150 ਤਕ ਦੀ ਸੰਭਾਵਨਾ ਹੈ।

## 23 ਫਰਵਰੀ 1984, ਵੀਰਵਾਰ

## ਨਵੀਂ ਦਿੱਲੀ

*ਬਰਮਿੰਘਮ ਹੋਲੇ ਦੀ ਪ੍ਰਵਾਨਗੀ*

ਗੁਰਦੇਵ ਸਿੰਘ ਇਕ ਖ਼ੁਸ਼ੀ ਦੀ ਖ਼ਬਰ ਮੇਰੇ ਨਾਲ ਸਾਂਝੀ ਕਰਨ ਆਪਣੇ ਸਕੂਟਰ ਤੇ ਦੌੜਿਆ-ਦੌੜਿਆ ਆਇਆ। ਉਸ ਦੱਸਿਆ ਕਿ ਹੋਲੇ ਦੀ ਪਰਵਾਨਗੀ ਪੱਕੀ ਹੋ ਗਈ ਹੈ। ਇਹ ਬਰਮਿੰਘਮ ਯੂ. ਕੇ. ਵਿਚ ਹੋਣ ਵਾਲਾ ਹੋਲਾ ਸੀ। ਪਰ ਮੈਨੂੰ ਬੈਂਗਲੋਰ ਫਾਰਮ ਤੋਂ ਚਲਦਿਆਂ ਹੀ ਭਿਣਕ ਪੈ ਗਈ ਸੀ ਕਿ ਹੋਲਾ ਅੱਗੇ ਜਾ ਪਿਆ ਹੈ। ਦਿੱਲੀ ਵਿਚ ਤਾਂ ਇਹ ਖ਼ਬਰ ਆਮ ਸੁਣਨ ਨੂੰ ਮਿਲੀ। ਪਰ ਪਰਸੋਂ ਹੰਸਪਾਲ ਕੋ-40, ਅਸ਼ੋਕਾ ਰੋਡ ਤੇ ਗਿਆਂ ਜਾਪਿਆ ਕਿ ਅਜੇ ਹੋਲਾ ਪੂਰੀ ਤਰ੍ਹਾਂ ਪੋਸਟਪੋਨ ਨਹੀਂ ਹੋਇਆ, ਸਤਿਗੁਰੂ ਜੀ ਪਾਸੋਂ ਪਰਵਾਨਗੀ ਫਿਰ ਲੈਣੀ ਹੈ ਅਤੇ ਕੱਲ੍ਹ ਕਿਸੇ ਮੌਕੇ ਬੈਂਗਲੋਰ ਫਾਰਮ ਤੇ ਫੋਨ ਕੀਤਾ ਗਿਆ ਤਾਂ ਉਸ ਮੌਕੇ ਹੰਸਪਾਲ ਦੇ ਕੋਲ ਗੁਰਦੇਵ ਸਿੰਘ ਵੀ ਸੀ। ਸਤਿਗੁਰੂ ਜੀ ਨੇ ਆਗਿਆ ਕੀਤੀ ਕਿ ਬਰਮਿੰਘਮ ਦਾ ਹੋਲਾ ਨਿਸ਼ਚਿਤ ਤਾਰੀਖ਼ਾਂ (20-21-22-23 ਤੇ 24 ਅਪ੍ਰੈਲ, 1984) ਤੇ ਜ਼ਰੂਰ ਹੋਵੇਗਾ। ਗੁਰਦੇਵ ਸਿੰਘ ਨੇ ਇਹ ਵੀ ਦੱਸਿਆ ਕਿ ਹੰਸਪਾਲ ਨੇ ਉਸਦੇ ਹੁੰਦਿਆਂ ਹੀ ਹੋਲਾ ਕਮੇਟੀ ਦੇ ਮੁਖੀ ਸ. ਏਕਮ ਸਿੰਘ ਨੂੰ ਫੋਨ ਕਰਕੇ ਇੰਗਲੈਂਡ ਦੇ ਵਿਸਵਿਸੇ ਦੂਰ ਕਰ ਦਿੱਤੇ।

ਅੱਜ ਹੀ ਆਏ 'ਸਤਿਜੁਗ' ਦੇ ਪਹਿਲੇ ਪੇਜ 'ਤੇ ਸ. ਏਕਮ ਸਿੰਘ ਵੱਲੋਂ ਹੋਲੇ ਤੇ ਆਉਣ ਦੀ ਪਬਲਿਕ ਨੂੰ ਅਪੀਲ ਹੈ ਤੇ ਸੰਤ ਬਲਵੰਤ ਸਿੰਘ ਰੂਪਰਾਇ ਵੱਲੋਂ ਹੋਲੇ ਦੇ ਸੰਬੰਧ ਵਿਚ ਵਰਨੀਆਂ ਜਾਰੀ ਕੀਤੀਆਂ ਗਈਆਂ ਹਨ।

ਸ. ਹੰਸਪਾਲ ਦੀ ਨਵੇਂ ਸਿਰਿਉਂ ਹੋਈ ਗੱਲਬਾਤ ਵਿਚ 35 ਕੁ ਸੀਟਾਂ ਹਵਾਈ ਜਹਾਜ਼ ਦੀਆਂ ਬੁੱਕ ਹੋਣ ਦੀ ਸਮੱਰਥਾ ਏਕਮ ਸਿੰਘ ਵੱਲੋਂ ਦੱਸੀ ਗਈ ਹੈ। ਹੰਸਪਾਲ ਨੇ ਕਿਹਾ ਸੀ ਰਿਹਾਇਸ਼ ਦੇ ਤੌਰ ਤੇ 50 ਬੰਦਿਆਂ ਦਾ ਹੋਰ ਇੰਤਜ਼ਾਮ ਕੀਤਾ ਜਾਵੇ ਜੋ ਕਿ ਆਪਣੇ ਖ਼ਰਚੇ 'ਤੇ ਆਉਣਗੇ। ਇਹ ਗੱਲ ਵੀ ਮੰਨੀ ਗਈ। ਲੋਕਾਂ ਦੇ ਘਰਾਂ ਵਿਚ ਏਦੂੰ ਵੱਧ ਸੱਜਣ ਵੀ ਸੰਭਾਲੇ ਜਾ ਸਕਦੇ ਹਨ।

## 24 ਫਰਵਰੀ 1984, ਸ਼ੁਕਰਵਾਰ

## ਨਵੀਂ ਦਿੱਲੀ

***ਕਹਾਣੀ ਜੰਗ ਸਿੰਘ ਦੀ***

ਕੱਲ੍ਹ, ਸ. ਜੰਗ ਸਿੰਘ ਨੂੰ ਮੈਡੀਕਲ ਇਸਟੀਚਿਊਟ, ਨਵੀਂ ਦਿੱਲੀ ਵਿਚ ਬਿਸਤਰਾ ਨਹੀਂ ਮਿਲਿਆ। ਦੋਵੇਂ ਪਿਤਾ-ਪੁੱਤਰ ਫਿਰ ਸਾਡੇ ਘਰ ਆਏ। ਰਾਤ ਰਹੇ। ਅੱਜ 4 ਵਜੇ ਤੱਕ ਉਨ੍ਹਾਂ ਫਿਰ ਹਸਪਤਾਲ ਜਾਣਾ ਹੈ। ਕੋਠੇ 'ਤੇ ਧੁੱਪ ਸੇਕਦਿਆਂ ਉਨ੍ਹਾਂ ਸੁਭਾਵਕ ਹੀ ਆਪਣੇ ਚਰਿੱਤਰ ਦੀ ਗੱਲ ਛੇੜ ਲਈ। ਸ. ਜੰਗ ਸਿੰਘ ਨੇ ਦੱਸਿਆ: ਮੇਰੇ ਸੁਰਤ ਸੰਭਾਲਣ ਤੋਂ ਪਹਿਲਾਂ ਹੀ ਰਾਜਾ ਜੰਗ ਸਿੰਘ (ਜ਼ਿਲ੍ਹਾ ਲਾਹੌਰ, ਹੁਣ ਪਾਕਿਸਤਾਨ) ਵਿਚ ਮੇਰੇ ਮਾਤਾ-ਪਿਤਾ ਪੂਰੇ ਹੋ ਗਏ। ਮੈਂ 20-21 ਸਾਲ ਦੀ ਉਮਰ ਵਿਚ ਸੰਤ ਫ਼ਤਹ ਸਿੰਘ ਮਾਂਗਾ ਤੋਂ ਭਜਨ ਪੁੱਛਿਆ। ਉਸ ਵੇਲੇ ਤੋਂ ਲਗ ਕੇ ਹੁਣ ਤੱਕ ਮੈਂ ਆਪਣਿਆਂ ਪਸ਼ੂਆਂ ਨੂੰ ਕਿਸੇ ਦੂਜੇ ਦੇ ਖੇਤਾਂ ਵਿਚ ਪੈਣ ਨਹੀਂ ਦਿੱਤਾ। ਕਿਸੇ ਦੂਜੇ ਦੇ ਖੇਤਾਂ ਦਾ ਸਾਗ-ਸਬਜ਼ੀ-ਛੋਲੀਆ-ਗੰਨਾ ਆਦਿ ਨਹੀਂ ਵਰਤਿਆ ਅਤੇ ਨਾ ਹੀ ਆਪਣੇ ਬੱਚਿਆਂ, ਕਾਮਿਆਂ ਜਾਂ ਸੀਰੀਆਂ ਨੂੰ ਇੰਜ ਕਰਨ ਦਿੱਤਾ। ਗੁਰੂ ਰਾਮ ਸਿੰਘ ਜੀ ਦੇ ਭਜਨ ਲੈਣ ਤੋਂ ਪਿੱਛੋਂ ਕੰਮ ਵੀ ਬੜਾ ਕੀਤਾ ਹੈ। ਦਸ ਏਕੜ ਮੇਰੀ ਜ਼ਮੀਨ ਸੀ। ਏਨੀ ਮਿਹਨਤ ਤੇ ਲਗਨ ਨਾਲ ਕੰਮ ਕੀਤਾ ਹੈ ਕਿ ਪੰਜਾਹ-ਪੰਜਾਹ ਏਕੜ ਵਾਲਿਆਂ ਤੋਂ ਵਾਧੂ ਉਪਜ ਕੀਤੀ ਹੈ।

***ਸੁਮੀਤ ਦਾ ਕਤਲ***

ਅੱਜ ਦੀਆਂ ਦੁਖਦਾਈ ਖ਼ਬਰਾਂ ਵਿਚ ਇਹ ਵੀ ਛਪਿਆ ਕਿ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਦਾ ਪੋਤਰਾ, ਸ. ਨਵਤੇਜ ਸਿੰਘ ਸਵਰਗਵਾਸੀ ਦਾ ਪੁੱਤਰ ਸੁਮੀਤ ਸਿੰਘ, ਦੋ ਸਿਰਫਿਰਿਆਂ ਨੇ ਲੋਪੋਕਿਆਂ ਵਿਚ ਗੋਲੀ ਦਾ ਨਿਸ਼ਾਨਾ ਬਣਾ ਦਿੱਤਾ। ਉਸਨੂੰ 'ਗ਼ੱਦਾਰ' ਕਹਿ ਕੇ ਉਸ ਦੇ ਭਰਾ ਨਾਲੋਂ ਸਕੂਟਰ ਤੋਂ ਲਾਹ ਲਿਆ ਤੇ ਭਰਾ ਦੇ ਰੋਕਦੇ ਰੋਕਦੇ ਗੋਲੀ ਮਾਰ ਦਿੱਤੀ। ਗ਼ੱਦਾਰੀ ਉਹਦੀ ਇਹ ਸੀ ਕਿ ਉਸ ਨੇ ਵਾਲ ਮੁਨਾਏ ਹੋਏ ਸਨ। ਇਹਨਾਂ ਦਿਨਾਂ ਵਿਚ ਜਨੂੰਨੀਆਂ ਨੇ ਜਿਨ੍ਹਾਂ ਨੂੰ ਸਿੱਖ-ਅੱਤਵਾਦੀ ਕਿਹਾ ਜਾਂਦਾ ਹੈ, ਅਨੇਕਾਂ ਬੇਗੁਨਾਹ ਲੋਕਾਂ ਦਾ ਖ਼ੂਨ ਕੀਤਾ ਹੈ। ਹਿੰਦੂ-ਸਿੱਖ ਦਰਾੜ ਵਧਾਣ ਲਈ, ਪੰਜਾਬ ਦੇ ਅਮਨ ਨੂੰ ਤਬਾਹ ਕਰਨ ਲਈ ਸੋਚੇ-ਸਮਝੇ ਤਰੀਕੇ ਨਾਲ ਕਤਲਾਂ ਦੀ ਇੱਕ ਅਨ੍ਹੇਰੀ ਝੁਲਾਈ ਹੋਈ ਹੈ, ਪਰ ਸੁਮੀਤ ਸਿੰਘ ਦੇ ਕਤਲ ਨੇ ਸਾਰੇ ਹੀ ਸਾਹਿਤਕ ਅਤੇ ਅਖ਼ਬਾਰੀ ਹਲਕਿਆਂ ਨੂੰ ਬੇਚੈਨ ਕਰ ਦਿੱਤਾ ਹੈ। ਡਾ: ਜਗਜੀਤ

ਅਨੰਦ ਦੀ ਪਤਨੀ ਉਰਮਿਲਾ ਦਾ ਭਤੀਜਾ, ਕਾਮਰੇਡ ਮਦਨ ਲਾਲ ਦੀਦੀ ਦਾ ਜੁਆਈ ਜਿਸ ਪਾਗਲਪਨ ਨਾਲ ਮਾਰਿਆ ਗਿਆ ਹੈ, ਏਸੇ ਨਾਲ ਹੋਰ ਵੀ ਅਨੇਕਾਂ ਨਿਰਦੋਸ਼ ਮਾਰੇ ਗਏ ਹਨ। 40 ਤੱਕ ਦੀ ਗਿਣਤੀ ਹੋ ਗਈ ਹੈ। ਸਿਆਸੀ ਪਾਰਟੀਆਂ ਦੇ ਮਹੰਤ 'ਪਵਿੱਤਰ ਬਿਆਨ' ਤਾਂ ਰੋਜ਼ ਦਾਗ਼ ਦਿੰਦੇ ਹਨ, ਅਮਲੀ ਉਪਰਾਲਾ ਕੇਵਲ ਫਿਹਰਟ ਦੇ ਲੋਕਾਂ ਨੇ ਕੀਤਾ ਹੈ, ਜਿਨ੍ਹਾਂ ਜਾਨ ਦੀ ਪਰਵਾਹ ਨਾ ਕਰਕੇ ਚਾਰ ਅੱਤਵਾਦੀ ਕਾਤਲਾਂ 'ਚੋਂ ਦੋ ਫੜ ਲਏ ਹਨ।

ਅੱਜਕਲ੍ਹ ਪੰਜਾਬ ਦਾ ਬੁਰਾ ਹਾਲ ਹੈ। ਥੋੜ੍ਹੇ ਜਿਹੇ ਸ਼ਰਾਰਤੀਆਂ ਨੇ ਆਪਣੀਆਂ ਕਰਤੂਤਾਂ ਨਾਲ ਸਿੱਖਾਂ ਦੇ ਮੱਥੇ ਕਲੰਕਿਤ ਕੀਤੇ ਹਨ। ਪਾਗ਼ਲਪੁਣੇ ਦਾ ਰਾਹ ਹਰਿਆਣੇ ਦੇ ਹਿੰਦੂ ਵੀ ਅਖ਼ਤਿਆਰ ਕਰਨ ਲੱਗੇ ਸਨ, ਪਰ ਇਨ੍ਹਾਂ ਨੂੰ ਅਕਲ ਆ ਗਈ ਲਗਦੀ ਹੈ, ਨਹੀਂ ਤਾਂ ਹਿੰਦੂ-ਸਿੱਖ ਬਦਲੇ ਦੀ ਭਾਵਨਾ ਦੇ ਅਧੀਨ ਇੱਕ ਦੂਜੇ ਨੂੰ ਛੁਰੇ ਮਾਰ ਕੇ ਗ੍ਰਹਿ-ਯੁੱਧ ਦਾ ਅਖਾੜਾ ਰਚ ਦੇਣ ਲੱਗੇ ਸਨ।

## 27 ਫਰਵਰੀ 1984, ਸੋਮਵਾਰ

## ਨਵੀਂ ਦਿੱਲੀ

*ਖ਼ਤ ਏਕਮ ਸਿੰਘ ਸੋਧ ਦਾ*

ਘਰ ਆਉਂਦਿਆਂ ਨੂੰ ਬਰਮਿੰਘਮ (ਯੂ. ਕੇ.) ਦੇ ਸੰਤ ਏਕਮ ਸਿੰਘ ਸੋਧ ਚੇਅਰਮੈਨ ਨਾਮਧਾਰੀ ਹੋਲਾ ਕਮੇਟੀ ਵੱਲੋਂ 23.2.84 ਨੂੰ ਪੋਸਟ ਕੀਤਾ ਪੱਤਰ ਮਿਲਿਆ। ਉਸ ਦੀ ਚਿੱਠੀ ਦੇ ਕੁਝ ਅੰਸ਼ ਦਰਜ ਕਰਨ ਯੋਗ ਹਨ:

"ਤੁਸੀਂ ਜੁ ਦਿੱਲੀ ਵਿਚ ਮੇਰੇ ਵਾਸਤੇ ਪ੍ਰਾਪੇਗੰਡਾ ਹੋ ਰਿਹਾ ਹੈ ਜੀ, ਤੁਸੀਂ ਭਲੀ-ਭਾਂਤ ਜਾਣੂੰ ਹੋ...। ਕਵੀ ਜੀ ਹੋਲਾ ਇੱਥੇ ਹੋਵੇਗਾ, ਅਵੱਸ਼ ਹੋਵੇਗਾ। ਮੇਰੇ ਭਗਵਾਨ ਮੇਰੇ ਨਾਲ ਹਨ ਜੀ। ਦੁਰਯੋਧਨ ਨੇ ਫੌਜਾਂ ਮੰਗੀਆਂ ਸੀ, ਅਰਜਨ ਨੇ ਸਿਰਫ਼ ਭਗਵਾਨ ਮੰਗਿਆ ਸੀ। ਅਰਜਨ ਦੀ ਜਿੱਤ ਹੋਈ ਸੀ, ਸੋ ਮੇਰੇ ਅੰਗ-ਸੰਗ ਭਗਵਾਨ ਹੈ ਜੀ, ਮੈਨੂੰ ਕਿਸੇ ਦਾ ਡਰ ਨਹੀਂ ਹੈ ਜੀ, ਡੈ ਨਹੀਂ ਹੈ ਜੀ। ਮੇਰੇ ਸਿਰ 'ਤੇ ਸਮਰੱਥ ਗੁਰੂ ਦਾ ਹੱਥ ਹੈ ਜੀ। ਵੀਰ ਜੀ, ਜੋ ਇੱਥੇ ਲੰਡਨ, ਯੂ.ਕੇ. ਦੀ ਸੰਗਤ ਮੇਰੇ ਬਾਰੇ ਕਰਦੀ ਹੈ ਜੀ, ਮੈਂ ਜਾਣਦਾ ਹਾਂ ਜੀ।

"ਵੀਰ ਜੀ, ਮਾਇਆ ਤਾਂ ਸਤਿਗੁਰਾਂ ਦੀ ਦਾਸੀ ਹੈ ਜੀ। ਮਾਇਆ ਦਾ ਕੋਈ ਫ਼ਿਕਰ ਨਹੀਂ। ਮੈਂ ਤੇ ਤਾਰਾ ਸਿੰਘ ਜੀ ਇਕ ਦਿਨ ਉਗਰਾਹੀ ਨੂੰ ਗਏ ਸੀ, 15000 ਪੌਂਡ ਲੈ ਕੇ ਆਏ ਹੈਂ ਜੀ। ਬਾਕੀ ਉਗਰਾਹੀ ਬਾਕੀ ਹੈ। ਪੈਸੇ ਦਾ ਕੋਈ ਫ਼ਿਕਰ ਨਹੀਂ ਹੈ ਜੀ। ਅਸੀਂ ਬਰਮਿੰਘਮ ਦੀ ਸੰਗਤ ਨੇ ਪੂਰੀ ਤਿਆਰੀ ਕਰ ਲਈ ਹੈ। ਤਿੰਨ ਹਾਲ ਬੁੱਕ ਕਰ ਲਏ

ਹੈਂ ਜੀ। ਪੁਲਸ ਦਾ ਪੂਰਾ ਪ੍ਰਬੰਧ ਕਰ ਲਿਆ ਹੈ ਜੀ। ਏਅਰ ਪੋਰਟ ਤੇ ਪੂਰਾ ਪੂਰਾ ਪ੍ਰਬੰਧ ਕਰ ਲਿਆ ਹੈ ਜੀ। ਹੋਰ ਕਿਸੇ ਕਿਸਮ ਦੀ ਘਾਟ ਨਹੀਂ, ਸਭ ਸੰਗਤ ਮੇਰੇ ਨਾਲ ਹੈ ਜੀ।

"ਔਰ ਜੀ 40 ਕਾਰਡ ਬੜੇ ਬੜੇ ਲੀਡਰਾਂ ਨੂੰ ਭੇਜ ਦਿੱਤੇ ਹੈਨ ਜੀ। ਐਮ. ਪੀ., ਕੌਂਸਲਰ, ਮੇਅਰ, ਹਾਈ ਕਮਿਸ਼ਨਰ, ਰਾਣੀ ਨੂੰ, ਉਸਦੇ ਪੁੱਤਰ ਨੂੰ, ਹੋਮ ਮਨਿਸਟਰ ਨੂੰ, ਥੈਚਰ ਨੂੰ ਵੀ ਖ਼ਤ ਪਾਇਆ ਹੈ ਜੀ। ਪੁਲਿਸ ਕਮਿਸ਼ਨਰ ਵਗੈਰਾ ਸਭ ਆਣਗੇ। ਵੀਡੀਓ ਦਾ ਪੂਰਾ ਪ੍ਰਬੰਧ ਕਰ ਲਿਆ ਹੈ, ਏਅਰ ਪੋਰਟ ਤੋਂ ਲੈ ਕੇ ਪੰਡਾਲ ਤੱਕ ਹੋਵੇਗਾ। ਇੱਕ ਦਿਨ ਸੁਆਗਤ, ਇਕ ਦਿਨ ਸੰਗੀਤ, ਇਕ ਦਿਨ ਕਵੀ ਦਰਬਾਰ, ਇਕ ਦਿਨ ਪਰਦਰਸ਼ਨੀ ਹੋਵੇਗੀ ਅਤੇ ਕੀਰਤਨ।

"ਸਾਰੇ ਗੁਰਦੁਆਰੇ, ਸਾਰੇ ਮੰਦਰ ਮਸਜਦਾਂ ਨੂੰ ਨਿਮੰਤਰਣ ਪੱਤਰ ਭੇਜ ਦਿੱਤੇ ਹਨ ਜੀ। ਹੋਲਾ ਆਪਣਾ ਸ਼ਾਨ ਨਾਲ ਹੋਵੇਗਾ। ਔਰ ਜੀ ਸਤਿਗੁਰਾਂ ਦਾ ਹੁਕਮਨਾਮਾ ਬੈਂਗਲੋਰ ਤੋਂ ਸੰਤ ਤਰਸੇਮ ਸਿੰਘ ਰਾਹੀਂ ਮਿਲਿਆ ਹੈ, ਅੱਜ ਹੀ ਮੈਨੂੰ ਐਮ.ਪੀ ਹਰਵਿੰਦਰ ਸਿਘ ਦਾ ਟੈਲੀਫ਼ੂਨ ਆਇਆ ਸੀ। ਉਨ੍ਹਾਂ ਨੇ ਕਿਹਾ ਹੈ ਕਿ ਸਤਿਗੁਰੂ ਜੀ ਤੇਰੇ ਅੰਗ-ਸੰਗ ਹੈਨ ਜੀ। ਔਰ ਜੀ ਸੀਟਾਂ ਦੀ ਲਿਸਟ ਉਹ ਮੈਨੂੰ ਭੇਜ ਦੇਣਗੇ .. ਕਰੀਬਨ 35 ਸੀਟਾਂ ਦੇ ਟਿਕਟ ਅਸੀਂ ਭੇਜਾਂਗੇ ਜੀ, ਬਾਕੀ ਆਪਣੇ ਕਿਰਾਏ 'ਤੇ ਆਉਣਗੇ।"

ਜਿੱਥੇ ਮੈਨੂੰ ਤਰਸੇਮ ਸਿਘ ਦੀ ਚਿੱਠੀ ਤੋਂ ਸਤਿਗੁਰਾਂ ਦੇ ਪ੍ਰੋਗਰਾਮ ਦਾ ਪਤਾ ਲੱਗਾ ਕਿ ਉਹ 2.3.84 ਨੂੰ ਬੈਂਗਲੋਰ ਤੋਂ ਹਵਾਈ ਸਫ਼ਰ ਦੁਆਰਾ ਹੈਦਰਾਬਾਦ, 4.3.84 ਨੂੰ ਸਵੇਰੇ ਜਹਾਜ਼ ਦੁਆਰਾ ਹੀ ਹੈਦਰਾਬਾਦ ਤੋਂ ਦਿੱਲੀ ਅਤੇ 5.3.84 ਨੂੰ ਦਿੱਲੀਓਂ ਲੁਧਿਆਣਾ ਪਹੁੰਚਣਗੇ। 7-8 ਮਾਰਚ ਨੂੰ ਸ੍ਰੀ ਜੀਵਨ ਨਗਰ ਸਥਾਪਨਾ ਦਿਵਸ ਦਾ ਮੇਲਾ ਹੋਵੇਗਾ।

## 1 ਮਾਰਚ 1984, ਵੀਰਵਾਰ

## ਨਵੀਂ ਦਿੱਲੀ

***ਕ੍ਰਿਸ਼ਨ ਸਿੰਘ ਝਾਂਸੀ ਸਵਰਗਵਾਸ***

**ਬਾਅਦ ਦੁਪਹਿਰ ਨਾਮਧਾਰੀ ਕਾਲੋਨੀ ਰਮੇਸ਼ ਨਗਰ ਗਿਆ। 1-ਸੀ/7 ਦੇ ਵਿਹੜੇ ਅੱਗੇ ਸੜਕੋਂ ਪਾਰ ਦਰੀਆਂ ਵਿਛੀਆਂ ਪਈਆਂ ਸਨ। ਸ. ਰਤਨ ਸਿੰਘ ਬਾਂਦਰ ਖੂਹੀ ਵਾਲਿਆਂ ਦੇ ਦੋ ਲੜਕੇ ਦੇਖੇ ਬੈਠੇ ਸਨ। ਅੰਦਰ ਵਿਹੜੇ ਵਿਚ ਸੰਤ ਰਤਨ ਸਿੰਘ, ਸੰਤ ਤੇਜਾ ਸਿੰਘ ਕੰਵਲ ਆਦਿ ਚੁਪ ਕੀਤੇ ਬੈਠੇ ਸਨ। ਅਨੁਮਾਨ ਲਾਉਂਦਿਆਂ ਦੇਰ ਨ ਲੱਗੀ ਕਿ ਸੰਤ ਕ੍ਰਿਸ਼ਨ ਸਿੰਘ ਸੂਬਾ ਝਾਂਸੀ ਸਰੀਰ ਦਾ ਚੋਲਾ**

ਤਿਆਗ ਗਏ ਸਨ। ਸੰਤ ਦਿਆਲ ਸਿੰਘ ਮਾਹੂੰਵਾਲ ਤੇ ਉਸਦੇ ਘਰੋਂ ਬੀਬੀ ਗੁਰਮੀਤ ਕੌਰ ਨੇ ਜਿਸ ਆਪਣੇ ਬਜ਼ੁਰਗ ਤਾਏ ਦਾ ਗੂੰਹ-ਮੂਤ ਦੋ ਮਹੀਨੇ ਤੋਂ ਲਗਾਤਾਰ ਸੁਟਿਆ ਸੀ, ਉਹ ਅੱਜ ਅੱਖਾਂ ਸਦੀਵੀ ਮੀਟ ਕੇ ਇਹਨਾਂ ਨੂੰ ਸੇਵਾ ਨਵਿਰਤ ਕਰ ਗਿਆ ਸੀ। ਅੱਜ ਦਿਨੇ 11 ਵਜੇ ਹੀ ਕਿਸ਼ਨ ਸਿੰਘ ਜੀ ਨੇ ਸਰੀਰ ਤਿਆਗਿਆ ਸੀ।

ਸੰਤ ਕਿਸਨ ਸਿੰਘ ਸੂਬਾ ਦਾ ਅੱਜ ਸ਼ਾਮ ਤੱਕ ਸਸਕਾਰ ਕਰ ਦਿੱਤਾ ਜਾਵੇਗਾ।

## 2 ਮਾਰਚ 1984, ਸ਼ੁਕਰਵਾਰ

## ਨਵੀਂ ਦਿੱਲੀ

ਪਤਾ ਲੱਗਾ ਸੀ ਕਿ ਸ੍ਰੀ ਸਤਿਗੁਰੂ ਜੀ ਨਾਲ ਬੈਂਗਲੌਰ ਗਿਆ ਜੱਥਾ, ਵੱਡੀ ਗਿਣਤੀ ਵਿਚ ਅੱਜ ਸਵੇਰੇ 7 ਵਜੇ ਪਰਤ ਰਿਹਾ ਹੈ, ਰੇਲਵੇ ਦੁਆਰਾ ਸਫ਼ਰ ਕਰਕੇ। ਸੋ ਮੈਂ ਵੀ ਕੋਠੀ ਪੂਸਾ ਰੋਡ ਗਿਆ ਤਾਂਕਿ ਜੇ ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ ਆਇਆ ਹੋਵੇ ਤਾਂ ਕੁਝ ਜਾਣਕਾਰੀ ਲਵਾਂ। ਕੋਠੀ ਗਿਆ। ਵੇਖਿਆ ਕਿ ਤਰਸੇਮ ਸਿੰਘ ਸੰਤ ਟਹਿਲ ਸਿੰਘ ਨਕੋੜਾ (ਲੰਗਰ ਰੱਖਿਅਕ) ਨੂੰ ਕਹਿ ਰਿਹਾ ਸੀ: ਬੇਬੇ ਜੀ (ਦਲੀਪ ਕੌਰ) ਹੁਣੇ ਜੀਵਨ ਨਗਰ ਜਾ ਰਹੇ ਹਨ, ਪ੍ਰੀਤਮ ਸਿੰਘ ਡਰਾਈਵਰ ਗੱਡੀ ਲੈ ਕੇ ਜਾ ਰਿਹਾ ਹੈ, ਤੁਸੀਂ ਨਾਲ ਜਾਓ।

ਮਹਾਰਾਜ ਜੀ ਦਾ ਪਤਾ ਵੀ ਲਗਾ ਕਿ ਉਹ ਪਰਸੋਂ-ਚੌਥ ਦੇ ਏਥੇ ਹੀ ਹਨ। ਤਰਸੇਮ ਸਿੰਘ ਨੇ ਦੱਸਿਆ ਬਹੁਤ ਸਾਰੇ ਸਿੰਘ ਦਿੱਲੀ ਤੋਂ ਹੀ ਰੇਲਵੇ ਦੁਆਰਾ ਥਾਈਂ ਥਾਈਂ ਪੁੱਜ ਗਏ ਹਨ।

ਸੰਤ ਤਰਸੇਮ ਸਿੰਘ ਨੇ ਸੰਧ ਦਾ ਲੰਗਰ ਘਰ (ਸਹੁਰੇ) ਜਾ ਕੇ ਹੀ ਛਕਣਾ ਸੀ। ਮੇਰੇ ਲਈ ਉਨ੍ਹਾਂ ਇਕ ਬੋਰੀ ਵਿਚੋਂ 10 ਕਿਲੋ ਦਾ ਇਕ ਪੈਕਟ ਗੁੜ ਦਾ ਕਢਵਾਇਆ। ਮੈਨੂੰ ਦੱਸਿਆ: ਸੱਚੇ ਪਾਤਸ਼ਾਹ ਜੀ ਨੇ ਕੁਝ ਗੁੜ ਬੈਂਗਲੌਰ ਵਿਚੋਂ ਆਪ ਖਰੀਦਿਆ। ਉਹ ਤੁਹਾਨੂੰ ਤੇ ਭਾਰਤੀ ਜੀ ਨੂੰ ਦੇਣਾ ਚਾਹੁੰਦੇ ਸਨ। ਤੁਸੀਂ ਤਾਂ ਆਪਣਾ ਭਾਗ ਲੈ ਜਾਓ, ਭਾਰਤੀ ਨੂੰ ਸ਼ਾਇਦ ਆਪ ਜਾ ਕੇ ਦੇਣ ਦੀ ਕ੍ਰਿਪਾ ਕਰਨ। ਵਲਾਇਤ ਵਿਚ ਹੋਣ ਵਾਲੇ ਦੌਰੇ ਦੀ ਜਾਣਕਾਰੀ ਦਿੰਦਿਆਂ ਤਰਸੇਮ ਸਿੰਘ ਨੇ ਇਹ ਵੀ ਦੱਸਿਆ ਕਿ ਸਤਿਗੁਰਾਂ ਨੇ ਆਪਣੇ ਵੱਲੋਂ ਹੁਕਮ ਦੇ ਕੇ ਇਸਦੀ ਪਰਵਾਨਗੀ ਦਿੱਤੀ ਹੈ।

ਏਥੇ ਤਰਸੇਮ ਸਿੰਘ ਨਾਲ, ਭੋਗ ਪਾਉਣ ਦਾ ਪ੍ਰੋਗਰਾਮ ਤੈਅ ਕਰਨ ਲਈ, ਸੰਤ ਦਿਆਲ ਸਿੰਘ ਤੇ ਗੁਰਦੀਪ ਸਿੰਘ ਢੇਡਾ ਵੀ ਆਏ ਹੋਏ ਸਨ। ਦਿਆਲ ਸਿੰਘ ਦਾ ਵਿਚਾਰ ਸੀ ਕਿ ਸੂਬਾ ਕਿਸ਼ਨ ਸਿੰਘ ਝਾਂਸੀ ਦਾ ਭੋਗ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਾਇਆ ਜਾਵੇ।

***ਬੀਬੀ ਮਹਿੰਦਰ ਕੌਰ***

ਪੂਸਾ ਰੋਡ ਕੋਠੀ ਦੀ ਉਤਲੀ ਛੱਤੇ ਮੈਂ ਤਰਸੇਮ ਸਿੰਘ ਦੀ ਉਡੀਕ ਕਰ ਰਿਹਾ

ਸਾਂ ਕਿ ਤਨਜ਼ਾਨੀਆ ਦੇਸ਼ ਦੇ ਦਾਰੁਲ ਖੁਲਾਫ਼ੇ ਦਾਰਾ-ਏ-ਸਲਾਮ ਦੇ ਸ. ਦਇਆ ਸਿੰਘ ਜੀ ਮੈਨੂੰ ਆ ਮਿਲੇ। ਉਨ੍ਹਾਂ ਦਾ ਵੱਡਾ ਲੜਕਾ ਨਗਿੰਦਰ ਸਿੰਘ ਹੇਠਾਂ ਸੀ ਤੇ ਉਹਦੀ ਪਤਨੀ ਤੇ ਬੱਚੇ ਵੀ ਨਾਲ ਸਨ। ਮੈਨੂੰ ਸਰਦਾਰ ਦਇਆ ਸਿੰਘ (57) ਨੇ ਇਕ ਸਦਮੇ ਭਰੀ ਖ਼ਬਰ ਸੁਣਾਈ ਕਿ ਉਨ੍ਹਾਂ ਦੀ ਪਤਨੀ ਬੀਬੀ ਮਹਿੰਦਰ ਕੌਰ (53) 31.12.1983 ਨੂੰ ਸ਼ਨੀਵਾਰ ਨੂੰ ਲਉਂਦੇ ਪਹਿਰ 3.20 ਵਜੇ ਪਰਲੋਕ ਗਮਨ ਕਰ ਗਈ ਹੈ। ਪਰ ਸਰਦਾਰ ਸੰਤੁਸ਼ਟ ਸੀ ਇਕ ਤਾਂ ਇਸ ਗੱਲੇ ਕਿ ਉਹ ਸਾਧ ਸੰਗਤ ਦੀ ਸੇਵਾ ਸਤਿਕਾਰ ਕਰਨ ਵਾਲੀ ਸੀ, ਉਹਦੇ ਅੰਤ ਸਮੇਂ, ਪੂਰਾ ਇਕ ਹਫ਼ਤਾ ਉਹਦੀ ਹਰ ਤਰ੍ਹਾਂ ਧਿਆਨ ਪੂਰਵਕ ਸੇਵਾ ਹੋ ਸਕੀ ਤੇ ਉਸ ਸਾਧਣੀ ਇਸਤਰੀ ਨੇ ਆਪਣੀ ਨੂੰਹ ਤ੍ਰਿਲੋਚਨ ਕੌਰ ਨੂੰ ਇਕ ਹਫ਼ਤਾ ਪਹਿਲਾਂ ਹੀ ਦੱਸ ਦਿਤਾ ਕਿ ਉਹਦਾ ਅੰਤ ਸਮਾਂ ਆ ਗਿਆ ਹੈ। ਇਸ ਵਾਸਤੇ ਉਸਨੇ ਆਪਣੇ ਲੀੜੇ-ਕੱਪੜੇ ਤਿਆਰ ਕਰਕੇ ਰੱਖੇ ਹੋਏ ਹਨ, ਉਹੋ ਵਰਤੇ ਜਾਣ ਤੇ ਜਿਵੇਂ ਇਸ਼ਨਾਨ ਪ੍ਰੇਮ ਪੂਰਵਕ ਹੁਣ ਕਰਵਾਇਆ ਗਿਆ ਹੈ, ਏਸੇ ਤਰ੍ਹਾਂ ਵਿਧੀ ਪੂਰਵਕ ਸੁੱਚਾ ਇਸ਼ਨਾਨ ਕਰਵਾ ਕੇ ਨਵੇਂ ਬਸਤਰ ਪਾਏ ਜਾਣ ਵਿਚ ਚਿਖਾ ਉਤੇ ਦੇਸੀ ਘਿਉ ਤੇ ਸਮੱਗਰੀ ਜੋ ਉਸ ਤਿਆਰ ਕਰਕੇ ਰੱਖੀ ਹੋਈ ਹੈ, ਭਰਪੂਰ ਮਾਤਰਾ ਵਿਚ ਚਿਖਾ ਵਿਚ ਪਾਈ ਜਾਵੇ। ਸਸਕਾਰ ਸਮੇਂ ਸੁਗੰਧੀ ਚੁਤਰਫ਼ੀ ਛਾ ਜਾਵੇ।

ਇਹ ਕਿੰਨੀ ਅੱਛੀ ਗੱਲ ਰਹੀ ਹੈ ਕਿ ਬੀਬੀ ਮਹਿੰਦਰ ਕੌਰ ਆਪਣੇ ਪਤੀ ਤੇ ਸੇਵਕ ਨੂੰਹ ਦੇ ਹੱਥਾਂ ਵਿਚ ਹੀ ਸਰੀਰ ਤਿਆਗ ਗਈ। ਬੀਬੀ ਨੇ ਅਪਣੀ ਨੂੰਹ ਨੂੰ ਸਹੁਰੇ ਦਾ ਸਤਿਕਾਰ, ਸੇਵਾ ਤੇ ਹਰ ਤਰ੍ਹਾਂ ਦੀ ਸੰਭਾਲ ਦੀ ਜ਼ੁੰਮੇਵਾਰੀ ਵੀ ਦਿੱਤੀ ਤੇ ਨੂੰਹ ਤ੍ਰਿਲੋਚਨ ਕੌਰ ਨੇ ਵੀ ਆਪਣੀ ਦੇਵੀ ਸੱਸ ਦੇ ਬਚਨਾਂ ਨੂੰ ਸਿਰ-ਮੱਥੇ ਪਰਵਾਨ ਕਰ ਲਿਆ।

ਬੀਬੀ ਮਹਿੰਦਰ ਕੌਰ ਦੇ ਪੇਕੇ ਪੱਤੜ ਕਲਾਂ (ਜਲੰਧਰ) ਵਿਚ ਸਨ, ਮਾਤਾ ਰਤਨ ਕੌਰ ਤੇ ਪਿਤਾ ਸ. ਆਤਮਾ ਸਿੰਘ ਸਨ। ਉਹ ਪਿਛਲੇ ਚਾਰ ਸਾਲ ਤੋਂ ਗੁਰਦਵਾਰੇ ਦੇ ਹਫ਼ਤਾਵਾਰੀ ਕੀਤਰਨ ਪ੍ਰੋਗਰਾਮ ਵਿਚ ਹੱਥੀਂ ਸੇਵਾ ਵੀ ਕਰਦੀ ਤੇ ਨਗਦੀ ਵੀ ਲੋੜ ਅਨੁਸਾਰ ਭੇਟ ਕਰਦੀ। ਜਦੋਂ ਅਸੀਂ ਪਿਛਲੇ ਸਾਲ ਸ੍ਰੀ ਸਤਿਗੁਰੂ ਜੀ ਨਾਲ ਤਨਜ਼ਾਨੀਆਂ ਦੇ ਦੌਰੇ ਸਮੇਂ ਦਾਰਾਸਲਾਮ ਗਏ ਸਾਂ, ਸ. ਦਇਆ ਸਿੰਘ, ਬੀਬੀ ਮਹਿੰਦਰ ਕੌਰ, ਇਹਨਾਂ ਦਾ ਵੱਡਾ ਲੜਕਾ ਨਗਿੰਦਰ ਸਿੰਘ ਅਤੇ ਨੂੰਹ ਬੀਬੀ ਤ੍ਰਿਲੋਚਨ ਕੌਰ ਨੇ ਅਣਥੱਕ ਰੂਪ ਵਿਚ ਸੇਵਾ ਕੀਤੀ ਸੀ। ਇਹਨਾਂ ਦਾ ਜੁਆਤਰਾ ਸ. ਸਤਵੰਤ ਸਿੰਘ ਤੇ ਇਸ ਦੀ ਪਤਨੀ ਨੇ ਵੀ ਸਾਰਾ ਸਮਾਂ ਗੁਰੂ ਚਰਨਾਂ ਵਿਚ ਹਾਜ਼ਰੀ ਦਿੱਤੀ।

*ਵਾਰਤਾ ਤਨਜ਼ਾਨੀਆਂ ਦੀ*

ਗੱਲਬਾਤ ਕਰਦਿਆਂ ਸ. ਦਇਆ ਸਿੰਘ ਨੇ ਦੱਸਿਆ ਕਿ ਤਨਜ਼ਾਨੀਆਂ ਵਿਚ ਇਸ ਵੇਲੇ ਐਮਰਜੈਂਸੀ ਲੱਗੀ ਹੋਈ ਹੈ ਪਰ ਸਤਿਗੁਰਾਂ ਦੀ ਕ੍ਰਿਪਾ ਨਾਲ ਨਾਮਧਾਰੀਆਂ ਨੂੰ ਕਿਸੇ ਪ੍ਰਕਾਰ ਦਾ ਕੋਈ ਸੰਕਟ ਨਹੀਂ। ਸ. ਨਗਿੰਦਰ ਸਿੰਘ ਅਤੇ ਸਤਵੰਤ ਸਿੰਘ

ਪ੍ਰਧਾਨ ਨਾਮਧਾਰੀ ਸੰਗਤ, ਤਨਜ਼ਾਨੀਆਂ ਦਾ ਲੋਕਲ ਸਰਕਾਰ ਵਿਚ ਬਹੁਤ ਰਸੂਖ਼ ਹੈ। ਤਨਜ਼ਾਨੀਆਂ ਦੇ ਪ੍ਰਾਈਮ ਮਨਿਸਟਰ ਮਿ: ਐਡਵਰਡ ਸੋਕੋਈਨੇ ਨੇ ਸਤਵੰਤ-ਨਗਿੰਦਰ ਹੁਰਾਂ ਨੂੰ ਕਿਹਾ ਹੈ ਕਿ ਜਦੋਂ ਵੀ ਸਤਿਗੁਰੂ ਜਗਜੀਤ ਸਿੰਘ ਜੀ ਤਨਜ਼ਾਨੀਆਂ ਦਰਸ਼ਨ ਦੇਣ, ਉਹਨਾਂ ਤੋਂ ਜ਼ਰੂਰ ਵਕਤ ਲੈ ਕੇ, ਇਸ ਨੂੰ ਮਿਲਾਇਆ ਜਾਏ। ਸਰਦਾਰ ਜੀ ਨੇ ਦੱਸਿਆ ਕਿ ਮਿਸਟਰ ਸੋਕੋਈਨੇ ਨੇ ਨਾਮਧਾਰੀਆਂ ਵਾਲਾ ਭਜਨ ਵੀ ਪੁੱਛਿਆ ਹੋਇਆ ਹੈ। ਸ. ਦਇਆ ਸਿੰਘ ਅਤੇ ਸ. ਨਗਿੰਦਰ ਸਿੰਘ ਪਰਿਵਾਰ 8.2.1984 ਦੇ ਭਾਰਤ ਆਏ ਹੋਏ ਹਨ। ਉਸ ਦਿਨ ਦਿੱਲੀ ਵਿਚ ਸਤਿਗੁਰੂ ਜੀ ਦੇ ਦਰਸ਼ਨ ਇਹਨਾਂ ਨੇ ਕੀਤੇ ਅਤੇ ਕੱਲ੍ਹ ਅਰਥਾਤ 3 ਮਾਰਚ, 1984 ਨੂੰ ਸਵੇਰੇ ਹੀ ਤਨਜ਼ਾਨੀਆਂ ਜਾਣ ਵਾਸਤੇ ਜਹਾਜ਼ 'ਤੇ ਚੜ੍ਹਨ ਵਾਲੇ ਹਨ।

ਸ਼ਾਮ ਤੱਕ ਇਹ ਪਤਾ ਲੱਗ ਗਿਆ ਕਿ ਸਤਿਗੁਰੂ ਜੀ ਦੇ ਦਿੱਲੀ ਦਰਸ਼ਨ ਦੇਣ ਸਮੇਂ ਅਰਥਾਤ 4.3.84 ਨੂੰ ਹੀ ਸੂਬਾ ਕਿਸ਼ਨ ਸਿੰਘ ਜੀ ਨਮਿਤ ਭੋਗ ਪਾ ਲਿਆ ਜਾਏ। ਇਸ ਦਾ ਫ਼ੈਸਲਾ ਹੋ ਗਿਆ ਹੈ। ਨਾਮਧਾਰੀਆਂ ਵਿਚ ਭੋਗ ਪਾ ਦੇਣ ਤੋਂ ਬਾਅਦ 40 ਦਿਨਾਂ ਦੇ ਅੰਦਰ-ਅੰਦਰ ਪਾਠ ਕਰ ਲੈਣ ਦੀ ਮਰਿਆਦਾ ਹੈ।

## 4 ਮਾਰਚ, 1984, ਐਤਵਾਰ

## ਨਵੀਂ ਦਿੱਲੀ

ਮੌਸਮ ਬਦਲ ਗਿਆ ਹੈ। ਹਵਾ ਵਿਚ ਤਾਜ਼ਗੀ ਹੈ, ਖ਼ੁਸ਼ਬੂ ਹੈ ਅਤੇ ਇਕ ਧੜਕਣ ਹੈ। ਸੁੱਕੀਆਂ ਬਿਰਛ ਟਾਹਣੀਆਂ ਮੌਲ ਪਈਆਂ ਹਨ। ਕੌਂਪਲਾਂ ਨਿਕਲਣ ਨੂੰ ਤਿਆਰ ਹਨ। ਬਸੰਤ-ਪੰਚਮੀ ਭਾਵੇਂ ਚਿਰੋਕਣੀ ਲੰਘ ਚੁੱਕੀ ਹੈ, ਪਰ ਪਾਲਾ ਉਡੰਤ ਹੁਣ ਹੀ ਹੋਇਆ ਹੈ। ਅੱਜ ਸੂਰਜ ਦੀਆਂ ਕਿਰਨਾਂ ਵੀ ਹੱਸਦੀਆਂ-ਹੱਸਦੀਆਂ ਸ੍ਰਿਸ਼ਟੀ 'ਤੇ ਪਈਆਂ ਹਨ। ਵਾਤਾਵਰਣ ਵਿਚ ਹੁਲਾਸ ਹੈ, ਆਕਰਸ਼ਣ ਹੈ, ਸਤਿਗੁਰੂ ਜੀ ਦੀ ਆਮਦ ਹੈ ਅੱਜ। 7-8 ਵਜੇ ਤੱਕ ਆਪ ਨੇ ਪਾਲਮ ਏਅਰ ਪੋਰਟ 'ਤੇ ਪੁੱਜ ਜਾਣਾ ਹੈ।

***ਅਨੂਪ ਸਿੰਘ ਐਡਵੋਕੇਟ***

ਮੇਰੇ ਨਾਲ ਸ. ਜਸਵਿੰਦਰ ਸਿੰਘ ਰੀਸਰਚ ਸਕਾਲਰ ਬਕੂਰ ਬਸਤੀ ਨੇ ਸਮਾਂ ਨਿਸ਼ਚਿਤ ਕੀਤਾ ਹੋਇਆ ਹੈ 9 ਵਜੇ ਇੱਕ ਵਕੀਲ ਨੂੰ ਮਿਲਣ ਦਾ। ਇਸ ਮਜਬੂਰੀ ਵਿਚ ਮੈਂ ਸ੍ਰੀ ਸਤਿਗੁਰੂ ਜੀ ਦੇ ਆਗਮਨ-ਦਰਸ਼ਨ ਨਹੀਂ ਕਰ ਸਕਾਂਗਾ। 8.40 ਵਜੇ ਜਸਵਿੰਦਰ ਸਿੰਘ ਮੈਨੂੰ ਆਪਣੇ ਨਾਲ ਐਚ-7, ਗਰੀਨ ਪਾਰਕ ਐਕਸਟੈਨਸ਼ਨ, ਨਵੀਂ ਦਿੱਲੀ ਨੂੰ ਥ੍ਰੀ-ਵੀਲ੍ਹਰ ਤੇ ਲੈ ਤੁਰਿਆ ਹੈ। ਸ. ਅਨੂਪ ਸਿੰਘ ਐਡਵੋਕੇਟ ਨੂੰ ਅਸੀਂ 9.30 ਵਜੇ ਜਾ ਮਿਲੇ ਹਾਂ। ਸਰਦਾਰ ਆਪਣੇ ਵਕਾਲਤ-ਕਮਰੇ ਵਿਚ ਵਕਾਲਤ

ਤੇ ਦੂਜੀਆਂ ਕਿਤਾਬਾਂ ਵਿਚ ਘਿਰਿਆ, ਨੰਗੇ ਸਿਰ ਟੇਬਲ 'ਤੇ ਅਰਕਾਂ ਰੱਖੀ ਬੈਠਾ ਹੈ, ਉਮਰ ਕੋਈ 66 ਸਾਲ, ਬੱਧੀ ਹੋਈ ਚਿੱਟੀ ਦਾੜ੍ਹੀ, ਛੋਟੇ ਵਾਲਾਂ ਦੀ ਸਿਰ 'ਤੇ ਜੂੜੀ। ਮੇਰਾ ਨਾਮ ਕਵੀ ਸੁਣਦਿਆਂ ਹੀ ਉਸਦਾ ਕਵੀ ਜਾਗ ਪਿਆ ਹੈ ਅਤੇ ਉਸਨੇ ਆਪਣੀਆਂ ਤਿੰਨ ਛਪੀਆਂ ਕਿਤਾਬਾਂ 'ਰੂਪ ਅਨੂਪ', 'ਅੱਖਰ ਬਿਰਖ', 'ਅਵਿਨਾਸ਼ੀ ਫੁੱਲ' ਅਤੇ ਚੌਥੇ ਛਪਣਯੋਗ ਖਰੜੇ ਵਿਚੋਂ ਲੱਭ-ਲੱਭ ਆਪਣੀ ਮਨ-ਅਵਸਥਾ ਦੀਆਂ ਚੌਤੁਕੀਆਂ, ਛੰਤੁਕੀਆਂ ਸੁਣਾਉਣੀਆਂ ਸ਼ੁਰੂ ਕਰ ਦਿੱਤੀਆਂ ਹਨ। ਜਾਪਦਾ ਹੈ ਕਿ ਉਸਨੇ ਅੰਦਰਲਾ ਭੇਦ ਪਾ ਲਿਆ ਅਤੇ ਵਕਾਲਤ ਭੁਗਤਾਂਦਿਆਂ ਵੀ ਉਹ ਆਪਣੀ ਕਾਵਿ-ਚੇਤਨਾ ਵਿਚ ਗੁਆਚਾ ਰਹਿੰਦਾ ਹੈ। ਉਹਨੂੰ ਕੋਈ ਭਟਕਣ ਨਹੀ, ਤ੍ਰਿਪਤੀ ਹੈ। ਕੋਠੀ ਹੈ, ਕਾਰਾਂ ਹਨ, ਪੁੱਤਰ-ਧੀਆਂ ਸੁਲੱਗ ਹਨ। ਟ੍ਰੇਡ ਮਾਰਕ ਲੋਕਾਂ ਨਾਲ ਸੰਬੰਧਿਤ ਹੈ ਅਤੇ ਚੰਗੀ ਯਾਦ-ਦਾਸ਼ਤ ਵਾਲਾ ਹੈ।

ਜਸਵਿੰਦਰ ਸਿੰਘ ਨੇ ਉਸਨੂੰ ਨਾਮਧਾਰੀਆਂ ਬਾਰੇ ਵੀ ਕੁਝ ਲਿਟਰੇਚਰ ਦਿੱਤਾ ਹੈ। ਉਹ ਪੜ੍ਹਨ ਵਾਲਾ ਵਿਅਕਤੀ ਹੈ, ਜੂਡੇਇਜ਼ਮ, ਕ੍ਰਿਸਚੇਨਿਟੀ, ਬੁਧਇਜ਼ਮ, ਹਿੰਦੂਇਜ਼ਮ ਉਸ ਨੇ ਪੜ੍ਹਿਆ ਹੈ। ਸਿੱਖ ਤਾਂ ਉਹ ਹੈ ਹੀ, ਹੈਰਾਨ ਹੋ ਗਿਆ ਹੈ ਕਿ ਸਮੁੱਚੇ ਨਾਮਧਾਰੀ ਮਾਸ ਤੇ ਸ਼ਰਾਬ ਨਹੀਂ ਵਰਤਦੇ। ਉਹ ਕਹਿੰਦਾ ਹੈ ਕਿ ਜਿਹੜਾ ਕੋਈ ਗੁਰੂ-ਪੀਰ ਲੋਕਾਂ ਨੂੰ ਮਾਸ-ਸ਼ਰਾਬ ਛੁਡਾ ਕੇ ਦਸਵੰਧ ਭਲੇ ਕੰਮਾਂ 'ਤੇ ਲੱਗਣ ਲਈ ਤਿਆਰ ਕਰ ਦਿੰਦਾ ਹੈ, ਉਹ ਤਾਂ ਮਨੁੱਖ ਦੀ ਔਖੀ ਜ਼ਿੰਦਗੀ ਉਂਜ ਹੀ ਸਵਾਰ ਦਿੰਦਾ ਹੈ। ਉਸ ਨੇ ਸਤਿਗੁਰੂ ਜੀ ਦੇ ਦੀਦਾਰਿਆਂ ਦੀ ਤਾਂਘ ਦੱਸੀ ਹੈ।

ਅਸਾਂ ਅੱਜ ਨਾਸ਼ਤਾ ਉਸਦੇ ਟੇਬਲ 'ਤੇ ਕੀਤਾ ਹੈ। ਇੱਥੇ ਹੀ ਜਦੋਂ ਉਸ ਨੂੰ ਕਾਪੀ-ਰਾਈਟ ਬਾਰੇ ਕੁਝ ਕਾਗਜ਼ ਦਿੱਤੇ ਤਾਂ ਸ. ਅਨੂਪ ਸਿੰਘ ਨੇ ਆਪਣੇ ਆਪ ਅਗਲਾ ਕੇਸ ਤਿਆਰ ਕਰਵਾ ਕੇ ਕੰਮ ਕਰਵਾ ਦੇਣ ਦਾ ਜ਼ਿੰਮਾ ਲੈ ਲਿਆ। ਪੈਸਾ-ਧੇਲਾ, ਲੈਣ-ਦੇਣ ਕੋਈ ਨਹੀਂ, ਕੇਵਲ ਗੁਣ ਗ੍ਰਾਹਕਤਾ ਵਜੋਂ।

### *ਅੰਮ੍ਰਿਤਾ ਪ੍ਰੀਤਮ*

ਤੁਰਨ ਲੱਗਿਆਂ ਪੰਜਾਬੀ ਦਾ ਮਾਣ ਕਵਿਤਰੀ ਅੰਮ੍ਰਿਤਾ ਪ੍ਰੀਤਮ ਉਹਦਾ ਮਿਤ੍ਰ ਸਹਿਯੋਗੀ ਇਮਰੋਜ਼ ਅਤੇ ਦੋ-ਤਿੰਨ ਹੋਰ ਹਿੰਦੂ ਨੌਜਵਾਨ ਆ ਗਏ। ਇਹ ਵੀ ਕਿਸੇ ਪੁਸਤਕ ਦੇ ਕੇਸ ਦੇ ਸੰਬੰਧ ਵਿਚ ਆਏ ਸਨ। ਮੈਂ ਅੰਮ੍ਰਿਤਾ ਜੀ ਦਾ ਇਕ ਫੋਟੋਗਰਾਫ਼ ਲਿਆ। ਉਨ੍ਹਾਂ ਪਛਾਣਿਆਂ ਤਾਂ ਕਿਹਾ: ਤੁਸੀਂ ਸਾਡੇ ਘਰ ਆਉਂਦੇ ਰਹੇ ਹੋ, ਫੇਰ ਨਹੀਂ ਕਦੇ ਮਿਲੇ?

"ਮੈਂ ਬਗਾਨੇ ਪੈਰੀਂ ਆਉਂਦਾ ਸਾਂ, ਭਾਰਤੀ ਜੀ ਨਾਲ।"

"ਤੁਸੀਂ ਆਪਣੇ ਪੈਰੀਂ ਆਓ ਨਾ?"

"ਇਹ ਨਿਮੰਤਰਣ ਹੈ ਤਾਂ ਜ਼ਰੂਰ ਆਵਾਂਗਾ।"

"ਕਿਉਂ ਨਹੀਂ, ਮਿਲ ਕੇ ਖ਼ੁਸ਼ੀ ਹੋਵੇਗੀ।"

ਅਤੇ ਅਸੀਂ ਸੁਮੀਤ ਬਾਰੇ ਅਫ਼ਸੋਸ ਕਰਕੇ ਤੁਰ ਪੈਂਦੇ ਹਾਂ। 11.30 ਵੱਜ ਚੁੱਕੇ ਹਨ। ਕੋਠੀ ਪੂਸਾ ਰੋਡ ਵਿਚ ਅਸੀਂ 12 ਵਜੇ ਹੀ ਪਹੁੰਚਦੇ ਹਾਂ। ਇੱਥੇ ਅੰਗ-ਰੱਖਿਅਕ ਦੇ ਤੌਰ ਤੇ ਨਵੇਂ-ਨਵੇਂ ਜਵਾਨ ਪਏ ਹਨ। ਅਮਰ ਸਿੰਘ ਸਪੁੱਤਰ ਸ. ਹੀਰਾ ਸਿੰਘ ਸਰਪੰਚ ਸੰਤ ਨਗਰ, ਸ. ਬਖਸ਼ੀਸ਼ ਸਿੰਘ ਸੰਤ ਨਗਰ ਦਾ ਲੜਕਾ ਪੂਰਨ ਸਿੰਘ, ਸੰਤ ਮੱਲ ਸਿੰਘ ਸੁਰਗਵਾਸੀ ਦਾ ਭਾਈ ਗੁਰਬਖ਼ਸ਼ ਸਿੰਘ ਸੰਤ ਨਗਰੋਂ ਅਤੇ ਸੰਤ ਨਗਰ ਦਾ ਹੀ ਸ੍ਰੀ ਨਿਸ਼ਾਨ ਸਿੰਘ। ਉਪਰਲੀ ਛੱਤੇ ਜਾਂਦਿਆਂ ਪਤਾ ਲੱਗਦਾ ਹੈ ਸਤਿਗੁਰੂ ਜੀ ਪ੍ਰਸਾਦ ਛਕ ਰਹੇ ਹਨ। ਬਿਨਾਂ ਕਿਸੇ ਤੋਂ ਵਿਸ਼ੇਸ਼ ਆਗਿਆ ਲਏ ਮੈਂ ਦੁਆਰ ਖੋਲ੍ਹ ਕੇ ਅੰਦਰ ਲੰਘ ਜਾਂਦਾ ਹਾਂ। ਪ੍ਰਸ਼ਾਦ ਕਮਰਾ ਭਰਪੂਰ ਹੈ। ਸਤਿਗੁਰੂ ਜੀ ਚੌਂਕੀ 'ਤੇ ਪ੍ਰਸ਼ਾਦ ਛਕ ਰਹੇ ਹਨ। ਮਾਤਾ ਜੀ ਤੇ ਬੀਬੀ ਸੁਰਜੀਤ ਸਮੱਗਰੀ ਪੇਸ਼ ਕਰ ਰਹੇ ਹਨ। ਸੁਰਿੰਦਰ ਸਿੰਘ ਮਨਚੰਦਾ ਅਤੇ ਠਾਕੁਰ ਦਲੀਪ ਸਿੰਘ ਜੀ ਵੀ ਸੋਧ ਦਾ ਲੰਗਰ ਛਕ ਰਹੇ ਹਨ। ਪਰ ਨਾਲ ਹੀ ਗਲੀਚੇ ਤੇ ਬੈਠੇ ਹਨ ਸੰਤ ਕਿਰਪਾਲ ਸਿੰਘ, ਸੰਤ ਸੁਰਿੰਦਰ ਸਿੰਘ, ਦਰਸ਼ਨ ਸਿੰਘ, ਸ੍ਰੀ ਗੁਰਬਚਨ ਸਿੰਘ (ਡਾਲਟਨ ਗੰਜ) ਸ. ਸੇਵਾ ਸਿੰਘ, ਸ. ਮੋਹਨ ਸਿੰਘ, (ਦੋਵੇਂ ਕ੍ਰਿਸ਼ਨਾ ਨਗਰ ਜਮਨਾ ਪਾਰ), ਸ. ਹਰਭਜਨ ਸਿੰਘ ਚੰਡੀਗੜ੍ਹ, ਸ੍ਰੀ ਅਵਤਾਰ ਸਿੰਘ ਘੁੰਮਣ, ਸੰਤ ਧਰਮ ਸਿੰਘ-ਸੰਤੋਖ ਸਿੰਘ ਚਾਵਲਾ (ਤਿੰਨੇ ਹੱਥ ਜੋੜੀ ਖਲੋਤੇ) ਬੀਬੀ ਗੁਰਮੀਤ ਕੌਰ ਠਾਕੁਰ ਜੀ ਨੂੰ ਪ੍ਰਸ਼ਾਦ ਛਕਾ ਰਹੀ ਹੈ। ਬਲਦੇਵ ਸਿੰਘ ਅਤੇ ਮਹਿੰਦਰ ਸਿੰਘ ਪੂਰਬਾ ਵੀ ਬੈਠੇ ਹਨ। ਮੈਂ ਨਮਸਕਾਰ ਕਰਦਿਆਂ ਹੀ ਇੱਕ ਦੋ ਮਿੰਟਾਂ ਵਿਚ ਆਪਣੀ ਖ਼ੁਸ਼ੀ ਪ੍ਰਗਟ ਕਰ ਦਿੱਤੀ। ਕਿਰਪਾਲ ਸਿੰਘ ਹੁਰੀਂ ਆਏ ਬੈਠੇ ਹਨ। ਇੰਨੇ ਨੂੰ ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਸ੍ਰੀ ਗੁਰਭਜਨ ਸਿੰਘ ਵੀ ਪਹੁੰਚ ਗਏ। ਸਤਿਗੁਰੂ ਜੀ ਨੇ ਹੰਸਪਾਲ ਨੂੰ ਦੱਸਿਆ ਕਿ ਕਿਰਪਾਲ ਸਿੰਘ ਹੁਰੀਂ ਡਾਲਟਨ ਗੰਜ ਲਈ ਮੇਲਾ ਮੰਗਣ ਆਏ ਹਨ। ਕੋਲੋਂ ਠਾਕੁਰ ਜੀ ਆਖਿਆ: ਇਹ ਅੱਸੂ ਦਾ ਮੇਲਾ ਮੰਗਦੇ ਹਨ? ਕਿਰਪਾਲ ਸਿੰਘ ਹੁਰੀਂ ਬੋਲੇ: ਜੋ ਮਰਜ਼ੀ ਏ ਕਰੋ, ਅੱਸੂ ਦਾ ਮੇਲਾ ਕਰੋ ਜਾਂ ਹੋਲਾ ਹੀ ਉਥੇ ਜਾ ਕਰੋ। ਸਤਿਗੁਰਾਂ ਬਚਨ ਕੀਤਾ: ਹੋਲੇ ਤੋਂ ਪਿੱਛੋਂ ਇਹਨਾਂ ਨੂੰ ਮੇਲਾ ਦੇਣਾ ਹੈ।

ਹੰਸਪਾਲ ਨੇ ਬੇਨਤੀ ਕੀਤੀ: ਦੀਨ ਦਿਆਲ ਮੈਂ ਲੇਟ ਆਇਆਂ ਤੇ ਹੁਣੇ ਤੁਰ ਜਾਣਾ ਹੈ, ਕਿਸੇ ਨਾਲ ਵਕਤ ਮੁਕੱਰਰ ਕੀਤਾ ਹੈ ਇਕ ਵਜੇ। ਸਤਿਗੁਰੂ ਜੀ ਨੇ ਪ੍ਰਸ਼ਾਦ ਛਕ ਲਿਆ ਸੀ ਅਤੇ ਆਪ ਉੱਠ ਕੇ ਉਸ ਦੇ ਨਾਲ ਤੁਰ ਪਏ। ਫਿਰ ਬੈਠਣ-ਕਮਰੇ ਵਿਚ ਗੱਲਬਾਤ ਹੋਈ। ਪਰ ਪਤਾ ਨਹੀਂ ਕਿਸ ਵਿਸ਼ੇ 'ਤੇ।

*ਗੁਲਬਨੇ- ਪੰਜਾਬ*

ਮੇਰੇ ਪ੍ਰਸ਼ਾਦ ਛਕਣ ਤੱਕ ਸਤਿਗੁਰੂ ਜੀ ਬਿਰਾਜ ਚੁੱਕੇ ਸਨ। ਦਰਸ਼ਨ ਕਰਨ ਦੇ

ਚਾਹਵਾਨ ਦੀਦਾ-ਦੀਦਾ ਆ-ਜਾ ਰਹੇ ਸਨ। ਲੰਗਰ ਜਾਰੀ ਸੀ। ਸਭ ਸੰਬੰਧਿਤ ਲੰਗਰ ਛਕ-ਛਕ ਵਿਹਲੇ ਹੋ ਰਹੇ ਸਨ। ਬੀਬੀ ਇੰਦਰ ਕੌਰ, ਪ੍ਰੀਤਮ ਕੌਰ ਤੇ ਕ੍ਰਿਪਾਲ ਕੌਰ ਸੇਵਾ ਵਿਚ ਮਗਨ ਸਨ। ਸ੍ਰੀ ਸਤਿਗੁਰੂ ਜੀ ਡੇਢ ਵਜੇ ਆਪਣੇ ਆਰਾਮ-ਕਮਰਿਓਂ ਨਿਸਲ ਬੈਠਣ ਕਮਰੇ ਵਿਚ ਸੁੱਤੇ ਪਏ ਸੇਵਕ ਬਲਦੇਵ ਸਿੰਘ ਨੂੰ ਜਗਾਉਣ ਲਈ ਆਏ ਅਤੇ ਮੈਨੂੰ ਬੂਹੇ ਵਿਚ ਬੈਠਾ ਪੜ੍ਹਦਾ ਵੇਖ ਪੁੱਛਿਓ ਨੇ: ਕੀ ਪੜ੍ਹਦੇ ਓ ਕਵੀ ਜੀ? ਮੈਂ ਦੱਸਿਆ ਕਿ ਪਿਛਲੇ ਦਿਨ ਪੰ: ਯੂ: ਪਟਿਆਲਾ ਦੀਆਂ ਕੁਝ ਕਿਤਾਬਾਂ ਖਰੀਦੀਆਂ ਸਨ, ਇਹਨਾਂ 'ਚੋਂ 'ਗੁਲਸ਼ਨੇ-ਪੰਜਾਬ' ਰਚਿਤ ਪੰ: ਦੇਬੀ ਪ੍ਰਸਾਦ ਵੇਖ ਰਿਹਾ ਹਾਂ। ਇਹ ਲੇਖਕ ਨੇ 1872 ਵਿਚ ਛਪਵਾਈ ਸੀ। ਉਸ ਦਾ ਅਨੁਵਾਦ ਹੈ, ਇਸ ਵਿਚ 222 ਸਫ਼ੇ 'ਤੇ "ਸਿੱਖਾਂ ਦਾ ਕੂਕੇ ਨਾਂ ਦਾ ਨਵਾਂ ਫ਼ਿਰਕਾ" ਉਨਵਾਨ ਹੇਠ ਸਾਡਾ ਵੀ ਕੁਝ ਜ਼ਿਕਰ ਹੈ। ਸਤਿਗੁਰੂ ਜੀ ਨੇ ਪਹਿਲਾਂ ਛਪੀ ਇਹੋ ਪੁਸਤਕ 1850 ਦਾ ਖਰੜਾ ਪਤਾ ਕਰਨ ਲਈ ਇਰਸ਼ਾਦ ਫ਼ੁਰਮਾਇਆ ਤਾ ਕਿ ਪੰ: ਦੇਬੀ ਪ੍ਰਸਾਦ ਦੀ ਮੂਲ ਪੁਸਤਕ ਦੇਖੀ ਜਾ ਸਕੇ ਅਤੇ ਫਿਰ 'ਗੁਲਸ਼ਨੇ-ਪੰਜਾਬ' ਆਪ ਜੀ ਆਪਣੇ ਨਾਲ ਪੜ੍ਹਨ ਲਈ ਲੈ ਗਏ।

ਇਸ਼ਨਾਨ ਪਾਣੀ ਕਰਕੇ ਦੋ ਵਜੇ ਆਪ ਜੀ ਤਿਆਰ ਹੋਏ ਤੇ ਬੀਬੀ ਸੀਤਾ ਜੋ ਇੱਥੇ ਕਰੋਲ ਬਾਗ਼ ਹੀ ਕਿਤੇ ਰਿਹਾਇਸ਼ ਰੱਖਦੀ ਹੈ, ਨੂੰ ਦਰਸ਼ਨ ਦੇਣ ਲਈ ਆਪ ਨਿੱਜੀ ਸੇਵਕਾਂ ਤੇ ਸੰਤ ਸ਼ੇਰ ਸਿੰਘ ਦੀ ਗੱਡੀ 'ਤੇ ਡਰਾਇਵਿੰਗ ਨਾਲ ਪਧਾਰੇ। ਮੈਨੂੰ ਹੁਕਮ ਕਰ ਗਏ : ਹੰਸਪਾਲ ਜੀ ਹੁਣੇ ਆਉਣਗੇ, ਉਨ੍ਹਾਂ ਨੂੰ ਸੜਕ 'ਤੇ ਹੀ ਰੋਕ ਲੈਣਾ, ਮੈਂ ਏਥੇ ਹੀ ਪੰਜ-ਸੱਤ ਮਿੰਟ ਤੱਕ ਆ ਜਾਣਾ ਹੈ, ਇਥੋਂ ਨਾਮ ਸਿਮਰਨ ਲਈ ਰਮੇਸ਼ ਨਗਰ ਜਾਣਾ ਹੈ ਅਤੇ ਹੋਰ ਸੱਤ ਕੁ ਮਿੰਟ ਤੱਕ ਹੰਸਪਾਲ ਜੀ ਵੀ ਆ ਗਏ ਅਤੇ ਸਤਿਗੁਰੂ ਜੀ ਵੀ। ਫੇਰ ਤਿੰਨ-ਚਾਰ ਗੱਡੀਆਂ ਰਮੇਸ਼ ਨਗਰ ਨੂੰ ਦੌੜ ਪਈਆਂ।

**ਚੋਂਡਾ ਪ੍ਰਵਾਰ**

ਰਮੇਸ਼ ਨਗਰ ਸੰਤ ਅਪਾਰ ਸਿੰਘ-ਹਰਮੀਤ ਸਿੰਘ ਚੋਂਡਾ ਪਰਿਵਾਰ ਦੇ ਘਰ ਪਾਸ ਗੱਡੀਆਂ ਆਣ ਰੁੱਕੀਆਂ। ਉਨ੍ਹਾਂ ਜਲਪਾਣੀ ਦੀ ਸੇਵਾ ਮੰਗੀ ਸੀ। ਅਸਾਂ ਸਾਰਿਆਂ ਹੀ ਬੈਠ ਕੇ ਫਲ ਫਰੂਟ ਛਕੇ। ਸਤਿਗੁਰੂ ਜੀ ਨੇ ਥੋੜ੍ਹਾ ਕੁਝ ਹੀ ਗ੍ਰਹਿਣ ਕੀਤਾ। ਉਪਰੰਤ ਚੋਂਡਾ ਪਰਿਵਾਰ ਨੇ ਫਲ ਅਤੇ ਨਕਦੀ ਲਿਆ ਕੇ ਭੇਟਾ ਰੱਖੇ ਅਤੇ ਸਾਰੇ ਪਰਿਵਾਰ ਨੇ 'ਕੱਲਿਆਂ 'ਕੱਲਿਆਂ ਆ ਕੇ ਮੱਥਾ ਟੇਕਿਆ।

ਸਤਿਗੁਰੂ ਜੀ ਨੇ 3 ਵਜੇ ਨਾਮ ਸਿਮਰਨ ਦਾ ਅਰਦਾਸਾ ਕਰ ਲਿਆ ਤੇ ਜਦੋਂ ਸਤਿਗੁਰਾਂ ਨੇ ਮੇਰੇ ਅਤੇ ਹੰਸਪਾਲ ਦੁਆਰਾ ਸ. ਗੁਰਬਖ਼ਸ਼ ਸਿੰਘ ਦੇ ਪੋਤਰੇ ਸੁਮੀਤ ਦਾ ਅਤਿਵਾਦੀਆਂ ਹੱਥੋਂ ਮਾਰੇ ਜਾਣਾ ਸੁਣਿਆ ਤਾਂ ਆਪ ਨੇ ਮੈਨੂੰ ਚਿੱਠੀ ਲਿਖਣ ਲਈ ਇਸ਼ਾਰਾ ਕੀਤਾ ਅਨੰਦ ਜੀ ਨੂੰ। ਕਰਨਾਟਕਾ ਵਿਚ ਮਿਲੀਆਂ ਅਖ਼ਬਾਰਾਂ ਤੋਂ ਸੁਮੀਤ ਦੀ ਖ਼ਬਰ ਨਹੀਂ ਸੀ ਲੱਗੀ।

*ਭੋਗ ਸੂਬਾ ਕਿਸ਼ਨ ਸਿੰਘ ਦਾ*

ਹੋਰ ਪੰਜ ਮਿੰਟ ਤੱਕ ਸੱਚੇ ਪਾਤਸ਼ਾਹ ਉਹਨਾਂ ਸੈਂਕੜੇ ਸ਼ਰਧਾਲੂਆਂ ਵਿਚ ਉਪਸਥਿਤ ਜਾ ਹੋਏ ਜੁ ਨਾਮ ਸਿਮਰਨ ਕਰਦਿਆਂ ਗੁਰੂ ਦਰਸ਼ਨਾਂ ਦੀ ਇੰਤਜ਼ਾਰ ਕਰ ਰਹੇ ਸਨ। ਘੰਟੇ ਭਰ ਲਈ ਨਾਮ ਸਿਮਰਨ ਕਰਦੀਆਂ ਸੰਗਤਾਂ ਨੂੰ ਪਹਿਲਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ-ਉਪਦੇਸ਼ ਅਤੇ ਫਿਰ 20 ਮਿੰਟ ਰਹਿੰਦਿਆਂ ਦੋ ਭੋਗਾਂ ਦੇ ਸਲੋਕ ਸੁਣਨ ਦਾ ਅਵਸਰ ਮਿਲਿਆ। ਇਕ ਤਾਂ ਇਸ ਅਵਸਰ ਤੇ ਸ. ਸੰਤ ਸਿੰਘ ਸਰਕਲ ਮੈਨੇਜਰ ਭੇਲ ਦੇ ਕੁੜਮ ਦਾ ਭੋਗ ਪਿਆ। ਦੂਜੇ ਸੂਬਾ ਕਿਸ਼ਨ ਸਿੰਘ ਭਾਂਸੀ ਨਮਿਤ ਭੋਗ ਸੀ। ਭੋਗ ਦੇ ਸ਼ਲੋਕਾਂ ਦੌਰਾਨ ਦੋਹਾਂ ਪਰਵਾਰਾਂ ਵੱਲੋਂ ਮਾਇਆ, ਬਸਤਰ, ਬਰਤਨ ਆਦਿ ਭੇਟਾ ਰੱਖੇ ਗਏ। ਭੋਗ ਪੈਣ ਉਪਰੰਤ ਮੈਂ ਸੂਬਾ ਜੀ ਦੀ ਜੀਵਨੀ ਤੇ 8, 10 ਮਿੰਟ ਲਈ ਰੋਸ਼ਨੀ ਪਾਈ ਅਤੇ ਇਕ ਅਹਿਮ ਐਲਾਨ ਸੰਤ ਦਿਆਲ ਸਿੰਘ ਮਾਹੂਵਾਲ ਵਲੋਂ ਕੀਤਾ ਗਿਆ ਕਿ ਸੂਬਾ ਜੀ ਦੀ ਜਾਇਦਾਦ ਚੋਂ ਜੋ ਹਿੱਸਾ ਮੇਰੇ ਵੰਡੇ ਆਵੇਗਾ ਉਹ ਗੁਰੂ ਕੇ ਲੰਗਰ ਦੀ ਭੇਟਾ ਕੀਤਾ ਜਾਵੇਗਾ। ਮੈਨੂੰ ਸੰਤ ਦਿਆਲ ਅਤੇ ਗੁਰਦੀਪ ਸਿੰਘ ਢੇਡਾ ਵੱਲੋਂ ਦੱਸਿਆ ਗਿਆ ਸੀ ਕਿ ਸੂਬਾ ਜੀ ਪਾਸ ਅੰਦਾਜਨ ਲੱਖ ਰੁਪਏ ਤੋਂ ਉਪਰ ਰੁਪਈਆ, ਸੋਨਾ-ਚਾਂਦੀ ਤੇ ਹੋਰ ਬਹੁਤ ਕੁਝ ਹੈ। ਉਨ੍ਹਾਂ ਦੀ ਭੈਣ ਜਿਸ ਪਾਸ ਉਹ ਭਾਂਸੀ ਰਹਿੰਦੇ ਸਨ, ਨੇ ਕਿਹਾ ਹੈ ਕਿ ਉਨ੍ਹਾਂ ਦਾ ਜੋ ਕੁਝ ਵੀ ਹੈ, ਉਹ ਏਥੇ ਲਿਆ ਦੇਵੇਗੀ। ਸੰਤ ਰਤਨ ਸਿੰਘ ਥਾਂਦਰ ਖੂਹੀ, ਸੰਤ ਮੇਲਾ ਸਿੰਘ, ਸੰਤ ਦਿਆਲ ਸਿੰਘ ਆਦਿ ਉਸ ਸਮੱਗਰੀ ਦੇ ਭਾਈਵਾਲ ਹਨ। ਸੰਤ ਦਿਆਲ ਸਿੰਘ-ਗੁਰਮੀਤ ਕੌਰ ਨੇ ਅੰਤਿਮ ਦੋ ਮਹੀਨੇ ਸੂਬਾ ਜੀ ਦੀ ਦਿਲੋ-ਜਾਨ ਨਾਲ ਸੇਵਾ ਕੀਤੀ ਸੀ।

ਸ੍ਰੀ ਸਤਿਗੁਰੂ ਜੀ ਨੇ ਇਕ ਦਸਤਾਰ ਸੰਤ ਰਤਨ ਸਿੰਘ ਦੇ ਸਿਰ 'ਤੇ ਸੂਬਾ ਜੀ ਦੀਆਂ ਜ਼ਿੰਮੇਵਾਰੀਆਂ ਦੇਣ ਦੇ ਪੱਖੋਂ ਆਪ ਸਜਾਉਣ ਦੀ ਕਿਰਪਾ ਕੀਤੀ। 5 ਵਜੇ ਤੱਕ ਕੀਰਤਨ ਭੀ ਹੋਇਆ। ਸਬੱਬ ਨਾਲ ਸੰਤ ਖ਼ਜ਼ਾਨ ਸਿੰਘ, ਘੁੱਲਾ ਤੇ ਨੌਜਵਾਨ ਕਲਾਕਾਰ ਏਥੇ ਹੀ ਸਨ।

ਦੀਵਾਨ ਉਪਰੰਤ ਸ੍ਰੀ ਸਤਿਗੁਰੂ ਜੀ ਤਾਂ ਉਠ ਕੇ 8-10 ਮਿੰਟ ਸੰਤ ਦਿਆਲ ਸਿੰਘ ਮਾਹੂਵਾਲ ਕੇ ਘਰ ਚਰਨ ਪਾਉਣ ਹਿੱਤ ਪਧਾਰੇ, ਇੱਧਰ ਸਾਧ ਸੰਗਤ ਦੀਆਂ ਪੰਗਤਾਂ ਲੱਗ ਗਈਆਂ। ਰੱਜਵਾਂ ਕੜਾਹ ਪ੍ਰਸ਼ਾਦ ਅਤੇ ਪ੍ਰਸ਼ਾਦ-ਪਾਣੀ ਦੇ ਖੁੱਲ੍ਹੇ ਗੱਫੇ ਲੱਗੇ।

ਸ. ਅਪਾਰ ਸਿੰਘ ਰੰਗਾ ਨਗਰੀਆ (ਜਗਜੀਤ ਚਿੜਾ ਦੇ ਪਿਤਾ ਜੀ) ਅਤੇ ਸ. ਸੁਰਜੀਤ ਸਿੰਘ ਕੁਰੈਤੀਆ ਸਪੁੱਤਰ ਸ. ਹਰਨਾਮ ਸਿੰਘ ਦਿਲੇਰ ਨੇ ਵੀ ਪੰਜ-ਪੰਜ ਮਿੰਟ ਸਤਿਗੁਰੂ ਜੀ ਨਾਲ ਗੱਲਬਾਤ ਕੀਤੀ। ਇਹ ਨਹੀਂ ਪਤਾ ਲੱਗਾ ਕਿ ਵਾਰਤਾਲਾਪ ਕਿਸ ਵਿਸ਼ੇ 'ਤੇ ਹੋਈ। ਸੰਤ ਧਰਮ ਸਿੰਘ ਜੱਥੇਦਾਰ ਨੇ ਭੀ ਆਪਣੇ ਲੜਕੇ ਦੀ ਸਿਹਤ ਬਾਰੇ ਅਰਜ਼ ਕੀਤੀ ਤਾਂ ਉਹਨਾਂ ਨੂੰ ਭਜਨ ਭਗਉਤੀਆਂ ਦੀ ਮਾਲਾ ਫੇਰਨ ਦੀ ਆਗਿਆ ਹੋਈ।

6 ਅਤੇ 7 ਵਜੇ ਦੇ ਦੌਰਾਨ ਆਪ ਜੀ ਹੇਠਾਂ ਕੋਠੀ ਵਿਚ ਪਧਾਰੇ। ਇਥੇ ਭਾਵੇਂ ਬੈਠਕ ਵਾਸਤੇ ਕੁਰਸੀ ਅਤੇ ਗਲੀਚੇ ਵਿਛੇ ਹੋਏ ਸਨ ਪਰ ਸਤਿਗੁਰੂ ਜੀ ਨੂੰ ਇਕ ਫੋਨ ਸ਼ਾਇਦ ਅਫ਼ਰੀਕਾ ਦੇ ਨੈਰੋਬੀਓਂ ਤੇ ਦੂਜਾ ਕੈਨੇਡਾ 'ਚੋਂ ਆਇਆ ਸੀ।

*ਫ਼ਿਕਰ ਸਤਿਗੁਰੂ ਦਾ*

ਪਹਿਲਾ ਸ. ਨਰਿੰਦਰ ਸਿੰਘ ਖੁਰਾਣਾ ਬੰਬਈ ਵਾਲੇ ਬਾਰੇ ਸੀ। ਇਸਦੇ ਘਰ ਸੰਤਾਨ ਨਹੀਂ। ਪਿਛਲੇ ਦਿਨੀਂ ਸਤਿਗੁਰੂ ਜੀ ਨੇ ਜੋੜੀ ਨੂੰ ਹੀ ਸ. ਗੁਰਚੇਨ ਸਿੰਘ ਪਾਸ ਜਾ ਕੇ ਇਲਾਜ ਕਰਵਾਉਣ ਦੀ ਆਗਿਆ ਕੀਤੀ ਸੀ। ਇਸ ਜੋੜੀ ਘਰ ਸੰਤਾਨ ਲਈ ਸਤਿਗੁਰੂ ਜੀ ਫ਼ਿਕਰਮੰਦ ਰਹਿੰਦੇ ਹਨ। ਇਹ ਫੋਨ ਬੰਬਈ ਹੋਇਆ ਜਾਂ ਨੈਰੋਬੀ, ਪਰ ਇਸ ਵਿਚ ਸੰਦੇਹ ਨਹੀਂ ਕਿ ਇਹ ਨਰਿੰਦਰ ਸਿੰਘ ਨੂੰ ਹੀ ਸੀ; ਕਿਉਂਕਿ ਜਦੋਂ ਸਤਿਗੁਰੂ ਜੀ ਕੁਰਸੀ 'ਤੇ ਆ ਕੇ ਬੈਠੇ ਤਾਂ ਨਰਿੰਦਰ ਸਿੰਘ ਦੀ ਮਾਤਾ ਨੇ ਨਰਿੰਦਰ ਸਿੰਘ ਨੂੰ ਫੋਨ ਕਰਨ ਲਈ ਹਜ਼ੂਰ ਨੂੰ ਅਰਜ਼ ਕੀਤੀ। ਸਤਿਗੁਰੂ ਜੀ ਨੇ ਦੱਸਿਆ ਸੀ: ਮੈਂ ਨਰਿੰਦਰ ਨਾਲ ਫੋਨ 'ਤੇ ਗੱਲਬਾਤ ਕਰ ਆਇਆ ਹਾਂ।

*ਸਤਿਨਾਮ ਸਿੰਘ ਬਾਰੇ*

ਦੂਜਾ ਕੈਨੇਡਾ ਦੋ ਸ. ਰਣਜੀਤ ਸਿੰਘ ਬਾਜਵਾ ਦਾ ਫੋਨ ਸੀ।

ਏਥੇ ਬੈਠਿਆਂ ਮੈਨੂੰ ਸਤਿਗੁਰੂ ਜੀ ਨੇ ਨੌਜਵਾਨ ਬਚਤੇ ਸ੍ਰੀ ਸਤਨਾਮ ਸਿੰਘ ਬਾਰੇ ਦੱਸਿਆ। ਉਸਦੀ ਮਾਂ ਬੀਬੀ ਪ੍ਰੀਤੋ ਸੁਪਤਨੀ ਸਵ: ਸੰਤ ਨੱਥਾ ਸਿੰਘ ਪਾਸ ਹੀ ਖਲੋਤੀ ਸੀ। ਸਤਿਗੁਰੂ ਜੀ ਦੱਸਿਆ: ਇਹ ਬੀਬੀ ਆਤਮਾ ਸਿੰਘ ਪੰਨਵ ਦੀ ਪੁੱਤਰੀ ਹੈ ਅਤੇ ਇਸ ਲੜਕੇ ਦੀ ਮਾਂ। ਇਹ ਆਖੇ ਲੱਗਦਾ ਹੈ ਇਸ ਲਈ ਇਹਨੂੰ ਪਿਆਰ ਕਰਨ 'ਤੇ ਜੋਅ ਕਰਦਾ ਰਹਿੰਦਾ ਹੈ। ਭਾਰੇ ਭਰਕਮ ਸਰੀਰ ਵਾਲਾ ਹੋਣ ਕਰਕੇ ਇਹਨੂੰ ਭਾਰ ਚੁੱਕਣ ਤੇ ਗੋਲਾ ਸੁੱਟਣ ਦੀ ਪ੍ਰੇਰਣਾ ਦਿੱਤੀ ਸੀ। ਇਹ ਕੰਮ ਕਰਦਾ ਹੈ ਅਤੇ ਕਸਰਤ ਵੀ ਕਰਦਾ ਹੈ। ਲੜਕਾ ਸ. ਸੁਲੱਖਣ ਸਿੰਘ ਦਾ ਵੀ ਭਣੇਵਾ ਹੈ ਅਤੇ 7 ਵੱਜਦਿਆਂ ਨੂੰ ਸਤਿਗੁਰੂ ਜੀ ਇਹ ਕਹਿੰਦੇ ਉੱਠੇ: ਜਾਪਦਾ ਹੈ ਹੋਰ ਕੋਈ ਗੱਲਬਾਤ ਕਰਨ ਵਾਲਾ ਨਹੀਂ, ਇਸ ਲਈ ਸੌਣ ਦੀ ਤਿਆਰੀ ਲਈ ਉੱਠੀਏ। ਸਵੇਰੇ ਆਸਾ ਦੀ ਵਾਰ ਵੀ ਲੱਗਣੀ ਹੈ।

## 6 ਮਾਰਚ 1984, ਮੰਗਲਵਾਰ

## ਨਵੀਂ ਦਿੱਲੀ

9 ਵਜੇ ਸਵੇਰੇ ਸ. ਹੰਸਪਾਲ ਨੂੰ ਮਿਲਣ ਗਿਆ ਤਾਂ ਮਾਲੂਮ ਹੋਇਆ ਕਿ ਸਤਿਗੁਰੂ ਜੀ ਅੱਜ ਫਿਰ ਦਿੱਲੀ ਪਧਾਰ ਰਹੇ ਹਨ 10 ਵਜੇ। ਕੱਲ੍ਹ ਆਪ ਜੀ ਨੇ

ਜੀਵਨ ਨਗਰ ਜਾਣਾ ਹੈ। ਪੰਜਾਬ ਦੀ ਡਾਵਾਂਡੋਲ ਹਾਲਤ ਨੂੰ ਮੁੱਖ ਰੱਖ ਉਨ੍ਹਾਂ ਵਾਇਆ ਦਿੱਲੀ ਜੀਵਨ ਨਗਰ ਜਾਣਾ ਹੀ ਠੀਕ ਸਮਝਿਆ ਹੈ। ਸਤਿਗੁਰੂ ਜੀ ਦਾ ਸੇਵਕ ਜਥਾ ਤੇ ਅੰਗ ਰਖਿਅਕ ਕੱਲ੍ਹ ਦੇ ਹੀ ਏਥੇ ਹਨ। ਅੱਜ ਮੈਂ ਕੋਈ 10. 30 ਵਜੇ ਪੁੱਜਾ ਪਰ ਸ੍ਰੀ ਸਤਿਗੁਰੂ ਜੀ ਅਜੇ ਤੱਕ ਨਹੀਂ ਆਏ। ਹੋਰ ਅਨੇਕਾਂ ਸਿੱਖ ਤੇ ਪਰਵਾਰ ਦਰਸ਼ਨਾਂ ਦੀ ਇੰਤਜ਼ਾਰ ਵਿਚ ਸਨ।

11.15 ਵਜੇ ਹਜ਼ੂਰ ਦੀ ਆਮਦ ਦਾ ਪਤਾ ਲੱਗਾ। ਆਪ ਜੀ ਦੋਹਾਂ ਸੰਤ ਬਲਦੇਵ ਸਿੰਘ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਨਾਲ ਲੁਧਿਆਣੇ ਤੋਂ ਹਵਾਈ ਸਫ਼ਰ ਦੁਆਰਾ ਦਿੱਲੀ ਪਧਾਰੇ ਸਨ। ਮੇਰੇ ਜਾਣ ਤੱਕ ਕੋਠੀ ਦੇ ਸਿਹਨ ਵਿਚ ਵਰਾਂਡੇ ਹੇਠ ਡੱਠੀ ਕੁਰਸੀ ਉੱਤੇ ਸ੍ਰੀ ਸਤਿਗੁਰੂ ਜੀ ਦੇ ਗਲੇ ਹਾਰ ਪਹਿਨਾਅ ਕੇ ਪਰਵਾਰ ਵੱਲੋਂ ਤੇ ਲੰਗਰ ਸੇਵਕਾਂ ਵੱਲੋਂ ਸ੍ਰੀ ਅਵਤਾਰ ਸਿੰਘ ਘੁੰਮਣ ਵੱਲੋਂ ਸੁਆਗਤ ਕੀਤਾ ਗਿਆ। ਮੇਰੀ ਨਮਸਕਾਰ ਪਰਵਾਨ ਕਰਦਿਆਂ ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ: ਕੈਮਰਾ ਕੱਢ ਲਏ ਜਾਣ ਦਾ ਪਤਾ ਲੱਗਾ ਹੈ। ਵੇਖਿਓ, ਚਿੰਤਾ ਨਾ ਕਰਨੀ। ਉਧਰੋਂ ਕੈਮਰੇ ਦਾ ਨੁਕਸਾਨ, ਇਧਰੋਂ ਸਰੀਰਕ ਤੇ ਮਾਨਸਿਕ ਪਰੇਸ਼ਾਨੀ, ਇਹ ਨਹੀਂ ਹੋਣ ਦੇਣੀ। ਮੈਨੂੰ ਸਤਿਗੁਰੂ ਜੀ ਪਾਸੋਂ ਏਸੇ ਵਿਚਾਰ ਦੀ ਆਸ ਸੀ; ਕਿਉਂਕਿ ਇਹ ਸਤਿਗੁਰੂ ਜੀ ਪਾਸੋਂ ਹੀ ਸਿੱਖ ਰਖਿਆ ਹੈ ਕਿ ਕਦੇ ਵੀ ਦੂਹਰਾ ਨੁਕਸਾਨ ਨਹੀਂ ਕਰਨਾ।

ਸਤਿਗੁਰੂ ਜੀ ਛੇਤੀ ਨਾਲ ਸੰਤ ਤ੍ਰਿਲੋਕ ਸਿੰਘ ਜੀ ਵਾਲੇ ਦਫ਼ਤਰ ਨੂੰ ਚਲੇ ਗਏ, ਉਥੇ ਲੰਡਨ ਤੋਂ ਕਿਸੇ ਵੱਲੋਂ ਸ੍ਰੀ ਹਜ਼ੂਰ ਦੇ ਨਾਂ ਫੋਨ ਆਇਆ ਸੀ।

ਉਪਰੰਤ ਸਤਿਗੁਰੂ ਜੀ ਨੇ ਇਸ਼ਨਾਨ ਪਾਣੀ ਕਰਕੇ ਪ੍ਰਸ਼ਾਦ ਛਕਣਾ ਸੀ।

ਪਿਛਲੀ 4 ਤਾਰੀਖ, ਨੂੰ ਸ੍ਰੀ ਸਤਿਗੁਰੂ ਜੀ ਨਾਲ ਇਕ ਮੁਲਾਕਾਤ ਸਵ: ਸ. ਗੁਰਬਖਸ਼ ਸਿੰਘ ਸ਼ੌਕ ਦੇ ਭਰਾ ਹਰਭਜਨ ਸਿੰਘ ਨੂੰ ਗੁਰਭਜਨ ਸਿੰਘ ਨੇ ਲਿਆ ਕੇ ਕਰਵਾਈ। ਜਾਪਦਾ ਹੈ ਕਿ ਗੁਰਭਜਨ ਸਿੰਘ ਆਪਣੇ ਕਾਰੋਬਾਰ ਦੀ ਸੈਟਿੰਗ ਹਿਤ ਉਸ ਆਦਮੀ ਨਾਲ ਗਾਂਢਾ-ਸਾਂਢਾ ਕਰਵਾ ਰਿਹਾ ਹੈ ਤੇ ਇਹ ਮੀਟਿੰਗ ਵੀ ਏਸੇ ਉਪਲਕਸ਼ ਵਿਚ ਹੋਈ ਹੋਵੇ।

### *ਸਿਤਾਰ ਸ਼ੇਰ ਸਿੰਘ ਦੀ*

ਮੈਂ ਤੇ ਮੇਰਾ ਲੜਕਾ ਸੁਖਬੀਰ ਕਰੋਲ ਬਾਗ ਵਿਚ ਫਿਰਦੇ ਫਿਰਾਂਦੇ ਜਾਂ ਚਾਰ ਕੁ ਵਜੇ ਅੱਜ ਕੋਠੀ ਸਤਿਗੁਰੂ ਜੀ ਦਾ ਪਤਾ ਕਰਨ ਗਏ ਤਾਂ ਸ੍ਰੀ ਹਜ਼ੂਰ ਆਪਣੇ ਬੈਠਣ ਕਮਰੇ ਵਿਚ ਫਰਸ਼ ਤੇ ਆਸਣ ਉਪਰ ਬੈਠੇ ਸੇਠ ਸ਼ੇਰ ਸਿੰਘ ਚਾਵਲਾ ਤੋਂ ਸਿਤਾਰ ਸੁਣ ਰਹੇ ਸਨ। ਸੇਠ ਚਾਵਲਾ ਸੁਹਣਾ, ਭਰਪੂਰ ਤੇ ਕਾਲੀ ਘਣੀ ਦਾੜ੍ਹੀ ਵਾਲਾ ਜਵਾਨ ਹੈ, ਜਿਸਨੇ ਸਿਤਾਰ-ਸਿੱਖਿਆ ਉਸਤਾਦ ਵਲਾਇਤ ਖ਼ਾਨ ਤੋਂ ਪਾਈ ਹੈ, ਉਸ ਵਿਚ ਕੁਝ ਖ਼ੁਸ਼ਬੂ ਹੈ ਵਲਾਇਤ ਖ਼ਾਨ ਦੀ। ਸਾਡੇ ਜਾਂਦਿਆਂ ਪ੍ਰੋਗਰਾਮ ਖ਼ਤਮ ਹੋ ਗਿਆ। ਪਰ

ਇਹ 2.45 ਤੋਂ ਹੀ ਜਾਰੀ ਸੀ ਜਿਸ ਵਿਚ ਪਹਿਲਾਂ ਬਲਜੀਤ ਸਿੰਘ ਨੇ ਰਬਾਬ-ਵਾਦਨ ਕੀਤਾ, ਫਿਰ ਇਸਦੇ ਸ਼ਾਗਿਰਦ ਮਹਿਲ ਸਿਘ ਨੇ ਦਿਲਰੁਬਾ ਵਜਾਇਆ ਅਤੇ ਫਿਰ ਬਲਜੀਤ ਸਿੰਘ ਨੇ ਤਾਰ-ਸ਼ਹਿਨਾਈ ਤੇ ਅਲਾਪ-ਜੋੜ ਆਦਿ ਕੀਤਾ। ਸ੍ਰੀ ਸਤਿਗੁਰੂ ਜੀ ਇਹ ਸਾਰਾ ਸਮਾਂ, ਬਿਨਾਂ ਬੋਲਣ ਤੋਂ ਨਾਮ ਸਿਮਰਨ ਕਰਦੇ ਰਹੇ। ਉਸਤਾਦ ਹਰਭਜਨ ਸਿੰਘ ਨੇ ਦੱਸਿਆ ਹੈ ਕਿ ਸੱਚੇ ਪਾਤਸ਼ਾਹ ਬੈਂਗਲੌਰ ਫਾਰਮ ਵੀ ਚੋਖਾ ਸਮਾਂ ਨਾਮ ਸਿਮਰਨ ਕਰਦਿਆਂ ਬਿਤਾਂਦੇ ਸਨ। ਅੱਜ ਕਲ੍ਹ ਪਹਿਲਾਂ ਤੋਂ ਭਜਨ ਬਾਣੀ ਹੋ ਰਿਹਾ ਹੈ।

***ਫੋਟੋ ਠਾਕੁਰ ਦਲੀਪ ਸਿੰਘ ਦੀ***

ਸਤਾਰ ਚਲਦਿਆਂ ਹੀ ਮੈਂ ਗੁਰੂ ਚਰਨਾਂ ਵਿਚ ਨਮਸਕਾਰ ਕੀਤੀ, ਸਤਿਗੁਰੂ ਜੀ ਨੇ ਇਕ ਅੰਗਰੇਜ਼ੀ ਮੈਗਜ਼ੀਨ 'ਬ੍ਰਿਟਿਸ਼ ਜਨਰਲ ਆਫ਼ ਫੋਟੋਗ੍ਰਾਫੀ' ਨੰ: 14, 1982 ਦਾ ਪਰਚਾ ਮੇਰੇ ਵੱਲ ਵਧਾਇਆ। ਇਹ ਪਰਚਾ ਫੋਟੋਗ੍ਰਾਫੀ ਦੇ ਸੰਬੰਧ ਵਿਚ ਛਪਦੇ ਦੁਨੀਆਂ ਭਰ ਦੇ ਨੰਬਰ ਇਕ ਪਰਚਿਆਂ ਵਿਚੋਂ ਹੈ। ਹਰ ਹਫਤੇ ਪ੍ਰਕਾਸ਼ਿਤ ਹੁੰਦਾ ਹੈ। ਇਸ ਦੇ ਟਾਈਟਲ ਪੇਜ 'ਤੇ ਠਾਕੁਰ ਦਲੀਪ ਸਿੰਘ ਜੀ ਦੀ ਖਿੱਚੀ ਹੋਈ ਇਕ ਸੁੰਦਰ ਫੋਟੋ ਛਪੀ ਸੀ, ਜਿਸ ਵਿਚ ਪਿਛੋਕੜ ਵਿਚ ਸੂਰਜ ਦਾ ਗੋਲਾ ਹੈ ਅਤੇ ਇਸ ਨੂੰ ਆਰ ਪਾਰ ਕਰਦਾ ਇਕ ਜੋੜਾ ਹੈ, ਜੁ ਊਠਣੀ ਸਵਾਰ ਹੈ। ਇਹ ਤਸਵੀਰ ਦੀ ਖ਼ੂਬਸੂਰਤੀ ਹੀ ਸੀ ਕਿ ਵਿਦੇਸ਼ੀਆਂ ਨੇ ਪਹਿਲੇ ਪੇਜ 'ਤੇ ਇਸ ਨੂੰ ਛਾਪਿਆ।

4.30 ਵਜੇ ਚਹੁੰ ਗੱਡੀਆਂ ਦੀਆਂ ਸਵਾਰੀਆਂ, ਜਿਨ੍ਹਾਂ ਵਿਚ ਦੂਜੀ ਗੱਡੀ ਸ੍ਰੀ ਸਤਿਗੁਰੂ ਜੀ ਦੀ ਸੀ, ਜਿਸਨੂੰ ਸ. ਹੰਸਪਾਲ ਚਲਾ ਰਿਹਾ ਅਤੇ ਪਿਛਲੀ ਸੀਟ 'ਤੇ ਸੁਰਿੰਦਰ ਸਿੰਘ ਮਨਚੰਦਾ ਅਤੇ ਬਲਦੇਵ ਸਿੰਘ ਸੇਵਕ ਬੈਠਾ ਸੀ। ਇਹ ਵਿਸ਼ਨੂੰ ਗਾਰਡਨ ਨੂੰ (ਇਲਾਕਾ ਤਿਲਕ ਨਗਰ) ਚੱਲੀਆਂ। ਮੇਰੇ ਨਾਲ ਦੀ ਸੀਟ 'ਤੇ ਬੈਠਾ ਸੰਤ ਤੇਜਾ ਸਿੰਘ ਥਾਂ ਸਿਰ ਲੈ ਜਾਣ ਲਈ ਅਗਵਾਈ ਕਰ ਰਿਹਾ ਸੀ। ਸੁਭਾਸ਼ ਨਗਰ ਦੇ ਮੋੜ ਤੋਂ ਉਲਟ ਰੁਖ਼ ਖਿਆਲਾ ਰੋਡ ਤੇ ਪੈ ਕੇ ਅਸੀਂ ਸੰਤ ਅਨੰਤਾ ਸਿੰਘ ਦੇ ਦੂਜੇ ਲੜਕੇ ਸੰਤ ਹਰਬੰਸ ਸਿਘ ਕੇ ਘਰ ਪੁੱਜੇ। ਗੱਡੀਆਂ ਗਲੀ ਵਿਚ ਖਲ੍ਹਾਰ ਸਤਿਗੁਰੂ ਜੀ ਦੀ ਤਾਬਿਆ ਵਿਚ ਡੇਢ ਦਰਜਨ ਵਿਅਕਤੀ ਅੰਦਰ ਨੂੰ ਗਏ। ਇਸ ਸੜਕ ਤੇ ਪਹਿਲਾਂ ਵੀ ਦੋ ਦਰਜਨ ਇਸਤਰੀ-ਮਰਦ ਇੰਤਜ਼ਾਰ ਵਿਚ ਖਲੋਤੇ ਸਨ। ਅੱਗੇ ਜਦੋਂ ਘਰ ਸੀ-41 ਅੰਦਰ ਲੰਘੇ ਤਾਂ 3-4 ਦਰਜਨ ਦਾ ਇਕੱਠ ਨਰ-ਨਾਰ ਦਰਸ਼ਨ ਹਿਤ ਅੱਖੀਆਂ ਵਿਛਾਈ ਖੜੇ ਸਨ। ਮਸਾਂ ਹੀ ਰਾਹ ਬਚਾ ਕੇ ਉਸ ਕਮਰੇ ਵਿਚ ਪੁੱਜੇ ਜਿਥੇ ਹਰਬੰਸ ਸਿੰਘ (60) ਬਿਸਤਰ ਤੇ ਲੇਟਿਆ ਹੋਇਆ ਸੀ। ਤੇਜਾ ਸਿੰਘ ਜੀ ਨੇ ਜਾ ਕੇ ਉਠਾਇਆ, ਸਤਿਗੁਰੂ ਜੀ ਪਾਸ ਹੀ ਇਕ ਸਜੀ ਹੋਈ ਕੁਰਸੀ ਤੇ ਬੈਠ ਗਏ। ਆਪ ਜੀ ਨੇ ਬੋਲਣਾ ਨਹੀਂ ਸੀ-ਨਾਮ ਸਿਮਰਨ ਚੱਲ ਰਿਹਾ ਸੀ। ਸਿੰਘ ਨੇ ਮੱਥਾ ਟੇਕਿਆ। ਸਿੰਘਣੀ ਨੇ ਸਤਿਗੁਰੂ ਜੀ ਨੂੰ ਭੇਟਾ ਹਿਤ ਕੁਝ ਪਦਾਰਥ ਅਤੇ ਨਕਦੀ ਰੱਖ ਕੇ ਮੱਥਾ

ਟੇਕਿਆ। ਪੰਜ-ਸੱਤ ਮਿੰਟ ਬਾਅਦ ਜਾਂ ਉਠ ਕੇ ਸਤਿਗੁਰੂ ਜੀ ਵਾਪਸੀ ਲਈ ਚਲੇ ਤਾਂ ਸਿੱਖਾਂ ਦੀਆਂ ਅਤ੍ਰਿਪਤ ਅੱਖਾਂ ਜਿਵੇਂ ਅਜੇ ਜਾਣ ਨਹੀਂ ਸੀ ਦੇਣਾ ਚਾਹੁੰਦੀਆਂ। ਪਰ ਰਮੇਸ਼ ਨਗਰ ਧਰਮਸਾਲਾ ਵਿਚ ਨਿਤਨੇਮ (ਘੰਟਾ ਨਾਮ ਸਿਮਰਨ) ਦੀ ਅਰਦਾਸ ਹੋ ਚੁੱਕੀ ਸੀ।

ਏਥੋਂ ਰਤਨ ਪਾਰਕ, ਰਾਮਗੜ੍ਹ ਵੱਲ ਨੂੰ ਗੱਡੀਆਂ ਚੱਲੀਆਂ। ਗੰਦੇ ਨਾਲੇ ਦੇ ਮੋੜ ਤੇ ਸੇਵਕ ਰਾਹ ਦੱਸਣ ਵਾਲਾ ਖਲੋਤਾ ਸੀ। ਰਤਨ ਪਾਰਕ ਵਿਚ ਸੰਤ ਨੌਬਾ ਸਿੰਘ-ਪ੍ਰੀਤਮ ਕੌਰ ਦੇ ਘਰ ਪਾਸ ਗੱਡੀਆਂ ਜਾ ਰੁਕੀਆਂ। ਸਵਰਗਵਾਸੀ ਨੌਬਾ ਸਿਘ ਜੀ ਦੇ ਲੜਕੇ ਸਤਨਾਮ ਸਿੰਘ ਨੂੰ ਸਤਿਗੁਰੂ ਜੀ ਨੇ ਨਿਵਾਜਣਾ ਸੀ। ਘਰ ਜਾ ਕੇ ਮੰਜੇ ਉਪਰ ਬਿਰਾਜੇ ਤਾਂ ਬੀਬੀ ਪ੍ਰੀਤਮ ਕੌਰ ਨੇ ਚਰਨਾਂ ਵਿਚ ਤਿਲ-ਫੁਲ ਲਿਆ ਭੇਟਾ ਕੀਤਾ। ਨੇਤਰਾਂ ਨਾਲ ਹੀ ਖ਼ੁਸ਼ੀਆਂ ਬਖ਼ਸ਼ਦੇ ਸਤਿਗੁਰੂ ਜੀ ਰਮੇਸ਼ ਨਗਰ ਵੱਲ ਚਲ ਪਏ। ਸੰਤ ਅਮਰ ਸਿੰਘ ਢੋਡਾ ਦੇ ਘਰ ਦੋ ਮਿੰਟੀਂ ਉਤਾਰਾ ਕਰ ਆਪ ਜੀ ਦੀਵਾਨ ਵਿਚ ਆ ਬਿਰਾਜੇ ਜਿਥੇ ਸੈਂਕੜਿਆਂ ਦੀ ਗਿਣਤੀ ਵਿਚ ਆਪ ਜੀ ਦੇ ਆਸਣ ਵੱਲ ਮੁੱਖ ਕੀਤੀ ਸਾਧ ਸੰਗਤ ਨਾਮ ਸਿਮਰਨ ਕਰ ਰਹੀ ਸੀ।

ਨਾਮ ਸਿਮਰਨ ਦੌਰਾਨ ਮੇਰੇ ਵੱਲ ਇਕ ਰੁੱਕਾ ਵਧਿਆ ਜਿਸ ਵਿਚ ਮੈਥੋਂ ਉਸਤਾਦ ਅਮਜਦ ਅਲੀ ਜੀ ਦੇ ਘਰ ਵਿਚ ਹੋਏ ਪ੍ਰੋਗਰਾਮਾਂ ਦੀਆਂ ਕੈਸਿਟਾਂ ਤਲਬ ਕੀਤੀਆਂ ਗਈਆਂ ਸਨ ਅਤੇ ਮੈਂ ਘਰ ਨੂੰ ਉਠ ਆਇਆ।

***ਕਿਸਮ ਬਿਹਾਗ ਦੀ***

ਮੈਂ 7.30 ਤੋਂ ਪਿਛੋਂ ਕੋਠੀ ਪੂਸਾ ਰੋਡ ਪੁੱਜਾ। ਸਤਿਗੁਰੂ ਜੀ ਸੇਠਾਂ ਦੇ ਕਮਰੇ ਵਿਚ ਚੌਂਕੀ ਪਰ ਬੈਠੇ ਜਲਪਾਨ ਕਰ ਰਹੇ ਸਨ ਕਿ ਮੈਨੂੰ ਵੇਖ, ਆਉਣ ਦਾ ਕਾਰਨ ਪੁੱਛਿਆ। ਕੈਸੇਟਾਂ ਬਾਰੇ ਸੁਣ ਕੇ ਆਪ ਜੀ ਨੇ ਬਚਨ ਕੀਤਾ: ਉਸਤਾਦ ਅਮਜਦ ਅਲੀ ਜੀ ਦੇ ਘਰ ਉਨ੍ਹਾਂ ਬਿਹਾਗ ਦੀ ਇਕ ਕਿਸਮ ਵਜਾ ਕੇ ਮੇਰੇ ਪਾਸੋਂ ਨਾਮਕਰਣ ਦੀ ਮੰਗ ਕੀਤੀ ਸੀ। ਮੈਂ ਉਸ ਦਾ ਨਾਮ 'ਹੇਮਗਿਰੀ' ਰਖਿਆ ਸੀ। ਉਹ ਸਾਰੀ ਗੱਲਬਾਤ ਸੁਣ ਕੇ ਮੈਨੂੰ ਸੂਚਿਤ ਕਰੋ ਜਾਂ ਇਹ ਕੈਸਿਟਾਂ ਗੁਰਦੇਵ ਸਿਘ ਨੂੰ ਦੇ ਦਿਓ, ਉਹ ਪਤਾ ਕਰਕੇ ਦੱਸੇ, ਅਤੇ ਮੈਂ ਬਾਹਰ ਆ ਗਿਆ।

ਜਦੋਂ ਮੈਂ 8.30 ਵਜੇ ਸੰਤ ਕੁਲਦੀਪ ਸਿਘ ਫਗਵਾੜਾ ਨੂੰ ਲਿਖੀ ਚਿੱਠੀ ਬਾਰੇ ਸੰਤ ਪੁਰਖਾ ਨੂੰ ਟੋਲ੍ਹਦਾ ਫਿਰਦਾ ਸਾਂ ਤਾਂ ਸ੍ਰੀ ਸਤਿਗੁਰੂ ਜੀ ਸੇਠ ਜੀ ਦੇ ਦਫ਼ਤਰ ਵਿਚ ਦਿਖਾਈ ਦਿਤੇ, ਉਹ ਧਰਮ ਸਿੰਘ ਚਾਵਲਾ ਨੂੰ ਕਹਿ ਰਹੇ ਸਨ ਕਿ ਬਾਹਰਲਾ ਬੂਹਾ ਖੋਲ੍ਹ ਕੇ ਬਾਹਰ ਨਾ ਨਿਕਲੋ, ਪਰ ਉਸਨੇ ਸੁਣੀ-ਅਣਸੁਣੀ ਕਰਕੇ ਬੂਹਾ ਖੋਲ੍ਹਿਆ ਤਾਂ ਮੈਨੂੰ, ਜੋਰਾ ਸਿਘ ਅਤੇ ਕੁਲਦੀਪ ਸਿੰਘ ਢੋਡਾ ਨੂੰ ਵੇਖ ਕੇ ਆਖਿਆ: ਕਿਹਾ ਸੀ ਨ, ਖੁੱਲ੍ਹੇ ਬੂਹੇ ਵੇਖ ਕੇ ਸਹਿਜ ਨਾਲ ਹੀ ਮਿਲਣ ਵਾਲੇ ਅੰਦਰ ਆ ਜਾਣਗੇ। ਸਤਿਗੁਰੂ ਜੀ

ਅੰਦਰੋਂ ਬਾਹਰ ਨਿਕਲ ਮੈਨੂੰ ਮਿਲਣ ਦਾ ਕਾਰਨ ਪੁੱਛਿਆ। ਮੈਂ ਦੱਸਿਆ ਕਿ ਪੂਰਬਾ ਟੋਲ੍ਹ ਰਿਹਾ ਹਾਂ। ਪਰ ਗੁਰਦੀਪ ਸਿੰਘ ਢੋਡਾ ਨੇ ਕੋਈ ਗੱਲ ਕਰਨੀ ਸੀ ਉਸਨੂੰ ਨਾਲ ਲੈ ਕੇ ਆਪ ਲਾਅਨ ਨੂੰ ਹੋ ਗਏ।

ਜਾਪਦਾ ਹੈ ਅੱਜ ਅੰਦਰ ਬੈਠੇ ਸਗੋਂ ਸ੍ਰੀ ਸਤਿਗੁਰੂ ਜੀ ਨਾਲ ਸਲਾਹ ਕਰਕੇ ਹੋਲਾ ਬਰਮਿੰਘਮ (ਯੂ. ਕੇ.) ਵਿਚ ਜਾਣ ਵਾਲਿਆਂ ਦੀ ਫਿਹਿਰਿਸਤ ਤਿਆਰ ਕਰਦੇ ਹਨ।

## 7 ਮਾਰਚ 1984 ਬੁੱਧਵਾਰ

## ਨਵੀਂ ਦਿੱਲੀ

ਸ੍ਰੀ ਸਤਿਗੁਰੂ ਜੀ ਸਵੇਰੇ ਆਸਾ ਦੀ ਵਾਰ ਸਮੇਂ ਹੀ ਆਪਣੇ ਸੇਵਕਾਂ ਤੇ ਅੰਗ ਰੱਖਿਅਕਾਂ ਸਮੇਤ ਜੀਵਨ ਨਗਰ ਨੂੰ 4 ਕਾਰਾਂ ਤੇ ਪ੍ਰਸਥਾਨ ਕਰ ਗਏ।

ਮੈਂ ਜਦ ਰਮੇਸ਼ ਨਗਰ ਗਿਆ ਤਾਂ ਸੰਤ ਗੁਰਦੀਪ ਸਿੰਘ ਢੋਡਾ ਸਕੱਤਰ ਨਾਮਧਾਰੀ ਧਰਮਸਾਲਾ ਮਿਲ ਪਏ। ਉਨ੍ਹਾਂ ਪਾਸ ਬੈਠਿਆਂ ਪਤਾ ਲੱਗਾ ਕਿ ਸਰਸੇ ਦੇ ਬਲੋਂਵਾਲੀਆਂ ਵਿਚੋਂ ਸੰਤ ਗੁਰਬਚਨ ਸਿੰਘ ਸਪੁੱਤਰ ਸੰਤ ਲਾਲ ਸਿੰਘ 55 ਸਾਲ ਉਮਰ ਭੋਗ ਕੇ 28 2. 84 ਨੂੰ ਸਰੀਰ ਤਿਆਗ ਗਏ ਹਨ। ਉਨ੍ਹਾਂ ਨਮਿਤ 11 3.84 ਨੂੰ ਸਰਸੇ ਭੋਗ ਪਏਗਾ। ਇਹ ਸੰਤ ਇੰਦਰ ਸਿੰਘ ਜਥੇਦਾਰ ਦੇ ਭਤੀਜੇ ਸਨ।

***ਵਿਹਾਰਕ ਸ਼ੁਧਤਾ***

ਗੱਲਬਾਤ ਚੱਲਦਿਆਂ ਸੰਤ ਗੁਰਦੀਪ ਸਿੰਘ ਨੇ ਆਪਣੇ ਪਿਤਾ ਸੰਤ ਕਰਮ ਸਿੰਘ ਦੀ ਇਕ ਵਿਹਾਰਕ ਸ਼ੁੱਧਤਾ ਦੀ ਗੱਲ ਸੁਣਾਈ। ਸੰਤਾਂ ਨੇ ਕਿਸੇ ਆਦਮੀ ਤੋਂ ਪਾਕਿਸਤਾਨ ਰਹਿੰਦਿਆਂ 500/- ਉਧਾਰ ਲਿਆ ਸੀ, ਇਹ ਬੇਵਿਆਜ ਰਕਮ ਕਿਸੇ ਉਨ੍ਹਾਂ ਦੇ ਸੱਜਣ ਨੇ ਦਿੱਤੀ ਸੀ, ਪਰ ਪਾਕਿਸਤਾਨ ਬਣ ਜਾਣ ਉਪਰੰਤ ਇਕੱਠੇ ਵੱਸਦੇ ਦੂਰ-ਦੂਰ ਇਲਾਕਿਆਂ ਵਿਚ ਭਾਰਤ ਆ ਕੇ ਖਿੱਲਰ ਗਏ। ਜਦੋਂ ਸ਼ਰਨਾਰਥੀ ਏਧਰ ਆ ਕੇ ਪੈਰਾਂ 'ਤੇ ਖਲੋਤੇ ਤਾਂ ਇਨ੍ਹਾਂ ਸੰਤ ਕਰਮ ਸਿੰਘ ਪਾਸ ਵੀ ਪੈਸੇ ਹੋ ਗਏ, ਪਰ ਦੇਣ ਕਿਹਨੂੰ, ਉਹਨਾਂ ਨੂੰ ਆਪਣੇ ਹਿਤੂ ਦਾ ਪਤਾ ਨਹੀਂ ਸੀ ਲੱਗ ਰਿਹਾ। ਢੂੰਡਦਿਆਂ-ਕਰਦਿਆਂ ਪਤਾ ਲੱਗਾ ਕਿ ਇਹਨਾਂ ਦਾ ਲਹਿਣੇਦਾਰ ਬਟਾਲੇ ਰਹਿੰਦਾ ਹੈ। ਸੋ ਸੰਤ ਜੀ ਨੇ ਰੁਪਈਏ ਲਏ ਅਤੇ ਬਟਾਲੇ ਜਾ ਕੇ ਉਹਦੀ ਤਲਾਸ਼ ਕਰਕੇ ਉਸਨੂੰ ਰੁਪਏ ਦੇ ਕੇ ਕ੍ਰਿਤੱਗਤਾ ਪ੍ਰਗਟ ਕੀਤੀ। ਅਗਲੀ ਧਿਰ ਨੂੰ ਇਸ ਪਹੁੰਚ ਦੀ ਕਿੰਨੀ ਖ਼ੁਸ਼ੀ ਹੋਈ ਹੋਵੇਗੀ, ਇਸ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ।

ਗੁਰੂ ਰਾਮ ਸਿੰਘ ਜੀ ਨੇ ਵਿਹਾਰਕ ਚਰਿੱਤਰ ਦਾ ਏਹੋ ਆਦਰਸ਼ ਨਾਮਧਾਰੀਆਂ ਵਾਸਤੇ ਸਥਾਪਤ ਕੀਤਾ ਸੀ।

*ਮਾਇਆ ਲੰਗਰ ਦੀ*

ਮੈਂ ਗੁਰਦੀਪ ਸਿੰਘ ਨੂੰ ਪੁੱਛਿਆ ਕਿ ਚਾਰ ਤਾਰੀਖ਼ ਨੂੰ ਉਸਦੇ ਨਾਲ ਜੋ ਸਿੰਘ ਸਤਿਗੁਰੂ ਜੀ ਪਾਸ ਬੈਠਾ ਹੋਇਆ ਸੀ, 'ਲੱਖ ਨੇਤਰਾ', ਉਹ ਕੀ ਗੱਲ ਸੀ ਤੇ ਕਿਹੜਾ ਸਿੰਘ ਸੀ। ਸੰਤ ਗੁਰਦੀਪ ਸਿੰਘ ਨੇ ਦੱਸਿਆ: ਉਹ ਸੰਤ ਬਾਲ ਸਿੰਘ ਝੰਗੀ ਵਾਲਾ ਸੀ। ਉਸਨੇ ਇਕ ਮੌਕੇ ਸਤਿਗੁਰੂ ਜੀ ਪਾਸੋਂ ਉਧਾਰਾ ਕਰਕੇ 500/- ਮੰਗਿਆ ਸੀ। ਫੇਰ ਉਸਨੇ ਇਹਨਾਂ ਨੂੰ ਸਮਰੱਥ ਸਮਝ ਕੇ ਵਾਪਸ ਕਰਨ ਦੀ ਕੋਸ਼ਿਸ਼ ਨਾ ਕੀਤੀ। ਦੂਜੇ ਪਾਸੇ ਇਹ ਗੱਲ ਸ਼ੁਰੂ ਹੋ ਗਈ ਕਿ ਜਿਸ ਕੰਮ ਜਾਂ ਕਾਰੋਬਾਰ ਨੂੰ ਹੱਥ ਪਾਇਆ, ਉਹ ਹੇਠਾਂ ਤੇ ਹੋਰ ਹੇਠਾਂ ਲੈ ਗਿਆ। ਮੈਨੂੰ ਇਸ ਗੱਲ ਦਾ ਪਤਾ ਸੀ, ਮੈਂ ਕਿਤੇ ਇਹਦੇ ਤੇ ਜਸਵਿੰਦਰ ਸਿੰਘ ਗੁੰਬੋ ਨਾਲ ਗੱਲ ਕੀਤੀ ਕਿ ਇਹ ਲੰਗਰ ਦੇ ਪੈਸੇ ਵਾਪਸ ਕੀਤੇ ਬਿਨਾਂ ਕਾਰਜ ਰਾਸ ਨਹੀਂ ਹੋਣੇ। ਰਕਮ ਕੰਮ ਚਲਾ ਕੇ ਵਾਪਸ ਕਰਨ ਨੂੰ ਮਿਲੀ ਸੀ। ਜਸਵਿੰਦਰ ਸਿੰਘ ਨੇ ਵੀ ਬਾਲ ਸਿੰਘ ਨੂੰ ਪ੍ਰੇਰਨਾ ਦਿੱਤੀ ਤੇ ਬਾਲ ਸਿੰਘ ਨੇ ਹੌਲੀ ਹੌਲੀ ਕਰਕੇ ਸਾਡੇ ਪਾਸ ਰਕਮ ਜਮ੍ਹਾ ਕਰਵਾਉਣੀ ਸ਼ੁਰੂ ਕੀਤੀ। ਰਕਮ 700/- ਹੋ ਗਈ। ਬਾਲ ਸਿੰਘ ਕਹਿਣ ਲੱਗਾ: ਗੁਰੂ ਕੀ ਰਕਮ ਵਾਧੂ ਕਰਕੇ ਦੇਣੀ ਹੈ। ਸੋ 4.3.84 ਨੂੰ ਸ੍ਰੀ ਸਤਿਗੁਰੂ ਜੀ ਨੇ ਪੁੱਛਿਆ: ਕਾਹਦੇ ? ਮੈਂ ਸਾਰੀ ਵਿੱਥਿਆ ਦੱਸੀ। ਸਤਿਗੁਰੂ ਜੀ ਨੇ ਹੁਕਮ ਕੀਤਾ: ਚਲੋ, ਮੈਂ ਖੁਸ਼ ਹਾਂ, ਲੈ ਜਾਵੇ ਸੌਤੇ ਸੋ, ਵਰਤੇ। ਪਰ ਸਿੱਖ ਨੇ ਬਿਨਤੀ ਕੀਤੀ ਕਿ ਸਾਰੀ ਰਕਮ ਪਰਵਾਨ ਕੀਤੀ ਜਾਵੇ। ਸਿੱਖ ਵੱਲੋਂ ਬਹੁਤ ਇਸਰਾਰ ਕਰਨ ਤੇ ਸਤਿਗੁਰਾਂ 500/- ਰੱਖ ਲਏ। ਸਿੱਖ ਨੇ 200/-ਹੋਰ ਦੇਣਾ ਚਾਹਿਆ ਤਾਂ ਬਚਨ ਕੀਤਾ: ਫੇਰ ਸਾਰੀ ਰਕਮ ਹੀ ਲੈ ਜਾ। ਅੰਤ 500/- ਗੁਰੂ ਕੇ ਲੰਗਰ ਦੀ ਰਕਮ ਪੂਰਬੋ ਦੇ ਹਵਾਲੇ ਕਰ ਦਿੱਤੀ।

*ਬਰਮਿੰਘਮ ਹੋਲੇ ਤੇ ਜਾਣ ਵਾਲਿਆਂ ਦੀ ਫਰੋਹਤ*

## 8 ਮਾਰਚ 1984 ਵੀਰਵਾਰ

## ਨਵੀਂ ਦਿੱਲੀ

ਆਪਣੇ ਪਾਸਪੋਰਟ ਦੀ ਰਿਨੋਊਅਲ ਬਾਰੇ ਕੁਇਕ ਟ੍ਰੈਵਲਜ਼ ਵਾਲਿਆਂ ਦੇ ਦਫ਼ਤਰ, 2108 ਦੇਸ਼ ਬੰਧੂ ਗੁਪਤਾ ਰੋਡ, ਕਰੋਲ ਬਾਗ ਗਿਆ। ਸਬੱਬ ਨਾਲ ਸੇਠ ਸਪੁੱਤਰ ਸ਼ੇਰ ਸਿੰਘ ਚਾਵਲਾ ਤੇ ਸੇਠ ਜੁਆਤਰਾ ਸ. ਦਲਜੀਤ ਸਿੰਘ ਸੋਖੀ ਦਫ਼ਤਰ ਵਿਚ ਬੈਠੇ ਮਿਲ ਗਏ। ਮੈਂ ਸੇਠ ਚਾਵਲਾ ਤੋਂ ਪਤਾ ਕੀਤਾ ਕਿ ਉਸ ਪਾਸ ਯੂ. ਕੇ. ਦੇ ਬਰਮਿੰਘਮ ਸ਼ਹਿਰ ਦੇ ਹੋਲੇ 'ਤੇ ਜਾਣ ਵਾਲੇ ਵਿਅਕਤੀਆਂ ਦੀ ਫਹਿਰਿਸਤ ਮਿਲ ਗਈ

ਹੈ ? ਸ਼ੇਰ ਸਿੰਘ ਨੇ ਇਕ ਫਹਿਰਿਸਤ ਮੈਨੂੰ ਵਖਾਈ ਜਿਸ ਵਿਚ ਮਹਾਰਾਜ ਬੀਰ ਸਿੰਘ ਜੀ ਵਲੋਂ ਅਜੇ ਵੀ ਰੱਦੋ ਬਦਲ ਕੀਤੀ ਜਾ ਸਕਦੀ ਸੀ। ਪਰ ਇਹ ਫਹਿਰਿਸਤ ਸ੍ਰੀ ਸਤਿਗੁਰੂ ਜੀ ਤੋ ਹੈਸਪਾਲ ਵੱਲੋਂ ਓ.ਕੇ. ਹੈ। ਇਸ ਅਨੁਸਾਰ ਹੇਠ ਲਿਖੇ ਵਿਅਕਤੀ ਯੂ.ਕੇ. ਦੀ ਹਵਾਈ ਫੇਰੀ ਕਰਨਗੇ:

1. ਸ੍ਰੀ ਸਤਿਗੁਰੂ ਜੀ
2. ਮਾਤਾ ਚੰਦ ਕੌਰ ਜੀ
3. ਮਹਾਰਾਜ ਬੀਰ ਸਿੰਘ ਜੀ
4. ਬੇਬੇ ਦਲੀਪ ਕੌਰ ਜੀ
5. ਠਾਕੁਰ ਦਲੀਪ ਸਿੰਘ ਜੀ
6. ਬੀਬੀ ਗੁਰਮੀਤ ਕੌਰ ਜੀ
7. ਠਾਕੁਰ ਉਦੈ ਸਿੰਘ ਜੀ
8. ਬੀਬੀ ਗੁਰਸ਼ਰਨ ਕੌਰ ਜੀ
9. ਸੰਤ ਜਗਤਾਰ ਸਿੰਘ ਜੀ
10. ਬੀਬਾ ਸਾਹਿਬ ਕੌਰ ਜੀ
11. ਬੀਬਾ ਜੀ ਦਾ ਲੜਕਾ, ਬੀਬਾ ਜੀ ਦੀ ਲੜਕੀ
12. ਸੰਤ ਤਰਸੇਮ ਸਿੰਘ ਸਕੱਤਰ
13. ਬੀਬੀ ਜਸਪਾਲ ਸੁਪਤਨੀ ਸੰ: ਤਰਸੇਮ ਸਿੰਘ ਸਕੱਤਰ
14. ਉਪਰੋਕਤ ਜੋੜੀ ਦੇ ਦੋ ਬੱਚੇ
15. ਸੰਤ ਮਹਿੰਦਰ ਸਿੰਘ ਪ੍ਰਰਥਾ
16. ਸੰਤ ਬਲਦੇਵ ਸਿੰਘ ਸੇਵਕ
17. ਸੰਤ ਰਣਧੀਰ ਸਿੰਘ ਸੇਵਕ ਮਹਾਰਾਜ ਜੀ
18. ਪੰਡਿਤ ਗੋਪਾਲ ਸਿੰਘ
19. ਸੰਤ ਖਜ਼ਾਨ ਸਿੰਘ ਰਾਗੀ
20. ਸੰਤ ਹਰਬੰਸ ਸਿੰਘ ਘੁੱਲਾ
21. ਸੰਤ ਨਿਰੰਜਨ ਸਿੰਘ ਕੱਕੜ
22. ਸੰਤ ਗਿਆਨ ਸਿੰਘ ਵੀਰੋਕੇ
23. ਸੰਤ ਦਾਨ ਸਿੰਘ
24. ਮਾ: ਨਿਹਾਲ ਸਿੰਘ
25. ਪ੍ਰੀਤਮ ਸਿੰਘ ਕਵੀ
26. ਸੰਤ ਜਗਦੀਸ਼ ਸਿੰਘ ਵਰਿਆਮ
27. ਡਾ. ਅਮਰ ਭਾਰਤੀ
28. ਸੰਤ ਆਤਮਾ ਸਿੰਘ ਸਨਖੋਂਤਰਾ

29. ਸ. ਹਰਵਿੰਦਰ ਸਿੰਘ ਹੰਸਪਾਲ
30. ਸ. ਸੁਰਿੰਦਰ ਸਿੰਘ ਮਨਚੰਦਾ
31. ਸ੍ਰੀ ਬਲਜੀਤ ਸਿੰਘ ਤਾਰ-ਸ਼ਹਿਨਾਈ
32. ਸ੍ਰੀ ਸੁਖਵਿੰਦਰ ਸਿੰਘ ਪਿੰਕੀ
33. ਉਸਤਾਦ ਪਿਆਰਾ ਸਿੰਘ ਤਾਰ-ਸ਼ਹਿਨਾਈ
34. ਸ. ਜਸਵਿੰਦਰ ਸਿੰਘ ਸ਼ਕੂਰ ਬਸਤੀ
35. ਡਾ. ਹਰਿਭਜਨ ਸਿੰਘ ਦਿੱਲੀ
36. ਪ੍ਰੋ: ਸੁਖਬੀਰ ਸਿੰਘ ਗੁਲਾਟੀ

ਮੈਨੂੰ ਇਕ ਚਿੱਠੀ ਡਾ. ਪ੍ਰਤਾਪ ਸਿੰਘ (86) ਪਟਿਆਲਾ ਵਾਲਿਆਂ ਦੀ 7.3.84 ਦੀ ਲਿਖੀ ਆਈ ਹੈ। ਇਸਨੂੰ ਦਰਜ ਕਰਦਾ ਹਾਂ, ਇਕ ਤਾਂ ਇਸ ਲਈ ਡਾ. ਜੀ ਦੀ ਸਤਿਗੁਰੂ ਜੀ ਪ੍ਰਤੀ ਭਾਵਨਾ, ਮਲੇਰ ਕੋਟਲਾ ਦੀ ਰਿਪੋਰਟ ਦੂਜੇ, ਤੀਜੇ ਜ਼ਿੰਦਗੀ ਤੇ ਮਾਰੂ ਹਮਲਾ, ਚੌਥੇ ਬਿਆਸੀ ਸਾਲ ਦੇ ਡਾ. ਜੀ ਦੀ ਕਲਮੀ ਮਟਕ ਪੱਤਰ ਦੇ ਕੁਝ ਅੰਸ਼:

*ੴ ਸ੍ਰੀ ਸਤਿਗੁਰੂ ਜੀ ਸ. ਰਾਮ ਸਿੰਘ ਦੁਖ ਨਿਵਾਰਨ ਜੀ*
*ਦੀ ਸਹਾਇਤਾ ਬਰਕਰਾਰ ਰਹੇ!!*

"...ਸਮਾਂ ਬੀਤਦਾ ਗਿਆ, ਨਵੇਂ ਸਾਲ ਦੀ ਪਹੁ ਫੁੱਟੀ, ਊਸ਼ਾ ਦੀ ਕੇਸੂ ਰੰਗੀ ਦਿਲ-ਫਰੇਬ ਰੋਸ਼ਨੀ ਦਾ ਨੂਰ ਬਿਖਰਿਆ।...ਮੈਂ ਚਿੱਠੀ ਪੱਤਰ ਨਾ ਕਰ ਸਕਿਆ। ਇਕ ਕਟਕ, ਤਾਪ ਤੇ ਖੰਘ ਦੇ ਬਾਜੇ ਬਜਾਂਦਾ 3 ਜਨਵਰੀ ਦੀ ਦੁਪਹਿਰੇ ਆ, ਚੜ੍ਹ ਕੇ ਡੇਰੇ ਗੱਡ ਲਿੱਤੇ। ਤਿੰਨ ਹਫ਼ਤੇ ਜੁਧ ਹੁੰਦਾ ਰਿਹਾ। ਮੈਂ ਸੋਚਦਾ ਇਹ ਪਿਆਮੇ-ਅਜ਼ਲ ਲੈ ਕੇ ਆਇਆ ਹੈ। ਸਿਜਦਾ ਕਰੋ, ਨਮਸਕਾਰ ਕਰੋ ਤੇ ਜੀ ਆਇਆਂ ਆਖੋ।

"17 ਜਨਵਰੀ ਕਟਕ ਦੀ ਫ਼ੌਜ ਦੇ ਨਾਲ ਲੜਦਾ ਭਿੜਦਾ ਮੈਂ ਸ਼ਹੀਦਾਂ ਦੇ ਕੱਲਰ ਪਹੁੰਚ ਹੀ ਗਿਆ। ਪੂਜ ਪੰਡਤ ਜੀ ਧੁੱਪੇ ਸੰਗਤ ਨੂੰ ਸੰਬੋਧਨ ਕਰਦੇ, ਗੌਰਵਮਈ ਨਾਮਧਾਰੀ ਤੇ ਸਿੱਖ ਇਤਿਹਾਸ ਤੋਂ ਜਾਣੂੰ ਕਰਵਾ ਰਹੇ ਸਨ ਤੇ ਪੰਡਤ ਜੀ ਆਪ ਭੀ ਸਰਦੀ ਦੇ ਕਟਕ ਦੀ ਫੇਟ ਵਿਚ ਉਲਝੇ ਹੋਏ ਸਨ; ਪਰ ਸ਼ਹੀਦਾਂ ਦੀ ਯਾਦ ਵਿਚ ਮਸਤ ਅਪਣਾ ਸਰੀਰਕ ਦੁਖ ਭੁਲਾ ਕੇ ਸੰਗਤ ਨੂੰ ਮਸਰੂਰ ਤੇ ਸੁਗੰਧਤ ਕਰਦੇ ਰਹੇ - ਮੈਂ ਭੀ ਉਸ ਥਾਂ ਦੁੱਖ-ਸੰਤਾਪ ਭੁੱਲ ਗਿਆ।

"ਡੇਢ ਵਜੇ ਸ੍ਰੀ ਸਤਿਗੁਰੂ ਜੀ ਮਹਾਰਾਜ ਪਧਾਰੇ, ਦਰਬਾਰ ਸਜ ਗਿਆ। ਆਪ (ਕਵੀ) ਨਜ਼ਰ ਨਹੀਂ ਪਏ, ਨਾ ਸੰਤ ਤਰਸੇਮ ਸਿੰਘ ਜੀ ਦੇ ਦੀਦਾਰ ਪ੍ਰਾਪਤ ਹੋਏ।....ਚਾਰ ਵਜੇ ਤੱਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੈਂਕਾਕ ਟੇਪ ਹੋਏ ਵਿਚਾਰ ਸੁਣੇ। ਵਿਸਮਾਦਤ ਹੋਏ। ਫੇਰ ਸ. ਜਾਗੀਰ ਸਿੰਘ ਡੰਡਲ ਬੂਹੇ ਵਾਲਿਆਂ ਇਸ਼ਾਰਾ ਕੀਤਾ ਕਿ ਆਗਿਆ ਮੰਗੋ। ਤਾਂ ਤੇ ਸਤਿ ਬਚਨ ਦੀ ਮਾਲਾ ਦਾ ਮਣਕਾ ਫੇਰ, ਮੈਂ ਉਠ ਕੇ ਸ੍ਰੀ ਸਤਿਗੁਰੂ ਜੀ ਦੇ ਚਰਨ

ਪਰਸੇ। ਉਨ੍ਹਾਂ ਮਿੱਠੀ ਮੁਸਕਾਨ ਰਾਹੀਂ ਨਿਵਾਜਿਆ।

"ਇਕ ਔਧ ਵਿਚ ਕਾਗਜ਼ ਦੇ ਪੁਰਜੇ ਪਰ ਮੈਂ ਆਪਣੀ ਸਰੀਰਕ ਨਿਰਬਲਤਾ ਤੇ ਵੈਰੀ ਕਟਕ ਦੇ ਜ਼ੋਰ ਤੇ ਬਾਹੂਬਲ ਦੇ ਡਰੇ ਨੇ ਇਹ ਸ਼ਬਦ ਲਿਖੇ ਤੇ ਕਾਗਜ ਨੂੰ ਸਤਿਗੁਰੂ ਜੀ ਦੇ ਹੱਥ ਫੜਾਇਆ: "ਇਹ ਔਗੁਣਹਾਰੇ ਦੀ ਅੰਤਮ ਯਾਤਰਾ ਪਰਵਾਨ" ਔਰ ਮੈਨੂੰ, ਭਾਈ ਜਗੀਰ ਸਿਘ, ਸਿੱਧੀ ਪਟਿਆਲੇ ਦੀ ਬੱਸ ਬੈਠਾਕੇ, ਫ਼ਤਹਿ ਗਜਾ, ਪਿਛ ਨੂੰ ਤੁਰ ਗਿਆ....।

"ਮੈਨੂੰ ਨਹੀਂ ਦਿਸਦਾ ਮੈਂ ਇਹ ਸਾਲ ਲੰਘਾ ਸਕਾਂ। ਕਮਜ਼ੋਰੀ, ਨੀਂਦ ਤੋਂ ਮੁਕਤੀ ਇਹ ਚਿੰਨ੍ਹ, ਧਰਮ ਰਾਜ ਜੀ ਦੇ ਸੱਦ ਲੈਣ ਦੇ ਜਾਪਦੇ ਹਨ।

ਪ੍ਰਤਾਪ ਸਿਘ

(ਦਸਤਖਤ)

ਮੇਰੇ ਦਾਮਾਦ ਕੇਹਰ ਸਿਘ ਹਮਰਾਹੀ ਦੀ 29.2.84 ਦੀ ਭੁੰਤਰੋਂ ਲਿਖੀ ਚਿੱਠੀ ਦੇ ਵੀ ਕੁਝ ਅੰਸ਼ ਉਤਾਰਾ ਕਰਨਯੋਗ ਹਨ:

"ਸਾਡੇ ਹਾਲਾਤ (ਹਿ.ਪ੍ਰ: ਕੁੱਲੂ ਵਾਦੀ) ਵੀ ਕਾਫ਼ੀ ਤਣਾਅਪੂਰਨ ਨੇ ਥੇ-ਗੁਰਿਆਂ ਦੀ ਕਿਰਪਾ ਨਾਲ। ਮੈਨੂੰ ਸ੍ਰੀ ਹਜ਼ੂਰ ਦੇ ਉਹ ਲਫ਼ਜ਼ ਯਾਦ ਨੇ। ਜਦੋਂ ਕਿਸੇ ਨੇ ਬਾਬਾ ਗੁਰਬਚਨ ਸਿਘ (ਨਿਰੰਕਾਰੀ ਆਗੂ) ਨੂੰ ਕਤਲ ਕੀਤਾ ਤਾਂ ਮੈਂ ਮੰਡੀ (ਹਿ.ਪ੍ਰ.) ਰੇਡੀਓ ਤੋਂ ਖ਼ਬਰ ਸੁਣ ਹਜ਼ੂਰ (ਸਤਿਗੁਰੂ ਜੀ) ਨੂੰ ਆਸਾ ਦੀ ਵਾਰ ਵਿਚ ਜਾ ਦੱਸਿਆ ਤਾਂ ਆਪ ਜੀ ਨੇ ਸਿਰਫ਼ ਇਹ ਲਫ਼ਜ਼ ਹੀ ਕਹੇ ਸਨ: "ਲੀਹ ਮਾੜੀ ਪੈ ਗਈ ਹੈ।"

"ਹੁਣ ਤਾਂ (ਪੰਜਾਬ ਦੇ ਹਾਲਾਤ ਵੇਖਕੇ) ਇਜ ਲਗਦਾ ਹੈ ਜਿਵੇਂ ਮਹਾਰਾਜਾ ਰਣਜੀਤ ਸਿਘ ਦੀ ਮੌਤ ਤੋਂ ਬਾਅਦ ਦਾ ਬੁਰਛਾਗਰਦੀ ਦਾ ਇਤਿਹਾਸ ਮੁੜ ਦੁਹਰਾਇਆ ਜਾ ਰਿਹਾ ਹੈ। ਪਤਾ ਨਹੀਂ ਕਦੋਂ ਤੇ ਕਿੱਥੇ ਕਿਸੇ ਜ਼ਾਲਮ ਵੱਲੋਂ ਇਹ ਨਾਅਰੇ ਲੱਗ ਜਾਣ: "ਨਹੀਂ ਛੱਡਣੇ ਸਾਧ ਤੇ ਸੰਤ ਮੀਆਂ।" ਇਸ ਗੱਲ ਦਾ ਵੀ ਨਹੀਂ ਪਤਾ ਕਿ 'ਮਾਝਾ ਮੋਦਾ ਤੇ ਦੁਆਬਾ ਦਲੀਆ' ਹੋਣ ਵਾਲਾ ਵਕਤ ਆ ਗਿਆ ਹੋਵੇ।"

## 10 ਮਾਰਚ 1984, ਸ਼ਨੀਵਾਰ

## ਨਵੀਂ ਦਿੱਲੀ

ਯੂ. ਕੇ. ਦੇ ਹੋਲੇ ਬਾਰੇ, ਸ. ਖੜਕ ਸਿੰਘ ਭਮਰਾ ਦੀ ਇਕ ਚਿੱਠੀ 7.3.84 ਦੀ ਲਿਖੀ ਚਹੁੰ ਦਿਨਾਂ ਦੇ ਵਿਚ ਵਿਚ ਮਿਲ ਗਈ ਹੈ। ਮੇਡਨ ਹੈੱਡ ਤੋਂ ਚਿੱਠੀ ਦੇ ਕੁਝ ਹਿੱਸੇ ਏਥੇ ਲਿਖਦਾਂ ਹਾਂ:

"ਏਕਮ ਸਿਘ ਦੀ ਪਿੱਠ ਪੂਰਨ ਦਾ ਸੁਆਲ ਹੀ ਨਹੀਂ ਏਥੇ, ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬਾਹਰੋਂ ਆਇਆਂ ਬੰਦਿਆਂ ਨੇ ਬੜਾ ਕੁਝ ਵੇਖਣਾ ਹੈ।...ਏਕਮ ਸਿਘ ਭਾਵੇਂ ਬੀਮਾਰ ਹੈ

ਪਰ ਉਹ ਬੜਾ ਹੀ ਖੁਸ਼ ਹੈ ਕਿ ਮੈਂ ਉਸਨੂੰ 100 ਪ੍ਰਤੀਸ਼ਤ ਤੋਂ ਉਪਰ ਸਾਥ ਦੇ ਰਿਹਾ ਹਾਂ।.... ਉਮੀਦ ਹੈ ਸਤਿਗੁਰੂ ਜੀ 14 ਜਾਂ 15 ਅਪਰੈਲ ਨੂੰ ਇੰਗਲੈਂਡ ਦਰਸ਼ਨ ਦੇਣਗੇ ਸੋ ਬਾਕੀ ਦੀਆਂ ਸੰਗਤਾਂ ਨੂੰ ਵੀ ਪਹਿਲਾਂ ਹੀ ਆਉਣਾ ਚਾਹੀਦਾ ਹੈ।"

## 12 ਮਾਰਚ 1984, ਸੋਮਵਾਰ

## ਨਵੀਂ ਦਿੱਲੀ

*ਨੁਮਾਇਸ਼ ਵਿਦਿਆਰਥੀਆਂ ਦੀ*

10.3.1984 ਨੂੰ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਵਿਦਿਆਰਥੀਆਂ ਅਤੇ ਅਧਿਆਪਕਾਂ ਨੇ ਸਾਂਝੇ ਉੱਦਮ ਨਾਲ ਇਕ ਵਿਸ਼ੇਸ਼ ਨੁਮਾਇਸ਼ ਤਿਆਰ ਕੀਤੀ। ਇਸ ਦੀ ਫੋਟੋਗ੍ਰਾਫੀ ਲਈ ਸਕੂਲ ਵਾਲਿਆਂ ਸੁਖਬੀਰ ਸਿੰਘ ਸੰਧੂ ਨੂੰ ਬੁਲਾਇਆ ਸੀ। ਅੱਜ ਸਵੇਰੇ 10.30 ਵਜੇ ਮੈਂ ਸਕੂਲ ਵੱਲ ਗਿਆ ਤਾਂ ਮੈਨੂੰ ਮੁੱਖ ਅਧਿਆਪਕਾ ਬੀਬੀ ਕਿਰਨ ਦੇ ਨਾਲ ਹੋ ਕੇ ਤਿੰਨ ਕਮਰਿਆਂ ਵਿਚ ਬੱਚਿਆਂ ਦੇ ਉੱਦਮ ਦੀ ਰਚਨਾ ਵਿਖਾਈ। ਇਹਨਾਂ ਕਮਰਿਆਂ ਵਿਚ ਬੱਚਿਆਂ ਤੇ ਅਧਿਆਪਕਾਵਾਂ ਵੱਲੋਂ ਤਿਆਰ ਕੀਤੀਆਂ ਅਨੇਕਾਂ ਸੁੰਦਰ ਕਿਰਤਾਂ ਸਨ, ਜਿਵੇਂ ਪੇਟਿੰਗਜ਼, ਮਾਡਲਿੰਗ, ਕਟ ਵਰਕ, ਮਿੱਟੀ ਤੇ ਕਾਗਜ਼, ਗੱਤੇ ਤੇ ਕਾਰਕ ਨਾਲ ਹਾਥੀ, ਘੋੜੇ, ਊਠ, ਕੱਚੇ-ਪੱਕੇ ਘਰ, ਖੇਤੀ, ਪਰਬਤ, ਨਦੀਆਂ-ਨਾਲੇ, ਬਰਤਨ, ਹਥਿਆਰ, ਪੁਸ਼ਾਕਾਂ ਫ਼ੈਸ਼ਨ, ਗੁੱਡੀਆਂ ਆਦਿ। ਪਹਿਰਾਵਿਆਂ ਵਿਚ ਨਿੱਕੇ ਬੱਚਿਆਂ ਨੂੰ ਨਾਮਧਾਰੀ ਪਹਿਰਾਵੇ ਵਿਚ ਕੁੜੀ ਮੁੰਡੇ ਦੇ ਰੂਪ ਵਿਚ ਪੇਸ਼ ਕੀਤਾ ਗਿਆ।

ਬੀਬੀ ਕਿਰਨ, ਮੁੱਖ ਅਧਿਆਪਕਾ, ਬੀਬੀ ਸਤਵੰਤ ਅਤੇ ਹੋਰ ਅਧਿਆਪਕਾਵਾਂ ਦਾ ਇਹ ਉੱਦਮ ਸਲਾਹੁਣਯੋਗ ਹੈ। ਬੱਚਿਆਂ ਨੂੰ ਇਸ ਨਾਲ ਰੁਝੇਵਾਂ ਤੇ ਪ੍ਰੇਰਣਾ ਮਿਲਦੀ ਹੈ। ਅੱਜ ਸ਼ਾਮ ਤੱਕ ਇਸ ਨੁਮਾਇਸ਼ ਦਾ ਅੰਤ ਹੋ ਜਾਵੇਗਾ।

*ਪਿਆਰ ਸਿੱਖੀ ਦਾ*

ਮੈਨੂੰ ਅੱਜ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਵੀ ਉਹਦੀ ਕੋਠੀ ਵਿਚ ਮਿਲਣ ਦਾ ਮੌਕਾ ਮਿਲਿਆ। ਹੋਰ ਗੱਲਾਂ ਤੋਂ ਛੁੱਟ ਉਸਨੇ ਮੈਨੂੰ ਸੰਤ ਬਲਵੰਤ ਸਿੰਘ ਬਾਲੀ ਨਗਰ ਦੀ ਸਿੱਖੀ ਭਾਵਨਾ ਦੇ ਦਰਸ਼ਨ ਵੀ ਕਰਵਾਏ। ਉਸ ਆਖਿਆ: ਸੰਤ ਬਲਵੰਤ ਸਿੰਘ ਬਾਲੀ ਨਗਰ ਦੀ ਇੱਕ ਪੁੱਤਰੀ ਵਿਆਹੁਣਯੋਗ ਹੈ। ਮੈਂ ਉਹਨਾਂ ਨੂੰ ਆਪਣੇ ਛੋਟੇ ਸਾਲੇ ਦੀ ਦੱਸ ਪਾਈ। ਤੁਹਾਨੂੰ ਪਤਾ ਹੈ ਸ. ਰਾਜਾ ਸਿੰਘ ਰਾਜੌਰੀ ਗਾਰਡਨ ਦਾ ਪਰਿਵਾਰ ਪੰਥ ਵਿਚ ਮੰਨਿਆ ਦੰਨਿਆ ਹੈ। ਪਰ ਸੰਤਾਂ ਨੇ ਉਨ੍ਹਾਂ ਨਾਲ ਸਬੰਧ ਬਣਾਉਣ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ ਕਿਹਾ, ਇਸ ਪਰਿਵਾਰ ਦੇ ਬੱਚੇ ਟੇਢੀਆਂ ਪੱਗਾਂ ਬੰਨ੍ਹਦੇ

ਹਨ ਤੇ ਗੁਰੂ ਘਰੋਂ ਵੀ ਦੂਰ ਦੂਰ ਰਹਿੰਦੇ ਹਨ। ਅਸੀਂ ਕੋਈ ਗੁਰੂ ਪਿਆਰਾ ਲੱਭਾਂਗੇ। ਜਿਦ੍ਹੀ ਰਹਿਤ ਬਹਿਤ ਠੀਕ ਹੋਵੇ ਤੇ ਆਸਾ-ਮਨਸਾ ਵੀ ਵਧੀਆ ਹੋਵੇ। ਹੰਸਪਾਲ ਨੇ ਦੱਸਿਆ: ਮੈਨੂੰ ਇਹ ਜਵਾਬ ਸੁਣ ਕੇ ਤਾਂ ਔਖਾ ਹੋਣਾ ਚਾਹੀਦਾ ਸੀ ਪਰ ਮੈਨੂੰ ਖ਼ੁਸ਼ੀ ਹੀ ਹੋਈ ਕਿ ਸੰਤ ਬਲਵੰਤ ਸਿੰਘ ਪਰਵਾਰ ਅੰਦਰੋਂ-ਬਾਹਰੋਂ ਇਕ ਹੈ ਅਤੇ ਗੁਰੂ ਮੁੱਖ ਹੈ।

## 15 ਮਾਰਚ 1984, ਵੀਰਵਾਰ

## ਰਾਣੀਆਂ-ਸਰਸਾ-ਸੰਤ ਨਗਰ

ਸ. ਜਸਪਾਲ ਸਿੰਘ ਤੋਂ ਪਤਾ ਲੱਗਾ ਸੀ ਕਿ ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੰਤ ਗੁਰਚਰਨ ਸਿੰਘ ਅਮ੍ਰਿਤਸਰ ਕਲਾਂ ਦੇ ਹੋਇਆ ਸੀ ਜਿਸ ਵਿਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ ਸੀ। ਰਤਨ ਸਿੰਘ ਪਾਸੋਂ ਮੈਨੂੰ ਦੁਪਹਿਰ ਦੇ ਪ੍ਰੋਗਰਾਮ ਦਾ ਵੀ ਪਤਾ ਲੱਗ ਗਿਆ। ਅੱਜ ਦੋ ਵਜੇ ਨਗਰਾਣੇ ਬੇੜ੍ਹ ਤੇ ਨਾਮ ਸਿਮਰਨ ਹੈ ਅਤੇ ਸੰਤ ਲਾਲ ਸਿੰਘ ਕੰਗਣਪੁਰੀਏ ਦੀ ਪਹਿਲੀ ਸੁਪਤਨੀ ਬੀਬੀ ਨਿਹਾਲ ਕੌਰ , ਬਸੰਤ ਬਾਜਵਾ ਦੀ ਭੈਣ, 13 ਫੱਗਣ, 2040 ਗੁਜ਼ਰ ਗਈ ਹੈ, ਉਸ ਨਮਿਤ ਨਗਰਾਣਾ ਬੇੜ੍ਹ ਤੇ ਭੋਗ ਅੱਜ ਪੈਣਾ ਹੈ। ਸ੍ਰੀ ਸਤਿਗੁਰੂ ਜੀ ਏਥੇ ਦਰਸ਼ਨ ਦੇਣਗੇ। ਮੈਂ ਤਾਂ ਇਸ ਸਮੇਂ ਦਰਸ਼ਨ ਲਾਭ ਲੈ ਨਹੀਂ ਸਕਾਂਗਾ ਕਿਉਂਕਿ ਏਨਾ ਪੈਦਲ ਮੈਥੋਂ ਚਲਿਆ ਨਹੀਂ ਜਾਣਾ, ਮੈਂ ਮਸਤਾਨਗੜ੍ਹ ਹੀ ਜਾ ਦਰਸ਼ਨ ਕਰਾਂਗਾ।

ਦੋ ਕੁ ਵਜੇ ਦੁਪਹਿਰੇ ਮੈਂ ਆਪਣੇ ਬੱਚਿਆਂ ਨਾਲ ਸ੍ਰੀ ਜੀਵਨ ਨਗਰ ਕੋਲ ਦੀ ਲੰਘਿਆ। ਏਥੇ ਅੰਗੂਰਾਂ ਕੋਲ ਦੇ ਖੇਤਾਂ ਵਿਚ ਦਰਜਨਾਂ ਸਿੰਘ ਅਤੇ ਟਰੈਕਟਰ ਟ੍ਰਾਲੀਆਂ ਮਿਟੀ ਉਠਾ ਰਹੇ ਸਨ, ਪਤਾ ਲੱਗਾ ਕਿ ਪੰਡਾਲ ਵਾਲੀ ਜਗ੍ਹਾ ਤੇ ਮਿੱਟੀ ਪੁਆਈ ਜਾ ਰਹੀ ਹੈ। ਸਿੰਘ ਅਤੇ ਟਰੈਕਟਰ ਪਰਸੋਂ ਦੇ ਲੱਗੇ ਹੋਏ ਹਨ। ਸਤਿਗੁਰੂ ਜੀ ਵੱਖ ਵੱਖ ਪਿੰਡਾਂ ਦੇ ਸਿੰਘਾਂ ਨੂੰ ਬੁਲਵਾ ਕੇ ਇਹ ਸੇਵਾ ਕਰਵਾ ਰਹੇ ਹਨ। ਹੋਲੇ ਦਾ ਪੰਡਾਲ ਓਸੇ ਥਾਂ ਬਣ ਰਿਹਾ ਹੈ ਜਿਥੇ 25 ਸਾਲ ਪਹਿਲਾਂ ਹੋਲਾ ਹੋਇਆ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ। ਏਥੇ ਹੀ ਇਕ ਸਮਾਗਮ ਵਿਚ ਸ. ਪ੍ਰਤਾਪ ਸਿੰਘ ਕੈਰੋਂ ਮੁੱਖ ਮੰਤਰੀ ਦੇ ਤੌਰ ਤੇ ਆਇਆ ਸੀ। ਸਤਿਗੁਰੂ ਜੀ 4 ਵਜੇ ਏਥੇ ਦਰਸ਼ਨ ਦੇਣਗੇ, ਸੇਵਾ ਕਰਦਿਆਂ ਪਾਸ।

***ਹਕੀਮ ਗੁਰਦੇਵ ਸਿੰਘ ਦੀ ਜ਼ਬਾਨੀ:***

ਅਸੀਂ ਸੰਤ ਨਗਰ ਜਾ ਉਤਰੇ। ਡੇਰਾ ਸੰਤ ਰਣਜੀਤ ਸਿੰਘ-ਨਰਿੰਦਰ ਸਿੰਘ ਬਾਜਵੇ ਕੇ ਘਰ ਲਾ ਕੇ, ਦਿਨ ਢਲੇ, ਹਕੀਮ ਗੁਰਦੇਵ ਸਿੰਘ ਨੂੰ ਜਾ ਮਿਲੇ। ਉਹ ਮੇਲੇ ਕਾਰਨ ਭੈਣੀ ਸਾਹਿਬੋਂ ਆਪਣੇ ਪਿੰਡ ਆਇਆ ਹੋਇਆ ਸੀ। ਉਸਨੇ ਦੱਸਿਆ ਕਿ ਪਰਸੋਂ ਉਸਨੇ ਵੀ ਸਤਿਗੁਰੂ ਜੀ ਦੇ ਚਰਨ ਆਪਣੇ ਘਰ ਪੁਆਏ ਸਨ। ਉਸਨੇ

ਦੱਸਿਆ: ਸੱਚੇ ਪਾਤਸ਼ਾਹ ਸਵੇਰੇ, ਮੇਰੀ ਅਰਜ਼ ਤੇ ਚਰਨ ਪਾਉਣ ਆਏ। ਨਾਲ ਕਾਫ਼ੀ ਸਿੰਘ ਸਨ। ਮੈਂ ਦਵਾਈਆਂ ਵਾਲਾ ਕਮਰਾ ਵਿਖਾ ਕੇ ਕਿਹਾ, ਇਹ ਤਾਂ ਜੀ ਸ੍ਰੀ ਜਗਜੀਤ ਔਸ਼ਧਾਲਿਆ ਹੈ। ਇਹ ਨਾਲ ਦਾ ਕਮਰਾ ਮੇਰਾ ਹੈ। ਆਪ ਜੀ ਦੀ ਮੁਨਾਸਬ ਸੇਵਾ ਸਤਿਕਾਰ ਇਸ ਲਈ ਨਹੀਂ ਹੋ ਸਕਿਆ ਕਿ ਮੈਂ ਇਕੱਲਾ ਹੀ ਹਾਂ (ਵਹੁਟੀ ਨਾਲ ਅਣਬਣ ਹੈ ਅਤੇ ਇਹ ਚਾਹੁੰਦਾ ਹੈ ਕਿ ਕਿਤੇ ਦੂਜੀ ਥਾਂ ਵਿਆਹਿਆ ਜਾਵੇ) ਇਹ ਸਾਰਾ ਖਿਲਾਰਾ ਤੇ ਬੇਤਰਤੀਬੀ ਆਪ ਜੀ ਨੂੰ ਪਤਾ ਹੀ ਹੈ ਕਿ ਕਿਸ ਕਾਰਨ ਹੈ। ਇਕ ਸੌ ਰੁਪਏ ਰੱਖ ਕੇ ਮੱਥਾ ਟੇਕਿਆ ਅਤੇ ਨਾਲ ਦੇ ਚੱਕੀ ਵਾਲੇ ਕਮਰੇ ਵਿਚ ਲੈ ਜਾ ਕੇ ਬੇਨਤੀ ਕੀਤੀ, ਇਹ ਚੱਕੀ ਆਪ ਜੀ ਦੀ ਹੈ। ਸ੍ਰੀ ਭੈਣੀ ਸਾਹਿਬ ਵਿਖੇ ਆਪ ਜੀ ਨੂੰ ਚੱਕੀ ਦੀ ਲੋੜ ਸੀ।

ਲਗਭਗ 2500/- ਮੁੱਲ ਦੀ ਚੱਕੀ ਗੁਰਦੇਵ ਸਿੰਘ ਨੇ ਭੇਟਾ ਕੀਤੀ। ਇਹ ਦੋ ਵੇਲੇ ਮਸਤਾਨਗੜ੍ਹ ਜਾਂਦਾ ਹੈ, ਇਸ ਤੋਂ ਪਤਾ ਲੱਗਾ ਕਿ ਸਤਿਗੁਰੂ ਜੀ 5 ਵਜੇ ਸ਼ਾਮ ਤਕ ਮਸਤਾਨਗੜ੍ਹ ਪਹੁੰਚ ਜਾਂਦੇ ਹਨ। ਸੋ, ਅਸੀਂ ਵੈਦ ਗੁਰਦੇਵ ਸਿੰਘ ਦਾ ਸਾਈਕਲ ਲੈ ਕੇ ਮਸਤਾਨਗੜ੍ਹ ਪਹੁੰਚ ਗਏ।

ਮਸਤਾਨਗੜ੍ਹ ਸਫ਼ੈਦਿਆਂ ਦੇ ਜੰਗਲ ਵਿਚ ਸਤਿਗੁਰੂ ਜੀ ਦੀ ਕੋਠੀ ਅੱਜ ਕਲ ਸਜੀਵ ਹੈ। ਅੰਦਰ ਫੁੱਲ, ਘਾਹ ਕਿਤੇ ਅਤੇ ਦਰਖ਼ਤ ਭਰਪੂਰ ਹਾਲਤ ਵਿਚ ਹਨ। ਏਥੋਂ ਦੀਆਂ ਬੀਬੀਆਂ ਬੈਠੀਆਂ ਨਾਮ ਸਿਮਰਨ ਕਰ ਰਹੀਆਂ ਸਨ। ਬੀਬੀ ਗੁਰਦੇਵ ਕੌਰ ਮੌਜੂਖੇੜਾ ਇਹਨਾਂ ਦੀ ਮੁਖੀ ਜਾਪਦੀ ਸੀ। ਦੂਜੇ ਪਾਸੇ ਬੀਬੀ ਗੁਰਸ਼ਰਨ ਕੌਰ ਜੀ, ਛੋਟੇ ਠਾਕਰਾਂ ਦੇ ਘਰੋਂ ਅਤੇ ਗੁਰੂ ਕਾ ਲਾਂਗਰੀ ਬਲਦੇਵ ਸਿੰਘ ਆਲੂ ਉਬਾਲ ਕੇ ਛਿਲਦੇ-ਨਪੀੜਦੇ ਪਏ ਸਨ। ਸਿੰਘ ਆਪਣੀਆਂ ਡਿਊਟੀਆਂ ਤੇ ਸਨ ਪਰ ਸਤਿਗੁਰੂ ਜੀ ਅਜੇ ਨਹੀਂ ਸਨ ਪੁੱਜੇ।

***ਸਤਿਗੁਰੂ ਸੱਚੇ ਪਾਤਸ਼ਾਹ ਜੀ ਆ ਗਏ:***

ਪੰ: ਗੋਪਾਲ ਸਿੰਘ ਜੀ ਨੂੰ ਮਿਲਣ ਉਨ੍ਹਾਂ ਦੇ ਡੇਰੇ ਨੂੰ ਚੱਲੇ ਸਾਂ ਕਿ ਸਫ਼ੈਦਿਆਂ ਵਿਚੋਂ ਸਤਿਗੁਰੂ ਜੀ ਦੀ ਕਾਰ ਅਤੇ ਪਿਛੇ ਮੋਟਾਰਡਰ ਲੰਘਦੀਆਂ ਨਜ਼ਰ ਪਈਆਂ। ਮੁੜ ਆਏ। ਕੋਠੀ ਵਿਚ ਇਕਦਮ ਰੌਣਕਾਂ ਹੋ ਗਈਆਂ ਸਨ। ਸ੍ਰੀ ਸਤਿਗੁਰੂ ਜੀ ਮੌਨਧਾਰੀ ਮਾਲਾ ਫੇਰਦੇ ਖਲੋਤੇ ਸਨ, ਮਹਾਰਾਜ ਜੀ ਦੀ ਉਡੀਕ ਹੋ ਰਹੀ ਸੀ। ਮਹਾਰਾਜ ਉਤਰੇ ਤਾਂ ਮੈਨੂੰ ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਇਹ ਸਖਤ ਬਿਮਾਰ ਰਹੇ ਹਨ, ਮੈਂ ਇਹਨਾਂ ਦੀ ਸਿਹਤ ਬਾਰੇ ਪੁੱਛ ਲਵਾਂ। ਮਹਾਰਾਜ ਜੀ ਆਮ ਕਰਕੇ ਮੇਰੀ ਨਮਸਕਾਰ ਦਾ ਉਤਰ ਨਹੀਂ ਦਿੰਦੇ, ਇਸ ਲਈ ਮੈਨੂੰ ਵੀ ਉਨ੍ਹਾਂ ਨੂੰ ਮਿਲਣ ਦਾ ਆਕਰਸ਼ਣ ਨਹੀਂ ਹੁੰਦਾ। ਸਤਿਗੁਰੂ ਜੀ ਨੇ ਬਿਨ ਬੋਲੇ ਹੀ ਪ੍ਰਸੰਨਤਾ ਬਖਸ਼ ਦਿੱਤੀ ਸੀ। ਸਤਿਗੁਰੂ ਜੀ 5.30 ਵਜੇ ਮਹਾਰਾਜ ਜੀ ਨੂੰ ਜੀਵਨ ਨਗਰ ਲੈ ਜਾਣ ਲਈ

ਪਧਾਰੇ ਸਨ ਸੋ ਦੋ ਕੁ ਮਿੰਟਾਂ ਵਿਚ ਹੀ ਦੋਵੇਂ ਗੱਡੀਆਂ ਵਾਪਸ ਹੋ ਗਈਆਂ। ਅੱਗੇ ਸਤਿਗੁਰੂ ਜੀ ਦੀ ਕਾਰ ਪਿੱਛੇ ਅੰਗ-ਰਖਿਅਕ ਦੀ ਗੱਡੀ।

***ਬਖਸ਼ਬੰਦੀ:***

ਇਸੇ ਸਮੇਂ ਮੈਨੂੰ ਸੰਤ ਮਹਿੰਦਰ ਸਿੰਘ ਪੂਰਬਾ ਨੇ ਦੱਸਿਆ: ਮੈਂ ਅੱਜ ਤੋਂ ਪਹਿਲਾਂ ਬਾਬਾ ਨਿਰੰਜਨ ਸਿੰਘ ਨੂੰ ਨਹੀਂ ਸੀ ਵੇਖਿਆ ਹੋਇਆ। ਮੇਰੀ ਸੱਸ ਦੇ ਇਕ ਲੜਕੇ ਕਰਨੈਲ ਸਿੰਘ ਵੱਲ ਬਾਵਾ ਨਿਰੰਜਨ ਸਿੰਘ ਦੀ ਵੱਡੀ ਲੜਕੀ ਅਮਰਜੀਤ ਕੌਰ ਵਿਆਹੀ ਹੋਈ ਹੈ। ਅਮਰਜੀਤ ਕੌਰ ਦਾ ਸਾਡੇ ਘਰ ਸੁਭਾਵਕ ਹੀ ਆਉਣ-ਜਾਣ ਬਹੁਤ ਹੈ। ਮੇਰੀ ਸੱਸ ਨਮਿਤ ਅੱਜ ਭੋਗ ਪੈਣਾ ਸੀ, ਇਸ ਨਮਿਤ ਬਾਵਾ ਨਿਰੰਜਨ ਸਿੰਘ ਵੀ ਆ ਗਿਆ। ਭਾਵੇਂ ਇਹ ਸਤਿਗੁਰੂ ਜੀ ਦਾ ਕੱਟੜ ਵਿਰੋਧੀ ਰਿਹਾ ਹੈ ਪਰ ਹੁਣ ਇਹ ਵਿਰੋਧਤਾ ਛੱਡ ਚੁਪ ਕਰਕੇ ਘਰ ਬੈਠਾ ਸੀ। ਅੱਜ ਇਹ ਉਥੇ ਆ ਗਿਆ, ਜਿਥੇ ਸਤਿਗੁਰੂ ਜੀ ਨੇ ਦਰਸ਼ਨ ਦੇਣੇ ਸਨ। ਕਿਤੇ ਪਸਿੱਤਾ ਹੋ ਕੇ ਬੈਠਿਆ ਰਿਹਾ। ਕਿਸੇ ਹੱਥ ਸੁਨੇਹਾ ਭੇਜਿਓ ਸੁ ਕਿ ਜੇ ਉਹ ਵੀ ਨਮਸਕਾਰ ਕਰ ਦਵੇ। ਸਤਿਗੁਰੂ ਜੀ ਨਾਮ ਸਿਮਰਨ ਕਰਦੇ ਸਨ, ਉਨ੍ਹਾਂ ਬੋਲਣਾ ਨਹੀਂ ਸੀ, ਕੁਝ ਲਿਖ ਕੇ ਸੇਵਕਾਂ ਹੱਥ ਫੜਾਇਆ। ਪਰ ਉਧਰ ਬਾਵਾ ਜੀ ਦੀ ਪੁੱਤਰੀ, ਜਿਸਦਾ ਗੁਰੂ ਚਰਨਾਂ ਨਾਲ ਮੀਰਾਂ-ਪ੍ਰੇਮ ਹੈ, ਮੂੰਹ ਕਾਲਾ ਕਰਕੇ ਦਰਬਾਰ ਵਿਚ ਆ ਗਈ। ਗੋਰੀ ਨਛੋਹ ਲੜਕੀ ਮੂੰਹ ਕਾਲਾ ਕਰੀ ਸਾਧ ਸੰਗਤ ਵਿਚ ਆਈ ਤਾਂ ਸਾਰੇ ਹੈਰਾਨ, ਇਹ ਕੀ ਹੋਇਆ! ਪਰ ਅਮਰਜੀਤ ਉੱਚੀ ਉੱਚੀ ਰੋਂਦਿਆਂ ਅਰਜ਼ ਕਰਦੀ ਰਹੀ। ਸੱਚੇ ਪਾਤਸ਼ਾਹ, ਜਿਵੇਂ ਕਿਵੇਂ ਮੇਰੇ ਪਿਤਾ ਨੂੰ ਬਖ਼ਸ਼ੋ। ਇਹ ਅਪਰਾਧੀ ਹੈ, ਨਿੰਦਕ ਰਿਹਾ ਹੈ, ਸਦਾ ਭੈੜੀਆਂ ਗੱਲਾਂ ਕਰਦਾ ਸੀ, ਕੀਤੇ-ਅਣਕੀਤੇ ਦੀ ਸਜ਼ਾ ਮਿਲ ਰਹੀ ਹੈ ਜਿਵੇਂ ਜਾਣਦੇ ਹੋ, ਇਸਨੂੰ ਖ਼ਿਮਾ ਕਰੋ। ਇਹਦੀ ਥਾਂ ਮੈਂ ਆਪ ਜੀ ਦੇ ਸਨਮੁਖ ਮੂੰਹ ਕਾਲਾ ਕਰ ਆਈ ਹਾਂ। ਚੁਫੇਰੇ ਸੰਨਾਟਾ ਸੀ। ਇਕਦਮ ਇਹ ਕੀ ਹੋ ਗਿਆ ਸੀ, ਗਿਣਿਆ ਮਿਥਿਆ ਸੀ ਕਿ ਸਹਿਜ ਸੁਭਾ ਹੀ ਇਹ ਕੁਝ ਵਾਪਰ ਗਿਆ। ਸਤਿਗੁਰੂ ਜੀ ਨੇ ਲਿਖ ਕੇ ਦੱਸਿਆ ਕਿ ਮੱਥਾ ਟੇਕ ਲਏ ਪਰ ਕਿਸੇ ਪਰਕਾਰ ਦੀ ਕੋਈ ਗੱਲ ਨਹੀਂ ਹੋਵੇਗੀ। ਤੇ ਉਸ ਆ ਕੇ ਮੱਥਾ ਟੇਕ ਲਿਆ।

## 16 ਮਾਰਚ 1984, ਸ਼ੁਕਰਵਾਰ

## ਸ੍ਰੀ ਜੀਵਨ ਨਗਰ -ਕਰੀਵਾਲਾ

*ਆਸਾ ਦੀ ਵਾਰ ਦਾ ਕੀਰਤਨ:*

ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਜ਼ੂਰੀ ਰਾਗੀਆਂ ਵੱਲੋਂ ਸੰਤ ਨਗਰ ਵਿਖੇ ਸੰਤ ਗੁਰਮੁਖ ਸਿੰਘ ਸਪੁੱਤਰ ਸੰਤ ਮਿੱਤ ਸਿੰਘ ਦੇ ਘਰ ਹੋਇਆ। ਇਸ ਘਰ ਅਖੰਡ ਪਾਠ ਵੀ ਜਾਰੀ ਸੀ। ਪਾਠ-ਕਮਰੇ ਦੇ ਬੂਹੇ ਬੰਦ ਸਨ। ਇਹਨਾਂ ਦੇ ਸਾਹਮਣੇ ਕੀਰਤਨ ਹੋ ਰਿਹਾ ਸੀ ਸ੍ਰੀ ਸਤਿਗੁਰੂ ਜੀ ਦੇ ਸਨਮੁਖ। ਖੁੱਲ੍ਹਾ ਵਿਹੜਾ, ਲੱਗਭੱਗ ਹਜ਼ਾਰ ਸਰੋਤੇ, ਮੱਥਾ ਟੇਕਣ ਵਾਲੇ ਨਿਰੰਤਰ ਜਾਰੀ ਰਹੇ। ਸਤਿਗੁਰੂ ਜੀ ਤੋਂ ਸੋਭਾ ਪ੍ਰਾਪਤ ਸਨ: ਠਾਕੁਰ ਦਲੀਪ ਸਿੰਘ ਜੀ, ਸੰਤ ਬਸੰਤ ਸਿੰਘ ਬਾਜਵਾ, ਸੰਤ ਤਰਸੇਮ ਸਿੰਘ ਸਕੱਤਰ, ਸੰਤ ਗੁਰਦਿਆਲ ਸਿੰਘ ਪਾਠ-ਪ੍ਰਬੰਧਕ, ਸੰਤ ਪੂਰਬਾ, ਪੰਡਿਤ ਜੀ, ਸੂਬਾ ਧਰਮ ਸਿੰਘ ਜੀ। ਅਸੀਂ ਵੀ ਰਾਤ ਦੇ ਸੰਤ ਨਗਰ ਸਾਂ, ਸੋ ਸਵੇਰੇ ਸਵੇਰੇ ਏਥੇ ਹੀ ਗੁਰੂ ਦਰਸ਼ਨ ਕੀਤੇ।

6.30 ਵਜੇ ਵਾਰ ਦੀ ਸਮਾਪਤੀ ਦੀ ਅਰਦਾਸ ਪੰਡਿਤ ਜੀ ਨੇ ਕੀਤੀ ਤੇ ਭੋਗ ਦੇ ਸਲੋਕ ਪੜ੍ਹੇ ਜਾਣ ਲੱਗੇ। ਏਨੇ ਵਿਚ ਸਤਿਗੁਰੂ ਜੀ ਦੀ ਸੇਵਾ ਵਿਚ ਹੇਠ ਲਿਖੇ ਬੱਚਿਆਂ ਨੂੰ ਸ੍ਰੀ ਸਤਿਗੁਰੂ ਜੀ ਵੱਲੋਂ ਸੂਬਾ ਧਰਮ ਸਿੰਘ ਚੋਰ-ਬਰਦਾਰ ਨੂੰ ਪੱਗਾਂ ਬੰਨ੍ਹਣ ਦੀ ਆਗਿਆ ਹੋਈ:

1. ਸਪੁੱਤਰ ਜਥੇਦਾਰ ਬਲਕਾਰ ਸਿੰਘ
2. ਪੋਤਰਾ ਸੰਤ ਹਰਨਾਮ ਸਿੰਘ
3. ਸਪੁੱਤਰ ਸ. ਗੁਰਮੁਖ ਸਿੰਘ ਸ਼ਾਹ

ਘਰ ਵਾਲਿਆਂ ਭੋਗ ਪੈਣ ਦੇ ਸਮੇਂ ਆ ਕੇ ਮੱਥਾ ਟੇਕਿਆ ਅਤੇ ਸਮਾਪਤੀ ਦੀ ਅਰਦਾਸ ਪੂਰਬਾ ਨੇ ਕੀਤੀ। 7 ਵਜੇ ਤਾਂ ਇਕ ਫਹਰਿਸਤ ਪੜ੍ਹੀ ਗਈ ਜਿਸ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਨਗਰ ਦੇ 92 ਸਰੀਰਾਂ ਦੇ ਨਾਮ ਦਰਜ ਸਨ। ਇਹਨਾਂ ਨੂੰ ਗੁਰੂ ਕੀ ਹਜ਼ੂਰੀ ਵਿਚ ਬੁਲਾ ਕੇ ਆਖਿਆ ਗਿਆ ਕਿ ਉਹ ਆਪਣੇ ਟ੍ਰੈਕਟਰ-ਟਰਾਲੀਆਂ, ਕਹੀਆਂ ਅਤੇ ਆਦਮੀ ਲੈ ਕੇ ਪੰਡਾਲ ਵਾਲੀ ਥਾਂ ਵਿਚ ਮਿੱਟੀ ਪਾਉਣ ਲਈ ਪਹੁੰਚਣ। ਜਿਨ੍ਹਾਂ ਆਪ ਨਹੀਂ ਕੰਮ ਕਰਨਾ, ਉਹ ਦਿਹਾੜੀਏ ਲੈ ਕੇ ਪਹੁੰਚਣ।

ਸੰਤ ਗੁਰਮੁਖ ਸਿੰਘ ਵੱਲੋਂ ਸਰਬੱਤ ਸੰਗਤ ਜੋਗ ਲੰਗਰ ਤਿਆਰ ਸੀ। ਬੈਠਣ ਵਾਲੀ ਥਾਂ ਤੇ ਹੀ ਪੰਗਤਾਂ ਲੱਗ ਗਈਆਂ।

*ਗੁਰੂ ਹਰੀ ਸਿੰਘ ਕਾਲਜ ਵਿਚ ਪਹਿਲਾ ਸਮਾਗਮ:*

9 ਵਜੇ ਸ੍ਰੀ ਗੁਰੂ ਹਰੀ ਸਿੰਘ ਕਾਲਿਜ ਵਿਚ ਅੱਜ ਇਕ ਸਮਾਗਮ ਸੀ। ਕਾਲਜ ਕਮੇਟੀ ਵੱਲੋਂ ਮੈਂ ਵੀ ਨਿਮੰਤਰਿਤ ਸਾਂ। ਪਹੁੰਚੇ ਤਾਂ ਵੇਖਿਆ ਸਕੂਲ ਬਿਲਡਿੰਗ ਦੇ ਦੱਖਣ-ਪੂਰਬੀ ਪਾਸੇ ਇਕ ਛੋਟਾ ਜਿਹਾ ਪੰਡਾਲ ਸੁਸੱਜਤ ਸੀ, ਛੋਟਾ ਜਿਹਾ ਮੰਚ ਵੀ, ਇਕ ਮੰਚ ਤੇ ਐਥਲੀਟ ਮੀਟ ਵਿਚ ਜੇਤੂ ਖਿਡਾਰੀਆਂ ਨੂੰ ਇਨਾਮ ਦੇਣ ਲਈ ਰੱਖੇ ਹੋਏ ਸਨ। ਇਕ ਵੱਡੀ ਸਾਰੀ ਸ਼ੀਲਡ ਵੀ ਇਥੇ ਹੀ ਟਿਕੀ ਹੋਈ ਸੀ। ਠਾਕਰ ਦਲੀਪ ਸਿੰਘ, ਸ. ਮਹਿੰਦਰ ਸਿੰਘ ਬੱਲ ਚੇਅਰਮੈਨ ਕਾਲਜ ਕਮੇਟੀ, ਪ੍ਰਿੰਸੀਪਲ ਸ੍ਰੀ ਓਮ ਪ੍ਰਕਾਸ਼ ਆਰਯਾ, ਮਾ: ਇਕਬਾਲ ਸਿੰਘ ਜੀ ਹੈਡਮਾਸਟਰ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ, ਪ੍ਰੋ: ਬਾਵਾ ਸਿੰਘ ਸਟੇਜ ਸਕੱਤਰ, ਕਾਲਜ ਦੇ ਵਿਦਿਆਰਥੀ ਅਤੇ ਸਟਾਫ਼, ਸਕੂਲ ਦੇ ਬੱਚੇ ਤੇ ਬੱਚੀਆਂ। ਕੁੱਲ ਗਿਣਤੀ 200 ਦੇ ਕਰੀਬ। ਏਧਰ ਮੰਚ ਦੇ ਕੋਲ ਵਾਰ ਕੁਝ ਹੋਰ ਵੀ ਪ੍ਰਤਿਸ਼ਠਿਤ ਵਿਅਕਤੀਆਂ ਸਨ।

ਮੁੱਖ ਅਧਿਆਪਕ ਸ. ਇਕਬਾਲ ਸਿੰਘ, ਪ੍ਰੀਤਮ ਸਿੰਘ ਕਵੀ, ਪੋ: ਗੋਪਾਲ ਸਿੰਘ, ਪ੍ਰਿੰ: ਅਤੇ ਪ੍ਰੋ: ਬਾਵਾ ਸਿੰਘ ਦੀਆਂ ਤਕਰੀਰਾਂ ਨੇ ਵਕਤ ਨੂੰ ਸ਼ੋਭਾ ਦਿੱਤੀ। ਸਤਿਗੁਰੂ ਜੀ ਦੀ ਇੰਤਜ਼ਾਰ ਨੂੰ ਹੋਰ.ਵੀ ਸੁਹਾਵਣਾ ਬਣਾਇਆ। ਤਕਰੀਰਾਂ ਤਾਲੀਮ, ਬੱਚਿਆਂ ਦੇ ਚਰਿੱਤਰ ਤੇ ਅਮਨ-ਏਕਤਾ ਨਾਲ ਸੰਬੰਧਿਤ  ਸਨ।

*ਅਬਦੁਲ ਮਲਿਕ ਭੱਟੀ*

ਇਹ ਪਹਿਲਾ ਹੀ ਕਾਲਜ ਵੱਲੋਂ ਇਨਾਮ-ਵੰਡ ਸਮਾਰੋਹ ਸੀ।

ਸਾਡੇ ਵਿਚ ਪਾਕਿਸਤਾਨ ਤੋਂ ਕੁਝ ਦਿਨ ਪਹਿਲਾਂ ਦਾ ਆਇਆ ਇਕ ਸੱਜਣ ਮੌਜੂਦ ਸੀ, ਜਿਸ ਦਾ ਨਾਮ ਸੀ ਮੀਆਂ ਅਬਦੁਲ ਮਾਲਿਕ ਭੱਟੀ, ਬੂਰੇ ਵਾਲੀ ਮੰਡੀ, ਜ਼ਿਲ੍ਹਾ ਵਿਹਾੜੀ ਦਾ ਵਸਨੀਕ। ਇਹ ਸਾਡੇ ਸਾਥੀ ਚੰਨਣ ਸਿੰਘ ਵਿਰਕ, ਕਰੀਵਾਲਾ, ਦਾ ਕਲਮ ਦੋਸਤ ਸੀ ਤੇ 60 ਦਿਨਾਂ ਦਾ ਵੀਜ਼ਾ ਲੁਆ ਕੇ ਆਇਆ ਸੀ। ਸ੍ਰੀ ਭੱਟੀ ਅਸਲ ਵਿਚ ਭਾਰਤੀ ਮੁਸਲਮਾਨ ਹੀ ਸੀ, ਜੋ ਰਾਣੀਆਂ ਕਸਬੇ 'ਚੋਂ ਮਹਾਜਰ ਬਣ ਕੇ 13 ਸਾਲ ਦੀ ਉਮਰੇ ਆਪਣੇ ਮਾਂ-ਬਾਪ ਨਾਲ ਪਾਕਿਸਤਾਨ ਜਾ ਵਸਿਆ। ਸਦਾ ਮੁਸਕਰਾਂਦਾ, ਪੁਰ ਖ਼ਲੂਸ ਤੇ ਕਲਮ ਦੋਸਤ ਸਖ਼ਸ਼ ਹੈ। ਬੜੀ ਠੇਠ ਪੰਜਾਬੀ ਬੋਲਦਾ ਹੈ। ਸਲਵਾਰ, ਕਮੀਜ਼ ਤੇ ਗੋਲ ਜਿਹੀ ਪੱਗ ਇਸ ਦਾ ਪਹਿਰਾਵਾ ਹੈ। ਚੰਨਣ ਸਿੰਘ ਵਿਰਕ ਵੀ ਲਗਾਤਾਰ ਇਸ ਦੇ ਨਾਲ ਰਹਿੰਦਾ ਹੈ ਤਾਂ ਕਿ ਇਸ ਨੂੰ ਕੋਈ ਵਿਦੇਸ਼ ਸੰਕਟ ਨਾ ਆ ਪਵੇ।

ਸ੍ਰੀ ਸਤਿਗੁਰੂ ਜੀ 9.45 'ਤੇ ਇਸ ਸਭਾ ਵਿਚ ਪਧਾਰੇ। ਪ੍ਰਿੰਸੀਪਲ ਸਾਹਿਬ ਤੇ ਕਾਲਜ ਕਮੇਟੀ ਦੇ ਚੇਅਰਮੈਨ ਤੇ ਹੋਰ ਸਬੰਧਿਤ ਵਿਅਕਤੀਆਂ ਨੇ ਆਪ ਜੀ ਦਾ ਫੁੱਲ ਹਾਰ ਪਹਿਨਾਅ ਕੇ ਸੁਆਗਤ ਕੀਤਾ। ਜਿਉਂ ਹੀ ਆਪ ਜੀ ਆਪਣੇ ਸਕੱਤਰ ਅਤੇ ਪੂਰਬਾ ਨਾਲ ਮੰਚ 'ਤੇ ਬਿਰਾਜਮਾਨ ਹੋਏ, ਪ੍ਰਿੰਸੀਪਲ ਨੇ ਹਾਰਦਿਕ ਸੁਆਗਤੀ ਸ਼ਬਦ

ਆਖੇ ਤੇ ਕਾਲਜ ਦੀ ਰਿਪੋਰਟ ਬਿਆਨ ਕੀਤੀ। ਇਸ ਸਾਲ ਬੀ. ਕਾਮ. ਦੀਆਂ ਜਮਾਤਾਂ ਜਾਰੀ ਹਨ। ਅਗਲੇ ਸਾਲ ਇਸ ਤੋਂ ਅਗਲੀ ਪੜ੍ਹਾਈ ਸ਼ੁਰੂ ਕੀਤੀ ਜਾ ਸਕੇਗੀ। ਸਾਡੇ ਅਥਲੀਟਾਂ ਨੇ ਕਾਲਜ ਮੁਕਾਬਲਿਆਂ ਵਿਚ ਇਕ ਵੱਡੀ ਟਰਾਫ਼ੀ ਜਿੱਤੀ ਹੈ, ਜਿਸ ਦੇ ਸਮੁੱਚੇ ਤੌਰ ਤੇ ਇਹੋ ਮਾਲਕ ਨੇ।

***ਕਾਲਜ ਬਾਰੇ ਅਤੇ ਇਨਾਮ ਵੰਡ:***

ਠਾਕੁਰ ਦਲੀਪ ਸਿਘ ਜੀ ਹਰ ਗੱਲ ਵਿਅੰਗ ਨਾਲ ਕਰਦੇ ਹਨ, ਪਰ ਬਹੁਤੀ ਵੇਰ ਉਹ ਬੜਾ ਕੜਾਂਘਾ ਹੁੰਦਾ ਹੈ। ਕਾਲਜ ਕਮੇਟੀ ਦੀ ਪ੍ਰਬੰਧ ਰਿਪੋਰਟ ਉਨ੍ਹਾਂ ਪੇਸ਼ ਕੀਤੀ। ਸ. ਮਹਿੰਦਰ ਸਿਘ ਬੱਲ ਚੇਅਰਮੈਨ ਦੀ ਚਰਚਾ ਕਰਦਿਆਂ ਉਨ੍ਹਾਂ ਕਿਹਾ ਕਿ ਇਹਨਾਂ ਨੇ 10,000/- ਪੱਲਿਉਂ ਦੇ ਕੇ ਕਾਲਜ ਦੀ ਪ੍ਰਗਤੀ ਵਿਚ ਹੋਰ ਵੀ ਬਹੁਤ ਸਹਿਯੋਗ ਦਿੱਤਾ ਦਿਵਾਇਆ ਹੈ। ਬੱਲ ਸਾਹਿਬ ਨੇ ਜ਼ਮੀਨ ਉਤੇ ਲੱਗੀ ਲੈਵੀ ਦੀ ਭਰਾਵਾਂ ਵੱਲੋਂ ਅਦਾਇਗੀ ਵੀ ਆਪ ਹੀ ਕਰ ਦਿੱਤੀ ਜਦੋਂ ਕਿ ਉਨ੍ਹਾਂ ਤੋਂ ਅਜੇ ਕੁਝ ਪ੍ਰਾਪਤ ਨਹੀਂ ਹੋਇਆ। ਠਾਕਰ ਜੀ ਨੇ ਦੱਸਿਆ 6.30 ਲੱਖ ਰੁਪਈਆ ਖ਼ਰਚ ਹੋ ਚੁੱਕਾ ਹੈ ਜਿਸ ਵਿਚ ਉਗਰਾਹੀ ਦੁਆਰਾ ਕੇਵਲ 3 ਲੱਖ ਤੋਂ ਘੱਟ ਹੀ ਆਏ ਹਨ ਅਤੇ 1 ਲੱਖ ਰੁਪਈਆ ਵਿਆਜੀ ਫੜਿਆ ਗਿਆ ਹੈ, ਜਿਸ ਤੇ 24, 000/- ਸਾਲਾਨਾ ਵਿਆਜ ਲੱਗੇਗੀ। ਠਾਕਰ ਜੀ ਨੇ ਕਿਹਾ: ਸ੍ਰੀ ਜੀਵਨ ਨਗਰ ਇਲਾਕੇ ਦੇ ਨਾਮਧਾਰੀਆਂ ਨੇ ਕਾਲਜ ਨਾ ਬਾਗੜੀਆਂ ਵਾਸਤੇ ਬਣਾਇਆ ਹੈ, ਨਾ ਹਰਿਆਣਵੀ ਲੋਕਾਂ ਲਈ। ਇਸ ਲਈ ਉਨ੍ਹਾਂ ਤੋਂ ਉਗਰਾਹੀ ਨਾ ਲੈ ਕੇ ਨਾਮਧਾਰੀਆਂ ਨੇ ਹੀ ਇਹ ਰਕਮਾਂ ਦੇਣੀਆਂ ਹਨ। ਪ੍ਰਤੀ ਏਕੜ 40/- ਕੋਈ ਬਹੁਤੀ ਉਗਰਾਹੀ ਨਹੀਂ। ਕਾਲਜ ਵਿਦਿਆਰਥੀਆਂ ਨੂੰ ਹੜਤਾਲ ਕਰਨ ਦਾ ਅਧਿਕਾਰ ਹੈ, ਪਰ ਉਸ ਹੜਤਾਲ ਨਾਲ ਕਾਲਜ ਅਤੇ ਵਿਦਿਆਰਥੀਆਂ ਦਾ ਹੀ ਨੁਕਸਾਨ ਹੋਵੇਗਾ, ਸਮੇਂ ਤੇ ਸਮੱਗਰੀ ਵੱਲੋਂ। ਵਿਦਿਆਰਥੀਆਂ ਨੂੰ ਚਾਹੀਦਾ ਹੈ ਕਿ ਜੇ ਉਨ੍ਹਾਂ ਹੜਤਾਲ ਹੀ ਕਰਨੀ ਹੈ ਤਾਂ ਉਹ ਉਹਨਾਂ ਮਾਪਿਆਂ ਦੇ ਖ਼ਿਲਾਫ਼ ਕਰਨ, ਜਿਹਨਾਂ ਅਜੇ ਤੱਕ 40/- ਪ੍ਰਤੀ ਏਕੜ ਉਗਰਾਹੀ ਨਹੀਂ ਦਿੱਤੀ ਤਾਂਕਿ ਕਾਲਜ ਨੂੰ ਮੁੱਢ ਵਿਚ ਆਰਥਿਕ ਉਲਝਣਾਂ ਖ਼ਰਾਬ ਨਾ ਕਰਨ। ਠਾਕਰ ਜੀ ਨੇ ਮੁੱਖ ਮੰਤਰੀ ਸ੍ਰੀ ਭਜਨ ਲਾਲ ਅਤੇ ਵਿਦਿਆ ਮੰਤਰੀ ਸ੍ਰੀ ਜਗਦੀਸ਼ ਨਹਿਰਾ ਦਾ ਵੀ ਧੰਨਵਾਦ ਕੀਤਾ ਜਿਨ੍ਹਾਂ ਕਾਲਜ ਬਣਾਉਣ ਸਮੇਂ ਜੀਵਨ ਨਗਰ ਨੂੰ ਤਰਜੀਹ ਦਿੱਤੀ। ਠਾਕੁਰ ਜੀ ਨੇ ਦੱਸਿਆ ਕਿ ਸਾਰੀ ਦੁਨੀਆਂ ਵਿਚ ਖੇਡਾਂ ਹੀ ਹਨ ਜਿਨ੍ਹਾਂ ਨੂੰ ਹਰ ਕੋਈ ਪਸੰਦ ਕਰਦਾ ਹੈ। ਖੇਡਿਆ ਜਾਏ ਪਰ ਖੇਡ ਦੀ ਭਾਵਨਾ ਨਾਲ ਹੀ। ਖੇਡਣ ਵਿਚ ਦੁਰਭਾਵਨਾ ਨਹੀਂ ਚਾਹੀਦੀ। ਕਾਲਜ ਦੀ ਟੀਮ ਨੇ ਪਹਿਲੇ ਸਾਲ ਕੁਰੂਕਸ਼ੇਤਰ ਯੂਨੀਵਰਸਿਟੀ ਦੀ ਸ਼ੀਲਡ ਜਿੱਤੀ ਹੈ। ਇਸ ਤੋਂ ਪਹਿਲੋਂ ਪ੍ਰੋ: ਬਾਵਾ ਸਿਘ ਸਟੇਜ ਸਕੱਤਰ ਨੇ ਇਕ ਸੰਖੇਪ ਤਕਰੀਰ ਕੀਤੀ ਸੀ ਜਿਸ ਵਿਚ ਅਧਿਆਤਮਕ

ਅਤੇ ਸਾਇੰਟਿਫਿਕ ਤਾਲੀਮ ਨੂੰ ਬਰਾਬਰ ਰੱਖ ਕੇ ਚੱਲਣ ਦੀ ਵਕਾਲਤ ਕੀਤੀ ਸੀ ਅਤੇ ਹੁਣ ਪ੍ਰੋ. ਬਾਵਾ ਸਿੰਘ ਨੇ ਉਨ੍ਹਾਂ ਜੇਤੂ ਵਿਦਿਆਰਥੀਆਂ ਦੇ ਨਾਮ ਪੜ੍ਹਨੇ ਸ਼ੁਰੂ ਕੀਤੇ ਜਿਨ੍ਹਾਂ ਨੂੰ ਪੈਕਟ ਬੰਦ ਇਨਾਮ ਵੀ ਸਤਿਗੁਰੂ ਜੀ ਵੱਲੋਂ ਬਖ਼ਸ਼ਿਸ਼ ਕੀਤੇ ਗਏ। ਇਹਨਾਂ 'ਚੋਂ ਬਹੁਤੇ ਇਨਾਮ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਦੀ ਹਾਕੀ ਟੀਮ ਜਾਂ ਐਥਲੀਟਾਂ ਨੇ ਹੀ ਜਿੱਤੇ। ਕੁਝ ਕੁ ਇਨਾਮ ਦੂਸਰੇ ਖਿਡਾਰੀਆਂ ਵੀ ਪ੍ਰਾਪਤ ਕੀਤੇ। ਪ੍ਰੋ. ਬਾਵਾ ਸਿੰਘ ਦੇ ਤੇਜ਼ ਉਚਾਰਨ ਤੇ ਸਤਿਗੁਰੂ ਜੀ ਵੱਲੋਂ ਤੁਰੰਤ ਇਨਾਮ ਵੰਡ ਕੀਤੇ ਜਾਣ ਕਾਰਨ ਮੈਂ ਕੁਝ ਹੀ ਨਾਮ ਨੋਟ ਕਰ ਸਕਿਆ ਅਤੇ ਉਹ ਹੇਠ ਲਿਖੇ ਅਨੁਸਾਰ ਹਨ:

| | | |
|---|---|---|
| **100 ਮੀਟਰ ਦੀ ਰੇਸ:** | | |
| ਸ੍ਰੀ ਹੀਰਾ ਸਿੰਘ | ਪਹਿਲਾ ਸਥਾਨ ਤੇ ਇਨਾਮ | |
| ਸ੍ਰੀ ਪ੍ਰਭੂ ਰਾਮ | ਦੂਜਾ | " |
| 5000 ਮੀਟਰ ਦੀ ਰੇਸ: | | |
| ਸ੍ਰੀ ਭੀਰ ਸਿੰਘ ਪਹਿਲਾ | ਪਹਿਲਾ | " |
| ਸ੍ਰੀ ਬਲਵਿੰਦਰ ਸਿੰਘ | ਦੂਜਾ | " |
| ਸ੍ਰੀ ਗੁਰਬਚਨ ਸਿੰਘ | ਤੀਜਾ | " |
| 200 ਮੀਟਰ ਦੀ ਦੌੜ | | |
| ਸ੍ਰੀ ਗੁਰਚਰਨ ਸਿੰਘ | ਪਹਿਲਾ | " |
| ਸ੍ਰੀ ਹੀਰਾ ਸਿੰਘ | ਦੂਜਾ | " |
| ਸ੍ਰੀ ਗੁਰਨਾਮ ਸਿੰਘ | ਤੀਜਾ | " |
| 800 ਮੀਟਰ ਦੀ ਦੌੜ | | |
| ਸ੍ਰੀ ਜਸਵਿੰਦਰ ਸਿੰਘ | ਪਹਿਲਾ | " |
| ਸ੍ਰੀ ਭੀਰ ਸਿੰਘ | ਦੂਜਾ | " |
| ਸ੍ਰੀ ਸੋਹਣ ਸਿੰਘ | ਤੀਜਾ | " |
| 10,000 ਮੀਟਰ ਦੀ ਦੌੜ | | |
| ਸ੍ਰੀ ਭੀਰ ਸਿੰਘ | ਪਹਿਲਾ | " |
| ਸ੍ਰੀ ਬਲਦੇਵ ਸਿੰਘ | ਦੂਜਾ | " |
| ਸ੍ਰੀ ਸੋਹਣ ਸਿੰਘ | ਤੀਜਾ | " |
| 1500 ਮੀਟਰ ਦੀ ਦੌੜ | | |
| ਸ੍ਰੀ ਗੁਰਨਾਮ ਸਿੰਘ | ਪਹਿਲਾ | " |
| ਸ੍ਰੀ ਗੁਰਚਰਨ ਸਿੰਘ | ਦੂਜਾ | " |
| ਸ੍ਰੀ ਭੀਰ ਸਿੰਘ | ਤੀਜਾ | " |
| ਬ੍ਰਾਡ ਜੰਪ | | |
| ਸ੍ਰੀ ਮਲਕੀਤ ਸਿੰਘ, | ਪਹਿਲਾ | " |
| ਸ੍ਰੀ ਲਾਲ ਸਿੰਘ | " | " |
| ਸ੍ਰੀ ਪ੍ਰਭੂ ਰਾਮ | ਦੂਜਾ | " |
| ਸ੍ਰੀ ਸੁਖਦੇਵ ਸਿੰਘ | ਤੀਜਾ | " |
| ਡਿਸਕਸ ਥਰੋ | | |
| ਸ੍ਰੀ ਗੁਰਚਰਨ ਸਿੰਘ | ਪਹਿਲਾ | " |

| | | |
|---|---|---|
| ਸ੍ਰੀ ਗੁਰਨਾਮ ਸਿੰਘ | ਦੂਜਾ | |
| ਸ੍ਰੀ ਦਿਲਬਾਗ ਸਿੰਘ | ਤੀਜਾ | |
| ਹਾਈ ਜੰਪ | | |
| ਸ੍ਰੀ ਪ੍ਰਭੂ ਰਾਮ | ਪਹਿਲਾ | " |
| ਸ੍ਰੀ ਮਲਕੀਤ ਸਿੰਘ | ਦੂਜਾ | " |
| ਸ੍ਰੀ ਰਾਜਪਾਲ ਸਿੰਘ | " | " |
| (ਉਕਤ ਦੋਵੇਂ ਜੀਵਨ ਨਗਰ) | | |
| ਸ੍ਰੀ ਗੁਰਨਾਮ ਸਿੰਘ | ਤੀਜਾ | |
| ਸ਼ਾਟ ਪੁੱਟ (ਗੋਲਾ) | | |
| ਸ੍ਰੀ ਗੁਰਚਰਨ ਸਿੰਘ | ਪਹਿਲਾ | " |
| ਸ੍ਰੀ ਦਿਲਬਾਗ ਸਿੰਘ | ਦੂਜਾ | " |
| ਸ੍ਰੀ ਬਲਵਿੰਦਰ ਸਿੰਘ | ਤੀਜਾ | " |
| ਪੋਲਵਾਲਟ | | |
| ਸ੍ਰੀ ਦਿਲਬਾਗ ਸਿੰਘ | ਪਹਿਲਾ | " |
| ਸ੍ਰੀ ਗੁਰਨਾਮ ਸਿੰਘ | ਦੂਜਾ | " |
| ਸ੍ਰੀ ਸੁਖਦੇਵ ਸਿੰਘ | ਤੀਜਾ | " |
| ਜਨਰਲ ਥ੍ਰੋ | | |
| ਸ੍ਰੀ ਜਗਮੇਲ ਸਿੰਘ | ਪਹਿਲਾ | " |
| ਸ੍ਰੀ | ਦੂਜਾ | " |
| ਸ੍ਰੀ ਦਿਲਬਾਗ ਸਿੰਘ | ਤੀਜਾ | " |
| ਅਤੇ ਹੋਰ | | |
| ਬੈਸਟ ਅਥਲੀਟ | ਸ੍ਰੀ ਗੁਰਚਰਨ ਸਿੰਘ | |
| (ਗਿਆਰਵੀਂ ਵਿਚੋਂ) | ਸ੍ਰੀ ਗੁਰਵਿੰਦਰ ਸਿੰਘ | |
| | ਸ੍ਰੀ ਰਛਪਾਲ ਸਿੰਘ | |

ਪਹਿਲੀ ਹਾਕੀ ਟੀਮ ਦੇ 6 ਖਿਡਾਰੀਆਂ ਨੇ ਕੁਰੂਕਸ਼ੇਤਰ ਟ੍ਰਾਫ਼ੀ ਜਿੱਤਣ ਵਿਚ ਅਹਿਮ ਰੋਲ ਸਦਕਾ ਵਿਸ਼ੇਸ਼ ਇਨਾਮ ਅਤੇ ਬਾਕੀ ਦਿਆਂ ਨੂੰ ਵੀ ਇਨਾਮ।

10.35 ਉਤੇ ਪ੍ਰਿੰਸੀਪਲ ਓਮ ਪ੍ਰਕਾਸ਼ ਆਰਯਾ ਨੇ ਸ੍ਵੈ ਲਿਖਤ ਹਿੰਦੀ ਗੀਤ ਗਾ ਕੇ ਸ੍ਰੀ ਸਤਿਗੁਰੂ ਜੀ ਨੂੰ ਸਵਿਨਯ ਆਗ੍ਰਿਹ ਕੀਤਾ ਕਿ ਆਪ ਜ਼ੀ ਕੁਛ ਕਥਨ ਕਰਨ ਦੀ ਕ੍ਰਿਪਾ ਕਰਨ। ਸਮਾਂ ਸ਼ਾਂਤ ਤੇ ਸੁਖਦ ਹੈ।

*ਪ੍ਰਵਚਨ : ਸ੍ਰੀ ਸਤਿਗੁਰੂ ਜੀ*

ਜਿਸ ਕਾਰਜ ਲਈ ਇਹ ਛੋਟਾ ਜਿਹਾ ਮੇਲਾ ਜਾਂ ਇਕੱਠ ਕੀਤਾ ਗਿਆ ਹੈ, ਜੇ ਇਹ ਆਪਣੇ ਕੰਮ ਦੇ ਅਨੁਸਾਰ ਹੋਵੇ ਤਾਂ ਬਹੁਤ ਵਧੀਆ, ਨਹੀਂ ਤਾਂ ਇਹ ਵਖਾਵਾ ਹੀ ਗਿਣਿਆ ਜਾਵੇਗਾ। ਪਰ ਉਨਤੀ ਦੇ ਪ੍ਰਗਟਾਵੇ ਲਈ ਵਿਖਾਵਾ ਕਰਨਾ ਵੀ ਜ਼ਰੂਰੀ ਹੋ ਜਾਂਦਾ ਹੈ, ਜਿਵੇਂ 1929 ਦੀ ਲਾਹੌਰ ਕਾਂਗਰਸ ਸਮੇਂ 100 ਨਾਮਧਾਰੀ ਸਿੰਘ ਸੁਹਣੇ ਸਫ਼ੈਦ ਨਾਮਧਾਰੀ ਬਸਤਰਾਂ ਵਿਚ ਆਪਣੇ ਘੋੜੇ ਲੈ ਕੇ ਇਕ ਦਮ ਜਵਾਹਰ ਲਾਲ ਜੀ ਦੇ ਜਲੂਸ ਲਈ ਪ੍ਰਗਟ ਹੋ ਗਏ। ਇਹ ਇਸ ਤਾਕਤ ਦਾ ਪ੍ਰਗਟਾਵਾ ਸੀ ਕਿ ਕਾਂਗਰਸ ਨਾਲ

ਪੰਜਾਬ ਦੇ ਸਿੱਖ ਵੀ ਹਨ।

- ਕਿਸੇ ਦੀ ਭਲਾਈ ਵਾਸਤੇ ਕਈ ਵਾਰ ਬੇ-ਨੇਮੀ ਵੀ ਕਰਨੀ ਪੈਂਦੀ ਹੈ, ਪਿਛੋਂ ਭਾਵੇਂ ਉਹਦੇ ਲਈ ਮੁਆਫ਼ੀ ਮੰਗਣ ਤੱਕ ਜਾਣਾ ਪਵੇ ਜਿਵੇਂ ਬਿਧੀ ਚੰਦ ਨੇ ਦਾੜ੍ਹੀ ਬੰਨ੍ਹ ਕੇ ਸਰਕਾਰੇ-ਦਰਬਾਰੇ ਆਪਣਾ ਕਾਰਜ ਕੀਤਾ, ਬਾਅਦ ਵਿਚ 5/- ਦਾੜ੍ਹੀ ਬੰਨ੍ਹਣ ਦਾ ਡੰਨ ਵੀ ਭਰ ਦਿੱਤਾ।

- ਆਪਣੇ ਬਜ਼ੁਰਗਾਂ ਦੀਆਂ ਕਥਾ-ਕਹਾਣੀਆਂ ਜ਼ਰੂਰ ਸੁਣੀਆਂ ਜਾਣ ਉਹ ਚੰਗੇ ਪਾਸੇ ਦੀਆਂ ਪ੍ਰੇਰਕ ਹੋਣ ਤਾਂ ਉਨ੍ਹਾਂ ਤੋਂ ਪ੍ਰੇਰਨਾ ਪ੍ਰਾਪਤ ਕੀਤੀ ਜਾਵੇ।

- ਨਾਮਧਾਰੀ ਕੌਣ ਨੇ? ਸਿੱਖਾਂ ਵਿਚੋਂ ਹਨ ਅਤੇ ਹਿੰਦੁਸਤਾਨੀ ਹਨ।

- ਗੁਰਨਾਮ ਸਿਘ ਹਾਕੀ ਵਾਲੇ ਮੁੰਡੇ ਦਾ ਦਾਦਾ ਇਨਾ ਭਜਨ ਕਰਿਆ ਕਰਦਾ ਸੀ ਕਿ ਉਸਦੀ ਸੁੱਚਮਤਾ ਦਾ ਪਸ਼ੂ-ਪੰਛੀਆਂ ਉਤੇ ਵੀ ਪ੍ਰਭਾਵ ਸੀ। ਕਾਂ-ਕੁੱਤੇ ਉਹਦੇ ਬਰਤਨਾਂ ਨੂੰ ਵੀ ਨੂੰਗਿਆ ਨਹੀਂ ਕਰਦੇ ਸਨ।

- ਆਤਮਕ ਬਲ ਕਿਸੇ ਵੀ ਪਹਿਰਾਵੇ ਵਿਚ ਪ੍ਰਾਪਤ ਹੋ ਸਕਦਾ ਹੈ। ਏਧਰ ਨੂੰ ਰੁਚੀ ਦਰਕਾਰ ਹੈ।

- ਵਿਦਿਆ ਜੇ ਵਿਚਾਰੀ ਨਹੀਂ ਜਾਂਦੀ ਤਾਂ ਕੇਵਲ ਅਭਿਮਾਨ ਪੈਦਾ ਕਰਦੀ ਹੈ। ਵੀਚਾਰ ਕਰਨਾ ਹੀ ਵਿੱਦਿਆ ਦੀ ਪ੍ਰਾਪਤੀ ਹੈ। ਜੇ ਵਿਚਾਰ ਕੇ ਵੇਖੀਏ ਤਾਂ ਦੂਜਿਆਂ ਨਾਲ ਵੰਡ ਕੇ ਖਾਣਾ ਹੀ ਉੱਤਮਤਾ ਹੈ।

- ਦੂਜਿਆਂ ਦੇ ਔਗੁਣ ਵੇਖਣ ਵਲ ਰੁੱਚਿਤ ਨ ਰਹੋ, ਇਹ ਤਾਂ ਆਪਣੇ ਵਿਚੋਂ ਹੀ ਬਹੁਤ ਲਭ ਪੈਂਦੇ ਹਨ। ਦੂਜਿਆਂ ਨਾਲ ਰਲ ਕੇ ਚਲਣ ਦਾ ਗੁਰ ਹੈ, ਉਹਨਾਂ ਦੇ ਗੁਣਾਂ ਦੀ ਕਦਰਦਾਨੀ। "ਸਾਝ ਕੀਜਹਿ ਗੁਣਹ ਕੇਰੀ ਛੋਡਿ ਅਵਗੁਣ ਚਲੀਐ॥

- ਸਾਨੂੰ ਭੱਡੀਆਂ ਯੂਰਪੀਨ ਨਕਲਾਂ ਤੋਂ ਬਚਣਾ ਚਾਹੀਦਾ ਹੈ। ਉਹਨਾਂ ਦਾ ਪਹਿਰਾਵਾ ਉਨ੍ਹਾਂ ਦੀ ਸਭਿਅਤਾ ਅਤੇ ਦੇਸਾਂ ਦੇ ਅਨੁਕੂਲ ਹੈ ਪਰ ਸਾਨੂੰ ਸੁਦੇਸ਼ੀ ਉਤੇ ਹੀ ਗੌਰਵ ਕਰਨਾ, ਅਪਣਾਉਣਾ ਚਾਹੀਦਾ ਹੈ।

- ਅਧਿਆਤਮਵਾਦ ਵੱਲ ਫਿਰ ਦੁਨੀਆਂ ਨੇ ਮੋੜ ਕੱਟਿਆ ਹੈ। ਸਭ ਤੋਂ ਜ਼ਰੂਰੀ, ਸਾਇੰਸਦਾਨਾਂ ਵੀ ਅਧਿਆਤਮ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਹੈ। ਮੈਡੀਟੇਸ਼ਨ, ਸਮਾਧੀ ਦੀਆਂ ਪ੍ਰਾਪਤੀਆਂ ਤੋਂ ਉਹ ਵੀ ਪ੍ਰਭਾਵਤ ਹੋਣੇ ਹਨ। ਸਮਾਧੀ ਵਿਚ ਦਿਮਾਗੀ ਸ਼ਕਤੀ 95 ਪ੍ਰਤੀਸ਼ਤ ਕੰਮ ਕਰਦੀ ਹੈ।

- ਅਮ੍ਰਿਤ ਵੇਲੇ ਦਾ ਇਸ਼ਨਾਨ ਬਹੁਤ ਜ਼ਰੂਰੀ ਹੈ। ਇਸ ਨਾਲ ਸਾਰੇ ਦਿਨ ਦੇ ਕੰਮਾਂ ਲਈ ਤਾਜ਼ਗੀ ਅਤੇ ਉੱਦਮ ਮਿਲਦਾ ਹੈ।

- ਠੋਸ ਤੇ ਥੋਕ ਕੁਰਬਾਨੀ ਜਿਵੇਂ ਨਾਮਧਾਰੀ ਸਿਘਾਂ ਨੇ ਕੀਤੀ ਕਿਸੇ ਹੋਰ ਨਹੀਂ।

- ਸਤਿਗੁਰੂ ਪ੍ਰਤਾਪ ਸਿਘ ਜੀ ਤੋਂ ਸਿਖੋ ਕਿ ਕਿਵੇਂ ਦੁਨੀਆਂ ਵਿਚ ਘੁਲਮਿਲ ਕੇ

ਰਹਿੰਦਿਆਂ ਆਪਣੇ ਆਪ ਨੂੰ ਨਵੇਕਲੇ ਤੇ ਉਚਿਆਂ ਰੱਖੀਦਾ ਹੈ।

- ਨਾਮਧਾਰੀਆਂ ਦੀਆਂ ਕੁਰਬਾਨੀਆਂ ਸਾਰੇ ਦੇਸ਼ ਨੂੰ ਝੰਜੋੜਨ ਵਾਸਤੇ ਸਨ। ਦੇਸ਼ ਵਾਸਤੇ ਸਨ, ਉਹਨਾਂ ਜਾਂ ਉਹਨਾਂ ਦੇ ਸਮਾਜ ਲਈ ਹੀ ਨਹੀਂ ਸਨ।

- ਨੌਕਰ ਬਣਨ ਲਈ ਨਾ ਪੜ੍ਹੋ। ਸੁਤੰਤਰ ਰਹਿਣ ਲਈ, ਜੀਵਨ ਯਾਪਨ ਵਿਚ ਸੁਅੱਛਤਾ, ਸੁੰਦਰਤਾ ਤੇ ਸੁਚੇਤਤਾ ਲਿਆਉਣ ਲਈ ਪੜ੍ਹੋ। ਹਥੀਂ ਕੰਮ ਕਰਨ ਵਿਚ ਦਿਲਚਸਪੀ ਲਿਆਂ ਵਧੇਰੇ ਸੁਤੰਤਰ ਰਹਿ ਸਕੀਦਾ ਹੈ।

- ਜੀਅ ਕਰਦਾ ਹੈ, ਸਤਿਗੁਰੂ ਪ੍ਰਤਾਪ ਸਿਘ ਜੀ ਦੀ ਇਸ ਇੱਛਾ ਨੂੰ ਵੀ ਫਲ ਲੱਗੇ ਕਿ ਅਧਿਆਪਕਾਂ, ਪ੍ਰੋਫੈਸਰਾਂ, ਪ੍ਰਿੰਸੀਪਲਾਂ ਨੂੰ 10-10 ਏਕੜ ਜ਼ਮੀਨ ਦਿਤੀ ਜਾਵੇ ਜਿਸ ਤੇ ਉਹ ਵਿਹਲੇ ਸਮੇਂ ਵਿਚ ਕੰਮ ਕਰਕੇ ਰੋਟੀ ਕਮਾਉਣ-ਖਾਣ।

ਹਰਬੰਸ ਸਿੰਘ ਫ਼ੌਜੀ ਅਤੇ ਗੁਰਮੁਖ ਸਿੰਘ ਰਹਿਬਰ ਨੇ ਬਹੁਤ ਮਿਹਨਤ ਕਰਕੇ ਹਾਕੀ ਟੀਮ ਦੇ ਬੱਚਿਆਂ ਨੂੰ ਇਕੋ ਸਾਂਚੇ ਵਿਚ ਢਾਲਣ ਦੀ ਕੋਸ਼ਿਸ਼ ਕੀਤੀ ਹੈ।

- ਦੁਨੀਆਂ ਪਲੋ-ਪਲ ਜੰਗਾਂ-ਯੁੱਧਾਂ ਵੱਲ ਵਧਦੀ ਜਾ ਰਹੀ ਹੈ। ਹਥਿਆਰਾਂ ਦੀ ਉਨਤੀ ਨੇ ਦੁਨੀਆਂ ਨੂੰ ਤਬਾਹੀ ਦੇ ਕੰਢੇ ਲਿਆ ਖੜ੍ਹਾ ਕੀਤਾ ਹੈ। ਅੱਜ ਅਮਰੀਕਾ ਤੋਂ ਰੂਸ ਵੱਲ ਸੇਧੀਆਂ ਮੀਜ਼ਾਈਲਾਂ ਏਨੀਆਂ ਸੇਧਵੰਦ ਹਨ ਕਿ ਨਿਸ਼ਾਨੇ ਤੋਂ ਇੱਕ ਫੁੱਟ ਦੇ ਅੰਦਰ ਪੰਜਾਂ ਮਿੰਟਾਂ ਵਿਚ ਜਾ ਵੱਜਦੀਆਂ ਹਨ। ਯੂਰਪ ਵਿਚ ਕੇਵਲ ਤਿੰਨ ਮਿੰਟਾਂ ਦੇ ਸਮੇਂ ਵਿਚ ਤਬਾਹੀ ਮਚਾ ਸਕਦੀਆਂ ਹਨ। ਪਰ ਅਰਜਨ ਕੋਲ ਤਾਂ ਇਕੋ ਹੀ ਐਸਾ ਅਸਤਰ ਸੀ ਜਿਸ ਦੇ ਇੱਕੋ ਵਾਰ ਨਾਲ ਸਾਰੀ ਵਿਰੋਧੀ ਸੈਨਾ ਖ਼ਤਮ ਕੀਤੀ ਜਾ ਸਕਦੀ ਸੀ। ਪਰ ਸੰਸਾਰ ਨੂੰ ਸੁੱਖ-ਸ਼ਾਂਤੀ ਦੀ ਲੋੜ ਹੈ। ਜ਼ਰੂਰਤ ਹੈ ਕਿ ਦੁਨੀਆਂ ਵਿਚ ਲੋਕ ਭਲਾਈ ਦੇ ਵਿਚਾਰਾਂ ਨੂੰ ਪ੍ਰਫੁੱਲਤ ਕੀਤਾ ਜਾਵੇ।

ਸਤਿਗੁਰੂ ਜੀ ਦੇ ਇਸ ਸੰਖੇਪ ਕਥਨ ਤੋਂ ਬਾਅਦ ਸਮਾਗਮ ਦੀ ਸਮਾਪਤੀ ਹੋ ਗਈ। ਜੇਤੂ ਖਿਡਾਰੀ ਤੁਹਫ਼ਿਆਂ ਇਨਾਮਾਂ ਦੇ ਬੰਡਲਾਂ ਨੂੰ ਸੰਭਾਲਣ ਲੱਗੇ।

ਮੈਂ ਉੱਠਦਿਆਂ ਹੀ ਸੱਚੇ ਪਾਤਸ਼ਾਹ ਜੀ ਤੋਂ ਪੰਜ ਮਿੰਟ ਇਕਾਂਤ ਵਿਚ ਲੈ ਲਏ। ਇੱਕ ਤਾਂ ਮੈਂ ਸੁਨੇਹਾ ਦੇਣਾ ਚਾਹੁੰਦਾ ਸਾਂ, ਜੋ ਸ੍ਰੀ ਸੁਖਚੈਨ ਸਿੰਘ ਨੇ ਸਤਿਗੁਰੂ ਜੀ ਵਾਸਤੇ ਦਿਤਾ ਸੀ ਕਿ ਰਹਿਬਰ ਦੇ ਲੜਕੇ ਦੀ ਹਾਲਤ ਪਹਿਲਾਂ ਤੋਂ ਬਿਹਤਰ ਹੈ। ਦੂਜੇ ਮੈਂ ਕੁਝ ਆਪਣਾ ਪ੍ਰੋਗਰਾਮ ਦੱਸਿਆ। ਗੱਲ ਚੱਲਦਿਆਂ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ: ਮਹਾਰਾਜ ਜੀ ਸਪਸ਼ਟ ਕੁਝ ਨਹੀਂ ਦੱਸਿਆ ਕਰਦੇ। ਅੰਦਾਜ਼ੇ ਨਾਲ, ਅਨੁਮਾਨਾਂ ਤੋਂ ਹੀ ਮੈਂ ਜਾਣਿਆ ਕਿ ਆਪ ਨੂੰ ਕੁਝ ਕਬਜ਼ੇ ਯੋਗ ਚਾਹੀਦਾ ਹੈ, ਸੋ ਜੀਵਨ ਨਗਰ ਤੇ ਇਸ ਨਾਲ ਸੰਬੰਧਤ ਸਭ ਕੁਝ ਮਹਾਰਾਜ ਜੀ ਦੇ ਹਵਾਲੇ ਕਰ ਦਿੱਤਾ। ਉਹ ਸੰਤੁਸ਼ਟ ਨੇ।

ਇਹ ਵੀ ਅੰਦਾਜ਼ਾ ਹੀ ਹੈ ਕਿ ਜਦੋਂ ਕੇਸ ਤੁਰ ਪਿਆ ਤਾਂ ਮਹਾਰਾਜ ਜੀ ਅੰਤ ਉਤੇ ਸਰਸੇ ਵਿਚ ਕੈਦ ਸਿੰਘਾਂ ਵਿਰੁਧ ਗਵਾਹਾਂ ਨੂੰ ਬੈਠਾਅ ਦੇਣ ਦੀ ਕੋਸ਼ਿਸ਼ ਕਰਨਗੇ। ਇਹ ਸੋਚ ਕੇ ਹੀ ਮੈਂ ਦਿਲਚਸਪੀ ਛੱਡ ਰੱਖੀ ਹੈ।

## ਹੋਲਾ ਮਹੱਲਾ ਸ੍ਰੀ ਜੀਵਨ ਨਗਰ

## 17 ਮਾਰਚ 1984, ਸ਼ਨੀਚਰਵਾਰ

## ਸ੍ਰੀ ਜੀਵਨ ਨਗਰ

***ਪੰਜਾਬ ਦਾ ਦੂਸ਼ਤ ਵਾਤਾਵਰਨ***

ਅੱਜ ਕੱਲ੍ਹ ਜਦੋਂ ਪੰਜਾਬ ਵਿਚ ਰਾਜਸੀ ਬੇਚੈਨੀ ਹੈ, ਅਤਿਵਾਦੀਆਂ ਬਦਮਾਸ਼ਾਂ ਤੇ ਡਾਕੂਆਂ ਦਾ ਬੋਲਬਾਲਾ ਹੈ। ਰੋਜ਼ ਬੰਦੇ ਮਾਰਨ ਦੀਆਂ ਖ਼ਬਰਾਂ ਆ ਰਹੀਆਂ ਹਨ। ਨਿਰਦੋਸ਼ ਹਿੰਦੂ ਮਾਰ ਕੇ ਪੰਜਾਬ ਨੂੰ ਸਮੁੱਚੇ ਭਾਰਤ ਨਾਲੋਂ ਵੱਖਰਾ ਕਰਨ ਦੀਆਂ ਸਾਜ਼ਿਸ਼ਾਂ ਕੰਮ ਕਰ ਰਹੀਆਂ ਹਨ, ਜਦੋਂ ਕਿ ਪਾਕਿਸਤਾਨ, ਅਮਰੀਕਾ ਤੇ ਹੋਰ ਅਜਿਹੀਆਂ ਤਾਕਤਾਂ ਭਾਰਤ ਤੇ ਪੰਜਾਬ ਦੀ ਉਨਤੀ ਨੂੰ ਰੋਕ ਦੇਣ ਤੇ ਉਤਾਰੂ ਹਨ, ਪਿੰਡਾਂ ਸ਼ਹਿਰਾਂ ਦੇ ਹਿੰਦੂਆਂ ਦੇ ਮਨਾਂ ਵਿਚ ਦਹਿਸ਼ਤ ਹੈ, ਡਰ ਹੈ ਅਤੇ ਇਕ ਵਾਰ ਹਰਿਆਣਾ ਸਰਕਾਰ ਦੇ ਮੁਖੀ ਭਜਨ ਲਾਲ ਦੀ ਸ਼ਹਿ 'ਤੇ ਜੀ.ਟੀ.ਰੋਡ ਅਤੇ ਰੇਲਵੇ ਲਾਈਨ ਅੰਬਾਲਾ-ਦਿੱਲੀ ਵਿਚਾਲੇ ਪਾਣੀਪਤ, ਸੋਨੀਪਤ ਆਦਿ ਥਾਵਾਂ 'ਤੇ ਸਿੱਖਾਂ ਨਾਲ ਜ਼ਿਆਦਤੀ ਕੀਤੀ ਗਈ। ਕੇਸ, ਦਾੜ੍ਹੀਆਂ ਦੀ ਬੇਅਦਬੀ ਤੇ ਬਦਲੇ ਦੀ ਭਾਵਨਾ ਨਾਲ ਦੁਕਾਨਾਂ, ਮਕਾਨਾਂ ਨੂੰ ਨੁਕਸਾਨ ਪਹੁੰਚਾਇਆ ਗਿਆ ਅਤੇ ਹੁਣ ਪੰਜਾਬ ਦੇ ਤਿੰਨ ਜ਼ਿਲ੍ਹੇ ਅੰਮ੍ਰਿਤਸਰ, ਗੁਰਦਾਸਪੁਰ ਤੇ ਕਪੂਰਥਲਾ ਬਾਰਡਰ ਫੋਰਸ ਤੇ ਸੀ.ਆਰ.ਪੀ. ਦੇ ਹਵਾਲੇ ਕਰ ਦਿੱਤੇ ਗਏ ਹਨ। ਅਜਿਹੇ ਦੂਸ਼ਿਤ ਵਾਤਾਵਾਰਣ ਵਿਚ ਵੀ ਨਾਮਧਾਰੀ ਸਿੰਘਾਂ ਵੱਲੋਂ ਆਪਣੇ ਪਹਿਲੇ ਮਿਥੇ ਪ੍ਰੋਗਰਾਮ ਅਨੁਸਾਰ ਸ੍ਰੀ ਜੀਵਨ ਨਗਰ ਵਿਖੇ ਹੋਲਾ ਮਹੱਲਾ ਮਨਾਇਆ ਜਾ ਰਿਹਾ ਹੈ। ਨਾਮਧਾਰੀਆਂ ਦਾ ਇਹ ਜੰਗਮ ਤੀਰਥ ਕਦੇ ਕਿਤੇ ਤੇ ਕਦੇ ਕਿਤੇ ਪੁੰਨ ਸਰੋਵਰ ਦਾ ਪ੍ਰਭਾਵ ਪੈਦਾ ਕਰਦਾ ਹੈ। ਪਿਛਲੇ ਸਾਲ ਅਮ੍ਰਿਤਸਰ ਕਲਾਂ (ਸਰਸਾ) ਦੇ ਹੋਲੇ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਮਿਲੀ ਪ੍ਰਵਾਨਗੀ ਦੇ ਆਧਾਰ 'ਤੇ ਮਹਾਰਾਜ ਬੀਰ ਸਿੰਘ ਜੀ ਦੀ ਸਰਦਾਰੀ ਹੇਠ ਅੱਜ ਤੋਂ ਸ੍ਰੀ ਜੀਵਨ ਨਗਰ ਹੋਲੇ ਦਾ ਆਰੰਭ ਹੋ ਰਿਹਾ ਹੈ।

ਸ੍ਰੀ ਸਤਿਗੁਰੂ ਜੀ, ਮਹਾਰਾਜ ਬੀਰ ਸਿੰਘ ਜੀ ਨੂੰ ਬਿਮਾਰ ਹੋਇਆਂ ਜਾਣ ਕੁਝ ਦਿਨ ਪਹਿਲਾਂ ਦੇ ਦੇਖੇ ਔਪਤੇ ਹੋਏ ਸਨ। ਨੇੜੇ ਦੇ ਪਿੰਡਾਂ ਵਿਚ ਆਸਾ ਦੀ

ਵਾਰ, ਨਾਮ ਸਿਮਰਨ, ਕਥਾ ਕੀਰਤਨ ਤੇ ਭੋਗ-ਪਾਠ ਕਰਦੇ-ਕਰਵਾਂਦੇ ਹੋਲੇ ਨਾਲ ਸੰਬੰਧਤ ਮਸਲਿਆਂ ਵੱਲ ਵੀ ਧਿਆਨ ਦਿੰਦੇ ਰਹੇ।

ਨਾਮਧਾਰੀਆਂ ਦੇ ਇਕ ਵੱਡੇ ਇਲਾਕੇ ਦੇ ਕੇਂਦਰ ਵੱਲੋਂ ਦੇਸ ਵਿਦੇਸ ਦੇ ਸਭ ਨਾਮਧਾਰੀਆ ਨੂੰ ਨਿਮੰਤਰਣ ਸੀ ਸ੍ਰੀ ਜੀਵਨ ਨਗਰ ਹੋਲੇ ਵਿਚ ਦਰਸ਼ਨ ਦੇਣ ਦਾ। ਸ੍ਰੀ ਜੀਵਨ ਨਗਰ ਜੁ ਕਦੇ ਸਤਿਗੁਰੂ ਪ੍ਰਤਾਪ ਸਿੰਘ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਿਵਾਸ ਸਥਾਨ ਹੋਣ ਕਰਕੇ ਫੁੱਲਾਂ ਦੀ ਬਗੀਆ ਵਾਂਗ ਖਿੜਿਆ-ਖਿੜਿਆ ਲਗਦਾ ਸੀ, ਉਹ ਹੁਣ ਉਜੜਿਆ-ਉਜੜਿਆ ਜਿਹਾ ਜਾਪਦਾ ਸੀ। ਕੋਈ ਆਕਰਸ਼ਣ ਨਹੀਂ ਸੀ ਰਿਹਾ ਦਿਸਦਾ, ਪਰ ਹੁਣ ਹੋਲੇ ਕਾਰਨ ਇੱਥੇ ਰੌਣਕਾਂ ਹੋ ਰਹੀਆਂ ਹਨ। ਦੇਸ਼ ਦੇ ਤਮਾਮ ਭਾਗਾਂ 'ਚੋਂ ਦੀਦਾ-ਦੀਦਾ ਲੋਕ ਆ ਰਹੇ ਹਨ, ਬਹੁਤੀ ਰੌਣਕ ਇਲਾਕੇ ਦੇ ਲੋਕਾਂ ਦੀ ਹੈ। ਦੇਸ਼ ਵਿਚ, ਖ਼ਾਸ ਕਰ ਪੰਜਾਬ-ਹਰਿਆਣਾ ਦੀਆਂ ਦੁਖਦਾਈ ਖ਼ਬਰਾ ਨੇ ਬਾਹਰੋਂ ਆਉਣ ਵਾਲਿਆਂ ਨੂੰ ਪ੍ਰਭਾਵਤ ਕੀਤਾ ਹੈ।

ਇਸ ਭੂਮਿਕਾ ਉਪਰੰਤ ਅੱਜ ਪਹਿਲੇ ਦਿਨ ਦੀ ਕਾਰਵਾਈ ਪ੍ਰਸਤੁਤ ਹੈ। ਜੀਵਨ ਨਗਰ ਵਿਚ ਇਹ ਹੋਲਾ ਪੰਝੀ ਸਾਲਾਂ ਪਿੱਛੋਂ ਹੋ ਰਿਹਾ ਹੈ।

ਅੱਜ ਜਿਉਂ ਹੀ ਅਸੀਂ ਬਾਜਵਾ ਪਰਵਾਰ ਸੰਤ ਨਗਰ ਤੋਂ ਵਿਦਾ ਹੋਏ, ਜੀਵਨ ਨਗਰ ਵੱਲ ਜਾਂਦੇ ਰਾਹ 'ਤੇ ਸਫੇਦ ਬਸਤਰਾਂ ਵਾਲਿਆਂ ਦੇ ਦਲ, ਤੇ ਦਲ ਜਾਂਦੇ ਡਿੱਠੇ। ਪਿੰਡ ਸ੍ਰੀ ਜੀਵਨ ਨਗਰ ਦੇ ਜਲ ਤਰੌਂਕੇ ਮਾਰਗ ਜਿਵੇਂ ਆਉਣ ਵਾਲਿਆਂ ਦਾ ਸੁਆਗਤ ਕਰ ਰਹੇ ਸਨ। ਪਿੰਡ ਦੀਆਂ ਮੁੱਖ ਸੜਕਾਂ ਤੇ ਘੱਟਾ ਮਿੱਟੀ ਬੈਠਾਇਆ ਗਿਆ ਸੀ।

*ਹੋਲਾ ਮਹੱਲਾ 'ਪਹਿਲਾ ਦਿਨ'*

ਆਸਾ ਦੀ ਵਾਰ ਦਾ ਕੀਤਰਨ ਤਾਂ ਅੰਮ੍ਰਿਤ ਵੇਲੇ ਤੋਂ ਦਿਨ ਚੜ੍ਹੇ ਅੰਦਰ ਵਿਚ ਹੋ ਗਿਆ ਪਰ ਮੈਂ ਤਾਂ 9 ਵਜੇ ਦਿਨੇ ਹੀ ਜੀਵਨ ਨਗਰ ਪਰਵੇਸ਼ ਕੀਤਾ ਸੀ। ਦੀਵਾਨ ਸਥਾਨ, ਜੋ ਦੋ ਏਕੜ ਜਗਹ ਵਿਚ ਤਿਆਰ ਕੀਤਾ ਜਾ ਰਿਹਾ ਸੀ, ਉਸਦੀ ਦੋ ਕਨਾਲ ਜਗਹ ਵਿਚ ਲਗਭਗ ਦੋ ਹਜ਼ਾਰ ਟ੍ਰਾਲੀ ਮਿੱਟੀ ਦੀ ਸੁਟਵਾਈ ਗਈ ਤੇ 4 ਤੋਂ 5 ਫੁੱਟ ਤੱਕ ਥਾਂ ਉਚੇਰੀ ਕੀਤੀ ਗਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੁੰਨ ਪਰਤਾਪ ਨਾਲ ਦਰਜਨਾਂ ਟ੍ਰੈਕਟਰ ਟ੍ਰਾਲੀਆਂ ਅਤੇ ਸੈਂਕੜੇ ਸਿੰਘ ਇਸ ਸੇਵਾ ਵਿਚ ਜੁੱਟੇ ਰਹੇ। ਜੀਵਨ ਨਗਰ ਨੇੜੇ ਦੇ ਪਿੰਡਾਂ ਦੇ ਕਿਸਾਨਾਂ ਨੂੰ ਸ੍ਰੀ ਸਤਿਗੁਰੂ ਜੀ ਦਾ ਆਦੇਸ਼ ਮਿਲਦਾ ਤੇ ਉਥੇ ਕੰਮ ਹੁੰਦਾ ਰਹਿਦਾ। ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਦਿੱਲੀ ਵਾਲੇ ਸਦਾ ਹੀ ਪੰਡਾਲ ਦੀ ਮੁਫ਼ਤ ਸੇਵਾ ਕਰਦੇ ਹਨ। ਇਸ ਵਾਰ ਵੀ ਆਪ ਨੇ ਚਾਨਣੀਆਂ ਕਨਾਤਾਂ ਆਦਿ ਮੰਗਵਾ ਕੇ ਵਿਸ਼ਾਲ ਪੰਡਾਲ ਦੀ ਉਸਾਰੀ ਕਰਵਾ ਦਿੱਤੀ।

ਠਾਕੁਰ ਦਲੀਪ ਸਿੰਘ ਜੀ ਸਮੁੱਚੇ ਤੌਰ ਤੇ ਹੋਲਾ ਪ੍ਰਬੰਧਕ ਹਨ। ਉਹਨਾਂ ਨੇ ਵੱਖ ਵੱਖ ਪਿੰਡਾਂ ਦੇ ਜਥਿਆਂ ਨੂੰ ਕੰਮ-ਵੰਡ ਕਰ ਦਿਤੀ ਹੈ ਅਤੇ ਜੋ ਕੁਝ ਕਰਨਾ ਕਰਵਾਣਾ ਹੁੰਦਾ, ਉਨ੍ਹਾਂ ਦਾ ਇਸ਼ਾਰਾ ਹੀ ਕਾਫ਼ੀ ਹੁੰਦਾ ਹੈ। ਅਤੇ ਠਾਕੁਰ ਜੀ ਸਤਿਗੁਰੂ ਜੀ ਤੋਂ ਆਗਿਆ ਪ੍ਰਾਪਤ ਕਰਦੇ ਹਨ।

ਪੰਡਾਲ ਵੱਲ ਝਾਤ ਮਾਰੀ ਤਾਂ ਸ਼ੁਰੂ ਵਿਚ ਕਨਾਤਾਂ ਲਗਵਾ ਕੇ ਜੋੜਿਆਂ ਦੀ ਸੇਵਾ ਦਾ ਪ੍ਰਬੰਧ ਕਰਦੇ ਮਾ: ਇਕਬਾਲ ਸਿੰਘ ਜੀ ਮੁੱਖ ਅਧਿਆਪਕ ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਮਿਲ ਪਏ। ਉਨ੍ਹਾਂ ਦੱਸਿਆ ਕਿ ਜੋੜਿਆ ਦੀ ਸੇਵਾ ਉਨ੍ਹਾਂ ਦਾ ਵਿਦਿਆਲਾ ਹੀ ਕਰੇਗਾ। ਲੋਹੇ ਦੇ ਟੋਕਨ ਤਿਆਰ ਕਰਕੇ, ਮਾਈਆਂ ਤੇ ਭਾਈਆਂ ਨੂੰ ਵੱਖ ਵੱਖ ਥਾਂਵਾਂ ਤੇ ਜੋੜੇ ਰਖਵਾਉਣ ਦੀ ਵਿਉਂਤ ਹੈ। ਬੀਬੀ ਗੁਰਚਰਨ ਕੌਰ ਮੁੱਖ ਅਧਿਆਪਕਾ ਸੰਤ ਨਗਰ, ਲੜਕੀਆਂ ਦਾ ਸਕੂਲ, ਬੀਬੀਆਂ ਦੁਆਰਾ ਬੀਬੀਆਂ ਦੀ ਸੇਵਾ ਕਰਨ ਲਈ ਤਿਆਰ ਹੋ ਰਹੀ ਸੀ।

ਏਥੇ ਹੋਲੇ ਦੇ ਆਰੰਭਕ ਦਿਨ ਹੀ, ਮੈਥੋਂ ਛੋਟਾ ਭਰਾ ਸ. ਖਜ਼ਾਨ ਸਿੰਘ ਪਿੰਡ ਪੰਜਾਵਾ ਜ਼ਿਲ੍ਹਾ ਫ਼ਰੀਦਕੋਟ, ਮੇਰੀ ਸਪੁੱਤਰੀ ਉਪਮੇਸ਼ ਹੁਰਾਂ ਨਾਲ ਆ ਮਿਲਿਆ। ਉਸਦੀ ਦਰਸ਼ਨ ਕਰਨ ਦੀ ਇੱਛਾ ਸਿਖਰਾਂ ਛੂਹ ਰਹੀ ਸੀ। ਲਗਭਗ ਚਾਲੀ ਸਾਲ ਪਿਛੋਂ ਉਹ ਸਤਿਗੁਰੂ ਜੀ ਦੀ ਸੇਵਾ ਵਿਚ ਆ ਰਿਹਾ ਸੀ। ਸਤਿਗੁਰੂ ਜੀ 9.30 ਵਜੇ ਕਿਸੇ ਪਾਸਿਓਂ ਕਾਰ ਦੁਆਰਾ ਜੀਵਨ ਨਗਰ ਦੁੱਧ-ਸ਼ਾਲਾ ਨਾਲ ਲੱਗਦੇ ਪਾਰਕ ਵੱਲ ਪਧਾਰੇ ਤਾਂ ਮੈਂ ਠਾਕੁਰ ਦਲੀਪ ਸਿੰਘ ਜੀ ਨੂੰ ਕਹਿ ਕੇ ਸਤਿਗੁਰੂ ਜੀ ਨੂੰ ਦੋ ਮਿੰਟ ਸਾਡੇ ਲਈ ਸਮਾਂ ਦੇਣ ਦੀ ਬੇਨਤੀ ਕੀਤੀ। ਕੁਝ ਚਿਰ ਪਿਛੋਂ ਠਾਕੁਰ ਜੀ ਨੇ ਸਾਨੂੰ ਦੀਵਾਰਾਂ ਉਹਲੇ ਬੁਲਾਇਆ। ਸ੍ਰੀ ਸਤਿਗੁਰੂ ਜੀ ਪਾਰਕ ਵਿਚੋਂ ਦਰਸ਼ਨ ਦੇਣ ਆਏ ਸਨ। ਸ. ਖ਼ਜ਼ਾਨ ਸਿੰਘ ਨੇ ਨਕਦ ਭੇਟਾ ਰੱਖ ਕੇ ਨਮਸਕਾਰ ਕੀਤੀ ਤਾਂ ਸ੍ਰੀ ਸਤਿਗੁਰੂ ਜੀ ਮੁਸਕਰਾਏ। "ਆਪ ਜੀ ਦਾ ਦਰਸ਼ਨ ਜਵਾਨੀ ਵੇਲੇ ਦਾ ਕੀਤਾ ਹੋਇਆ ਹੈ।" ਮੇਰੇ ਭਰਾ ਨੇ ਆਖਿਆ, "ਮੈਂ ਪਛਾਣ ਲੈਣਾ ਸੀ, ਆਵਾਜ਼ ਸੁਣੀ ਪਛਾਣੀ ਜਾਂਦੀ ਹੈ ਤੇ ਮੂੰਹ ਦਾ ਇਹ ਭਾਗ (ਇਸ਼ਾਰਾ ਕਰਕੇ) ਜਿਉਂ ਕਾ ਤਿਉਂ ਹੋਣ ਕਰਕੇ ਮੈਨੂੰ ਪੁਰਾਣਾ ਖ਼ਜ਼ਾਨ ਸਿੰਘ ਯਾਦ ਆ ਜਾਂਦਾ।" ਅਤੇ ਦੋ ਮਿੰਟ ਖਲੋ-ਖਲੋਤਿਆਂ ਦਰਸ਼ਨ ਦੇ, ਸੁੱਖ-ਸਾਂਦ ਪੁੱਛ, ਬਚਪਨ ਦੇ ਸਹਿਯੋਗੀ ਨੂੰ ਮਾਣ ਦਿੱਤਾ। ਮੇਰਾ ਭਰਾ ਸਾਡੇ ਨਾਲ ਇਕ ਦਿਨ ਬਿਤਾ ਕੇ ਰਾਤ ਰਾਣੀਆਂ ਰਹਿ ਕੇ ਅਗਲੇ ਦਿਨ ਪੰਜਾਵੇ ਚਲਾ ਗਿਆ।

ਮਹਾਰਾਜ ਜੀ ਹੋਲਾ ਕਰਵਾਉਣ ਵਾਲਿਆਂ ਵਿਚੋਂ ਮੁੱਖ ਪ੍ਰਤੀਨਿਧੀ ਹਨ, ਸੰਤ ਕਿਰਪਾਲ ਸਿੰਘ ਨਾਰਲੀ ਦਾ ਲੜਕਾ ਸਰਪੰਚ ਹਰਮੀਤ ਸਿੰਘ ਅਤੇ ਹੋਰ, ਸੰਤਾਂ ਵਾਲੀ ਪਿੰਡ ਦੇ ਸੱਜਣ। ਪਰ ਹੋਲੇ ਦਾ ਪ੍ਰਬੰਧ ਠਾਕੁਰ ਦਲੀਪ ਸਿੰਘ ਜੀ ਹੀ ਕਰ ਰਹੇ ਹਨ। ਮੈਨੂੰ ਨਾਲ ਲੈ ਕੇ ਇਹਨਾਂ ਕੁਝ ਸਥਾਨ ਵਿਖਾਏ ਤੇ ਨਾਲ ਹੀ ਦੱਸਿਆ ਕਿ ਸ੍ਰੀ

ਸਤਿਗੁਰੂ ਜੀ ਨੇ ਕਾਰੀਗਰ ਸਿੰਘਾਂ ਨੂੰ ਹੁਕਮ ਕਰਕੇ ਅਤੇ ਮੇਲੇ ਵਿਚ ਹੋਰ ਉਪਸਥਿਤ ਲੱਕੜੀ ਦਾ ਕੰਮ ਕਰਨ ਵਾਲੇ ਸਿੰਘਾਂ ਨੂੰ ਹੁਕਮ ਕੀਤਾ ਹੈ ਕਿ ਮਹਾਰਾਜ ਦੀ ਕੋਠੀ ਦੀਆਂ ਤਿੰਨ ਮੰਜ਼ਿਲਾਂ 'ਚੋਂ ਇਕ ਨੂੰ ਬੂਹੇ-ਬਾਰੀਆਂ ਲਾ ਕੇ ਮੁਕੰਮਲ ਕਰ ਦਿਓ ਅਤੇ ਮੇਲੇ ਦੇ ਵਿਚ ਵਿਚ ਉਪਰਲੀ ਛੱਤ ਮਹਾਰਾਜ ਜੀ ਲਈ ਤਿਆਰ ਹੋ ਜਾਣੀ ਹੈ।

*ਹੋਲੇ 'ਚ ਸੇਵਾਦਾਰ*

ਠਾਕੁਰ ਜੀ ਨੇ ਇਹ ਵੀ ਦੱਸਿਆ ਕਿ ਇਸ ਵਾਰ ਸਤਿਗੁਰੂ ਜੀ ਨੇ ਵੱਖ ਵੱਖ ਪਿੰਡਾਂ ਦੀਆਂ ਮਾਈਆਂ ਨੂੰ ਵੱਖ ਵੱਖ ਲੋਹਾਂ ਸਪੁਰਦ ਕਰ ਦਿੱਤੀਆਂ ਹਨ ਤਾਂ ਕਿ ਮੇਲੇ ਵਿਚ ਅਰਜ਼ਾਂ ਕਰ ਕਰ ਮਾਈਆਂ ਨਾ ਉਠਾਉਣੀਆਂ ਪੈਣ। ਹਰ ਕਿਸੇ ਲੋਹ 'ਤੇ ਵਿਧੀਵੱਤ ਪ੍ਰਸ਼ਾਦੇ ਤਿਆਰ ਹੁੰਦੇ ਰਹਿਣ। ਲੰਗਰ ਛਕਾਣ ਲਈ ਕੋਠੀ ਦੀ ਦੀਵਾਰ ਦੇ ਚੜ੍ਹਦੇ ਪਾਸੇ, ਪ੍ਰਵੇਸ਼ ਦੁਆਰ ਤੋਂ ਖੱਬੇ ਹੱਥ ਖ਼ਾਲੀ ਜਗਾਹ ਨਿਸ਼ਚਿਤ ਕੀਤੀ ਗਈ ਹੈ, ਜਿੱਥੇ ਅੱਜ ਵੀ ਹੋਲਾ ਵੇਖਣ ਆਏ ਨਰ-ਨਾਰ ਪ੍ਰਸ਼ਾਦ ਛਕ ਰਹੇ ਹਨ। ਪਿੰਡ ਧਰਮਪੁਰਾ, ਸੰਤੋਖਪੁਰਾ, ਬਾਜੇ ਵਾਲੀਆਂ ਮਾਈਆਂ ਦਮਦਮੇ ਤੋਂ ਇਕ ਇਕ ਲੋਹ 'ਤੇ ਸੇਵਾ ਕਰ ਰਹੀਆਂ ਹਨ ਪਰ ਰਾਣੀਆਂ ਵਾਲੀਆਂ ਬੀਬੀਆਂ ਨੇ ਦੋ ਲੋਹਾਂ ਦੀ ਸੇਵਾ ਸੰਭਾਲੀ ਹੋਈ ਹੈ।

ਮੌਜੂਦਾ ਛੱਤਿਆ ਪੰਡਾਲ 150 x 150 ਫੁੱਟ ਦਾ ਤੇ ਇਸ ਵਿਚ ਸ੍ਰੀ ਸਤਿਗੁਰੂ ਜੀ ਅਤੇ ਰਾਗੀਆਂ ਵਾਸਤੇ ਇਕੋ ਮੰਚ 20 x 30 ਫੁੱਟ ਦਾ ਤਿਆਰ ਕਰਵਾਇਆ ਠਾਕੁਰ ਜੀ ਨੇ ਦੱਸਿਆ। ਉਂਜ ਪੰਡਾਲੋਂ ਬਾਹਰ ਤੇ ਦੀਵਾਰਾਂ ਦੇ ਅੰਦਰ ਵੀ ਚੋਖੀ ਥਾਂ 'ਤੇ ਪਰਾਲੀ ਵਿਛਾਈ ਗਈ ਹੈ ਤਾਂ ਕਿ ਸੰਗਤ ਨੂੰ ਬੈਠਣ ਵਜੋਂ ਵੱਧ ਤੋਂ ਵੱਧ ਸਹੂਲਤ ਮਿਲ ਸਕੇ।

ਬਾਹਰੋਂ ਆਉਣ ਵਾਲੇ ਟ੍ਰੈਕਟਰ-ਟ੍ਰਾਲੀਆਂ ਲਈ ਵੱਖਰਾ ਥਾਂ ਨਿਸ਼ਚਿਤ ਹੈ, ਕਾਰਾਂ-ਬੱਸਾਂ ਲਈ ਵੱਖਰਾ ਇਹਾਤਾ। ਮੇਲੇ ਦੇ ਨੇੜੇ ਸ਼ੋਰ ਨਾ ਪਵੇ, ਇਸ ਲਈ ਰਾਹੋਂ ਉਤਰਦਿਆਂ ਹੀ ਇਨ੍ਹਾਂ ਨੂੰ ਪਾਰਕ ਕਰਨ ਦਾ ਪ੍ਰਬੰਧ ਹੈ। ਸਾਈਕਲਾਂ, ਸਕੂਟਰਾਂ ਵਾਸਤੇ ਅਲਹਿਦਾ ਪ੍ਰਬੰਧ ਹੈ। ਇਸ ਦੀ ਜ਼ਿੰਮੇਵਾਰੀ ਅੰਮ੍ਰਿਤਸਰ ਕਲਾਂ ਦੇ ਬੱਚਿਆਂ ਤੇ ਵੱਡਿਆਂ ਨੇ ਸੰਭਾਲੀ ਹੋਈ ਹੈ।

ਸੰਤ ਬਲਵੰਤ ਸਿੰਘ ਐਲਨਾਬਾਦ, ਸੰਤ ਗੁਰਦਿਆਲ ਸਿੰਘ ਪ੍ਰੀਤ, ਸੰਤ ਹਰਭਜਨ ਸਿੰਘ ਸੰਤ ਨਗਰ ਆਦਿ ਮੇਲੇ ਵਿਚ ਸਾਧ-ਸੰਗਤ ਨੂੰ ਰਿਹਾਇਸ਼ੀ ਥਾਂ ਆਲਾਟ ਕਰਨ ਹਿੱਤ ਹੋਲੇ ਦੇ ਪ੍ਰਵੇਸ਼ ਮਾਰਗ ਤੇ ਹੀ ਤੰਬੂ ਗੱਡੀ ਬੈਠੇ ਹਨ।

ਸ੍ਰੀ ਮਾਤਾ ਚੰਦ ਕੌਰ ਜੀ ਅਤੇ ਬੇਬੇ ਦਲੀਪ ਕੌਰ ਜੀ ਨੇ ਮਾਈਆਂ, ਬੱਚਿਆਂ ਤੇ ਬੁੱਢਿਆਂ ਅਤੇ ਹੋਰ ਲੋੜਵੰਦਾਂ ਨੂੰ ਦੁੱਧ ਦੇਣ ਦੀ ਜ਼ਿੰਮੇਵਾਰੀ ਲੈ ਰੱਖੀ ਹੈ। ਪਿਆਰਾ ਸਿੰਘ ਜੀ ਨਾਥ ਸਦਾ ਵਾਂਗ ਹੱਟੀ ਦੇ ਇੰਚਾਰਜ ਹਨ ਜਿਥੋਂ ਸਾਬਣ-ਤੇਲ, ਖੰਡ-

ਘਿਓ, ਤਾਲੇ-ਜਿੰਦੇ ਆਦਿ ਪ੍ਰਾਪਤ ਹੋ ਸਕਦੇ ਹਨ।

ਸਾਰੇ ਦ੍ਰਿਸ਼ਾਂ ਨੂੰ ਵੀਡੀਓ ਰਿਕਾਰਡ ਕਰਨ ਲਈ ਸੰਤ ਗੁਰਮੁਖ ਸਿੰਘ ਲੁਹਾਰਾਂ ਤਤਪਰ ਹਨ। ਪੰਡਾਲ ਵਿਚ ਲਾਊਡ ਸਪੀਕਰ ਦਾ ਪ੍ਰਬੰਧ ਕਿਸੇ ਸਰਸਾ ਦੀ ਪਾਰਟੀ ਨੂੰ ਸੰਭਾਲਿਆ ਗਿਆ ਹੈ। ਮਹੰਤ ਆਤਮਾ ਸਿੰਘ ਸੰਪਾਦਕ 'ਸਤਿਜੁਗ' ਦੋ ਵੇਲੇ ਦੇ ਦੀਵਾਨਾਂ ਵਿਚੋਂ ਅਗਲੇ ਸਮੇਂ ਦੀ ਕਾਰਵਾਈ ਅਨਾਊਂਸ ਕੀਤਾ ਕਰਨਗੇ।

ਭਾਵੇਂ ਨਾਲ ਲਗਦਾ ਪ੍ਰਾਂਤ ਅੱਤਵਾਦੀਆਂ ਤੇ ਡਾਕੂਆਂ, ਚੋਰਾਂ ਦੀ ਪਕੜ ਹੇਠ ਹੈ, ਪਰ ਹਰਿਆਣਾ ਇਸ ਹੋਲੇ ਦਾ ਸੁਆਗਤ ਖ਼ਲੂਸਦਿਲੀ ਨਾਲ ਕਰ ਰਿਹਾ ਹੈ।

ਮੈਂ ਆਪਣਾ ਡੇਰਾ ਆਪਣੇ ਸੁਰਗਵਾਸੀ ਮਿੱਤਰ ਸੰਤ ਗੁਰਬਚਨ ਸਿੰਘ ਢੋਟੀਆਂ ਦੇ ਘਰ ਲਗਾਇਆ ਹੋਇਆ ਹੈ।

ਉਂਜ, ਜੀਵਨ ਨਗਰ ਦੇ ਘਰ-ਘਰ ਸੰਗਤ ਦੀ ਸੇਵਾ-ਸੰਭਾਲ ਦਾ ਇੰਤਜ਼ਾਮ ਹੈ। ਆਪਣੀ ਸਮਰੱਥਾ ਮੁਤਾਬਕ ਹਰ ਕੋਈ ਘਰ ਆਏ ਲੋਕਾਂ ਦੀਆਂ ਖ਼ੁਸ਼ੀਆਂ ਲੈ ਰਿਹਾ ਹੈ। ਕੋਈ ਹੀ ਘਰ ਨਭਾਗਾ ਹੋਵੇਗਾ ਜਿਸ ਨੇ ਇਸ ਸੇਵਾ ਦੇ ਕੁੰਭ ਵਿਚ ਭਾਗ ਨਾ ਲਿਆ ਹੋਵੇ।

ਮੈਂ 12.30 ਵਜੇ ਘਰੋਂ ਨਿਕਲਿਆ ਹਾਂ ਤਾਂ ਕਿ ਰੌਣਕਾਂ ਦਾ ਕੁਝ ਜਾਇਜ਼ਾ ਲੈ ਆਵਾਂ। ਪਹਿਲੇ ਦਿਨ ਹੀ ਗਲੀਆਂ, ਸੜਕਾਂ ਉਤੇ ਖ਼ੂਬ ਰੌਣਕ ਹੈ। ਮੁੱਖ ਬਾਜ਼ਾਰ ਵਿਚ ਗਿਆ ਹਾਂ। ਢੋਲਕ-ਛੈਣਿਆਂ ਨਾਲ ਕੀਰਤਨ ਕਰਦਾ ਇਕ ਜੱਥਾ ਆ ਰਿਹਾ ਹੈ, 25-30 ਇਸਤਰੀਆਂ ਪੁਰਸ਼ ਇਕੱਠੇ ਚੱਲਦੇ, ਸ਼ਬਦ ਪੜ੍ਹਦੇ ਆ ਰਹੇ ਹਨ: 'ਦਰਸ਼ਨ ਦੇਖਿ ਜੀਵਾ ਗੁਰ ਤੇਰਾ॥ ਪੂਰਨ ਕਰਮ ਹੋਇ ਪ੍ਰਭ ਮੇਰਾ॥' ਤੇ ਇਸ ਜਥੇ ਦੀ ਅਗਵਾਈ ਕਰ ਰਹੇ ਹਨ, ਜਥੇਦਾਰ ਪਾਲਾ ਸਿੰਘ ਚੰਦੋਂਵਾਲੀਆ।

***ਹੋਲੇ ਦੇ ਦੀਵਾਨ:***

ਭੀੜਾਂ ਭਰੇ ਬਾਜ਼ਾਰ 'ਚੋਂ ਲੰਘ ਕੇ ਮੈਂ ਅੱਜ ਕਲ੍ਹ ਅਸਤਬਲਾਂ ਉਹਲੇ, ਵਰਨੀਆਂ ਵਾਲੇ ਇਲਾਕੇ ਵਿਚ ਇਕੋਂ ਦੇ ਮੰਦਰ ਵਿਚ ਗਿਆ ਹਾਂ ਜਿਸ ਵਿਚ ਸਦਾ ਹੀ ਭਜਨ-ਬਾਣੀ ਹੁੰਦੀ-ਹਵਾਂਦੀ ਰਹਿੰਦੀ ਹੈ। ਇੱਥੇ ਅੱਜ ਜਥੇਦਾਰ ਬਲਬੀਰ ਸਿੰਘ ਰਾਣੀਆਂ ਕੀਰਤਨ ਕਰ ਰਹੇ ਹਨ। ਸਾਰਾ ਹਾਲ ਖੱਚਾਖਚ ਹੈ। ਬਾਹਰ ਰੁੱਖਾਂ ਦੀ ਛਾਵੇਂ, ਦੀਵਾਰਾਂ ਦੀ ਓਟ ਵਿਚ ਵੀ ਸੈਂਕੜੇ ਸੱਜਣ ਬੈਠੇ ਜਥੇਦਾਰ ਦਾ ਕੀਤਰਨ ਤੇ ਵਿਆਖਿਆ ਤੋਂ ਲਾਭ ਪ੍ਰਾਪਤ ਕਰ ਰਹੇ ਹਨ।

ਅੱਜ ਦੇ ਜਥੇਦਾਰ, ਜਿਨ੍ਹਾਂ ਦੀਵਾਨ ਲਗਾ ਕੇ, ਸੰਗਤ ਨੂੰ ਨਿਹਾਲ ਕੀਤਾ, ਦੇ ਨਾਮ ਇਸ ਪ੍ਰਕਾਰ ਹਨ:

1. ਭਗਵਾਨ ਜੀ
2. ਸੰਤ ਸ਼ੇਰ ਸਿੰਘ ਭੜੋਲਿਆਂ ਵਾਲੀ

3. ਸੰਤ ਸੁਮਿੰਦਰ ਸਿੰਘ ਗਵਾਲੀਅਰ

4. ਸੰਤ ਅਮਰ ਸਿੰਘ ਗਵਾਲੀਅਰ

5. ਸੰਤ ਮੇਵਾ ਸਿੰਘ ਸੰਤ ਨਗਰ

6. ਜਥੇਦਾਰ ਬਲਬੀਰ ਸਿੰਘ ਰਾਣੀਆਂ

ਨਾਮ ਸਿਮਰਨ ਦੀ ਅਰਦਾਸ ਸੰਤ ਮਹਿੰਦਰ ਸਿੰਘ ਪੂਰਬਾ ਦੁਆਰਾ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਤਿੰਨ ਵਜੇ ਹੋ ਗਈ। ਮੈਂ ਕਿਤੇ ਦੂਰ ਸਾਂ। ਲਾਊਡ ਸਪੀਕਰ ਦੀ ਆਵਾਜ਼ ਦੂਰੋਂ ਸਾਫ਼ ਪਈ ਸੁਣੀਂਦੀ ਸੀ।

*ਮਿਹਨਤ ਦਾ ਫ਼ਲ*

ਮੈਂ ਸ. ਸਾਧੂ ਸਿੰਘ ਕਿਸਾਨ ਨਾਲ ਮਾਲੀ ਉਜਾਗਰ ਸਿੰਘ ਦੇ ਛੋਟੇ ਲੜਕੇ ਗੁਰਮੀਤ ਸਿੰਘ ਵੱਲ ਬੈਠਾ ਸਾਂ। ਸਤਿਗੁਰਾਂ ਦੇ ਬਖ਼ਸ਼ੇ ਮਾਲੀ ਨੂੰ 10 ਖੇਤਾਂ ਵਿਚੋਂ ਇਸ ਦੇ ਹਿੱਸੇ ਢਾਈ ਖੇਤ ਹੀ ਆਉਂਦੇ ਸਨ। ਪਰ ਇਸ ਨੌਜਵਾਨ ਨੇ ਹਲੀਮੀ, ਅਕਲ ਅਤੇ ਮਿਹਨਤ ਨਾਲ ਏਨੀ ਜ਼ਮੀਨ 'ਤੇ ਆਪਣੇ ਪਿਤਾ ਦੇ ਹਿੱਸੇ ਨਾਲ ਪੱਕੇ ਮਕਾਨ ਉਸਾਰ ਲਏ ਹਨ। ਅਜੇ ਇਹ ਤਿਆਗੀ ਮੰਗਦੇ ਮਕਾਨ ਸਾਧ-ਸੰਗਤ ਦੇ ਡੇਰਿਆਂ ਦੇ ਕੰਮ ਆ ਰਹੇ ਹਨ। ਗੁਰਮੀਤ ਸਿੰਘ ਨੇ ਦੱਸਿਆ ਕਿ ਕੇਵਲ ਕੋੜਨ ਦਾ ਕੀੜਾ ਬਣਿਆਂ ਹੀ ਆਪਣੀ ਆਰਥਿਕਤਾ ਦੀ ਉਨਤੀ ਨਹੀਂ ਹੁੰਦੀ, ਸਗੋਂ ਅੱਖਾਂ ਖੋਲ੍ਹ ਕੇ ਰੌਲਿਆਂ, ਸੋਚ-ਸਮਝ ਕੇ ਵਿਵਹਾਰ ਕੀਤਿਆਂ, ਛੋਟੇ ਕਿਸਾਨਾਂ ਜਾਂ ਮਾੜੇ ਗਰੀਬਾਂ ਲਈ ਸਰਕਾਰੀ ਰਿਆਇਤਾਂ ਦਾ ਪਤਾ ਰੱਖ ਕੇ, ਉਨ੍ਹਾਂ ਨੂੰ ਪ੍ਰਾਪਤ ਕਰਕੇ, ਮੰਦੇ ਪਾਸੇ ਨਹੀਂ, ਚੰਗੇ ਕੰਮਾਂ ਅਤੇ ਆਪਣੀ ਉਸਾਰੀ ਵਿਚ ਲਾਇਆਂ ਜ਼ਰੂਰ ਹੀ ਲਾਭ ਹੁੰਦਾ ਹੈ। ਇਸ ਨੂੰ ਛੁਟਪਣ ਵਿਚ ਵੇਖਿਆ ਸੀ, ਅੱਜ ਇਸ ਦੇ ਵਿਚਾਰ ਸੁਣ ਕੇ ਬਹੁਤ ਖ਼ੁਸ਼ੀ ਹੋਈ। ਵਿਤ ਮੁਜਬ ਇਸ ਪਰਿਵਾਰ ਨੂੰ ਵੀ ਘਰ ਆਇਆਂ ਦੀ ਸੇਵਾ ਕਰਦਾ ਵੇਖਿਆ।

*ਨਾਮ ਸਿਮਰਨ ਤੇ ਸ਼ਾਮ ਦਾ ਕੀਤਰਨ:*

ਏਥੋਂ ਉਠ ਕੇ ਪੰਡਾਲ ਵਿਚ ਗਏ, ਦੂਰ ਤੱਕ ਮੱਥਾ ਟੇਕਣ ਵਾਲੇ ਇੰਤਜ਼ਾਰ ਕਰਦੇ ਹੌਲੀ ਹੌਲੀ ਅੱਗੇ ਵਧ ਰਹੇ ਸਨ। ਲਾਈਨ ਵਿਚ ਲੱਗ ਗਿਆ। ਅੰਦਰ ਗਿਆਂ ਤੱਕਿਆ ਸ੍ਰੀ ਸਤਿਗੁਰੂ ਜੀ ਮੰਚ ਉੱਪਰ, ਚੰਦੋਏ ਹੇਠ ਆਪਣੇ ਆਸਣ 'ਤੇ ਸਮਾਧੀ ਸਥਿਤ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ-ਉਪਦੇਸ਼ ਕੰਨੀਂ ਪੈ ਰਿਹਾ ਸੀ, ਸੱਜੇ ਪਾਸੇ ਬੀਬੀਆਂ ਦਾ ਹਜ਼ਾਰਾਂ ਦੀ ਗਿਣਤੀ ਵਿਚ ਸਮੂਹ ਤੇ ਸੱਜੇ ਪਾਸੇ ਪੁਰਸ਼ ਸੰਗਤ ਬੈਠੀ ਮਾਲਾ ਫੇਰਦੀ ਸਿਮਰਨ ਕਰ ਰਹੀ ਸੀ। ਇਸਤਰੀ ਪੁਰਸ਼ ਵੱਖ ਵੱਖ ਰਾਹਾਂ ਤੋਂ ਆਣ ਕੇ ਸ੍ਰੀ ਸਤਿਗੁਰੂ ਜੀ ਨੂੰ ਭੇਟਾ ਧਰ ਧਰ ਮੱਥਾ ਟੇਕ ਮੁਨਾਸਬ ਥਾਂਵਾਂ 'ਤੇ ਬੈਠੀ ਜਾਂਦੇ ਸਨ। ਸੇਵਾਦਾਰ ਡਿਊਟੀਆਂ 'ਤੇ ਤਾਇਨਾਤ ਸਨ। ਹਜ਼ੂਰੀ ਵਿਚ ਹੋਰਾਂ ਤੋਂ ਛੁੱਟ ਸੰਤ ਗਿਆਨ ਸਿੰਘ ਮੰਡੀ ਹਿਮਾਚਲ ਵਾਲੇ ਵੀ ਸਨ।

ਸਤਿਗੁਰੂ ਜੀ ਦੇ ਗਿਰਦ ਹਜ਼ੂਰੀ ਸੇਵਕਾਂ, ਸਕੱਤਰ ਸੰਤ ਤਰਸੇਮ ਸਿੰਘ ਤੋਂ ਛੁੱਟ ਹੋਰ ਸਤਿਕਾਰੇ ਵਿਅਕਤੀ ਬੈਠੇ ਸਨ। ਮਹਾਰਾਜ ਬੀਰ ਸਿੰਘ ਜੀ, ਠਾਕੁਰ ਦਲੀਪ ਸਿੰਘ ਜੀ ਤੇ ਠਾਕੁਰ ਉਦੈ ਸਿੰਘ ਜੀ, ਸ. ਜਗਤਾਰ ਸਿੰਘ ਜੀ ਪਨਿਹਾਰੀ, ਏਧਰ ਤੇ ਬੀਬੀਆਂ ਵਿਚੋਂ ਮਾਤਾ ਜੀ, ਦੋਵੇਂ ਨੂੰਹਾਂ ਤੇ ਬੇਬੇ ਜੀ ਨਾਮ ਸਿਮਰਨ ਦੇ ਸਮੇਂ ਜ਼ਰੂਰ ਹੀ ਬੈਠਦੇ ਹਨ।

4 ਵਜੇ ਸਿਮਰਨ ਸਮਾਪਤੀ ਦੀ ਅਰਦਾਸ ਫਿਰ ਪੂਰਬਾ ਦੁਆਰਾ ਹੀ ਹੋਈ। ਖਲੋ ਕੇ ਦੁਆਲੇ ਧਿਆਨ ਮਾਰਿਆਂ ਕਾਫ਼ੀ ਰੌਣਕ ਜਾਪਦੀ ਸੀ। ਪੰਡਾਲ ਦੀਆਂ ਕੋਣਾਂ ਕੋਲ ਹੀ ਕੁਝ ਜਗਹ ਖ਼ਾਲੀ ਦਿਸੀ। ਇਹ ਪੰਡਾਲ ਗਊਆਂ ਦੇ ਵਾੜੇ ਤੇ ਪਿੰਡ ਦੀ ਹੋਰ ਵਸੋਂ ਦੇ ਵਿਚਾਲੇ ਦੇ ਦੀਵਾਰ ਕੀਤੇ ਵਿਹੜੇ ਵਿਚ ਹੈ।

*ਸ਼ਾਮ ਦਾ ਕੀਰਤਨ*

ਕੀਰਤਨ ਦਾ ਆਰੰਭ ਸ੍ਰੀ ਹਜ਼ੂਰ ਸਿੰਘ ਚੰਦ੍ਹਾਂਸ ਦੇ ਸ਼ਾਗਿਰਦ ਛੋਟੇ ਬੱਚੇ ਬੂਟਾ ਸਿੰਘ ਸਪੁੱਤਰ ਗੁਰਨਾਮ ਸਿੰਘ ਜੀਵਨ ਨਗਰ ਨੇ ਕੀਤਾ। ਬਸੰਤ ਦਾ ਸ਼ਬਦ ਬਸੰਤ ਵਿਚ: ਤੁਮ ਰਵਹੁ ਗੋਬਿੰਦੇ ਰਵਣ ਜੋਗ।।' ਤਬਲੇ ਤੇ ਸੰਗਤ ਸੰਤ ਸ਼ੇਰ ਸਿੰਘ ਵਲੋਂ ਹੋਈ।

ਏਨੇ ਵਿਚ ਵਡੇਰੇ ਮੰਚ ਉਤੇ ਸ੍ਰੀ ਸਤਿਗੁਰੂ ਜੀ ਦੇ ਸਨਮੁੱਖ ਉਸਤਾਦ ਪਿਆਰਾ ਸਿੰਘ ਆਲ ਇੰਡੀਆ ਰੇਡੀਓ ਦਿੱਲੀ, ਉਸਤਾਦ ਹਰਭਜਨ ਸਿੰਘ ਦਿੱਲੀ, ਸ੍ਰੀ ਬਲਜੀਤ ਸਿੰਘ, ਸ੍ਰੀ ਕਿਰਨਪਾਲ ਸਿੰਘ, ਸ੍ਰੀ ਸੁਰਜੀਤ ਸਿੰਘ, ਸ੍ਰੀ ਸੋਹਣ ਸਿੰਘ, ਸੁਖਦੇਵ ਸਿੰਘ, ਸ੍ਰੀ ਮਹਿਲ ਸਿੰਘ ਅਤੇ ਹਜ਼ੂਰੀ ਰਾਗੀ ਸੰਤ ਦਰਸ਼ਨ ਸਿੰਘ-ਹਰਬੰਸ ਸਿੰਘ ਘੁੱਲਾ ਅਤੇ ਸੰਤ ਖਜ਼ਾਨ ਸਿੰਘ। ਏਨੇ ਸਗੋਰਾਂ ਦੀ 4.45 ਵਜੇ ਆਵਾਜ਼ ਗੂੰਜੀ: 'ਜਉ ਰਾਜ ਦੇਹਿ ਤ ਕਵਨ ਬਡਾਈ॥ ਜਉ ਭੀਖ ਮੰਗਾਵਹਿ ਤਾ ਕਿਆ ਘਟ ਜਾਈ॥' ਕਾਫ਼ੀ ਰਾਗ ਤੇ ਚੰਚਲ ਤਾਲ ਵਿਚ ਇਹ ਸ਼ਬਦ ਖੂਬ ਜੰਮਿਆ। ਸ੍ਰੀ ਸਤਿਗੁਰੂ ਜੀ ਤਾਂ ਨਾਮ ਸਿਮਰਨ ਵਿਚ ਮਗਨ ਸਨ, ਮਹਾਰਾਜ ਜੀ ਕਦੇ ਕਦੇ ਸੁਰ ਲਾਂਦੇ। ਇਕੋ ਮੰਚ ਉਤੇ ਰਾਗੀਆਂ ਦਾ ਵੀ ਸੰਗਤ ਨੂੰ ਦਰਸ਼ਨ ਇਹ ਵੱਡੇ ਮੰਚ ਦੀ ਪ੍ਰਾਪਤੀ ਸੀ। ਵੱਖ ਵੱਖ ਸਾਜ਼ਾਂ ਦੀ ਆਵਾਜ਼ ਅਤੇ ਮਿਲਵੇਂ ਸੁਰਾਂ ਨੇ ਸਮੁੱਚੀ ਸੰਗਤ ਦਾ ਧਿਆਨ ਬੰਨ੍ਹੀ ਰੱਖਿਆ।

5.20 ਤਕ ਕੀਰਤਨ ਦੀ ਅਰਦਾਸ ਵੀ ਹੋ ਗਈ। ਮੰਚ ਤੋਂ ਸਨਖੱਤਰਾ ਜੀ ਦੀ ਆਵਾਜ਼ ਆਈ ਕਿ ਕੱਲ੍ਹ 7 ਤੋਂ 18 ਸਾਲ ਦੇ ਬੱਚਿਆਂ ਵਿਚਾਲੇ ਸ਼ੁੱਧ ਪਾਠ ਦਾ ਮੁਕਾਬਲਾ ਹੋਵੇਗਾ। ਲੜਕੇ ਉਨ੍ਹਾਂ ਨੂੰ ਨਾਮ ਲਿਖਾਣ, ਬੀਬੀਆਂ ਬੀਬੀ ਗੁਰਚਰਨ ਕੌਰ ਨੂੰ ਨਾਂ ਨੋਟ ਕਰਵਾਉਣ।

ਸੰਤ ਮਨਮੋਹਣ ਸਿੰਘ, ਸੰਤ ਗੁਰਚਰਨ ਸਿੰਘ ਅਤੇ ਸੰਤ ਹਜ਼ਾਰਾ ਸਿੰਘ

ਲਖਨਊ ਅੱਜ ਰਾਤ ਨੂੰ ਹੋਲੇ ਦੀ ਦੀਵਾਨਾਂ ਨਾਲ ਸੰਗਤਾਂ ਨੂੰ ਨਿਹਾਲ ਕਰਨਗੇ।

*ਝੱਖੜ ਅਤੇ ਮੀਂਹ:*

ਪੰਡਾਲ ਤੋਂ ਬਾਹਰ ਤੇਜ਼ ਗਤੀ ਹਵਾਵਾਂ ਚੱਲਣ ਲੱਗੀਆਂ। ਸ੍ਰੀ ਸਤਿਗੁਰੂ ਜੀ ਮੰਚ ਤਿਆਗ ਕੇ ਪਿਛੇ ਹੀ ਖਲੋਤੀ ਕਾਰ, ਅਤੇ ਸੰਤ ਅਮਰ ਸਿੰਘ ਨੰਬਰਦਾਰ ਦੇ ਘਰ ਆਪਣੇ ਦੀਵਾਨ ਸਮੇਂ ਲਈ ਨਿਸ਼ਚਿਤ ਕਮਰੇ ਵਿਚ ਅਜੇ ਪਹੁੰਚੇ ਹੀ ਹੋਣਗੇ, ਸੰਗਤ ਵੀ ਉੱਠ ਕੇ ਜੋੜਿਆਂ ਵੱਲ ਹੋਣ ਲੱਗੀ ਸੀ ਕਿ ਤੇਜ਼ ਤੁੰਦ ਅਨ੍ਹੇਰੀ ਨਾਲ ਛੰਡਵੀਂ ਵਾਛੜ ਵੀ ਹੋਣ ਲੱਗ ਪਈ। ਤੰਬੂ, ਕਨਾਤਾਂ, ਸ਼ਾਮਿਆਨੇ ਸਭ ਉੱਖੜ ਪੁੱਖੜ ਗਏ। ਸੰਗਤ ਉੱਤੇ ਗਿਰੇ ਸ਼ਾਮਿਆਨੇ ਉਸਦਾ ਭਾਰ ਆਸਰਾ ਵੀ ਬਣ ਗਏ ਤੇ ਕਈ ਥਾਈਂ ਪ੍ਰੇਸ਼ਾਨੀ ਵੀ। ਮੈਂ ਜੋੜੇ ਲੈਣ ਗਿਆ, ਅਨੇਕਾਂ ਹੋਰ ਸਰੀਰਾਂ ਨਾਲ ਫਸ ਗਿਆ। ਕਨਾਤ ਦਾ ਆਸਰਾ ਲੈ ਕੇ ਝੱਖੜ ਝੇਲ ਰਹੇ ਸਾਂ ਕਿ ਛੋਟਾ ਜਿਹਾ ਛਾਂਦਾ ਗੜ੍ਹੇਮਾਰ ਦਾ ਵੀ ਮਿਲ ਗਿਆ। ਮਿੰਟਾਂ ਵਿਚ ਹੀ ਜੋੜਿਆਂ ਦੇ ਖ਼ਾਲੀ ਥਾਂ ਪਏ ਨੰਬਰ ਰੁੜ੍ਹ ਗਏ। ਜੁੱਤੀਆਂ ਪਾਣੀ ਦੀਆਂ ਭਰ ਗਈਆਂ। ਸਾਰਾ ਮੇਲਾ ਹੀ ਜਿਵੇਂ ਬੇਸੁਆਦੀ ਵਿਚ ਬਦਲ ਗਿਆ। ਅੰਦਰੀਂ ਲੁਕੇ ਹੀ ਸੁੱਕੇ ਸਨ, ਨਹੀਂ ਤਾਂ ਹਰ ਕੋਈ ਗਿੱਲੀਂ ਕੱਪੜੀਂ ਤੂਫ਼ਾਨ ਰੁਕਣ ਦੀ ਉਡੀਕ ਕਰ ਰਿਹਾ ਸੀ। ਡੇਢ ਸੌ ਕਿਲੋਮੀਟਰ ਫ਼ੀ ਘੰਟਾ ਦੀ ਰਫ਼ਤਾਰ ਨਾਲ ਆਏ ਇਸ ਤੂਫ਼ਾਨ ਨੇ ਇਕ ਵਾਰ ਤਾਂ ਸਭ ਕੁਝ ਹੀ ਨਵੇਂ ਸਿਰਿਓਂ ਕਰਨ ਵਾਲਾ ਬਣਾ ਦਿੱਤਾ। ਚੰਗੀ ਗੱਲ ਇਹੋ ਸੀ ਕਿ 15 ਮਿੰਟ ਬਹੁਤ ਜ਼ੋਰ ਦੀ ਤੇ 15 ਮਿੰਟ ਨਾਲ ਜ਼ੋਰ ਦੀ ਬਾਰਸ਼ ਹੋ ਕੇ ਗੱਲ ਮੁੱਕ ਗਈ।

## 18 ਮਾਰਚ 1984, ਐਤਵਾਰ

## ਸ੍ਰੀ ਜੀਵਨ ਨਗਰ ਹੋਲਾ

*ਦੂਸਰੇ ਦਿਨ ਵੀ ਝੱਖੜ ਤੇ ਮੀਂਹ:*

ਜੀਵਨ ਨਗਰ ਇਲਾਕੇ ਵਿਚ ਖੇਤਬਾੜੀ ਬੜੀ ਉੱਨਤ ਹੈ। ਕਣਕਾਂ ਦੇ ਖੇਤ ਹਰੇ ਸਾਗਰ ਵਾਂਗ ਲਹਿਰਾਂ ਲੈ ਰਹੇ ਹਨ। ਪਰ ਕੱਲ੍ਹ ਸ਼ਾਮ ਦੇ ਤੂਫ਼ਾਨ ਨੇ ਕਾਫ਼ੀ ਕੁਝ ਨੁਕਸਾਨ ਕੀਤਾ ਹੋਵੇਗਾ ਤੇ ਗੜ੍ਹੇ-ਮਾਰ ਤੋਂ ਭਲੇ ਦੀ ਆਸ ਸੋਚਣੀ ਹੀ ਮੂਰਖਤਾ ਹੈ; ਪਰ ਇਕ ਵਾਰ ਇਸੇ ਰਾਤ ਫਿਰ 12-1 ਵਜੇ ਉਨਾ ਹੀ ਜ਼ੋਰਦਾਰ ਤੂਫ਼ਾਨ ਆਇਆ। ਅੰਦਰੀਂ ਘੂਕ ਸੁੱਤੇ ਪਏ ਲੋਕਾਂ ਨੇ ਵੀ ਸ਼ੂਕਦੀਆਂ ਹਵਾਵਾਂ ਦੀ ਤੁੰਦੀ ਸੁਣੀ ਪਰ ਜਿਨ੍ਹਾਂ ਵਿਰਲੇ ਵਿਚਾਰਿਆਂ ਨੇ ਤੰਬੂਆਂ ਵਿਚ ਪਨਾਹ ਲਈ ਹੋਵੇਗੀ, ਉਨ੍ਹਾਂ ਨੂੰ ਤਾਂ ਕੱਲ੍ਹ ਸ਼ਾਮੀਂ ਹੀ ਵਖ਼ਤ ਪੈ ਗਿਆ ਸੀ। ਉਂਜ ਮੇਲੇ ਵਾਸਤੇ ਤੰਬੂ ਤੰਬੋਟੀਆਂ ਆਮ ਨਹੀਂ ਸੀ। ਆਮ ਕਰਕੇ ਰਿਹਾਇਸ਼ ਦਾ ਪ੍ਰਬੰਧ ਘਰਾਂ ਵਿਚ ਹੀ ਸੀ।

ਸਵੇਰੇ ਖੇਤਾਂ ਵੱਲ ਧਿਆਨ ਮਾਰਿਆਂ ਲੇਟੀਆਂ ਪਈਆਂ ਕਣਕਾਂ 'ਤੇ ਤਰਸ ਆ ਰਿਹਾ ਸੀ। ਪਰ ਇਹ ਉਮੀਦ ਬਾਕੀ ਹੈ ਕਿ ਸੂਰਜ ਦੀਆਂ ਕਿਰਨਾਂ ਤੇ ਸ਼ਾਂਤ ਮਾਹੌਲ ਇਕ ਵਾਰ ਫਿਰ ਕਣਕਾਂ ਖੜੀਆਂ ਕਰ ਦੇਵੇਗਾ।

*ਆਸਾ ਦੀ ਵਾਰ:*

ਆਸਾ ਦੀ ਵਾਰ ਦਾ ਕੀਰਤਨ 3.30 ਤੋਂ ਪੰਡਾਲ ਵਾਲੀ ਨਿਸ਼ਚਿਤ ਜਗਹ 'ਤੇ ਜਾਰੀ ਸੀ। ਚਾਨਣੀਆਂ ਤਾਂ ਗਿੱਲੀਆਂ ਪਾਸੇ ਰੱਖੀਆਂ ਗਈਆਂ ਸਨ। ਆਕਾਸ਼ੀ ਸ਼ਾਮਿਆਨੇ ਹੇਠ ਹੀ ਸੰਗਤਾਂ ਆਪਣੇ ਸਤਿਗੁਰੂ ਜੀ ਨੂੰ ਚਕੋਰ ਦ੍ਰਿਸ਼ਟੀ ਨਾਲ ਤੱਕਦੀਆਂ ਅਨੰਦ ਵਿਭੋਰ ਹੋ ਰਹੀਆਂ ਸਨ। ਸਤਿਗੁਰੂ ਜੀ ਰਾਤ ਨੂੰ ਮਸਤਾਨਗੜ੍ਹ ਹੀ ਪਧਾਰਦੇ ਤੇ ਸਵੇਰੇ ਸਮੇਂ ਸਿਰ ਦਰਸ਼ਨ ਦਿੰਦੇ ਹਨ। ਮਹਾਰਾਜ ਜੀ ਤੇ ਠਾਕੁਰ ਦਲੀਪ ਸਿੰਘ ਜੀ ਨੇ ਡੇਰਾ ਜੀਵਨ ਨਗਰ ਕੋਠੀ ਹੀ ਰੱਖਿਆ ਹੈ।

ਜਿਸ ਵੇਲੇ ਮੈਂ ਮੇਲੇ ਦਾ ਜਾਇਜ਼ਾ ਲੈਣ ਲਈ ਉਠ ਕੇ ਤੁਰਿਆ ਗਲੀਆਂ ਬਾਜ਼ਾਰਾਂ ਵਿਚ ਆਦਮ ਹੀ ਆਦਮ ਸੀ। ਆਸਾ ਦੀ ਵਾਰ ਤੋਂ ਪਿਛੋਂ ਸੰਤ ਗੁਰਬਚਨ ਸਿੰਘ ਸੰਤ ਨਗਰ ਵਲੋਂ ਹੋਲੇ ਦਾ ਦੀਵਾਨ ਆਰੰਭ ਸੀ ਤੇ ਬੇਸ਼ੁਮਾਰ ਸੰਗਤ ਸੁਣ ਰਹੀ ਸੀ। ਉੱਚੀਆਂ ਸੁਰਾਂ, ਰਸਦਾਰ ਆਵਾਜ਼, ਸਮਝ ਆਉਣ ਵਾਲੀਆਂ ਧਾਰਨਾਂ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਕਾਰਾਂ ਦੀ ਚਰਚਾ ਸੀ।

ਖੁੱਲ੍ਹੀ ਥਾਂ ਵਰਤਦੇ ਲੰਗਰ ਵਿਚ ਸੈਂਕੜੇ ਲੋਕ ਇੱਕੋ ਵਾਰ ਪ੍ਰਸ਼ਾਦ ਛਕ ਛਕ ਉਠਦੇ ਜਾਂਦੇ ਹਨ। ਜਦੋਂ ਵੀ ਕਿਸੇ ਨੂੰ ਲੋੜ ਹੁੰਦੀ ਹੈ, ਭੋਜਨ ਮਿਲਦਾ ਹੈ। ਸੈਂਕੜੇ ਬੋਰੀਆਂ ਆਟਾ, ਵੀਹਾਂ ਬੋਰੀਆਂ ਦਾਲਾਂ ਲੰਗਰ ਵਾਸਤੇ ਉਪਸਥਿਤ ਹਨ। ਲੋਹਾਂ ਵੱਲ ਝਾਤ ਮਾਰੀ ਤਾਂ ਰਾਣੀਆਂ ਦੀਆਂ ਬੀਬੀਆਂ ਵੱਲੋਂ ਦੋ ਲੋਹਾਂ, ਪ੍ਰਤਾਪ ਨਗਰ ਵੱਲੋਂ ੧, ਦਮਦਮਾ ਵੱਲੋਂ ੧, ਧਰਮਪੁਰਾ, ਸੰਤੋਖਪੁਰਾ ਵੱਲੋਂ ੧-੧, ਭੰਬੂਰ ਤੇ ਜੀਵਨ ਨਗਰ ਦੀਆਂ ਬੀਬੀਆਂ ਵੱਲੋਂ ਵੀ ਇਕ ਇਕ ਲੋਹ ਤੇ ਪ੍ਰਸ਼ਾਦੇ ਵੇਲੇ ਤੇ ਪਕਾਏ ਜਾ ਰਹੇ ਸਨ। ਪ੍ਰਸ਼ਾਦਾ-ਦਾਲਾ ਡਿਊਟੀਆਂ ਤੇ ਲੱਗੇ ਇਲਾਕੇ ਦੇ ਸਿੰਘ ਹਰ ਇਕ ਲੋੜਵੰਦ ਦੀ ਤ੍ਰਿਪਤੀ ਦੇ ਜ਼ਾਮਨ ਹਨ।

ਦੁਪਹਿਰੇ ਮੇਰੇ ਪਾਸੋਂ ਸ. ਸਾਧੂ ਸਿੰਘ ਕਿਸਾਨ ਤੇ ਸ. ਜਗਦੀਸ਼ ਸਿੰਘ ਵਰਿਆਮ ਛੇਤੀ ਛੇਤੀ ਵਿਛੜਨਾ ਚਾਹ ਰਹੇ ਸਨ: ਅਸਾਂ ਸੰਤ ਗਿਆਨ ਸਿੰਘ ਚੀਰੇ ਕਿਆਂ ਦਾ ਦੀਵਾਨ ਸੁਣਨਾ ਹੈ, ਉਹ ਸੁਰਦਾਰ ਅਤੇ ਸਮਝਦਾਰੀ ਵਾਲਾ ਕੀਰਤਨ ਕਰਦੇ ਹਨ।

ਇਹਨਾਂ ਤੋਂ ਪਹਿਲੋਂ ਭਗਤੇ ਵਾਲੇ ਜਥੇਦਾਰ ਮਨਮੋਹਨ ਸਿੰਘ, ਜਥੇਦਾਰ ਗੁਰਬਚਨ ਸਿੰਘ ਚਰਾਂਦ, ਜਥੇਦਾਰ ਗੁਰਬਚਨ ਸਿੰਘ ਸੰਤ ਨਗਰ ਅਤੇ ਜਥੇਦਾਰ ਹਜ਼ਾਰਾ ਸਿੰਘ ਲਖਨਊ ਨੇ ਅਨੇਕਾਂ ਸ੍ਰੋਤਿਆਂ ਨੂੰ ਗੁਰਬਾਣੀ, ਗੁਰੂ ਜਸ ਤੇ ਹੋਲੇ

ਦੀਆਂ ਵੱਖ ਵੱਖ ਧਾਰਨਾਵਾਂ ਨਾਲ ਕੀਲੀ ਰੱਖਿਆ ਸੀ। ਹਾਜ਼ਰੀ ਘੱਟ-ਵੱਧ ਤਾਂ ਹੁੰਦੀ ਰਹੀ ਪਰ ਭਰਪੂਰਤਾ ਨਹੀਂ ਗੁਆਚੀ।

ਰਾਤੋਂ ਰਾਤ ਅਨੇਕਾਂ ਬੱਸਾਂ ਤੇ ਹੋਰ ਸੰਗਤ ਵੀ ਪਹੁੰਚ ਚੁੱਕੀ ਸੀ ਤੇ ਅਜੇ ਵੀ ਹਰ ਘੜੀ ਮੇਲਾ ਦਰਸ਼ਕ ਚਲੇ ਆ ਰਹੇ ਸਨ। ਫਲਾਂ, ਮਿਠਾਈਆਂ ਅਤੇ ਪੁਸਤਕਾਂ ਦੀਆਂ ਦੁਕਾਨਾਂ ਬਾਜ਼ਾਰ ਦੀ ਰੌਣਕ ਸਨ ਤੇ ਸੰਗਤ ਦੀਆਂ ਭਰਪੂਰ ਲਹਿਰਾਂ ਆ ਜਾ ਰਹੀਆਂ ਸਨ।

*ਨਾਮ-ਸਿਮਰਨ:*

3 ਵਜੇ ਸੰਤ ਗਿਆਨ ਸਿੰਘ ਦੇ ਦੀਵਾਨ ਦੀ ਸਮਾਪਤੀ ਹੋਈ ਤਾਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਜਾਰੀ ਹੋ ਗਿਆ। ਜਦੋਂ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਗੁਰੂਪਦ ਸ਼ੁਸ਼ੋਭਤ ਹਨ, ਉਦੋਂ ਤੋਂ ਨਾਮ ਸਿਮਰਨ ਸਮੇਂ ਹਾਜ਼ਰੀ ਵੱਧ ਤੋਂ ਵੱਧ ਹੁੰਦੀ ਹੈ। ਅੱਜ ਵੀ ਇਹੋ ਗੱਲ ਸੀ। 3.30 ਵਜੇ ਮੈਂ ਵੀ ਦਰਸ਼ਨਾਂ ਵਾਸਤੇ ਪੰਡਾਲ ਵਿਚ ਪਹੁੰਚਿਆ। ਅੱਜ ਸਵੇਰ ਦੀ ਕੜਾਕੇਦਾਰ ਧੁੱਪ ਨੇ ਕੱਲ੍ਹ ਦੀਆਂ ਤਲਖ਼ ਯਾਦਾਂ ਨੂੰ ਭੁਲਾ ਛਡਿਆ ਸੀ। ਸ਼ਾਮਿਆਨੇ ਜਿਉਂ ਕੇ ਤਿਉਂ ਤਣੇ ਹੋਏ ਸਨ। ਪੰਡਾਲ ਪਹਿਲਾਂ ਵਾਂਗ ਹੀ ਸੁਸੱਜਿਤ ਸੀ। ਨਾਰੀਅਲ ਰੱਸੀਆਂ ਨਾਲ ਪੰਡਾਲ ਵਿਚ ਸੰਗਤ ਦੇ ਬੈਠਣ ਦੀ ਵੰਡ ਕੀਤੀ ਹੋਈ ਸੀ। ਦੋਹਾਂ ਤਰਫ਼ਾਂ ਤੋਂ ਗੰਗਾ-ਜਮਨਾ ਦੀਆਂ ਧਾਰਾਂ ਵਾਂਗ ਨਰ-ਨਾਰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਸੀਸ ਝੁਕਾਣ ਲਈ ਪ੍ਰਵਾਹਿਤ ਸਨ। ਕਰਨ ਨੂੰ ਸਤਿਗੁਰੂ ਜੀ ਦੇ ਦਰਸ਼ਨ, ਸੁਣਨ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼, ਫੇਰਨ ਨੂੰ ਹੱਥੀਂ ਮਾਲਾ, ਹਿਲਾਣ ਨੂੰ ਰਸਨਾ ਨਾਮ ਸਿਮਰਨ ਵਾਸਤੇ।

ਆਮ ਧਿਆਨ ਮਾਰਿਆਂ ਮੈਨੂੰ ਇਸੇ ਇਲਾਕੇ ਦੇ ਪਿੰਡਾਂ ਨਗਰਾਂ 'ਚੋਂ ਆਏ ਲੋਕ ਹੀ ਦਿਸਦੇ ਹਨ। ਦੀਦ-ਦੀਦਾਰ ਦੂਰ ਦੇ ਸ਼ਹਿਰਾਂ ਤੋਂ ਵੀ ਨਜ਼ਰ ਪਏ। ਪਰ ਪੰਜਾਬ ਅਤੇ ਹਰਿਆਣੇ ਦੀ ਬਦਅਮਨੀ ਦੀਆਂ ਖ਼ਬਰਾਂ ਨੇ ਦੇਸ਼ ਦੇ ਦੂਜੇ ਭਾਗਾਂ 'ਚੋਂ ਆਮ ਕਰਕੇ ਹੋਲਾ ਦਰਸ਼ਕਾਂ ਨੂੰ ਆਉਣੋਂ ਰੋਕਿਆ।

4 ਵਜੇ ਨਾਮ ਸਿਮਰਨ ਸਮਾਪਤੀ ਦੀ ਅਰਦਾਸ ਪੰ: ਗੋਪਾਲ ਸਿੰਘ ਨੇ ਕੀਤੀ। ਉਪਰੰਤ ਮਹਾਰਾਜ ਬੀਰ ਸਿੰਘ ਜੀ 5-7 ਮਿੰਟ ਲਈ ਬੋਲੇ। ਉਨ੍ਹਾਂ ਪਬਲਿਕ ਨੂੰ ਸਾਧ-ਸੰਗਤ ਵਿਚ ਨਾਮ-ਸਿਮਰਨ ਅਤੇ ਕੀਰਤਨ ਦਾ ਮਹੱਤਵ ਦੱਸਦਿਆਂ, ਮੇਲੇ ਨਾਲ ਸੰਬੰਧਤ ਜਥੇਬੰਦਕ ਨੇਮ ਦਸਦਾ ਇਕ ਪੋਸਟਰ ਪੜ੍ਹ ਕੇ ਸਤਿਜੁਗ ਦੇ ਗਾਹਕ ਬਣਨ ਤੇ ਵਿਸ਼ੇਸ਼ ਬਲ ਦਿੱਤਾ। ਅੱਜ ਉਹਨਾਂ 'ਵਰਿਆਮ' ਦਾ ਨਾਂ ਪਹਿਲਾਂ ਲੈ ਕੇ 'ਨੀਖਿਅਕ' ਦੀ ਗਾਹਕੀ ਲਈ ਵੀ ਸਰੋਤਿਆਂ ਨੂੰ ਪ੍ਰੇਰਿਆ।

***ਸੰਗੀਤ ਦਾ ਕਲਪ ਬਿਰਛ***

ਸ੍ਰੀ ਸਤਿਗੁਰੂ ਜੀ 8-7 ਮਿੰਟ ਦੇ ਵਕਫ਼ੇ ਬਾਅਦ ਜਦੋਂ ਪੰਡਾਲ ਵਿਚ ਮੁੜ

ਪਰਤੇ ਤਾਂ ਆਪ ਦੇ ਸਨਮੁਖ ਸੰਗੀਤ ਕਲਾਕਾਰ ਕੀਰਤਨ ਲਈ ਹਾਜ਼ਰ ਹੋਏ: ਇਕ ਦਿਲਰੁਬਾ, ਦੋ ਤਾਰ-ਸ਼ਹਿਨਾਈਆਂ, ਇਕ ਸਰੋਦ, ਇਕ ਸਾਰੰਗੀ ਅਤੇ ਇਕ ਸੰਤੂਰ, ਤ੍ਰੈ ਤਬਲੇ ਅਤੇ ਇਕ ਹਰਮੋਨੀਅਮ ਤੇ ਉਸਤਾਦ ਹਰਭਜਨ ਸਿੰਘ ਧਰੁਪਦ ਦੀਆਂ ਭੀਮ ਪਲਾਸੀ ਵਿਚ ਸੁਰਾਂ ਲਾਣ ਹਿਤ ਮੰਗਲਾਚਰਣ ਕੀਤਾ ਅਤੇ ਟੇਕ ਲਈ:

ਪ੍ਰਥਮ ਮਧ ਕੈਟ ਮਧ ਮਦਨ ਮਹਿਖਾਸੁਰੈ॥

ਮਾਨ ਮਰਦਨ ਕਰਨ ਤਰਨ ਬਰ ਬੰਡਕਾ॥

ਦੂਸਰਾ ਸ਼ਬਦ: ਬਿਸਰ ਗਈ ਸਭ ਤਾਤ ਪਰਾਈ॥

ਸੰਗੀਤ ਦਾ ਇਕ ਸੁਰੀਲਾ ਕਲਪ ਬਿਰਛ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਹੀ ਪੈਦਾ ਕੀਤਾ ਸੀ ਤੇ ਹੁਣ ਜਦੋਂ ਤਾਨਾਂ, ਪਲਟੇ, ਸਰਗਮਾਂ ਅਤੇ ਪਰਮਾਣਾਂ ਦੀ ਰਚਨਾ ਨਾਲ ਇਸਦੇ ਫੁੱਲ ਪੱਤੇ ਡਾਲੀਆਂ ਦਾ ਵਿਕਾਸ ਵਖਾਇਆ ਜਾ ਰਿਹਾ ਸੀ ਤਾਂ ਸੁਭਾਵਕ ਸੀ ਸ੍ਰੀ ਸਤਿਗੁਰੂ ਜੀ ਪਰਮ ਪ੍ਰਸੰਨਤਾ ਅਨੁਭਵ ਕਰਦੇ। ਰਾਗੀਆਂ ਨੂੰ ਅਰਥਾਤ ਸੰਗੀਤ-ਕਲਾਕਾਰਾਂ ਨੂੰ ਹੁਣ ਤਕ ਗੁਰੂ ਘਰ ਵਿਚ ਉਹ ਪਿਆਰ-ਸਤਿਕਾਰ ਤੇ ਧਿਆਨ ਵਾਲਾ ਸਥਾਨ ਨਹੀਂ ਮਿਲਿਆ ਜੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਿਤਾ ਹੈ।

***ਮਸਤਾਨੇ ਸਿੱਖ:***

ਦੀਵਾਨ ਦੇ ਅੰਦਰੂਨੀ ਘੇਰੇ ਵਿਚ ਪੌਣੀ ਸਦੀ ਉਮਰ ਭੋਗ ਚੁੱਕੇ, ਨਾਮਧਾਰੀ ਇਤਿਹਾਸ ਨੂੰ ਬੁਰਸ਼ ਦੁਆਰਾ ਰੂਪਮਾਨ ਕਰਨ ਵਾਲੇ ਮੁਸੱਵਰ ਵਰਿਆਮ ਸਿੰਘ ਜੀ ਭਜਨ ਦੇ ਪੁੰਨ-ਪਰਤਾਪ ਨਾਲ ਅਜੇ ਵੀ ਮਸਤੀ ਦੀ ਹਾਲਤ ਵਿਚ ਦੀਵਾਨ ਅੰਦਰ ਘੁੰਮਰਾਂ ਪਾਂਦੇ ਹਨ ਅਤੇ ਇਕ ਮਸਤਾਨਿਆਂ ਜੈਸਾ ਹੋਰ ਵਿਅਕਤੀ ਹੈ, ਸ੍ਰੀ ਗੁਰਦੇਵ ਸਿੰਘ ਸਰੋਦ ਦਾ ਪਿਤਾ ਸਾਧਾ ਸਿੰਘ। ਇਹ ਇਸ ਪੰਡਾਲ ਦੇ ਅੰਦਰਲੇ ਘੇਰੇ ਵਿਚ ਚੱਕਰ ਮਾਰਦਾ, ਸਹਿਜ ਚਾਲੇ ਚਲਦਾ, ਇਕ ਹੱਥ ਮਾਲਾ ਲਟਕਾਈ, "ਧੰਨ ਓਇ ਗੁਰੂ ਰਾਮ ਸਿੰਘ', 'ਧੰਨ ਓਇ ਕਲਿਜੁਗ ਵਿਚ ਸਤਿਜੁਗ ਲਾਈ ਰੱਖਣ ਵਾਲੇ ਸਤਿਗੁਰ' ਆਦਿ ਕਦੇ ਕਦੇ ਸ਼ਬਦ ਬੋਲਦਾ ਮਸਤਾਨਿਆਂ ਦੀ ਲਹਿਰ ਨੂੰ ਸਜੀਵ ਰੱਖ ਰਹੇ ਹਨ।

5.10 ਵਜੇ ਤਕ ਭੀਮ ਪਲਾਸੀ ਦੀਆਂ ਸੁਰਾਂ ਹੀ ਛਾਈਆਂ ਰਹੀਆਂ ਤਦ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਆਪਣਾ ਦਿਲਰੁਬਾ ਉਠਾ ਲਿਆ। ਸੁਰਾਂ ਨੂੰ ਇਕ ਨਵਾਂ ਮੋੜ ਦੇ ਕੇ ਸ਼ਬਦ ਦੀ ਟੇਕ ਲਾਈ: ਗੋਬਿੰਦ ਕੇ ਗੁਣ ਗਾਵਉ ਸਾਧੋ ਰੇ....ਜਦੋਂ ਸਤਿਗੁਰੂ ਜੀ ਆਪ ਕੀਰਤਨ ਵਿਚ ਸ਼ਾਮਲ ਹੋ ਜਾਣ ਉਦੋਂ ਰੰਗ ਬਦਲ ਜਾਂਦਾ ਹੈ। ਵੱਖਰੀ ਕਿਸਮ ਦਾ ਇਕ ਸੁਆਦ ਅਤੇ ਸ਼ਬਦਾਂ ਦੀ ਸਮਝ ਵਾਤਾਵਰਣ ਵਿਚ ਪਸਰ ਜਾਂਦੀ ਹੈ। ਕਿਉਂਕਿ ਸ਼ਬਦ ਦਾ ਪ੍ਰਤੀਨਿੱਧ ਆਮ ਮਿਹਰਬਾਨ ਹੋਇਆ ਹੁੰਦਾ ਹੈ।

"ਸੋਈ ਰਾਮ ਸਬੈ ਕਹੈ ਸੋਈ ਕਉਤਕ ਹਾਰ" ਵਾਲਾ ਸਮਾਂ ਬੱਝ ਜਾਂਦਾ ਹੈ।

ਇਹ ਆਨੰਦ ਪੰਡਿਤ ਜੀ ਦੁਆਰਾ ਅਰਦਾਸ ਨਾਲ 5.45 ਵਜੇ ਸ਼ਾਮੀਂ ਸਮਾਪਤ ਹੋਇਆ।

***ਸ਼ੁੱਧ ਗੁਰਬਾਣੀ ਉੱਚਾਰਣ ਮੁਕਾਬਲੇ:***

ਅੱਜ ਦਿਨੇ 10 ਤੋਂ 12 ਵਜੇ ਤੱਕ ਪਾਠ ਮੁਕਾਬਲੇ 8 ਤੋਂ 16 ਸਾਲ ਦੇ ਬੱਚਿਆਂ ਦੇ ਦਰਮਿਆਨ ਸਨ। ਮੈਨੂੰ ਇਕ ਰਿਪੋਰਟ ਪੁੱਜੀ ਜਿਸਦੇ ਆਧਾਰ 'ਤੇ ਹੇਠ ਲਿਖੇ ਜੱਜਾਂ ਨੇ ਇਸ ਮੁਕਾਬਲੇ ਨੂੰ ਨੰਬਰ ਦਿੱਤੇ।

*1. ਠਾਕੁਰ ਦਲੀਪ ਸਿੰਘ ਜੀ*

*2. ਬੀਬੀ ਗੁਰਮੀਤ ਕੌਰ ਜੀ (ਠਾਕੁਰ ਸੁਪਤਨੀ)*

*3. ਸੰਤ ਆਤਮਾ ਸਿੰਘ ਜੀ ਸਨਖਤਰਾ*

*4. ਸੰਤ ਕਰਤਾਰ ਸਿੰਘ ਮਹਿਸਮਪੁਰੀ*

*5. ਮਾਸਟਰ ਦਰਸ਼ਨ ਸਿੰਘ*

ਇਹਨਾਂ ਤਿੰਨ ਭਾਗਾਂ ਵਿਚ ਆਯੂ-ਗਰੁੱਪ ਕਰਕੇ ਹੇਠ ਲਿਖੇ ਅਨੁਸਾਰ ਨੰਬਰ ਦਿਤੇ ਜੇਤੂਆਂ ਨੂੰ, ਆਏ 20 ਬੱਚਿਆਂ ਵਿਚੋਂ ਇਹ ਜੇਤੂ ਰਹੇ:

10 ਤੋਂ 14 ਸਾਲ ਲੜਕੀਆਂ

| | |
|---|---|
| *1. ਸਿਦਰ ਕੌਰ ਸਪੁੱਤਰੀ ਸ੍ਰੀ ਗੁਰਮੁਖ ਸਿੰਘ ਸੰਤ ਨਗਰ* | *ਪਹਿਲਾ* |
| *2. ਅਰਵਿੰਦਰ ਕੌਰ ਸਪੁੱਤਰੀ ਸੰਤ ਮੰਗਲ ਸਿੰਘ ਸੰਤ ਨਗਰ* | *ਦੂਜਾ* |
| *3. ਚਰਨਜੀਤ ਕੌਰ ਸਪੁੱਤਰੀ ਸੰਤ ਦਲਬੀਰ ਸਿੰਘ* | *ਤੀਜਾ* |

10 ਤੋਂ 14 ਸਾਲ ਬੱਚੇ

| | |
|---|---|
| 1. ਸੁਖਦੇਵ ਸਿੰਘ ਸਪੁੱਤਰ ਸੰਤ ਪ੍ਰੀਤਮ ਸਿੰਘ ਸੰਤ ਨਗਰ | ਪਹਿਲਾ |
| 2. ਪਰਗਟ ਸਿੰਘ ਸਪੁੱਤਰ ਸ. ਨਰਿੰਦਰ ਸਿੰਘ ਬਾਜਵਾ ਸੰਤ ਨਗਰ | ਦੂਜਾ |
| 3. ਕਸ਼ਮੀਰ ਸਿੰਘ ਸਪੁੱਤਰ ਸੰਤ ਕੇਹਰ ਸਿੰਘ | ਤੀਜਾ |

14 ਤੋਂ 18 ਸਾਲ ਲੜਕੀਆਂ

| | |
|---|---|
| 1. ਸਿਦਰ ਕੌਰ ਸਪੁੱਤਰੀ ਸੰਤ ਸਵਰਨ ਸਿੰਘ | ਪਹਿਲਾ |
| 2. ਨਿਰਮਲ ਕੌਰ ਸਪੁੱਤਰੀ ਸੰਤ ਹਜ਼ੂਰ ਸਿੰਘ | ਦੂਜਾ |
| 3. ਬੀਰ ਕੌਰ ਸਪੁੱਤਰੀ ਸੰਤ ਸੋਹਣ ਸਿੰਘ | ਤੀਜਾ |

***ਕਵੀ ਦਰਬਾਰ***

ਅੱਜ ਰਾਤੀਂ ਕਵੀ ਦਰਬਾਰ ਦੀ ਵਾਰੀ ਸੀ। ਮੈਂ, ਗੁਰਦੇਵ-ਹਰਭਜਨ ਸਿੰਘ ਜਾਂਦੇ-ਜਾਂਦੇ ਡੇਰੇ ਦੇ ਪ੍ਰਬੰਧਕਾਂ ਦੀ ਤੰਬੋਲੀ ਵਿਚ ਝਾਕ ਬੈਠੇ ਤਾਂ ਸਾਰੀ ਵਾਕਫ਼ੀ ਦੇ ਕਵੀਜਨ ਬੈਠੇ ਹੋਏ ਸਨ। ਇਹ ਸਮਾਂ ਦੀਵਾਨ ਤੋਂ ਤੁਰਤ ਬਾਅਦ ਦਾ

ਸੀ। ਤੰਬੋਲੀ ਅੰਦਰ ਲੰਘੇ ਤਾਂ ਵੇਖਿਆ ਕਵੀ-ਸਭਾ ਜੰਮੀ ਬੈਠੀ ਹੈ ਤੇ ਕਵਿਤਾ-ਪਾਠ ਚੱਲ ਰਿਹਾ ਹੈ। ਉਪਸਥਿਤ ਕਵੀ ਸਨ: ਮਾ: ਅਮਰੀਕ ਸਿੰਘ ਅਮ੍ਰਿਤਸਰ ਕਲਾਂ, ਸ. ਸਾਧੂ ਸਿੰਘ ਕਿਸਾਨ ਬੁਢੀ ਮਾੜੀ, ਸੰਤ ਬਲਵੰਤ ਸਿੰਘ ਏਲਨਾਬਾਦ, ਸ੍ਰੀ ਗੁਰਦਿਆਲ ਸਿੰਘ ਪ੍ਰੀਤ ਸੰਤ ਨਗਰ, ਸ੍ਰੀ ਹਰਭਜਨ ਸਿੰਘ ਸੰਤ ਨਗਰ, ਸ੍ਰੀ ਜੁਗਿੰਦਰ ਸਿੰਘ ਮੁਕਤਾ ਸੰਤ ਨਗਰ, ਸ੍ਰੀ ਸੰਤੋਖ ਸਿੰਘ ਸਾਜਨ, ਸ੍ਰੀ ਵਰਿਆਮ ਸਿੰਘ ਪਿਆਸਾ, ਸੰਤ ਨਗਰ। ਸ੍ਰੋਤਿਆਂ ਵਿਚੋਂ ਸ੍ਰੀ ਖਜ਼ਾਨ ਸਿੰਘ ਖਾਰਾ ਵੀ ਸਨ। ਕਵੀ-ਜਨ ਆਪਣੀਆਂ ਕਵਿਤਾਵਾਂ ਸੁਣਾ, ਉਨ੍ਹਾਂ ਵਿਚੋਂ ਤਰੁੱਟੀਆਂ ਦੂਰ ਕਰ ਰਹੇ ਸਨ ਜਾਂ ਪੜ੍ਹੀ ਜਾਣ ਵਾਲੀ ਕਵਿਤਾ ਬਾਰੇ ਰਾਇ ਮਿਲਾ ਰਹੇ ਸਨ। ਘੰਟਾ ਪੌਣਾ-ਘੰਟਾ ਚੁਟਕੀਆਂ ਮਾਰਦਿਆਂ ਲੰਘ ਗਿਆ। ਅੰਤ ਨੂੰ ਅਸਾਂ 10/- ਦੇ ਸੰਤਰੇ ਫੀ ਕਵਿਤਾ ਲਈ ਤੈਅ ਕਰਕੇ, 20-30 ਰੁਪਏ ਦੇ ਮੰਗਵਾ ਕੇ ਖਾਧੇ ਤੇ ਸਭਾ ਬਰਖਾਸਤ ਕੀਤੀ। ਸਾਰਿਆਂ ਨੂੰ ਪੁਰਾਣੀ ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੀ ਯਾਦ ਤਾਜ਼ਾ ਹੋ ਆਈ: ਰਲ ਕੇ ਚਲਣਾ, ਮਿਲ ਕੇ ਵਿਚਰਨਾ, ਪੰਦਰੀਂ ਦਿਨੀਂ ਵੱਖ-ਵੱਖ ਥਾਈਂ ਕਵੀ ਦਰਬਾਰ ਕਰਨੇ, ਦੂਜੇ ਕਵੀਆਂ ਵਿਚ ਧੌਣ ਉੱਚੀ ਕਰਕੇ ਤੁਰਨਾ।

ਰਾਤੀਂ ਹੋਲੇ ਦਾ ਕਵੀ ਦਰਬਾਰ 7 ਵਜੇ ਤੋਂ ਸ਼ੁਰੂ ਹੋਣਾ ਸੀ। ਮੈਂ 8.30 ਵਜੇ ਹੀ ਨਜ਼ਾਰਾ ਲੈਣ ਗਿਆ। ਬਾਹਰ ਵਾਤਾਵਰਣ ਵਿਚ ਸ਼ਾਂਤੀ ਅਤੇ ਚੰਨ ਦੀ ਭਰਪੂਰ ਚਾਨਣੀ ਵਿਚ ਜ਼ਰਾ ਕੁ ਸੀਤਲਤਾ ਮਿਲੀ ਹੋਈ ਸੀ। ਪੰਡਾਲ ਵਿਚ ਗਹਿਗਚ ਬੈਠੇ ਸ੍ਰੋਤੇ ਮੰਚ ਵੱਲ ਧਿਆਨ ਕੇਂਦਰਤ ਸਨ। ਪਰ ਲੋਕ ਏਨੇ ਸਨ ਕਿ ਪੰਡਾਲੋਂ ਬਾਹਰ ਵੀ ਖ਼ਾਸੀ ਸੰਘਣੀ ਰੌਣਕ ਸੀ। ਮੇਰੇ ਕੇਂਦਰ ਵਿਚ ਪਹੁੰਚਣ ਤਕ ਦਿੱਲੀ ਦੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਮੈਨੇਜਰ ਡਾ. ਬਲਵੰਤ ਸਿੰਘ ਜੀ ਇਕ ਰੋਚਕ ਕਵਿਤਾ ਪੜ੍ਹ ਚੁੱਕੇ ਸਨ। ਇਸ ਤੋਂ ਉਪਰੰਤ ਸੰਤ ਬਲਵੰਤ ਸਿੰਘ ਐਲਨਾਬਾਦ ਉੱਠੇ। ਉਨ੍ਹਾਂ "ਮਾਨਵਤਾ ਦਾ ਤਰਲਾ" ਵਰਤਮਾਨ ਸਮੇਂ ਉੱਤੇ ਢੁਕਦੀ ਜਜ਼ਬਿਆਂ-ਗੁੰਧੀ ਕਵਿਤਾ ਪੜ੍ਹੀ। ਕਵਿਤਾ ਜ਼ੋਰਦਾਰ ਸੀ। ਏਨੇ ਵਿਚ ਸ੍ਰੀ ਸਤਿਗੁਰੂ ਜੀ ਨੇ ਵੀ ਆ ਦਰਸ਼ਨ ਦਿੱਤੇ। ਆਪ ਜੀ ਦੀ ਆਮਦ ਨੇ ਕਵੀਆਂ ਅਤੇ ਸਰੋਤਿਆਂ ਨੂੰ ਉਤਸ਼ਾਹ ਭਰਪੂਰ ਕਰ ਦਿੱਤਾ।

ਸ੍ਰ. ਬਖ਼ਸ਼ੀਸ਼ ਸਿੰਘ ਆਦਲ, ਬਟਾਲਾ ਦੀ ਕਵਿਤਾ ਉਪਰੰਤ ਸ੍ਰੀ ਫਕੀਰ ਚੰਦ ਤੁਲੀ ਦੀ ਜੀਵਨ ਨਗਰ ਉਤੇ ਇਕ ਸ਼ਾਨਦਾਰ ਤੇ ਭਾਵ-ਭਰੀ ਕਵਿਤਾ ਆਈ। ਕਵਿਤਾ ਬਹੁਤ ਉੱਤਮ ਸੀ ਪਰ ਅਦਾਇਗੀ ਵਿਚ ਏਨਾ ਵਾਧੂ ਜ਼ੋਰ ਸੀ ਕਿ ਕਵੀ ਵੱਲ ਹੀ ਵੇਖਣਾ ਮਜਬੂਰੀ ਹੋ ਗਿਆ। ਚੰਗਾ ਹੁੰਦਾ ਜੇ ਤੁਲੀ ਸਾਹਿਬ ਏਨਾ ਜ਼ੋਰ ਨਾ ਲਗਾਂਦੇ - ਸਹਿਜ ਨਾਲ ਪਾਠ ਕਰਦੇ। ਤੁਲੀ ਸਾਹਿਬ ਨੂੰ ਸਰੋਤਿਆਂ ਨੇ ਦਾਦ ਵੱਲੋਂ ਕਸਰ ਨਹੀਂ ਰਹਿਣ ਦਿੱਤੀ। ਸ੍ਰੀ ਸਤ੍ਰਿਗੁਰੂ ਜੀ ਤਾਂ ਇਸ ਕਵਿਤਾ ਉਪਰੰਤ

ਆਪਣੇ ਡੇਰੇ ਨੂੰ ਪਧਾਰ ਗਏ। ਪਿਛੋਂ ਮਾ: ਅਮਰੀਕ ਸਿੰਘ ਦੀ ਪੁਰਾਣੀਆਂ ਯਾਦਾਂ ਕੁਰੇਦਦੀ ਕਵਿਤਾ: 'ਗੁਰੂ ਪ੍ਰਤਾਪ ਸਿਘ ਤੇਥੋਂ ਬਲਿਹਾਰੀਆਂ' ਸੁਣਾਈ ਅਤੇ ਫਿਰ ਸਾਰੇ ਸਟੇਜਾਂ ਦੀ ਕੋਇਲ (ਗੁਰਦੇਵ ਸਿੰਘ) ਕੂਕ ਉਠੀ। ਸਾਧੂ ਸਿੰਘ ਕਿਸਾਨ ਦੀ ਲਿਖੀ ਸ਼ਹੀਦ ਬਿਸ਼ਨ ਸਿੰਘ ਦੀ ਵਾਰ ਨੂੰ ਉੱਚੀ ਡਰਵੀਂ ਅਵਾਜ਼ ਵਿਚ ਸੁਣਾ ਕੇ ਕੋਇਲ ਨੇ ਪੰਡਾਲ ਨੂੰ ਲੁੱਟ ਲਿਆ। ਸੁਣਨ ਵਿਚ ਆਇਐ ਕੋਇਲ ਨੂੰ ਦਾਦ ਵਜੋਂ ਪਬਲਿਕ ਵਿਚੋਂ 800/- ਹੋ ਗਏ!

ਸੰਤ ਗੁਰਬਖ਼ਸ਼ ਸਿੰਘ ਰਾਮਪੁਰੀ: ਜੀਵਨ ਨਗਰ ਹੈ ਯਾਦ ਮਹਾਨ ਤੇਰੀ।

ਸੰਤ ਗੁਰਦਿਆਲ ਸਿੰਘ ਪ੍ਰੀਤ: ਕੌਮ ਸੰਦੀ ਤਕਦੀਰ 'ਚੋਂ ਸੇਕ ਆਉਂਦੈ।

ਸ. ਬਲਬੀਰ ਸਿੰਘ ਢਿਲੋਂ ਦੀ ਕੌਮੀ-ਏਕਤਾ ਉਤੇ ਮਨਮੋਹਕ ਕਵਿਤਾ ਉਪਰੰਤ, ਦਿੱਲੀ ਦੇ ਪੰਜਾਬੀ-ਬੋਲੀ ਤੇ ਸਭਿਆਚਾਰ ਲਈ ਖ਼ਾਮੋਸ਼ ਕੰਮ ਕਰਨ ਵਾਲੇ ਸੰਤ ਤਾਰਾ ਸਿੰਘ ਅਣਜਾਣ ਦੀ ਕਵਿਤਾ: ਹਿੰਦੂ ਸਿੱਖ ਦਾ ਸਾਂਝਾ ਵਿਸ਼ਵਾਸ ਹੋਵੇ, ਜ਼ੋਰਦਾਰ ਕਵਿਤਾ ਜਿਹਦਾ ਇਕ ਮਿਸਰਾ ਸੀ: ਜਿਹੜਾ ਹਿੰਦੂ ਦੀ ਰੱਤ ਨੂੰ ਲੋੜਦਾ ਏ, ਉਹ ਸਰਦਾਰ, ਸਰਦਾਰ, ਸਰਦਾਰ ਹੀ ਨਹੀਂ। ਸੁਰਿੰਦਰ ਸਿੰਘ ਸੁਮਨ ਨੇ ਬੰਬਈ ਤੋਂ ਆ ਕੇ ਗੀਤ ਗਾਇਆ: ਹੋਈ ਜਦੋਂ ਜਹਾਨ ਤੇ ਆਮਦ ਜਨਾਬ ਦੀ, ਕੰਡੇ ਵੀ ਦੇਣ ਲੱਗ ਪਏ ਖ਼ੁਸ਼ਬੂ ਗੁਲਾਬ ਦੀ। ਸੰਗੀਤ ਦੀਆਂ ਕੁੱਲ ਬਾਰੀਕੀਆਂ ਨਾਲ ਗਾਇਆ ਗੀਤ। ਮਾ: ਹਰੀ ਸਿੰਘ ਬਾਠ ਨੇ ਸੁਣਾਇਆ: ਏਕਤਾ ਤੇ ਅਮਨ ਦਾ ਪੁਜਾਰੀ ਨਾਮਧਾਰੀ ਹੈ। ਹਰਭਜਨ ਸਿੰਘ ਰਾਜਾ ਦੀ ਕਵਿਤਾ ਸੀ: ਆਪਣੇ ਹੀ ਜਿਗਰਾਂ ਤੇ ਕਾਤੀ ਨਾ ਮਾਰੋ.... ਸੋਨੇ ਦੀ ਲੰਕਾ ਨੂੰ ਹੱਥੀਂ ਨਾ ਸਾੜੋ।

ਕਵੀ ਦਰਬਾਰ ਦੀ ਸਮੁੱਚੀ ਸੁਰ ਪੰਜਾਬ ਵਿਚ ਮੱਚੀ ਸ਼ੈਤਾਨੀਅਤ ਦੀ ਖੇਡ ਦੇ ਵਿਰੁੱਧ ਸੀ। ਕਵਿਤਾਵਾਂ ਸੁੰਦਰ, ਦਾਦ ਹੌਸਲਾ ਵਧਾਊ, ਸਟੇਜ ਸਕੱਤਰ ਸ. ਜਗਦੀਸ਼ ਸਿੰਘ ਵਰਿਆਮ ਤੇ ਕਵੀ ਦਰਬਾਰ ਦੇ ਪ੍ਰਧਾਨ ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਦਿੱਲੀ ਵਾਲੇ ਸਨ। ਅਨੇਕਾਂ ਵਿਅਕਤੀ ਨਿਸ਼ਚਿਤ ਰਕਮਾਂ ਹਰੇਕ ਕਵੀ ਨੂੰ ਦਿੰਦੇ ਰਹੇ।

11 ਵਜ ਗਏ ਸਨ। ਮੇਰੇ ਲਈ ਹੋਰ ਬੈਠ ਸਕਣਾ ਮੁਸ਼ਕਲ ਸੀ। ਸਾਰੇ ਕਵੀ ਦਰਬਾਰ ਨੂੰ ਛੱਡ ਕੇ ਮੈਂ ਤਾਂ ਡੇਰੇ ਆ ਗਿਆ। ਸਪੀਕਰ ਰਾਹੀਂ , ਸ੍ਰੀ ਗੁਰਮੇਲ ਸਿੰਘ, ਵਰਿਆਮ ਸਿੰਘ ਪਿਆਸਾ ਦੀਆਂ ਕੌਮੀ ਏਕਤਾ ਉੱਤੇ ਲਿਖੀਆਂ ਕਵਿਤਾਵਾਂ ਸੁਣੀਆਂ।

ਰਾਤੀਂ 12.25 ਵਜੇ ਅਸਾਂ ਸੁਤੇ ਪਿਆਂ ਕੋਲ ਸ. ਬਲਬੀਰ ਸਿੰਘ ਢਿਲੋਂ ਰਾਣੀਆਂ ਵਾਲੇ ਆਪ ਆਰਾਮ ਲਈ ਪੁਜਿਆ ਤਾਂ ਮਾਲੂਮ ਹੋਇਆ ਕਿ ਕਵੀ ਦਰਬਾਰ ਹੁਣੇ ਹੁਣੇ ਸਮਾਪਤ ਹੋਇਆ ਹੈ।

## 19 ਮਾਰਚ 1984, ਸੋਮਵਾਰ

## ਸ੍ਰੀ ਜੀਵਨ ਨਗਰ, ਹੋਲਾ

ਕੱਲ੍ਹ ਕੀਤੇ ਗਏ ਐਲਾਨ ਅਨੁਸਾਰ ਅੱਜ ਆਸਾ ਦੀ ਵਾਰ (ਵਾਰ) ਦਾ ਕੀਰਤਨ ਅੰਮ੍ਰਿਤ ਵੇਲੇ 4.00 ਵਜੇ ਸ੍ਰੀ ਜੀਵਨ ਨਗਰ ਦੇ ਵਾਰੇ ਜਥੇ ਨੇ ਕੀਤਾ। ਮਹਾਰਾਜ ਬੀਰ ਸਿੰਘ ਜੀ ਖ਼ੁਦ ਇਸ ਦੀ ਅਗਵਾਈ ਕਰ ਰਹੇ ਸਨ। ਸੰਤ ਸੰਤੋਖ ਸਿੰਘ ਸੇਖੀ ਹਾਰਮੋਨੀਅਮ ਵਜਾ ਕੇ ਤੇ ਗਾ ਕੇ ਜਥੇ ਦੀ ਦੂਜੀ ਧਿਰ ਦਾ ਮੋਢੀ ਸੀ। ਢੋਲਕੀ ਸੰਤ ਹਰਨਾਮ ਸਿੰਘ ਹੱਥ ਸੀ। ਜਥਾ ਬੜਾ ਸਪਸ਼ਟ ਤੇ ਸੁਰੀਲਾ ਕੀਰਤਨ ਕਰਦਾ ਰਿਹਾ। ਪ੍ਰਤੀਤ ਹੁੰਦਾ ਹੈ ਮਹਾਰਾਜ ਜੀ ਲੰਮੇ ਸਮੇਂ ਤੋਂ ਇਸ ਮਕਸਦ ਲਈ ਯਤਨਸ਼ੀਲ ਰਹੇ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਦਾ ਇਹ ਕੀਰਤਨ ਦੈਵੀ ਵਰਦਾਨ ਹੀ ਸੀ। ਸਕੇਸ਼ ਸ਼ਨਾਨ ਕਰੇ ਗੁਰੂ ਚਰਨਾਂ ਵਿਚ ਸ਼ਰਧਾ ਸੰਜੁਗਤ ਨਮਸਕਾਰ ਲਈ, ਇਸਤਰੀ ਪੁਰਸ਼ਾਂ ਦੀਆਂ ਕਤਾਰਾਂ ਅਣਰੁਕ ਜਾਰੀ ਰਹੀਆਂ। ਪੰਡਾਲ ਦੇ ਸਾਰੇ ਕੋਨੇ ਭਰਪੂਰ, ਪੰਡਾਲੋਂ ਬਾਹਰ ਵੀ ਰੌਣਕਾਂ।

ਸ. ਸੇਵਾ ਸਿੰਘ ਚੀਫ ਇੰਜਨੀਅਰ ਦੇ ਲੜਕੇ ਸ. ਅਨੂਪ ਸਿੰਘ ਦੇ ਸਪੁੱਤਰਾਂ ਨੂੰ ਪਹਿਲੀ ਦਸਤਾਰ ਸਜਾਣ ਲਈ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਗਈ ਤਾਂ ਆਪ ਜੀ ਨੇ ਸਿਮਰਨ ਕਰਦਿਆਂ ਸੰਤ ਪੂਰਬਾ ਨੂੰ ਆਗਿਆ ਕੀਤੀ। ਪੂਰਬਾ ਮਹਿੰਦਰ ਸਿੰਘ ਨੇ ਪ੍ਰੇਮ ਪੂਰਬਕ ਕਾਕਾ ਹੀਰਾ ਸਿੰਘ ਅਤੇ ਬਿਕ੍ਰਮਜੀਤ ਸਿੰਘ ਦੇ ਸਿਰ 'ਤੇ ਦਸਤਾਰਾਂ ਸਜਾਈਆਂ ਅਤੇ ਨਾਲ ਹੀ ਭਜਨ ਦੱਸਿਆ।

ਕੀਰਤਨ ਦੀ ਸਮਾਪਤੀ 6.30 ਵਜੇ ਹੋ ਗਈ।

ਭੈਰਵੀ ਦੀ ਚੌਕੀ ਨਮਿਤ ਉਸਤਾਦ ਹਰਭੰਜਨ ਸਿੰਘ, ਹਰਬੰਸ ਸਿੰਘ, ਖ਼ਜ਼ਾਨ ਸਿੰਘ ਮੰਚ ਉਤੇ ਆਏ। ਸੰਗੀਤਕਾਰਾਂ ਦਾ ਸਾਰਾ ਗਰੁੱਪ ਵੀ ਨਾਲ ਆਣ ਬੈਠਾ ਤੇ ਬਸੰਤ ਦੀਆਂ ਸੁਰਾਂ ਨੇ ਵਾਤਾਵਰਣ ਵਿਚ ਇਕ ਪਰਿਵਰਤਨ ਲੈ ਆਂਦਾ।

ਇਸ ਮਨ ਕਉ ਬਸੰਤ ਕੀ ਲਾਗੈ ਨ ਸੋਇ॥

ਚਾਰ ਤਾਲ ਵਿਚ ਗਾਏ ਜਾਂਦੇ ਇਸ ਸ਼ਬਦ ਨਾਲ ਸ੍ਰੀ ਸਤਿਗੁਰੂ ਜੀ ਵੀ ਸ਼ਾਮਲ ਹੋ ਗਏ ਅਤੇ ਪੰਡਾਲ ਵਿਚ ਬੈਠੇ ਜਨ ਸਮੂਹ ਦੇ ਹਿਰਦਿਆਂ ਵਿਚ ਸ਼ਬਦ ਦੇ ਸਹੀ ਅਰਥ ਰੂਪਮਾਨ ਹੋਣ ਲੱਗੇ। ਦੋ ਸ਼ਬਦ ਏਸੇ ਰਾਗ ਵਿਚ ਹੋਰ ਗੰਵੇ ਗਏ:

ਰਾਮ ਰਾਮ ਬੋਲਹੁ ਰਾਮ॥
ਤਿਆਗਹੁ ਮਨ ਕੇ ਸਗਲ ਕਾਮ॥

ਅਤੇ

ਦੇਖਿ ਫੂਲ ਫੂਲ ਫੂਲ ਫੂਲੇ।

ਬਸੰਤ ਦੀ ਵਾਰ ਦੀਆ ਪਉੜੀਆਂ ਨੂੰ ਸਤਿਗੁਰੂ ਜੀ ਦੀ ਰਾਹਨੁਮਾਈ ਵਿਚ ਪਉੜੀਆਂ ਜਿੰਨੇ ਰਾਗਾਂ ਵਿਚ ਹੀ ਪੇਸ਼ ਕੀਤਾ ਗਿਆ ਤੇ ਦੀਵਾਨ ਦੀ ਸਮਾਪਤੀ 7.30 ਵਜੇ ਕਰ ਦਿਤੀ ਗਈ। ਸਨਖੱਤਰਾ ਜੀ ਦੁਆਰਾ ਐਲਾਨ ਅਨੁਸਾਰ ਅੱਜ ਹੱਲੇ ਦੀ ਦੀਵਾਨ ਲਾਉਣਗੇ:

ਸੰਤ ਪ੍ਰੀਤਮ ਸਿੰਘ ਜਥੇਦਾਰ ਹੁਸ਼ਿਆਰਪੁਰ

ਸੰਤ ਤੇ ਸੂਬਾ ਮੇਲਾ ਸਿੰਘ ਜੀ ਰਫੀਕ

ਅਤੇ ਮਹਾਂ ਜਥੇਦਾਰ ਪੰਡਿਤ ਗੋਪਾਲ ਸਿੰਘ

10 ਤੋਂ 12 ਵਜੇ ਤੱਕ ਸੰਤ ਦਲੀਪ ਸਿੰਘ ਪ੍ਰਧਾਨ ਸਰਬ ਹਿੰਦ ਵਿਦਿਅਕ ਜਥਾ ਅਨੁਸਾਰ ਨਾਮਧਾਰੀ ਵਿਦਿਅਕ ਜਥੇ ਦੀ ਮੀਟਿੰਗ, ਤੇ 12 ਤੋਂ ਲੈ ਕੇ ਸਨਖੱਰਤਾ ਅਨੁਸਾਰ ਨਾਮਧਾਰੀ ਦਰਬਾਰ ਦੀ ਮੀਟਿੰਗ ਹੋਣੀ ਸੀ।

ਲੰਗਰ ਵਿਚ ਅੱਜ ਸਮੁੱਚੀਆਂ ਸੰਗਤਾਂ ਲਈ ਕੜਾਹ ਪ੍ਰਸ਼ਾਦ ਦੇ ਗੱਫੇ ਵਰਤੇ। ਮੈਂ 10 ਵਜੇ ਦੇ ਕਰੀਬ ਪੰਗਤਾਂ ਲੱਗੀਆਂ ਕੋਲੋਂ ਲੰਘਿਆ ਤਾਂ ਵੇਖਿਆ ਕਿ ਹਰੇਕ ਸਿੰਘ ਦੇ ਹੱਥਾਂ ਵਿਚ ਪ੍ਰਸ਼ਾਦੇ ਅਤੇ ਪ੍ਰਸ਼ਾਦਿਆਂ ਉੱਤੇ ਕੜਾਹ ਪ੍ਰਸ਼ਾਦ ਦੇ ਖੁੱਲ੍ਹੇ ਵਰਤਾਰੇ ਸਨ। ਇਸ ਘਟਦੀ ਦੇ ਯੁਗ ਵਿਚ ਦੇਸੀ ਘਿਉ ਦੇ ਤਿਹਾਵਲ ਨਾਲ ਆਪਣੇ ਤੋਂ ਬਿਨਾਂ ਹਰ ਆਏ ਨੂੰ ਰਜਾਉਣਾ ਨਾਮਧਾਰੀਆਂ ਦੇ ਹਿੱਸੇ ਹੀ ਆਇਆ ਹੈ।

***ਵਿਦਿਅਕ ਜਥੇ ਦੀ ਇਕੱਤ੍ਰਤਾ:***

10.45 ਵਜੇ ਮੈਂ ਵੀ ਵਿਦਿਅਕ ਜਥੇ ਦੇ ਮੁਖੀ ਦੇ ਉਚੇਚੇ ਸੱਦੇ ਤੇ ਇਥੋਂ ਦੇ ਮੰਦਰ ਵਿਚ ਹੋ ਰਹੀ ਬੈਠਕ ਵਿਚ ਜਾ ਪੁੱਜਾ। ਮਹਾਰਾਜ ਜੀ ਅਤੇ ਠਾਕੁਰ ਜੀ ਵਡਿਆਂ ਦੀ ਮੌਜੂਦਗੀ ਵਿਚ ਪ੍ਰਧਾਨ ਸੰਤ ਦਲੀਪ ਸਿੰਘ ਨਾਮਧਾਰੀ ਅਤੇ ਸਕੱਤਰ ਸ. ਅਜੀਤ ਸਿੰਘ ਲੁਧਿਆਣਾ ਕਾਰਵਾਈ ਚਲਾ ਰਹੇ ਸਨ। 100 ਦੇ ਲਗਭਗ ਜਵਾਨ ਚੇਹਰੇ ਬੈਠਕ ਵਿਚ ਨਜ਼ਰ ਪਏ ਅਤੇ 5-7 ਸਰੀਰ ਹੀ ਗੱਲਬਾਤ ਵਿਚ ਵਿਸ਼ੇਸ਼ ਭਾਗ ਲੈਂਦੇ ਰਹੇ। ਸਭਾ ਦੇ ਪ੍ਰਧਾਨ ਨੇ ਕੀਤੇ ਹੋਏ ਕੰਮਾਂ 'ਤੇ ਝਾਤ ਪੁਆ ਕੇ ਦੱਸਿਆ ਕਿ 1000 ਨੌਜੁਆਨਾਂ ਦੀ ਪੱਕੀ ਭਰਤੀ ਹੋ ਗਈ ਹੈ ਤੇ ਅਗਲੇ ਸਾਲ ਤੱਕ 2000 ਤਕ ਮੈਂਬਰਸ਼ਿੱਪ ਲੈ ਜਾਣੀ ਹੈ। ਇਸ ਸਭਾ ਦਾ ਅੰਤ ਇਸ ਗੱਲ ਤੇ ਹੋਇਆ ਕਿ ਮਹਾਰਾਜ ਉਸ ਭਾਵਨਾ ਨੂੰ ਉੱਨਤ ਕਰਨਾ ਚਾਹੁੰਦੇ ਸਨ ਜਿਸ ਵਿਚ ਕੀ, ਕਿੰਜ, ਕਿਉਂ ਦੀ ਗੁੰਜਾਇਸ਼ ਨ ਰਹਿ ਕੇ ਰੇਤ ਨਾਲ ਹੱਥ ਮਾਂਜਣ ਤੋਂ ਸ਼ੁਰੂ ਕੀਤਾ ਜਾਏ। ਰੇਤ ਹੀ ਹੱਥਾਂ ਨੂੰ ਤੇ ਮਨ ਨੂੰ ਸ਼ੁੱਧ ਕਰਦੀ ਹੈ, ਸਾਬਣ ਨਾਲ ਧੋਤੇ ਹੱਥ ਤਾਂ ਮਹਿਜ਼ ਸਾਫ਼ ਹੀ ਹੁੰਦੇ ਹਨ, ਪਵਿੱਤਰ ਨਹੀਂ।

*ਦਰਬਾਰ ਦੀ ਮੀਟਿੰਗ:*

12 ਤੋਂ 1. 30 ਵਜੇ ਤੱਕ ਨਾਮਧਾਰੀ ਦਰਬਾਰ ਦੀ ਮੀਟਿੰਗ ਹੋਈ ਜਿਸ ਵਿਚ ਕੱਲ੍ਹ ਪੇਸ਼ ਹੋਣ ਵਾਲੇ ਮਤਿਆਂ ਬਾਰੇ ਵਿਚ, ਜਨਗਣਨ ਦਾ ਮਸਲਾ ਅਤੇ ਹੋਰ ਪੰਥਕ ਵਿਚਾਰਾਂ ਹੋਈਆਂ। ਮੈਂ ਭੁੱਖ ਨਵਿਰਤੀ ਕਾਰਨ ਡੇਰੇ ਨਾ ਗਿਆ। ਦਰਬਾਰ ਵਿਚ ਸ਼ਾਮਲ ਹਸਤੀਆਂ ਬਾਰੇ ਕੁਛ ਨਹੀਂ ਪਤਾ ਲਾ ਸਕਿਆ।

ਐਨ ਏਸੇ ਸਮੇਂ ਵਿਚ ਠਾਕੁਰ ਦਲੀਪ ਸਿੰਘ ਜੀ ਅਨੰਦ ਕਾਰਜ ਵਾਲੇ ਜੋੜਿਆਂ ਦੇ ਮਾਪਿਆਂ ਤੋਂ ਪੁੱਛ-ਪੜਤਾਲ ਕਰ ਰਹੇ ਸਨ ਕਿਉਂਕਿ ਇਹਨਾ ਸਭ ਨੂੰ ਮੰਦਰ ਦੇ ਕੋਲਵਾਰ ਬੁਲਾਇਆ ਗਿਆ ਸੀ। ਇਸ ਮੌਕੇ ਨਾਮਧਾਰੀ ਮਰਿਆਦਾ ਨਾਲ ਸੰਬੰਧਤ ਲੜਕੇ ਲੜਕੀਆਂ ਬਾਰੇ ਪਤਾ ਕਰਨਾ ਸੀ।

*ਸਤਿਜੁਗੀ ਵਾਤਾਵਰਨ*

3 ਵਜੇ ਤੋਂ, ਪੰ: ਗੋਪਾਲ ਸਿੰਘ ਜੀ ਦੇ ਆਲਿਮਾਨਾ ਦੀਵਾਨ ਤੋਂ ਪਿੱਛੋਂ, ਪੰਡਾਲ ਵਿਚ ਨਾਮ ਸਿਮਰਨ ਜਾਰੀ ਹੋਇਆ। ਸ੍ਰੀ ਸਤਿਗੁਰੂ ਜੀ ਨੇ ਪਹਿਲਾਂ ਤੋਂ ਹੀ ਦਰਸ਼ਨ ਦੇਣ ਦੀ ਕਿਰਪਾ ਕੀਤੀ। ਪੰਡਾਲ ਤੋਂ ਦੂਰ ਬਾਹਰ ਤੱਕ ਵੀ ਸਾਧ ਸੰਗਤ ਬੈਠੀ ਭਜਨ-ਮਗਨ ਸੀ। ਮੱਥਾ ਟੇਕਣ ਵਾਲਿਆਂ ਦੀਆਂ ਦੋਵੱਲਿਓਂ ਕਤਾਰਾਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਪਾਸ ਕੇਂਦਰਤ ਹੋ ਹੋ ਆਪਣੇ ਸਥਾਨਾਂ 'ਤੇ ਬੈਠਣ ਲਈ ਪ੍ਰਬੰਧਕਾਂ ਦੇ ਇਸ਼ਾਰਿਆਂ ਤੇ ਵੰਡੀਜ ਕੇ ਬੈਠੀ ਜਾਂਦੀਆਂ ਸਨ। ਦੀਵਾਨ ਸਥਾਨ ਨਾਰੀਅਲ-ਰੱਸੀਆਂ ਨਾਲ ਵੱਖ ਵੱਖ ਹਿੱਸਿਆਂ ਵਿਚ ਵੰਡਿਆ ਗਿਆ ਹੋਇਆ ਸੀ। ਸਭ ਪਾਸੇ ਚੁੱਪ ਦਾ ਰਾਜ਼ ਸੀ। ਸੇਵਾਦਾਰ ਖ਼ਾਮੋਸ਼, ਸਨਿਮਰ ਤੇ ਭਾਵਨਾ ਨਾਲ ਜਗਹ-ਬ-ਜਗਹ ਖਲੋਤੇ ਸਨ। ਨੇਤਰਾਂ ਵਿਚ ਸਤਿਗੁਰੂ ਜੀ ਦੇ ਪ੍ਰਤੱਖ ਦਰਸ਼ਨ, ਕੰਨਾਂ ਵਿਚ ਪੂਰਬ ਸਤਿਗੁਰਾਂ ਦੇ ਅੰਮ੍ਰਿਤ ਬਚਨ ਅਤੇ ਬੈਠਣ ਲਈ ਸੰਗਤ ਦਾ ਸਾਥ। ਸਤਿਗੁਰੂ ਜੀ ਵਾਲੇ ਵਿਸ਼ਾਲ ਮੰਚ ਉਤੇ ਪਾਲਕੀ ਵਿਚ ਬੈਠੇ ਸਤਿਗੁਰੂ ਜੀ ਦੇ ਗਿਰਦ ਨਿਜੀ ਸਕੱਤਰ, ਨਿਜੀ ਸੇਵਾਦਾਰ, ਸਤਿਕਾਰੇ ਸਾਧੂ, ਪ੍ਰਤਿਸ਼ਠਤਾ ਵਾਲੇ ਵਿਅਕਤੀ, ਸੰਗੀਤਕਾਰ ਤੇ ਉੱਚੀ ਥਾਂਵਾਂ ਤੇ ਬੈਠਣ ਦੇ ਆਸ਼ਕ ਬੈਠੇ ਸਨ। ਮੈਂ ਵੀ ਮੰਚ ਦੀ ਵਿਸ਼ਾਲਤਾ ਦਾ ਲਾਭ ਉਠਾਇਆ। ਦੂਰ ਦੂਰ ਤੱਕ ਝਾਕਿਆਂ ਪਾਇਆ ਹੈ ਕਿ ਹਜ਼ਾਰਾਂ ਨੇਤਰ ਸ੍ਰੀ ਸਤਿਗੁਰੂ ਜੀ ਦੇ ਸੂਰਜ ਮੁਖ ਵੱਲ ਕੇਂਦਰਤ ਹਨ ਅਤੇ ਜਦੋਂ ਚਾਰ ਵਜੇ ਨਾਮ ਸਿਮਰਨ ਦੀ ਸਮਾਪਤੀ ਦੀ ਅਰਦਾਸ ਹੋਈ ਤਾਂ ਮੈਂ ਖਲੋਤੇ ਨੇ ਵੇਖਿਆ ਕਿ ਹਜ਼ਾਰਾਂ ਸਿਰਾਂ ਦਾ ਇਕ ਠਾਠਾਂ ਮਾਰਦਾ ਸਾਗਰ ਬੇਲਹਿਰ ਹੋਇਆ ਪਿਆ ਸੀ। ਸ਼ਾਂਤ, ਸੁਖਦ ਤੇ ਸੁਹਾਵਣਾ ਵਾਤਾਵਰਣ ਚੌਤਰਫ਼ੀਂ ਹੈ।

*ਆਜੁ ਹਮਾਰੈ ਮੰਗਲਾਚਾਰ:*

ਕੀਰਤਨ ਦੇ ਆਰੰਭ ਵਿਚ ਹਿਸਾਰ ਸ਼ਹਿਰ ਵਿਚ ਨਾਮਧਾਰੀ ਬੱਚਿਆਂ ਦੇ

ਉਸਤਾਦ ਸ੍ਰੀ ਰਤਨ ਕੁਮਾਰ (ਨਾਬੀਨਾ) ਜੀ ਆਪਣੇ ਇਕ ਸਿਖ ਤਬਲਚੀ ਨਾਲ ਸ੍ਰੀ ਹਜ਼ੂਰ ਦੇ ਸਾਹਮਣੇ ਤਾਨਪੂਰਾ ਲੈ ਕੇ ਬੈਠੇ। ਸ਼ਾਸਤਰੀ ਸੰਗੀਤ ਅਨੁਸਾਰ ਦੋ ਚਾਰ ਸੁਰਾਂ ਲਾ ਕੇ ਆਪ ਨੇ ਸ਼ੁਰੂ ਕੀਤਾ ਬਸੰਤ ਰਾਗ ਵਿਚ: 'ਆਜ ਹਮਾਰੇ ਮੰਗਲਚਾਰ।। ਗੁਰ ਸੇਵਉ ਕਰਿ ਨਮਸਕਾਰ॥' ਬਲਜੀਤ ਸਿੰਘ ਦੀ ਤਾਰ-ਸ਼ਹਿਨਾਈ ਉਸਤਾਦ ਰਤਨ ਕੁਮਾਰ ਜੀ ਦਾ ਵਿਪੱਖ ਕਰਦੀ। ਥੋੜ੍ਹਾ ਸਮਾਂ ਬੜਾ ਦਿਲਚਸਪ ਸਮਾਂ ਬਣਿਆ।

ਮੰਚ 'ਤੇ ਬੈਠਿਆਂ ਮੈਨੂੰ ਵਿਚਾਰ ਆਇਆ ਜਿਵੇਂ ਇਸ ਵਾਰ ਭਾਰਤ ਦੇ ਦੂਰ ਪ੍ਰਾਂਤਾਂ ਵਿਚੋਂ ਘੱਟ ਤੋਂ ਘੱਟ ਸਿੰਘ ਹੋਲੇ ਉਤੇ ਆਏ ਹਨ। ਧਿਆਨ ਮਾਰਿਆਂ ਦੁਆਲੇ ਮੈਨੂੰ ਦਿੱਲੀ ਵਾਲੇ ਵੀ ਘੱਟ ਗਿਣਤੀ ਵਿਚ ਆਏ ਜਾਪੇ ਅਤੇ ਵਿਦੇਸ਼ਾਂ ਵਿਚੋਂ ਲਗ ਭਗ ਕੋਈ ਨਾ। ਸੰਭਵ ਹੈ ਸਭ ਵਿਦੇਸ਼ੀਆਂ ਦਾ ਧਿਆਨ ਬਰਮਿੰਘਮ ਹੋਲੇ ਵੱਲ ਹੋਵੇ। ਥਾਈਲੈਂਡ ਵਿਚੋਂ ਮੈਨੂੰ ਕੇਵਲ ਸੇਠ ਵਜਿੰਦਰ ਸਿੰਘ ਤੇ ਉਨ੍ਹਾਂ ਦੀ ਸੁਪਤਨੀ ਬੀਬੀ ਨਜ਼ਰ ਪਏ। ਹਾਂ, ਇਸ ਵਾਰ ਪਾਕਿਸਤਾਨ ਦੀ ਪ੍ਰਤੀਨਿੱਧਤਾ ਕਰਦੇ ਵਿਸ਼ੇਸ਼ ਪ੍ਰਾਹੁਣਿਆਂ ਵਿਚ ਮੀਆਂ ਅਬਦੁਲ ਮਾਲਿਕ ਭੱਟੀ ਆਪਣੇ ਮਿੱਤਰ ਚੰਨਣ ਸਿੰਘ ਵਿਰਕ ਨਾਲ ਜ਼ਰੂਰ ਮੌਜੂਦ ਸਨ। ਦਰਜਨ ਭਰ ਹਿੰਦੂ ਅਥਵਾ ਸਹਿਜਧਾਰੀ ਸਿੰਘ ਵੀ ਮੇਰੀ ਨਜ਼ਰ ਪਕੜ ਰਹੇ ਸੀ। ਇਕ ਨੌਜਵਾਨ ਜੋੜਾ ਯੂ. ਕੇ. ਦਾ ਵੀ ਗਿਣਿਆ ਜਾ ਸਕਦਾ ਹੈ, ਸ੍ਰੀ ਅਮਰਜੀਤ ਸਿੰਘ ਭਮਰਾ ਤੇ ਉਹਦੀ ਪਤਨੀ ਨਰਿੰਦਰ ਕੌਰ।

4.35 ਵਜੇ ਸ਼ਾਮੀਂ ਉਸਤਾਦ ਹਰਭਜਨ ਸਿੰਘ ਦੀ ਅਗਵਾਈ ਵਿਚ ਕਲਿਆਣ ਦੀ ਧੁਨ ਉੱਠੀ: 'ਗੁਣ ਨਾਦ ਧੁਨ ਆਨੰਦ ਬੇਦ, ਧ੍ਰੁਪਦ ਤਾਲ ਚਾਰ ਵਿਚ।

ਇਹਨਾਂ ਦੇ ਧਰੁਪਦ ਦੇ ਜਾਰੀ ਰਹਿੰਦਿਆਂ, ਗੁਰਦੇਵ-ਹਰਚਰਨ-ਠਾਕੁਰ ਜੀ ਆਦਿ ਦੇ ਉਸਤਾਦ ਪੰ: ਮਹਾਂਬੀਰ ਜੀ ਆਪਣੀ ਪਤਨੀ ਤੇ ਸਾਥੀ ਸੁਰਿੰਦਰ ਸੁਮਨ ਨਾਲ ਬੰਬਈ ਤੋਂ ਤਸ਼ਰੀਫ਼ ਲਿਆਏ, ਮੰਚ ਉਪਰ ਸਤਿਕਾਰੇ ਗਏ। ਬੀਬੀ ਬੀਬੀਆਂ ਵਿਚ ਜਾ ਬੈਠੀ। ਓਧਰ ਦੂਜਾ ਸ਼ਬਦ ਸ਼ੁਰੂ ਹੋਇਆ: 'ਮੇਰੇ ਲਾਲਨ ਕੀ ਸੋਭਾ...ਤਿੰਨ ਤਾਲ, ਰਾਗ ਯਮਨ ਵਿਚ।

ਕੀਰਤਨ ਜਾਰੀ ਸੀ। ਅਨੇਕਾਂ ਤੇ ਭਿੰਨ ਪ੍ਰਕਾਰਾਂ ਦੇ ਸਾਜ਼ਾਂ ਦੀ ਆਵਾਜ਼ ਨਾਲ ਮੰਡਲ ਗੁੰਜਾਇਮਾਨ ਸੀ। ਗੁਣੀ-ਜਨਾਂ ਨੂੰ ਪਾਸ ਬੈਠਿਆਂ ਵੇਖ ਸਤਿਗੁਰੂ ਜੀ ਨੇ ਵੀ ਦਿਲਰੁਬਾ ਸੰਭਾਲ ਲਿਆ ਅਤੇ ਤਰਬਕਾਰੀ ਦੇ ਕਮਾਲ ਨਾਲ ਉਸਤਾਦਾਂ ਨੂੰ ਆਨੰਦਿਤ ਕੀਤਾ। 5.30 ਵਜੇ ਦੀਵਾਨ ਦੀ ਸਮਾਪਤੀ ਦੀ ਅਰਦਾਸ ਪੰ: ਜੀ ਨੇ ਕੀਤੀ।

ਇਹ ਐਲਾਨ ਕੀਤਾ ਗਿਆ ਕਿ ਅੱਜ ਰਾਤ ਨੂੰ ਜਥੇਦਾਰ ਅਮਰ ਸਿੰਘ ਨਕੋੜਾ ਅਤੇ ਦੋਹਾਂ ਨਿਰੰਜਨ ਸਿੰਘਾਂ (ਕੱਕੜ ਅਤੇ ਕੋਂਡਣਪੁਰੀ) ਨੇ ਹੋਲੇ ਦੇ ਦੀਵਾਨ ਸਜਾਣੇ ਹਨ। ਦੋਨੋਂ ਹੀ ਮੰਨੇ-ਦੰਨੇ ਵਕਤਾ ਹਨ।

*ਕੀਰਤਨ ਸਭਾ:*

ਕਿਸੇ ਤਰ੍ਹਾਂ ਸਾਨੂੰ ਪਤਾ ਲੱਗ ਗਿਆ ਕਿ ਜੀਵਨ ਨਗਰ ਦੁੱਧਸ਼ਾਲਾਂ ਨਾਲ ਲੱਗਦੇ ਦੀਵਾਰਾਂ ਘਿਰੇ ਪਾਰਕ ਵਿਚ ਸੰਗੀਤ ਸਭਾ ਜਾਰੀ ਹੈ। 6.30 ਵਜਦੇ ਨੂੰ ਅਸੀਂ ਰਵਾਂ-ਰਵੀਂ ਸਾਰੇ ਪਹਿਰੂਆਂ ਪਾਸ ਦੀ ਲੰਘ ਕੇ ਅੰਦਰ ਚਲੇ ਗਏ। ਸਤਿਗੁਰੂ ਜੀ ਨੇ ਏਨੀ ਕੁ ਮੇਰੀ ਮਾਰਕਿਟ ਵੈਲਿਊ ਬਣਾ ਰੱਖੀ ਹੈ ਕਿ ਮੈਨੂੰ ਕਦੇ ਆਉਂਦੇ-ਜਾਂਦੇ ਰੋਕ ਨਹੀਂ ਪਈ। ਅੰਦਰ ਜਾ ਕੇ ਵੇਖਿਆ ਤ੍ਰੈ ਪਾਸੇ ਵਿਛੀਆਂ ਸਫ਼ਾਂ ਉੱਤੇ ਸ੍ਰੀ ਸਤਿਗੁਰੂ ਜੀ ਵੱਲ ਮੁੱਖੜੇ ਕੀਤੀ ਡੇਢ ਦਰਜਨ ਕਲਾਕਾਰ ਤੇ ਕੁਝ ਸਰੋਤੇ ਬੈਠੇ ਸਨ ਤੇ ਚੌਥੇ ਪਾਸੇ ਇਕ ਵੱਖਰੀ ਵਿਛਾਈ 'ਤੇ ਬੈਠਾ ਗੁਰਦੇਵ ਸਿੰਘ ਕੋਇਲ ਬਸੰਤ ਵਿਚ ਕੋਈ ਬੰਦਸ਼ ਸੁਣਾ ਰਿਹਾ ਸੀ। ਠਾਕੁਰ ਜੀ ਵੱਡੇ, ਛੋਟੇ, ਸ. ਹੰਸਪਾਲ, ਉਸਤਾਦ ਕੇ. ਮਹਾਵੀਰ, ਸ. ਪਿਆਰਾ ਸਿੰਘ, ਸ੍ਰੀ ਰਤਨ ਕੁਮਾਰ ਹਿਸਾਰ, ਸ੍ਰੀ ਚੰਦ੍ਰਹਾਂਸ ਆਦਿ ਬਹੁਤ ਸਾਰੇ ਸਮਝਦਾਰ ਬੈਠੇ ਸਨ। ਸਤਿਗੁਰੂ ਜੀ ਦੇ ਕੋਲ ਇਕ ਪਾਸੇ ਮਹਾਰਾਜ ਜੀ, ਦੂਜੇ ਪਾਸੇ ਗੁਰਦੇਵ ਸਿੰਘ ਸਰੋਦ ਤੇ ਹੋਰ ਵੀ ਕੁਝ ਸਰੋਤੇ ਅਨੰਦ ਲੈ ਰਹੇ ਸਨ। ਉਸਤਾਦ ਕੇ. ਮਹਾਂਵੀਰ ਜੀ ਸਾਹਵੇਂ ਦੇ ਸਨਮਾਨਤ ਸਥਾਨ 'ਤੇ ਸਨ। ਸ. ਜਗਦੀਸ਼ ਸਿੰਘ ਵਰਿਆਮ, ਸਤਿਪਾਲ ਸਨੇਹੀ ਮੰਤਰੀ ਆਦਿ ਸੱਜਣ ਵੀ ਸੰਗੀਤ ਸਭਾ ਦਾ ਲਾਭ ਉਠਾ ਰਹੇ ਸਨ।

ਅਨ੍ਹੇਰਾ ਉਤਰ ਆਇਆ। ਬੱਤੀਆਂ ਜਗ ਪਈਆਂ। ਸ੍ਰੀ ਸਤਿਗੁਰੂ ਜੀ ਸੰਗੀਤ-ਸੁਧਾ ਨੂੰ ਅਰਜ਼ ਭਾਵ ਨਾਲ ਛਕ ਰਹੇ ਸਨ। ਮਹਾਰਾਜ ਜੀ ਦੀ ਪਖਾਵਜ ਨਾਲ ਗੁਰਦੇਵ ਸਿੰਘ ਨੇ ਆਪਣੇ ਮੁਢਲੇ ਉਸਤਾਦ ਤੇ ਸਤਿਗੁਰੂ ਜੀ ਨੂੰ ਇਕ ਸ਼ਬਦ ਸੁਣਾ ਕੇ ਪ੍ਰਸੰਨ ਕੀਤਾ।

ਅਤੇ ਫਿਰ ਸ੍ਰੀ ਮਹਾਂਵੀਰ ਜੀ ਦੀ ਵਾਰੀ ਆ ਗਈ। ਕਮਜ਼ੋਰ ਕਾਇਆਂ ਦੇ ਸਵਾਮੀ ਸ੍ਰੀ ਮਹਾਂਵੀਰ ਜੀ ਨੇ ਪਹਿਲਾਂ ਤਾਂ ਮਹਾਰਾਜ ਜੀ ਦੀ ਪਖਾਵਜ ਨਾਲ ਸਰਸਵਤੀ ਵਿਚ ਇਕ ਧਰੁਪਦ ਸੁਣਾਇਆ ਅਤੇ ਲੈਅ ਵੰਡ ਕੀਤੀ। ਫਿਰ ਸਤਿਗੁਰੂ ਜੀ ਤੋਂ ਆਗਿਆ ਲੈ ਕੇ ਖ਼ਿਆਲ ਦੀ ਬੰਦਸ਼ ਪੇਸ਼ ਕੀਤੀ ਅਤੇ ਇਕ ਹੋਰੀ ਸੁਣਾ ਕੇ ਸੰਗੀਤ ਸਭਾ ਅੰਤ ਕਰ ਦਿੱਤੀ।

ਇਸੇ ਦੌਰਾਨ ਸ. ਅਮੀਰ ਸਿੰਘ ਐਡਵੋਕੇਟ ਸਰਸਾ ਕੁਝ ਹਿੰਦੂ ਸੱਜਣਾਂ ਨੂੰ ਨਾਲ ਲੈ ਕੇ ਗੁਰੂ ਚਰਨਾਂ ਵਿਚ ਹਾਜ਼ਰ ਹੋਇਆ- ਇਹਨਾਂ ਦੀ ਗੱਲਬਾਤ ਤੋਂ ਪਹਿਲਾਂ ਅਸੀਂ ਪਾਰਕੋਂ ਬਾਹਰ ਸਾਂ। 8.30 ਵਜੇ ਤਕ ਹਰ ਕਿਸੇ ਨੂੰ ਛੁੱਟੀ ਮਿਲ ਗਈ।

ਸਤਿਗੁਰੂ ਜੀ ਦਾ ਨਿਵਾਸ ਮਸਤਾਨਗੜ੍ਹ ਹੋਣ ਕਰਕੇ ਮੈਨੂੰ ਬਹੁਤਾ ਸਮਾਂ ਦਰਸ਼ਨਾਂ ਨੂੰ ਨਹੀਂ ਮਿਲਿਆ। ਕਿਸ ਪ੍ਰਕਾਰ ਦੀਆਂ ਗਤੀਵਿਧੀਆਂ ਸ੍ਰੀ ਹਜ਼ੂਰ ਦੇ ਪਾਸ ਰਹੀਆਂ। ਜੀਵਨ ਮਗਰੋਂ ਮਸਤਾਨਗੜ੍ਹ ਲਗਭਗ ਢਾਈ-ਤਿੰਨ ਕਿਲੋਮੀਟਰ

ਹੋਣ ਕਰਕੇ ਜਾਪਦਾ ਹੈ ਅਰਜ਼-ਮਾਜਰਾ ਕਰਨ ਵਾਲੇ ਸਰੀਰ ਵੀ ਆਮ ਕਰਕੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਨਹੀਂ ਪਧਾਰੇ ਹੋਣਗੇ।

## 20 ਮਾਰਚ 1984, ਮੰਗਲਵਾਰ

## ਸ੍ਰੀ ਜੀਵਨ ਨਗਰ, ਹੋਲੇ ਦਾ ਅੰਤਿਮ ਦਿਨ

ਰਾਗੀ ਸਿੰਘਾਂ ਦੁਆਰਾ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋ ਰਹੇ ਆਸਾ ਦੀ ਵਾਰ ਦੇ ਕੀਰਤਨ ਨੇ ਅੰਮ੍ਰਿਤ ਵੇਲੇ 3.45 ਤੇ ਜਾਗ ਖੋਲ੍ਹ ਦਿੱਤੀ। ਸਚਮੁਚ ਹੀ 'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ' ਹੋ ਰਿਹਾ ਸੀ। ਮੇਰੀ ਉਪਸਥਿਤੀ ਦੀਵਾਨ ਵਿਚ ਸਵੇਰੇ ਪੰਜ ਵਜੇ ਹੀ ਹੋਈ। ਵਿਸ਼ਾਲ ਮੰਚ ਉਤੇ ਸ੍ਰੀ ਸਤਿਗੁਰੂ ਜੀ ਸਫ਼ੇਦ ਚੰਦੋਆ ਪਾਲਕੀ ਵਿਚ ਵਿਰਾਜਮਾਨ ਹਨ। ਸਨਮੁੱਖ ਹਜ਼ੂਰੀ ਰਾਗੀ ਕੀਰਤਨ ਕਰ ਰਹੇ ਹਨ ਅਤੇ ਮੰਚ ਦੇ ਸਾਹਵੇਂ ਕੋਈ 25 ਫੁਟ ਦੇ ਫ਼ਾਸਲੇ ਤੇ ਹਵਨ-ਕੁੰਡ ਪ੍ਰਜਵਲਤ ਹੈ। ਹਵਨ ਹੋ ਚੁੱਕਾ ਹੈ, ਅੰਮ੍ਰਿਤ ਤਿਆਰ ਕੀਤਾ ਜਾ ਰਿਹਾ ਹੈ। ਅੱਜ ਹੋਲੇ ਦਾ ਅੰਤਮ ਦਿਨ ਹੈ। ਅੱਜ ਹੀ ਅਨੰਦ ਕਾਰਜ ਹੋਣੇ ਹਨ। ਲੋਹੇ ਦੇ ਪੋਲਾਂ ਵਾਲੀ ਵਿਸ਼ਾਲ ਵੇਦੀ ਵੀ ਅੱਜ ਬਹੁਤਿਆਂ ਦਾ ਧਿਆਨ ਕੇਂਦਰਤ ਕਰਦੀ ਹੈ।

6.30 ਹੋ ਗਏ ਹਨ। ਪ੍ਰਭਾਤ ਦੀ ਰੌਸ਼ਨੀ ਨਾਲ ਪੰਡਾਲ ਵਿਚ ਚਾਨਣ ਚਾਨਣ ਹੋ ਗਿਆ ਹੈ। ਵੇਦੀ ਦੇ ਉੱਤਰ ਤੇ ਪੂਰਬ ਵਿਚ ਇਸਤਰੀ ਸੰਗਤ ਵਿਰਾਜਮਾਨ ਹੈ। ਏਦੂੰ ਦੂਏ ਪਾਸੇ ਸਮੁੱਚੀ ਸੰਗਤ। ਬੀਬੀਆਂ ਵਿਚ ਗੁਰੂ ਪਰਿਵਾਰ ਦੀਆਂ ਇਸਤਰੀਆਂ ਵੀ ਸੁਸ਼ੋਭਿਤ ਹਨ। ਵੇਦੀ ਨੂੰ ਸਫ਼ੇਦ ਕੱਪੜੇ ਨਾਲ ਚੁਤਰਫ਼ੋਂ ਸਜਾਇਆ ਜਾ ਰਿਹਾ ਹੈ, ਉਪਰਲੇ ਜੋੜਵੇਂ ਪੋਲਾਂ ਦੀ ਥਾਂ ਵਿਵਾਹ-ਯੋਗ ਜੋੜੇ ਹਵਨ-ਕੁੰਡ ਦੇ ਪੂਰਬੀ ਤੇ ਦੱਖਣੀ ਪਾਸੇ ਵਿਛੇ ਸਫ਼ੇਦ ਕੱਪੜਿਆਂ 'ਤੇ ਬੈਠਦੇ ਜਾ ਰਹੇ ਹਨ। 38 ਜੋੜੇ ਗ੍ਰਿਹਸਤ ਆਸ਼ਰਮ ਵਿਚ ਪ੍ਰਵੇਸ਼ ਕਰ ਰਹੇ ਹਨ। ਇਹਨਾਂ ਦੇ ਸਕੇ-ਸੰਬੰਧੀ ਤੇ ਵਿਸ਼ੇਸ਼ ਬੁਲਾਵੇ ਤੇ ਆਏ ਫੋਟੋਗ੍ਰਾਫਰ ਆਪਣੇ ਆਪਣੇ ਜੋੜੇ ਦੀਆਂ ਮਨਪਸੰਦ ਐਂਗਲ ਤੋਂ ਤਸਵੀਰਾਂ ਲੈ ਰਹੇ ਹਨ। ਬੱਚਿਆਂ ਨੂੰ ਅੰਮ੍ਰਿਤ-ਛਕਾਈ ਤੇ ਗੰਢ-ਚਤਰਾਈ ਸਮੇਂ ਕੁਝ ਰੋਲਾ ਵੀ ਮੇਰੇ ਕੰਨੀਂ ਪੈਂਦਾ ਹੈ, ਪਰ ਮੰਚ ਉੱਤੋਂ ਕੀਰਤਨ ਜਾਰੀ ਹੈ।

7.15 ਵਜੇ ਬਸੰਤ ਦਾ ਸ਼ਬਦ ਗਾਇਨ ਦਾ ਸਮਾਂ ਆ ਗਿਆ। ਸਤਿਗੁਰੂ ਜੀ ਨੇ ਆਵਾਜ਼ ਉੱਚੀ ਕੀਤੀ: 'ਸਭ ਮਦਮਾਤੇ ਕੋਊ ਨ ਜਾਗ' ਸ਼ਬਦ ਦੀ ਹਕੀਕਤ ਰੂਪਮਾਨ ਹੁੰਦੀ ਹੈ। ਸਾਰੇ ਹੀ ਮਾਇਆਵੀ ਮਦ ਵਿਚ ਬੇਹੋਸ਼ ਹਨ, ਰੱਬੀ ਨਾਮ ਵਿਚ ਕੋਈ ਵੀ ਤਾਂ ਜਾਗਦਾ ਨਹੀਂ। 7.30 ਵਜੇ ਹਨ। ਬਸੰਤ ਦੀ ਵਾਰ ਗਾਈ ਜਾ ਚੁੱਕੀ ਹੈ। ਅਜੇ ਵੀ ਕੁਝ ਜੋੜੇ ਅੰਮ੍ਰਿਤ ਛਕਣੋਂ ਰਹਿ ਗਏ ਹਨ ਅਤੇ ਉਹ ਆਪਣੀ ਵਾਰੀ

ਉਡੀਕ ਰਹੇ ਹਨ।

ਮੰਚ ਤੋਂ ਐਲਾਨ ਹੁੰਦਿਆਂ ਹੀ ਕਿ ਕੱਲ੍ਹ ਦੇ ਜੇਤੂ ਬੱਚਿਆਂ ਨੂੰ ਸ੍ਰੀ ਸਤਿਗੁਰੂ ਜੀ ਇਨਾਮ ਬਖਸ਼ਸ਼ ਕਰਨਗੇ, 8-10 ਬੱਚੇ ਸਤਿਗੁਰੂ ਜੀ ਦੇ ਸਨਮੁੱਖ ਆ ਖਲੋਤੇ ਹਨ। ਸ਼ੁੱਧ-ਪਾਠ ਜੇਤੂਆਂ ਨੂੰ ਸ੍ਰੀ ਸਤਿਗੁਰੂ ਜੀ ਬਰਤਨ ਇਨਾਮ ਦੇ ਰਹੇ ਹਨ। ਇਹ ਇਨਾਮ ਐਲਨਾਬਾਦ ਦੇ ਸੰਤ ਬਲਵੰਤ ਸਿਘ ਅਤੇ ਉਨ੍ਹਾਂ ਦੇ ਬੱਚਿਆਂ ਵੱਲੋਂ ਹਨ। ਸੰਤ ਬਲਵੰਤ ਸਿੰਘ ਪਿਛਲੇ ਇਕ ਦੋ ਸਾਲ ਤੋਂ ਭਜਨ-ਪਾਠ ਆਦਿ ਮੁਕਾਬਲੇ ਕਰਵਾ ਕੇ ਇਨਾਮ ਦਿੰਦੇ-ਦਿਵਾਂਦੇ ਹਨ। ਮਾ: ਦਰਸ਼ਨ ਸਿੰਘ ਤੇ ਸਨਖੱਤਰਾ ਜੀ ਇਨਾਮ ਦਿਵਾ ਰਹੇ ਹਨ।

ਸੰਤ ਬਾਜ ਸਿਘ ਕਵੀਸ਼ਰ ਕਰੀਵਾਲਾ ਆਪਣੇ ਬੱਚਿਆਂ ਤੇ ਹੋਰ ਮਿਤਰਾਂ ਨਾਲ ਬਾਵਾ ਨਿਰੰਜਨ ਸਿੰਘ ਡਰਰਕਾ, ਹਾਲ ਕਰੀਵਾਲਾ ਨੂੰ ਮੱਥਾ ਟਿਕਵਾਉਣ ਲਿਆਇਆ ਹੈ। ਰੁਪਿਆ ਰੱਖ ਕੇ ਮੱਥਾ ਟੇਕਿਆ ਸੁ। ਸਤਿਗੁਰੂ ਜੀ ਨੇ ਰਕਮ ਚੁਕਵਾ ਦਿਤੀ ਹੈ: ਤੁਸੀਂ ਆਏ ਹੋ, ਮੈਂ ਖ਼ੁਸ਼ ਹਾਂ। ਪਰ ਰਕਮ ਦੀ ਪਰਵਾਨਗੀ ਤਾਂ ਹੀ ਹੋਵੇਗੀ ਜੇ ਤੁਸੀਂ ਵਿਰੋਧੀ-ਧਿਰ ਨਾਲ ਗੱਲ ਮੁਕਾ ਲਓ। ਵਿਸਵਿਸੇ ਜਿਹੇ ਵਿਚ ਵਾਪਸ ਆ ਜਾਂਦੇ ਹਨ। ਗੱਲ ਔਖੀ ਹੈ, ਦੁਸ਼ਮਣਾਂ ਨਾਲ ਗੱਲ ਮੁਕਾਉਣੀ। ਪਰ ਸਤਿਗੁਰੂ ਜੀ ਵੱਲੋਂ ਤਾਂ ਗੱਲ ਇਵੇਂ ਹੀ ਹੈ। ਜੇ ਕਾਤਲਾਂ ਤੇ ਕਤਲ ਹੋਣ ਵਾਲਿਆਂ ਨੇ ਰਲ ਕੇ ਚਲਣਾ ਹੈ ਤਾਂ ਇਹ ਕਸ਼ਟ ਤਾਂ ਕਰਨਾ ਹੀ ਪਵੇਗਾ ਨਹੀਂ ਤਾਂ ਬਦਲੇ ਦੀ ਅੱਗ ਚਿੰਗਾਰੀਆਂ ਛੱਡਦੀ ਰਹੇਗੀ ਤੇ ਪਤਾ ਨਹੀਂ ਕਿੰਨੀਆਂ ਜਵਾਨੀਆਂ ਨੂੰ ਬਦਲੇ ਦੀ ਅਗਨੀ-ਕੁੰਡ ਵਿਚ ਆਹੂਤ ਹੋਣਾ ਪਵੇ। ਹੁਣ ਤਾਂ ਦੋਵੇਂ ਧਿਰਾਂ ਸਤਿਗੁਰੂ ਜੀ ਦੀ ਖ਼ਿਦਮਤ ਵਿਚ ਹਨ। ਕਿਵੇਂ ਇੱਕ ਦੀ ਤਰਫ਼ਦਾਰੀ ਕਰਨ, ਦੂਜੇ ਨੂੰ ਮਰਵਾਣ।

ਦੀਵਾਨ ਵਿਚ ਕੇਂਦਰ ਵਿਚ ਚੁਪ-ਚਾਂ ਹੋਣ ਨਾਲ ਨਿਕੀ-ਨਿਕੀ ਗੱਲਬਾਤ ਜਾਰੀ ਹੋ ਗਈ ਹੈ, ਪਰ ਸ੍ਰੀ ਸਤਿਗੁਰੂ ਜੀ ਪਾਸ ਵਿਸ਼ੇਸ਼ ਕਿਸਮ ਦੀ ਸਰਗਰਮੀ ਜਾਰੀ ਹੈ। ਮਾਲਵੇ ਦੇ ਸੂਬੇ ਤੇ ਕਵੀਸ਼ਰੀ ਜਥੇ ਦੇ ਆਗੂ ਸੰਤ ਬਹਾਲ ਸਿੰਘ, ਬੀਬਾ ਸਿੰਘ ਜੀਵਨ ਨਗਰ, ਸੰਤ ਸਨਖੱਤਰਾ ਜੀ ਹੱਥ ਜੋੜ ਕੇ ਸ੍ਰੀ ਸਤਿਗੁਰੂ ਜੀ ਸੋਹੇਂ ਉਪਸਥਿਤ ਹੋਏ ਹਨ। ਬਹਾਲ ਸਿੰਘ ਜੀ ਨੇ ਅਰਜ਼ ਕੀਤੀ ਹੈ: ਸੱਚੇ ਪਾਤਸ਼ਾਹ ਜੀ, ਆਪ ਸ੍ਰਿਸ਼ਟੀ ਦੇ ਮਾਲਕ ਹੋ, ਕੁੱਲ ਨੂੰ ਬਖ਼ਸ਼ ਦਿਓ। ਧਰਤੀ ਤੇ ਕੋਈ ਬਿਨ-ਬਖ਼ਸ਼ਿਆ ਨਾ ਰਹੇ।

ਪਿਛਲੇ ਹੋਲੇ-ਮੇਲਿਆਂ ਵਿਚ ਅੰਤਮ ਦਿਨ ਉਤੇ ਉੱਚੇ ਜੀਵਨ ਵਾਲੇ ਸਾਧੂ ਸੁੱਚੇ ਜੀਵਨ ਵਾਲੇ ਸਿੱਖ ਗੁਰੂ ਚਰਨਾਂ ਵਿਚ ਬਿਨੈ ਕਰਿਆ ਕਰਦੇ ਸਨ ਕਿ ਸਤਿਗੁਰੂ ਜੀ ਕੁੱਲ ਲੋਕਾਂ ਨੂੰ ਬਖ਼ਸ਼ ਦੇਣ, ਇਹ ਮੇਲੇ ਦਾ ਮਹੱਤਤਾ ਭਰਿਆ ਪਲ ਹੁੰਦਾ ਹੈ। ਮਨੋਰਥ ਹੁੰਦਾ ਹੈ ਕਿ ਜੇ ਕੋਈ ਆਪਣੀ ਗਲਤਕਾਰੀ ਕਰਕੇ ਸਮਾਜ ਤੋਂ ਦੂਰ ਜਾ ਪਿਆ ਹੈ, ਸਤਿਗੁਰੂ ਤੋਂ ਬੇਮੁਖ ਹੋ ਗਿਆ ਹੈ, ਉਹ ਇਸ ਸਾਂਝੀ ਅਤੇ ਬੇਬਰਤ ਬਖਸ਼ਸ਼

ਨਾਲ ਮੁੜ ਸੰਗਤ ਨਾਲ ਆ ਰਲੇ ਅਤੇ ਸਮਾਜ ਵਿਚ ਕਿਸੇ ਤਰ੍ਹਾਂ ਦੇ ਗਰੁੱਪ ਨਾ ਉਪਜਣ।

ਐਨ ਏਸੇ ਸਮੇਂ ਉਹ ਮਾਪੇ ਜਿਨ੍ਹਾਂ ਅਪਣੇ ਬੱਚਿਆਂ ਨੂੰ ਪਹਿਲੀ ਵਾਰ ਦਸਤਾਰ ਸਜਾਉਣੀ ਹੁੰਦੀ ਹੈ, ਉਹ ਬੱਚੇ ਲੈਕੇ ਗੁਰੂ ਚਰਨਾਂ ਵਿਚ ਹਾਜ਼ਰ ਹੁੰਦੇ ਹਨ ਅਤੇ ਉਨ੍ਹਾਂ ਦੀ ਦਸਤਾਰ ਬੰਨ੍ਹਣ ਦੀ ਬੇਨਤੀ ਉਤੇ ਸਤਿਗੁਰੂ ਜੀ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਹੁਕਮ ਕਰਦੇ ਹਨ ਕਿ ਉਹ ਬੱਚਿਆਂ ਦੇ ਸਿਰਾਂ ਤੇ ਪਹਿਲੀ ਦਸਤਾਰ ਸੁਸ਼ੋਭਿਤ ਕਰੇ।

***ਬਖ਼ਸ਼ਬੰਦੀ***

ਗੁਰੂ ਕਿਆਂ ਨਾਲ ਨੇੜਿਉਂ ਜੁੜਿਆ ਪਰਵਾਰ, ਸ੍ਰੀ ਮਾਤਾ ਜੀਉਣ ਕੌਰ ਜੀ ਦੇ ਭਤੀਜੇ ਸ. ਚੰਨਣ ਸਿੰਘ ਬਰਾੜੀਆ ਅਤੇ ਸ. ਸੋਹਣ ਸਿੰਘ ਬਰਾੜੀਆ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰੇਮ-ਪਾਤਰ ਰਹੇ ਹਨ। ਉਨ੍ਹਾਂ ਨੂੰ ਵਿਸ਼ੇਸ਼ ਕਰ ਸਤਿਗੁਰੂ ਜੀ ਨੇ ਜੀਵਨ ਨਗਰ ਦਾ ਵਸਨੀਕ ਬਣਵਾਇਆ ਸੀ। ਬੱਚਿਆਂ ਨੇ ਅੱਗੋਂ ਉੱਚੀ ਤਾਲੀਮ ਪਾਈ ਹੈ ਅਤੇ ਗੁਰੂ ਘਰ ਨਾਲੋਂ ਨੇੜਤਾ ਗਵਾਈ ਹੈ। ਅਜਿਹੇ ਕਾਰਨਾਂ ਵਿਚੋਂ ਹੀ ਇਕ ਕਾਰਨ ਸੀ ਸ. ਸੋਹਣ ਸਿੰਘ ਦੇ ਇਕ ਬੱਚੇ ਦਾ ਇਕ ਘਰ ਵਿਆਹ ਹੋਣਾ। ਅਤੇ ਇਸ ਗੱਲ ਨੇ ਸੋਹਣ ਸਿੰਘ ਨੂੰ ਸਤਿਗੁਰੂ ਸਨੇਹ ਤੋਂ ਵਿਰਵਾ ਕਰ ਦਿਤਾ ਸੀ। ਅੱਜ ਉਹ ਹੋਲੇ ਦੇ ਅਵਸਰ ਦਾ ਲਾਭ ਸੋਚ ਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਖ਼ਿਮਾ ਮੰਗਣ ਲਈ ਹਾਜ਼ਰ ਹੋਇਆ ਹੈ। ਇਸ ਦੇ ਬਖ਼ਸ਼ਸ਼ ਮੰਗਣ ਤੇ 1000/- ਡੰਨ ਲਗ ਗਿਆ ਹੈ। ਉਸ ਨੇ ਇਹ ਅਦਾਇਗੀ ਕਰ ਦਿੱਤੀ ਹੈ ਅਤੇ ਫੇਰ ਤੋਂ ਗੁਰੂ ਕੀਆਂ ਖ਼ੁਸ਼ੀਆਂ ਪ੍ਰਾਪਤ ਹੋ ਗਈਆਂ ਹਨ।

ਇਕ ਹੋਰ ਸੱਜਣ ਹੱਥ ਜੋੜੀ ਹਾਜ਼ਰ ਹੋਇਆ ਹੈ। ਤੇਜਾ ਸਿੰਘ ਨਾਮ ਸੂ। ਇਸ ਨੇ ਕਿਸੇ ਤੇ ਝੂਠਾ ਹੱਕ-ਸ਼ਫ਼ਾ ਕੀਤਾ ਹੋਇਆ ਹੈ। ਸਤਿਗੁਰੂ ਨਾਰਾਜ਼ ਹਨ। ਬਖ਼ਸ਼ਸ਼ ਮੰਗਦਾ ਹੈ। ਸਤਿਗੁਰਾਂ ਕਿਰਪਾ ਕਰ ਦਿਤੀ ਹੈ। ਬਖ਼ਸ਼ਸ਼ ਬਾ-ਸ਼ਰਤ ਹੈ: ਹੱਕ-ਸ਼ਫ਼ੇ ਦਾ ਕੇਸ ਵਾਪਸ ਲਉ। ਸਿੰਘ ਨੇ ਪਰਵਾਨ ਕਰ ਲਿਆ ਹੈ, ਖ਼ਿਮਾ ਮਿਲ ਗਈ ਹੈ। ਮੁੜ ਕੇ ਗੁਰੂ ਕੀਆਂ ਖ਼ੁਸ਼ੀਆਂ।

7.45 ਹੋ ਗਏ ਹਨ। ਮੰਚ ਉਤੇ ਮੁੜ ਕੇ ਗਾਇਨ ਸ਼ੁਰੂ ਹੋ ਗਿਆ ਹੈ। ਸੰਗੀਤ ਉਸਤਾਦਾਂ ਤੇ ਕਲਾਕਾਰਾਂ ਦੇ ਰੂਬਰੂ ਹੋਲੀ ਅਰਥਾਤ ਹੋਰੀ ਗਾਇਨ ਲਈ ਸਤਿਗੁਰਾਂ ਅਗਵਾਈ ਕੀਤੀ ਹੈ: ਮਾਘ ਬਤੀਤ ਭਈ ਰੁਤ ਫਾਗੁਨ ਆਇ ਗਈ ਸਭ ਖੇਲਤ ਹੋਰੀ।। ਦਸਮੇਸ਼ ਜੀ ਦਾ ਸਵੈਯਾ, ਸਤਿਗੁਰੂ ਜੀ ਦੀ ਰਸਨਾ ਦੁਆਰਾ ਗਾਇਨ, ਅਤੇ ਕਈ ਰਾਗਾਂ ਵਿਚ ਗਾਈ ਹੋਰੀ ਨੇ ਰੰਗ ਬੰਨ੍ਹ ਦਿਤਾ।

ਸੰਤ ਤ੍ਰਿਲੋਕ ਸਿੰਘ ਚਾਵਲਾ ਚੌਰ ਕਰਦੇ ਨਜ਼ਰ ਆਏ ਹਨ। ਰਾਤੋ-ਰਾਤ

ਬੈਂਕਾਂਕ 'ਚੋਂ ਆਏ ਹਨ। ਇਹਨਾਂ ਦਾ ਨੇਮ ਹੀ ਹੈ ਹਰ ਹੋਲੇ ਤੇ ਉਪਸਥਿਤੀ। ਅੱਜ ਵੀ ਹਾਜ਼ਰੀ ਲੁਆ ਲਈ ਹੈ। ਸਤਿਗੁਰੂ ਜੀ ਦੇ ਹੋਰ ਖ਼ਾਸ ਪਿਆਰੇ ਤਾਂ ਪਹਿਲਾਂ ਤੋਂ ਹੀ ਹਾਜ਼ਰ ਸਨ, ਇਹਨਾਂ ਨਾਲ ਸੰਪੂਰਨਤਾ ਹੋ ਗਈ ਹੈ।

ਪਬਲਿਕ ਦਿਲਚਸਪੀ ਨਾਲ ਉਤੇਜਿਤ ਹੈ। ਵਿਆਹ-ਸਮਾਗਮ ਵੇਖਣ ਲਈ ਨਗਰਾਂ, ਪਿੰਡਾਂ 'ਚੋਂ ਬਹੁਤ ਸਾਰੇ ਦਰਸ਼ਕ ਆ ਜਾਂਦੇ ਹਨ। ਪੰਡਾਲ ਤੋਂ ਬਾਹਰ ਸੜਕ ਤੱਕ ਜਨ-ਸਮੂਹ ਦੇ ਦੀਦਾਰੇ ਹੁੰਦੇ ਹਨ। ਸਾਰੇ ਹੀ ਜੋੜਿਆਂ ਦੇ ਲਾਵਾਂ ਲਈ ਉੱਠਣ ਵਾਸਤੇ ਉਤੇਜਿਤ ਹਨ।

8 ਵੱਜ ਗਏ ਹਨ। ਆਦਿ ਗ੍ਰੰਥ ਸਾਹਿਬ ਜੀ ਦੀ ਬੀੜ ਅਤੇ ਕੜਾਹ ਪ੍ਰਸ਼ਾਦ ਲੈ ਆਂਦੇ ਗਏ ਹਨ। ਸੰਗਤ ਨੇ ਉੱਠ ਕੇ ਸਤਿਕਾਰ ਕੀਤਾ ਹੈ।

ਹੋਰ ਦਸ ਮਿੰਟ ਬਾਅਦ ਜੀਵਨ ਨਗਰ ਹੋਲਾ ਕਮੇਟੀ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਹੋਲੇ ਦੀ ਭੇਟਾ ਲੈ ਕੇ ਹਾਜ਼ਰ ਹੋਈ ਹੈ: ਨਕਦੀ, ਬਦਾਮ, ਬਸਤਰ, ਫ਼ਲਾਂ ਦੀਆਂ ਪੇਟੀਆਂ, ਸੰਤਾਂ ਵਾਲੀ ਅਤੇ ਜੀਵਨ ਨਗਰ ਦੇ ਵਿਅਕਤੀਆਂ ਵਿਚੋਂ ਮੈਂ ਕੇਵਲ ਹੇਠ ਲਿਖੇ ਨਾਮ ਹੀ ਜਾਣ ਸਕਿਆ ਹਾਂ: ਸੰਤ ਕਿਰਪਾਲ ਸਿੰਘ ਨਾਰਲੀ, ਸ. ਹਰਮੀਤ ਸਿੰਘ ਸਰਪੰਚ, ਸੰਤ ਅਮਰ ਸਿੰਘ ਨੰਬਰਦਾਰ, ਸੰਤ ਬੀਬਾ ਸਿੰਘ, ਸੰਤ ਲਾਲ ਸਿੰਘ, ਸੰਤ ਪ੍ਰੀਤਮ ਸਿੰਘ ਰਿਖੀ, ਸ. ਅਜੀਤ ਸਿੰਘ ਸਰਪੰਚ ਸੰਤਾਂ ਵਾਲੀ, ਲਗਭਗ ਡੇਢ ਦਰਜਨ ਸਿੰਘ।

ਮਾਈਕ ਤੇ ਬੀਬਾ ਸਿੰਘ ਜੀਵਨ ਨਗਰ ਨੇ ਸ੍ਰੀ ਸਤਿਗੁਰੂ ਜੀ ਤੋਂ ਸਭ ਆਈਆਂ ਸੰਗਤਾਂ ਲਈ ਬਖਸ਼ਿਸ਼ ਮੰਗੀ ਹੈ। ਉਪਰੰਤ ਮਹਾਰਾਜ ਬੀਰ ਸਿੰਘ ਜੀ ਨੇ ਹੋਲੇ ਵਿਚ ਬਾਹਰੋਂ ਆਈ ਸੰਗਤ ਨੂੰ ਮਿਲੀ ਅਸੁਵਿਧਾ ਲਈ ਖ਼ਿਮਾ ਜਾਚਨਾ ਕੀਤੀ ਹੈ। ਪਿੰਡ ਸੰਤਾਂ ਵਾਲੀ ਦੇ ਬੀਤੇ ਉਤੇ ਰੋਸ਼ਨੀ ਪਾਈ ਹੈ ਅਤੇ ਸੰਤਾਂ ਵਾਲੀ ਦੇ ਨਗਰ-ਵਾਸੀਆਂ ਦੇ ਹੋਲੇ ਵਿਚ ਸਹਿਯੋਗ ਨੂੰ ਸਾਲਾਹਿਆ ਹੈ। ਮਹਾਰਾਜ ਜੀ ਨੇ ਕਿਹਾ: ਹੋਲੇ-ਮੇਲੇ ਕੀਤੇ ਹੀ ਇਸ ਗੱਲੋਂ ਜਾਂਦੇ ਹਨ ਕਿ ਅਸੀਂ ਆਪਣੇ ਆਪ ਨੂੰ ਸੁਧਾਰੀਏ, ਗੁਣ ਗ੍ਰਹਿਣ ਕਰੀਏ ਅਤੇ ਔਗੁਣ ਦੂਰ ਕਰੀਏ।

ਮਹਾਰਾਜ ਜੀ ਨੇ ਬੈਠ ਕੇ, ਉਪਦੇਸ਼ ਵਜੋਂ ਹੀ ਤਕਰੀਰ ਕੀਤੀ ਹੈ, ਮਾਤਾ ਜੀਵਨ ਕੌਰ ਤੇ ਸਿੱਖਾਂ ਦੇ ਜੀਵਨ ਬਾਰੇ ਮਰਿਆਦਾ ਦੀ ਗੱਲ ਅਤੇ ਵਰਣ-ਵੰਡ ਤੇ ਜ਼ੋਰ। ਮੈਨੂੰ ਉਹ ਇਜ ਬੋਲਦੇ ਲਗਦੇ ਹਨ ਜਿਵੇਂ ਉਨ੍ਹਾਂ ਸਤਿਗੁਰੂ ਜੀ ਵਾਸਤੇ ਕੋਈ ਸਮਾਂ ਨਹੀਂ ਛੱਡਣਾ। ਮਹਾਰਾਜ ਜੀ ਨੇ ਇਹ ਵੀ ਦੱਸਿਆ ਕਿ ਸਤਿਗੁਰਾਂ ਦੀ ਰਜ਼ਾ ਹੈ ਕਿ ਅਗਲੇ ਹੋਲੇ-ਮੇਲਿਆਂ ਸਮੇਂ ਇੱਕੋ ਜਿਹੀਆਂ ਪੱਗਾਂ ਵਾਲੇ ਵੱਖ ਵੱਖ ਬਹਾਏ ਜਾਣ।

ਜਿਹੜੇ ਮਹਾਰਾਜ ਹਰ ਗੱਲ ਵਿਚ 'ਸਤਿਗੁਰੂ ਪ੍ਰਤਾਪ ਸਿੰਘ ਜੀ ਇਜ ਨਹੀਂ ਸੀ ਕਰਦੇ' ਕਹਿ ਕੇ ਅੜਿੱਕਾ ਡਾਹਦੇ ਹਨ, ਉਹ ਹੁਣ ਇਹ ਗੱਲ ਭੁੱਲ ਗਏ ਕਿ

ਸਤਿਗੁਰੂ ਪ੍ਰਤਾਪ ਸਿੰਘ ਜੀ ਜੋੜਿਆਂ ਨੂੰ ਬਾਹਲਾ ਸਮਾਂ ਲਾਵਾਂ ਦੀ ਇੰਤਜ਼ਾਰ ਵਿਚ ਬੈਠਿਆਂ ਨਹੀਂ ਸੀ ਰਹਿਣ ਦਿੰਦੇ। ਆਪ ਜੀ ਦਾ ਕਥਨ ਹੁੰਦਾ: ਬੱਚਿਆਂ ਨੂੰ ਅਚਾਨਕ ਇਸਤਰ੍ਹਾਂ ਨਿੰਠ ਕੇ ਬੈਠਣਾ ਪੈਂਦਾ ਹੈ ਤੇ ਬਹੁਤ ਚਿਰ ਬੈਠਣ ਨਾਲ ਜੰਗਲ-ਫਰਲੇ ਦੀ ਹਾਜਤ ਪ੍ਰੇਸ਼ਾਨ ਕਰਦੀ ਹੈ। ਪਰ ਅੱਜ ਲਗਾਤਾਰ ਪੌਣਾ ਘੰਟਾ ਤਾਂ ਤਕਰੀਰ ਹੀ ਚੱਲੀ ਹੈ ਤੇ ਹੁਣ ਸ੍ਰੀ ਗੁਰੂ ਹਰੀ ਸਿੰਘ ਕਾਲਜ ਦੀ ਉਗਰਾਹੀ ਜਾਰੀ ਕਰ ਦਿੱਤੀ ਹੈ।

ਮਹਾਰਾਜ ਜੀ ਨੇ ਕਾਲਜ ਵਾਸਤੇ ਮਾਇਆ ਲਈ ਅਪੀਲ ਕਰ ਦਿੱਤੀ ਤੇ ਦੱਸਿਆ ਕਿ ਮਹਾਂਵਿਦਿਆਲਾ ਦੇ ਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 500 ਏਕੜ ਜ਼ਮੀਨ ਲੁਆ ਰੱਖੀ ਸੀ। ਹੁਣ ਉਹ ਸਕੂਲ ਕਾਲਿਜ ਬਣ ਗਿਆ ਹੈ। ਡਬਵਾਲੀ ਅਤੇ ਐਲਨਾਬਾਦ ਤੋਂ ਖੋਹ ਕੇ ਕਾਲਜ ਏਥੇ ਲਿਆਂਦਾ ਹੈ। ਇਸ ਕੰਮ ਵਿਚ ਚੌਧਰੀ ਭਜਨ ਲਾਲ ਮੁੱਖ ਮੰਤਰੀ ਹਰਿਆਣਾ ਅਤੇ ਵਿਦਿਆ ਮੰਤਰੀ ਸ੍ਰੀ ਜਗਦੀਸ਼ ਨਹਿਰਾ ਦਾ ਜ਼ਿਕਰ ਅਤੇ ਧੰਨਵਾਦ ਵੀ ਮਹਾਰਾਜ ਜੀ ਨੇ ਕੀਤਾ। ਉਗਰਾਹੀ 5 ਰੁਪਏ ਤੋਂ 5000 ਰੁਪਏ ਤਕ ਦੇ ਪੱਧਰ ਦੀ ਰਹੀ।

ਉਗ੍ਰਾਹੀ ਦੇ ਅੰਤ ਉਤੇ ਠਾਕੁਰ ਦਲੀਪ ਸਿੰਘ ਜੀ ਨੇ ਮਾਈਕ ਸੰਭਾਲਿਆ। ਉਨ੍ਹਾਂ ਨੇ ਸਭ ਤੋਂ ਪਹਿਲਾਂ ਤਾਂ ਵਰਤਮਾਨ ਐਥਲੀਟ ਕੋਚ (ਨਾਮਧਾਰੀ ਬੱਚਿਆਂ ਦੇ ਕੋਚ) ਸ. ਅਜੀਤ ਸਿੰਘ ਸੰਘਾ ਵੱਲੋਂ ਇਕ ਖੁਸ਼ੀ ਭਰੀ ਜ਼ਿੰਮੇਵਾਰੀ ਐਲਾਨ ਕੀਤੀ ਕਿ ਜਦੋਂ ਵੀ ਗੁਰੂ ਹਰੀ ਸਿੰਘ ਕਾਲਜ ਦਾ ਬਾਹਰ ਦੇ ਮੁਕਾਬਲਿਆਂ ਵਿਚ ਕੋਈ ਬੈਸਟ ਅਥਲੀਟ ਆਇਆ, ਉਸਨੂੰ ਇਕ ਸਪੈਸ਼ਲ ਟ੍ਰਾਫ਼ੀ ਉਹ ਆਪਣੇ ਵੱਲੋਂ ਦਿਆ ਕਰਨਗੇ।

ਮਸਾਂ ਕਿਤੇ 9.40 ਵਜੇ ਹਰਿ ਪਹਿਲੜੀ ਲਾਵ ਸ਼ੁਰੂ ਹੋਈ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ 21 ਜੋੜੇ ਪਹਿਲੇ ਲਾਵਾਂ ਲਈ ਉੱਠੇ ਅਤੇ 17 ਜੋੜੇ ਦੂਜੇ ਬੈਚ ਵਿਚ ਆਏ। ਕੁੱਲ 38 ਜੋੜੇ ਵਿਵਾਹਿਤ ਹੋਏ।

10 ਵਜੇ ਲਾਵਾਂ ਦੀ ਸਮਾਪਤੀ ਹੋਈ ਤੇ ਭੋਗ ਪੈਣੇ ਸ਼ੁਰੂ ਹੋ ਗਏ। 10.20 ਵਜੇ ਭੋਗ ਦੇ ਸਲੋਕਾਂ ਦੀ ਸਮਾਪਤੀ ਹੋਈ ਤਾਂ ਸਤਿਗੁਰੂ ਜੀ ਦੁਆਰਾ ਪਾਠ ਮੁਕਾਬਲੇ ਵਿਚ ਜੇਤੂ ਬੱਚਿਆਂ ਨੂੰ ਇਨਾਮ ਦਿਤੇ ਗਏ ਅਤੇ ਸ੍ਰੀ ਸਤਿਗੁਰੂ ਜੀ ਨੇ ਸਾਧ-ਸੰਗਤ ਨੂੰ ਕਾਲਜ ਵਾਸਤੇ ਇਕੱਤਰ ਹੋਈ ਕੁਲ ਰਕਮ ਦਾ ਜੋੜ ਦੱਸਕੇ ਦੋ ਮਿੱਠੇ ਉਪਦੇਸ਼ ਦਿਤਾ ਜਿਹਦਾ ਤੱਤ ਇਹ ਸੀ ਕਿ ਧਰਮਾਚਾਰ ਹੀ ਜ਼ਿੰਦਗੀ ਦਾ ਨਿਭਣ ਵਾਲਾ ਆਧਾਰ ਹੈ।

ਸੰਤ ਜਗਦੀਸ਼ ਸਿੰਘ 'ਵਰਿਆਮ' ਨੇ ਨਾਮਧਾਰੀ ਦਰਬਾਰ ਵਲੋਂ ਦੋ ਮਤੇ ਪੇਸ਼ ਕੀਤੇ। ਪਹਿਲੇ ਵਿਚ ਪੰਜਾਬ ਵਿਚ ਹਿੰਦੂ-ਸਿੱਖ ਏਕਤਾ ਦੇ ਬਣੇ ਰਹਿਣ 'ਤੇ ਬਲ ਤੇ ਇਸ ਨੂੰ ਲਾਂਬੂ ਲਾਉਣ ਵਾਲਿਆਂ ਦਾ ਵਿਰੋਧ ਅਤੇ ਪੰਜਾਬ ਦੇ ਅਮਨ ਦੀਆਂ ਸਰਪ੍ਰਸਤ ਸ਼ਕਤੀਆਂ ਲਈ ਸ਼ਲਾਘਾ ਸੀ, ਦੂਜੇ ਵਿਚ ਰੇਲਾਂ ਵਿਚ ਸ਼ਰਾਬ, ਤਮਾਕੂ,

ਸਿਗਰਟ ਦੇ ਨਿਸ਼ੇਧ ਦੇ ਖੇਤਰ ਨਿਸ਼ਚਿਤ ਕਰਕੇ ਉਨ੍ਹਾਂ ਨੂੰ ਅਮਲੀ ਤੌਰ 'ਤੇ ਇਸ ਤੇ ਪਹਿਰਾ ਦੇਣ ਬਾਰੇ ਜ਼ਿਕਰ ਸੀ।

10.30 ਵਜੇ ਜੈਕਾਰਿਆਂ ਨਾਲ ਮਤੇ ਪਾਸ ਕੀਤੇ ਗਏ।

ਫੇਰ ਪੰ: ਗੋਪਾਲ ਸਿੰਘ ਹੁਰੀਂ ਮਾਈਕ ਤੇ ਆਏ, ਇਹਨਾਂ ਦੋ ਅਹਿਮ ਐਲਾਨ ਕੀਤੇ:

(1.) ਵੈਸਾਖੀ ਦਾ ਮੇਲਾ ਭੈਣੀ ਸਾਹਿਬ ਵਿਚ 7-8 ਅਪ੍ਰੈਲ ਨੂੰ ਹੋਵੇਗਾ।

(2.) ਅਗਲੇ ਹੋਲੇ ਦੀ ਸੱਚੇ ਪਾਤਸ਼ਾਹ ਜੀ ਨੇ ਦਿੱਲੀ ਵਾਲਿਆਂ ਨੂੰ ਮਨਜ਼ੂਰੀ ਦੇ ਦਿੱਤੀ ਹੈ। ਇਸ ਐਲਾਨ ਤੇ ਦਿੱਲੀ ਵਾਲਿਆਂ ਕਾਫ਼ੀ ਹੁਲਾਸ ਮਹਿਸੂਸ ਕੀਤਾ।

ਪੰਡਿਤ ਗੋਪਾਲ ਸਿੰਘ ਦੁਆਰਾ ਹੀ 10.35 ਤੇ ਜੀਵਨ ਨਗਰ ਹੋਲੇ ਦੀ ਅੰਤਮ ਅਰਦਾਸ ਕੀਤੀ ਗਈ ਜਿਸ ਤੋਂ ਪਤਾ ਲੱਗਾ ਕਿ ਹੇਠ ਲਿਖੇ ਅਨੁਸਾਰ ਪਾਠਾਂ ਦਾ ਭੋਗ ਪਾਏ ਗਏ ਹਨ:

| | |
|---|---|
| ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ | 40 |
| ਮਾਤਾ ਜੀਵਨ ਕੌਰ ਜੀ ਨਮਿਤ | 3 |
| ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ | 40 |
| ਸਤਿਗੁਰੂ ਜਗਜੀਤ ਸਿੰਘ ਜੀ ਦੀ ਦਰਸ਼ਨ ਭੇਟ | 121 |
| ਮਹਾਰਾਜਾ ਬੀਰ ਸਿੰਘ ਜੀ ਦੀ ਅਰੋਗਤਾ ਨਮਿਤ | 5 |
| ਆਨੰਦ ਕਾਰਜਾਂ ਵਾਲਿਆਂ ਵੱਲੋਂ | 63 |
| ਸੁਖਣਾਂ ਵਾਲਿਆਂ ਦੇ | 18 |
| ਦਸਮ ਗ੍ਰੰਥ ਦੇ ਭੋਗ ਬਾਰ੍ਹਵੇਂ ਗੁਰੂ ਨਮਿਤ | 5 |

ਅਰਦਾਸ ਉਪਰੰਤ ਵਾਕ ਲਿਆ ਗਿਆ ਤਾ ਸਤਿਗੁਰੂ ਜੀ ਨੇ ਦਿੱਲੀ ਵਾਲਿਆਂ ਨੂੰ ਹੁਕਮ ਕੀਤਾ ਕਿ ਉਹ ਜਾ ਕੇ ਦਿੱਲੀ ਵਿਚ ਨਿਰੰਤਰ ਭਜਨ ਦੀ ਵਰਨੀ ਚਾਲੂ ਕਰ ਦੇਣ।

*ਵਿਵਾਹਤ ਜੋੜਿਆਂ ਨੂੰ ਹੁਕਮ*

ਮੈਨੂੰ ਸਤਿਗੁਰੂ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਹੁਕਮ ਕੀਤਾ ਹੈ ਕਿ ਅੱਗੋਂ ਤੋਂ ਵਿਵਾਹਤ ਜੋੜਿਆਂ ਨੂੰ ਮੱਥਾ ਟੇਕਣ ਲਈ ਗੁਰੂ ਘਰੋਂ ਹੀ ਰੁਪੈਆ-ਰੁਪੈਆ ਦਿਤਾ ਜਾਇਆ ਕਰੇ। ਅਤੇ ਇਸ ਵਾਰ ਹੀ 38 ਜੋੜਿਆਂ ਲਈ 76 ਰੁਪਏ ਦਿਤੇ ਗਏ ਤਾਂ ਕਿ ਉਨ੍ਹਾਂ ਨੂੰ ਨਮਸਕਾਰ ਕਰਨ ਹਿਤ ਅਸੁਵਿਧਤਾ ਨਾ ਰਹੇ। ਜੋੜੇ ਭੁਕ ਸੁਣਨ ਉਪਰੰਤ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਹਿਤ ਆਏ ਅਤੇ ਇੰਜ ਹੋਲੇ ਦੇ ਦੀਵਾਨ ਦੀ ਅਸਲੋਂ ਸਮਾਪਤੀ ਹੋ ਗਈ।

ਇਹ ਖ਼ੁਸ਼ੀ ਦੀ ਗੱਲ ਸੀ ਕਿ ਹੋਲਾ ਮਹੱਲਾ ਨਿਰਵਿਘਨਤਾ ਨਾਲ ਸੰਪੂਰਨ ਹੋ ਗਿਆ।

ਸੰਤ ਗੁਰਮੁਖ ਸਿੰਘ ਲੁਹਾਰਾਂ ਨਾਮਧਾਰੀ ਇਤਿਹਾਸ ਦਾ ਇਕ ਅਹਿਮ ਕਾਰਜ ਕਰ ਰਿਹਾ ਹੈ। ਉਹ ਸਤਿਗੁਰੂ ਜੀ ਵਲੋਂ ਵੀਡੀਓ ਰੀਕਾਰਡਿੰਗ ਲਈ ਨਿਸ਼ਚਿਤ ਹੈ ਅਤੇ ਉਸਨੇ ਇਹ ਹੋਲਾ ਵੀ ਰੀਕਾਰਡ ਕੀਤਾਂ ਹੈ। ਹੋਰ ਫੰਕਸ਼ਨ ਵੀ ਉਹ ਸੰਭਾਲਦਾ ਹੈ। ਜੁਆਨ ਆਦਮੀ ਮਿਹਨਤ, ਲਗਨ ਤੇ ਉੱਦਮ ਨਾਲ ਕੰਮ ਕਰਦਾ ਹੈ।

## 21 ਮਾਰਚ 1984, ਬੁੱਧਵਾਰ

## ਨਵੀਂ ਦਿੱਲੀ

ਰਾਣੀਆਂ ਤੋਂ ਸਵੇਰੇ 8 ਵਜੇ ਦੇ ਚੱਲੇ ਹੋਏ ਸਰਸਿਉਂ ਬੱਸ ਬਦਲ, 3.30 ਵਜੇ ਤਕ ਨਵੀਂ ਦਿੱਲੀ ਦੀ ਰਾਜੌਰੀ ਗਾਰਡਨ ਆਬਾਦੀ ਵਿਚ ਆਪਣੇ ਘਰ ਆ ਗਏ।

ਮੈਨੂੰ ਆਨੰਦ ਦਾ ਅਨੁਭਵ ਹੋਇਆ ਜਦੋਂ ਮੇਰੀ ਸੁਪਤਨੀ ਸ੍ਰੀਮਤੀ ਗੁਰਬਚਨ ਕੌਰ ਨੇ ਕਿਹਾ: ਮੈਂ ਮਾਰਚ ਦਾ ਹੋਲੇ ਵਾਸਤੇ ਨਿਕਲਿਆ "ਵਰਿਆਮ" ਦਾ ਅੰਕ ਪੜ੍ਹਿਆ ਹੈ ਤੇ ਤੁਹਾਡੀ ਲਿਖਤ 'ਬੀਤੇ ਦੀਆਂ ਪੈੜਾਂ' ਵੀ। ਇਸ ਵਿਚ ਤੁਸਾਂ ਮੇਰੀ ਸਲਵਾਰ ਦੀ ਕਹਾਣੀ ਵੀ ਲਿਖੀ ਹੈ। ਇਹ ਤਾਂ ਤੁਸਾਂ ਨੋਟ ਕਰ ਲਿਆ ਕਿ ਸ੍ਰੀ ਸਤਿਗੁਰੂ ਜੀ ਨੇ ਮੇਰੀ ਪਹਿਲੀ ਸਲਵਾਰ ਤੇ ਵਿਅੰਗ ਕੀਤਾ ਪਰ ਇਸ ਦਿਨ ਦੇ ਪਿਛੋਂ ਜੋ ਮੈਂ ਤਬਦੀਲੀ ਕੀਤੀ ਤੁਸਾਂ ਨੋਟ ਨਹੀਂ ਕੀਤੀ।

"ਅੱਛਾ, ਤਾਂ ਤੁਸੀਂ ਵੀ ਮੇਰੇ ਪਾਠਕ ਹੋ?"

"ਪਾਠਕ, ਕਿਉਂ ਨਹੀਂ, ਜੇ ਅਸੀਂ ਘਰ ਵਾਲੀਆਂ ਆਪਣੇ ਮਰਦਾਂ ਦਾ ਪਤਾ ਨਾ ਰੱਖੀਏ ਤਾਂ ਪਤਾ ਨਹੀਂ ਇਹ ਕੀ ਕਰਦੇ ਫਿਰਨ। ਜਿਵੇਂ ਤੁਹਾਡੀ ਮੇਰੇ ਉਤੇ ਕੀਤੀ ਇਹ ਮਿਹਰਬਾਨੀ ਪਕੜੀ ਹੀ ਗਈ ਹੈ!"

"ਮੈਂ ਕੋਈ ਗਲ਼ਤ ਗੱਲ ਤਾਂ ਨਹੀਂ ਲਿਖੀ?"

"ਨਹੀਂ ਗਲਤ ਤਾਂ ਮੈਨੂੰ ਪਤਾ ਹੈ ਤੁਸੀਂ ਕੁਝ ਨਹੀਂ ਲਿਖਦੇ ਪਰ ਤੁਸਾਂ ਇਹ ਕਿਉਂ ਨਹੀਂ ਲਿਖਿਆ ਕਿ ਮੈਂ ਉਸ ਦਿਨ ਤੋਂ ਸਲਵਾਰ ਪਹਿਨਣੀ ਛੱਡ ਕੇ ਸੁੱਥਣ ਅਪਣਾ ਲਈ ਹੈ। ਚੂੜੀਆਂ ਦਾ ਤਿਆਗ ਕਰ ਦਿੱਤਾ ਹੈ। ਕੰਨੋਂ ਵਾਲੀਆਂ ਵੀ ਲਾਹ ਛੱਡੀਆਂ ਹਨ। ਸਤਿਗੁਰੂ ਜੀ ਦੇ ਉਸ ਦਿਨ ਦੇ ਬਚਨ ਨੂੰ ਏਨਾ ਅੰਗੀਕਾਰ ਕੀਤਾ ਹੈ ਕਿ ਸਾਰਾ ਪਹਿਰਾਵਾ ਤੇ ਢੰਗ ਨਾਮਧਾਰੀ ਸਾਧ-ਸੰਗਤ ਦੇ ਅਨੁਕੂਲ ਕਰ ਲਿਆ ਹੈ।"

"ਧੰਨਵਾਦ। ਇਹਦਾ ਕ੍ਰੈਡਿਟ ਤਾਂ ਸਤਿਗੁਰੂ ਦੇਣਗੇ, ਤੁਸੀਂ 'ਵਰਿਆਮ'

ਨੂੰ ਮੇਰੇ ਹੱਕ ਜਾਂ ਖ਼ਿਲਾਫ਼ ਚਿੱਠੀ ਲਿਖ ਘੱਲੋ। ਜਗਦੀਸ਼ ਸਿੰਘ ਬੜਾ ਉਦਾਰ ਹੈ, ਜ਼ਰੂਰ ਛਾਪੇਗਾ।"

## 22 ਮਾਰਚ 1984, ਵੀਰਵਾਰ

## ਨਵੀਂ ਦਿੱਲੀ

ਮੇਰਾ ਲੜਕਾ ਸੁਖਬੀਰ ਰਾਤੀਂ ਬਹੁਤ ਚਿਰਾਕਾ ਘਰ ਪੁੱਜਾ ਅਰਥਾਤ ਰਾਤੀਂ 11 ਵਜੇ। ਉਸ ਤੋਂ ਪਤਾ ਲੱਗਾ ਕਿ ਪੂਸਾ ਰੋਡ ਕੋਠੀ ਵਿਚ ਕਾਫ਼ੀ ਚਹਿਲ-ਪਹਿਲ ਹੈ। ਮਾਤਾ ਚੰਦ ਕੌਰ ਜੀ, ਬੇਬੇ ਦਲੀਪ ਕੌਰ ਜੀ, ਠਾਕੁਰ ਦਲੀਪ ਸਿੰਘ ਜੀ, ਠਾਕੁਰ ਉਦੇ ਸਿੰਘ ਜੀ, ਦੋਹਾਂ ਦੀਆਂ ਸੁਪਤਨੀਆਂ, ਸਤਿਗੁਰੂ ਜੀ ਦਾ ਨਿਜੀ-ਸਕੱਤਰ ਤਰਸੇਮ ਸਿੰਘ, ਖਜ਼ਾਨਚੀ ਸੰਤ ਮਹਿੰਦਰ ਸਿੰਘ ਪੂਰਬਾ ਅਤੇ ਹੋਰ ਵੀ ਕੁਝ ਸਰੀਰ ਦਿੱਲੀ ਆਏ ਹੋਏ ਹਨ ਅਤੇ ਇਹ ਸਵੇਰੇ ਹੀ ਭੋਪਾਲ ਅਤੇ ਫਿਰ ਜੱਬਲਪੁਰ ਜਾਣਗੇ। ਸਤਿਗੁਰੂ ਜੀ ਵੀ ਸਵੇਰੇ ਦਰਸ਼ਨ ਦੇ ਰਹੇ ਹਨ। ਇਸ ਪਾਸੇ ਦਾ ਦੌਰਾ ਹੈ।

## 23 ਮਾਰਚ 1984, ਸ਼ੁੱਕਰਵਾਰ

## ਨਵੀਂ ਦਿੱਲੀ

ਸਤਿਗੁਰੂ ਜੀ ਦੀ ਆਮਦ ਜਾਣ ਮੈਂ ਆਪਣੇ ਪ੍ਰੋਗਰਾਮ ਤਿਆਗ ਦਿਤੇ ਅਤੇ 10.30 ਵਜੇ ਤਕ ਕੋਠੀ ਪੂਸਾ ਰੋਡ 1/6-ਬੀ ਪਹੁੰਚ ਗਿਆ। ਰਾਤ ਸੁਖਬੀਰ ਸਿੰਘ ਦੇ ਦੱਸੇ ਹੋਏ ਵਿਅਕਤੀ ਤਾਂ ਗੱਡੀ ਚੜ੍ਹ ਚੁੱਕੇ ਸਨ। ਕੋਠੀ ਵਿਚ ਇਕਦਮ ਚੁੱਪ-ਚਾਂ ਸੀ। ਦੋ ਕੁ ਓਪਰੇ ਸਿੰਘ ਵੇਖ ਯਕੀਨ ਹੋਇਆ ਕਿ ਸਤਿਗੁਰੂ ਜੀ ਨੇ ਅਜੇ ਦਰਸ਼ਨ ਦੇਣੇ ਹਨ।

*ਸਤਿਗੁਰਨੂੰ ਜੀ ਦੀ ਆਮਦ*

11 ਵਜੇ ਸ੍ਰੀ ਸਤਿਗੁਰੂ ਜੀ ਨਾਲ ਸੇਵਕ ਤੇ ਕੁਝ ਹੋਰ ਸਰੀਰਾਂ ਨਾਲ ਪਾਲਮ ਏਅਰ ਪੋਰਟ ਤੋਂ ਸ੍ਰੀ ਪ੍ਰਤਾਪ ਹਰੀ ਨਿਵਾਸ ਪਧਾਰੇ। ਸਤਿਗੁਰੂ ਜੀ ਦੇ ਸੁਆਗਤ ਲਈ ਸੇਠ ਤ੍ਰਿਲੋਕ ਸਿੰਘ ਪਰਿਵਾਰ ਵੱਲੋਂ ਸੁਆਗਤੀ ਕੁਰਸੀ ਤਿਆਰ ਸੀ ਤੇ ਸਿੰਘਾਂ ਦੇ ਬੈਠਣ ਲਈ ਵਿਛਾਈ। ਸ੍ਰੀ ਸਤਿਗੁਰੂ ਜੀ ਕਾਰੋਂ ਉਤਰਦਿਆਂ ਹੀ ਸਜੀ ਹੋਈ ਕੁਰਸੀ 'ਤੇ ਆ ਬੈਠੇ ਅਤੇ ਸੇਠ ਪਰਵਾਰ ਅਤੇ ਹੋਰ ਸਿੰਘਾਂ ਨੇ ਸਤਿਗੁਰੂ ਜੀ ਦੇ ਗਲੇ ਹਾਰ ਪਹਿਨਾਅ ਸੁਆਗਤ ਕੀਤਾ। ਡੇਢ ਕੁ ਦਰਜਨ ਇਸਤਰੀ ਪੁਰਸ਼ ਇਸ ਸਮੇਂ ਮੌਜੂਦ ਸਨ।

ਸ੍ਰੀ ਸਤਿਗੁਰੂ ਜੀ ਜਲਦੀ ਹੀ ਉਪਰ ਆਪਣੇ ਬੈਠਣ ਕਮਰੇ ਵਿਚ ਵਿਛੇ ਮੰਜੇ ਉਤੇ ਸੁਸ਼ੋਭਿਤ ਹੋਏ ਤਾਂ ਪਹਿਲਾਂ ਤੋਂ ਹੀ ਇੰਤਜ਼ਾਰ ਕਰ ਰਿਹਾ ਇਕ ਸਾਧੂ ਬ੍ਰਹਮਚਾਰੀ ਸਵਾਮੀ ਸ੍ਰੀ ਨਿਵਾਸ ਪਾਠਕ, ਮੁਖੀ ਯੋਗਾ ਆਸ਼ਰਮ ਧਿਆਨਯੋਗ ਪੀਠ, 137 ਸਿਰੀ ਫੋਰਟ ਏਰੀਆ, ਸ਼ਾਹਪੁਰ ਜਾਟ, ਨਵੀਂ ਦਿੱਲੀ, ਸੇਵਾ ਵਿਚ ਹਾਜ਼ਰ ਹੋਇਆ। ਸ੍ਰੀ ਨਿਵਾਸ ਪਾਠਕ ਜੀ ਨੇ ਇੱਕ ਰਜਿਸਟਰ ਤੇ ਕੁਝ ਕਾਗਜ਼ ਪੱਤਰ ਦਿਖਾਏ ਜਿਨ੍ਹਾਂ ਦਾ ਪ੍ਰਯੋਜਨ ਸੀ ਕਿ ਜੋ ਧਾਰਮਿਕ ਵਿਅਕਤੀ ਕਿਸੇ ਜ਼ਿਆਦਤੀ ਦਾ ਸ਼ਿਕਾਰ ਜੇਲ੍ਹਾਂ ਵਿਚ ਬੰਦ ਹਨ, ਉਨ੍ਹਾਂ ਲਈ ਇਕ ਕੌਮਾਂਤਰੀ ਉਪਰਾਲਾ ਕੀਤਾ ਜਾਏ। ਖ਼ਾਸ ਕਰ ਇਕ ਜਥੇਬੰਦੀ ਡਾ. ਸੁਚਾਟ ਬੰਕੌਕ ਦੇ ਕੇਸ ਦੀ ਪੈਰਵੀ ਕਰਨ ਲਈ ਵਜੂਦ ਵਿਚ ਆਈ ਹੈ ਜਿਸਦਾ ਸੰਬੰਧ ਸ੍ਰੀ ਨਿਵਾਸ ਪਾਠਕ ਦੁਆਰਾ ਭਾਰਤ ਵਿਚੋਂ ਵੀ ਸਹਿਯੋਗ ਪ੍ਰਾਪਤ ਕਰਨਾ ਸੀ। ਡਾ. ਸੁਚਾਟ ਦੇ ਕਿਸੇ ਕਥਨ ਤੇ ਥਾਈ ਸਰਕਾਰ ਨੇ ਉਨ੍ਹਾਂ ਨੂੰ ਕੈਦ ਕਰ ਰਖਿਆ ਹੈ। ਸਰਕਾਰੀ ਬਿਆਨਾਂ ਅਨੁਸਾਰ ਉਹ ਸ਼ਾਹੀ ਰਾਜ-ਪਲਟੇ ਵਿਚ ਕਿਸੇ ਤਰ੍ਹਾਂ ਭਾਈਵਾਲ ਸੀ।

ਸਤਿਗੁਰੂ ਜੀ ਨੇ ਸੇਠ ਜੀ ਨੂੰ ਆਦੇਸ਼ ਦਿਤਾ ਕਿ ਉਹ ਸ੍ਰੀ ਨਿਵਾਸ ਪਾਠਕ ਤੋਂ ਸਾਰੀ ਗੱਲਬਾਤ ਅੱਛੀ ਤਰ੍ਹਾਂ ਸਮਝ ਕੇ ਉਸ ਪਤਰ ਤੇ ਦਸਤਖ਼ਤ ਕਰਨ ਜਿਸ ਅਨੁਸਾਰ ਇਕ ਕੌਮਾਂਤਰੀ ਕਾਨਫਰੰਸ ਕੀਤੀ ਜਾਣੀ ਹੈ।

ਸਤਿਗੁਰੂ ਜੀ ਦਾ ਇਹ ਪ੍ਰਸ਼ਾਦ ਛਕਣ ਦਾ ਸਮਾਂ ਹੈ, ਪਰ ਨਾਲ ਹੀ ਆਪ ਜੀ ਕਿਤੇ ਹੋਰਥੇ ਵੀ ਜਾਣ ਲਈ ਤਿਆਰ ਸਨ। ਸਵਾਮੀ ਸ੍ਰੀ ਨਿਵਾਸ ਪਾਠਕ ਦੇ ਉਠਦਿਆਂ ਹੀ ਦੋ ਵਿਸ਼ੇਸ਼ ਵਿਅਕਤੀਆਂ ਹੋਰ ਆ ਗਈਆਂ, ਯੂ. ਕੇ. ਦੇ ਅਖ਼ਬਾਰ 'ਸੰਦੇਸ਼' ਦਾ ਮਾਲਿਕ ਸ੍ਰੀ ਅਜੀਤ ਸਿੰਘ ਭਮਰਾ ਤੇ ਸ੍ਰੀ ਅਵਿਨਾਸ਼ ਆਜ਼ਾਦ। ਇਹ ਸਤਿਗੁਰੂ ਜੀ ਦੀ ਇਕ ਤਾਜ਼ੀ ਫੋਟੋ ਲੁਹਾਣ ਲਈ ਸਮਾਂ ਨਿਸ਼ਚਿਤ ਕਰਨ ਆਏ ਹਨ। ਸੰਖੇਪ ਜਿਹੀ ਮੁਲਾਕਾਤ। ਸੁੱਖ ਸਾਂਦ ਤੇ ਸਮਾਂ ਨਿਸਚਿਤ ਲੌਢੇ ਵੇਲੇ 4.30 ਵਜੇ। ਇਹਨਾਂ ਦੱਸਿਆ ਕਿ 'ਇੰਡੀਆ ਟੂਡੇ' ਦੇ ਫੋਟੋ ਸੰਪਾਦਕ ਸ੍ਰੀ ਰਘੂਰਾਇ ਵੀ ਫੋਟੋ ਉਤਾਰਨ ਲਈ ਆਉਣਗੇ।

ਸ੍ਰੀ ਸਤਿਗੁਰੂ ਜੀ ਉਠੇ ਅਤੇ ਭੋਜਨ-ਕਮਰੇ ਵਿਚ ਪਧਾਰੇ। ਕੁਝ ਸਬਜ਼ੀਆਂ ਦਾ ਸੇਵਨ ਕੀਤਾ ਅਤੇ ਛੇਤੀ ਹੀ ਸੇਠ ਤ੍ਰਿਲੋਕ ਸਿੰਘ ਦੇ ਨਜਫਗੜ੍ਹ ਰੋਡ, ਉਤਮ ਨਗਰ ਵਾਲੇ, ਚਾਵਲਾ ਫਾਰਮ ਤੇ ਪਧਾਰੇ। ਕਿਹਾ ਗਿਆ ਹੈ ਕਿ ਏਥੇ ਬਣੀ ਕੁਝ ਰਿਹਾਇਸ਼ੀ ਜਗਹ ਦਾ ਆਰੰਭ ਗੁਰੂ-ਚਰਨ ਪ੍ਰਵੇਸ਼ ਦੁਆਰਾ ਹੋਣਾ ਹੈ।

ਇਹ ਸਮਝ ਕੇ ਕਿ ਸਤਿਗੁਰੂ ਜੀ ਹੁਣ ਆਰਾਮ ਫਾਰਮ ਤੇ ਹੀ ਫਰਮਾਉਣਗੇ, ਮੈਂ ਕਿਸੇ ਆਪਣੇ ਕੰਮ ਨਿਕਲ ਗਿਆ। 4 ਵਜੇ ਮੁੜ ਕੋਠੀ ਪੁੱਜਾ ਤਾਂ ਪੁਰਬਾ ਤੋਂ ਪਤਾ ਲਗਾ ਕਿ ਸਤਿਗੁਰੂ ਜੀ 2.15 ਵਜੇ ਦੇ ਵਾਪਸ ਆਏ ਹੋਏ ਹਨ ਅਤੇ ਆਉਂਦਿਆਂ ਬਿਰਾਜ ਗਏ ਸਨ। ਉਠ ਕੇ ਇਸ਼ਨਾਨ ਆਦਿ ਕਰਕੇ ਹੁਣੇ ਪੌਣੇ ਚਾਰ

ਵਜੇ ਪ੍ਰਸ਼ਾਦ ਛਕਿਆ ਨੇ। ਅੱਜ ਦਾ ਸਾਰਾ ਦਿਨ ਉਲਟ-ਪੁਲਟ ਪ੍ਰੋਗਰਾਮ ਨਾਲ ਚਲਦਾ ਪਿਆ ਹੈ।

ਪ੍ਰਸ਼ਾਦ ਛਕ ਹਟੇ ਤੇ ਕਮਰੇ ਵਲ ਜਾਂਦਿਆਂ ਮੈਂ ਸਤਿਗੁਰੂ ਜੀ ਨੂੰ ਤੱਕਿਆ ਤਾਂ ਆਪ ਜੀ ਦੀ ਸੇਵਾ ਵਿਚ ਸ. ਗੁਰਦੀਦਾਰ ਸਿੰਘ ਥਾਈਲੈਂਡ ਖਲੋਤਾ ਸੀ। ਉਸਨੇ ਦੋ ਮਿੰਟੀ ਅਰਜ਼ ਹੀ ਇਕਾਂਤ ਵਿਚ ਕੀਤੀ ਤਦ ਨੂੰ ਸੰਤ ਗੁਰਚਰਨ ਸਿੰਘ ਡ੍ਰਾਈਵਰ ਨੇ ਇਕ ਅਰਜ਼ ਕਰਨ ਲਈ ਸਮਾਂ ਲੈ ਲਿਆ। ਮੈਂ ਵੀ ਅੱਜ ਇਕ ਦੋ ਅਰਜ਼ਾਂ ਸਤਿਗੁਰਾਂ ਦੇ ਚਰਨਾਂ ਵਿਚ ਰੱਖਣਾ ਚਾਹੁੰਦਾ ਸਾਂ, ਮੈਂ ਹਜ਼ੂਰੀ ਸੇਵਕ ਬਲਦੇਵ ਸਿੰਘ ਨੂੰ ਕਿਹਾ ਕਿ 3-4 ਮਿੰਟ ਮੈਨੂੰ ਵੀ ਚਾਹੀਦੇ ਹਨ, ਪਤਾ ਕਰ ਦੇਵੇ।

ਦੋ ਮਿੰਟ ਪਿਛੋਂ ਮੈਨੂੰ ਆਵਾਜ਼ ਪੈ ਗਈ। ਮੈਂ ਅੰਦਰ ਜਾਣ ਲੱਗਾ ਤਾਂ ਸੇਠ ਤ੍ਰਿਲੋਕ ਸਿੰਘ ਵੀ ਨਾਲ ਹੋ ਪਏ। ਅੰਦਰ ਗਿਆ ਤਾਂ ਸ੍ਰੀ ਸਤਿਗੁਰੂ ਜੀ ਬਸਤਰ ਬਦਲ ਰਹੇ ਸਨ। ਆਪ ਦੇ ਸਨਮੁਖ ਸੁਰਿੰਦਰ ਸਿੰਘ ਮਨਚੰਦਾ ਹੱਥ ਜੋੜੀ ਖੜ੍ਹਾ ਸੀ। ਉਸਨੇ ਇਕ ਵਿਸ਼ੇਸ਼ ਟੈਲੀਫ਼ੋਨ ਸ੍ਰੀ ਸਤਿਗੁਰੂ ਜੀ ਨੂੰ ਸੁਣਨ ਦੀ ਬੇਨਤੀ ਕਰਕੇ ਆਗਿਆ ਲੈ ਲਈ।

***ਕਰਉ ਬੇਨੰਤੀ ਸੁਣਹੁ ਮੇਰੇ ਮੀਤਾ:***

ਉਹ ਗਿਆ ਤਾਂ ਮੈਂ ਸੇਠ ਜੀ ਦੇ ਹੁੰਦਿਆਂ ਹੀ ਆਪਣੀ ਗੱਲ ਸ਼ੁਰੂ ਕਰ ਲਈ। ਮੈਂ ਕਿਹਾ: ਆਪ ਜੀ ਨੂੰ ਰੁਝੇਵਾਂ ਬਹੁਤ ਰਹਿੰਦਾ ਹੈ। ਹਰ ਮੌਕੇ ਆਪ ਜੀ ਦੇ ਮਸਤਕ ਤੇ ਕੋਈ ਨਾ ਕੋਈ ਸੋਚ ਸਵਾਰ ਰਹਿੰਦੀ ਹੈ। ਜੀ ਨਹੀਂ ਕਰਦਾ ਕਿ ਮੈਂ ਵੀ ਕੁਝ ਨਾ ਕੁਝ ਸਮਾਂ ਲੈ ਕੇ ਆਪ ਦਾ ਵਕਤ ਜ਼ਾਇਆ ਕਰਦਾ ਰਹਾਂ। ਪਰ ਕਦੇ ਕਦੇ ਕੁਝ ਲੋਕਾਂ ਦੀਆਂ ਗੱਲਾਂ ਉਨ੍ਹਾਂ ਦੇ ਜ਼ੋਰ ਦੇਣ ਤੇ ਹੀ ਆਪ ਨੂੰ ਸੁਣਾਉਣ ਲਈ ਮਜਬੂਰ ਹੁੰਦਾ ਹਾਂ।

ਸਤਿਗੁਰੂ ਮੁਸਕਰਾਏ: ਇਸ ਦਾ ਮਤਲਬ ਹੈ ਕਿ ਤੁਸੀਂ ਮੇਰਾ ਧਿਆਨ ਰੱਖਦੇ ਹੋ। ਧੰਨਵਾਦ। ਮੈਨੂੰ ਐਸੇ ਹਮਦਰਦਾਂ ਦੀ ਲੋੜ ਹੈ ਹੀ।

ਮੈਂ ਅਰਜ਼ ਕੀਤੀ: ਮੈਂ ਤਾਂ ਕੀ ਆਪ ਜੀ ਦਾ ਧਿਆਨ ਰਖ ਸਕਦਾ ਹਾਂ। ਇਹ ਤਾਂ ਆਪ ਨਾਲ ਨੇੜਿਓਂ-ਜੁੜੇ ਸਜਣਾਂ ਦਾ ਹੀ ਕਰਤੱਵ ਬਣਦਾ ਹੈ। ਮੇਰੀਆਂ ਨਿੱਕੀਆਂ ਜਿਹੀਆਂ ਤੇ ਸਾਧਾਰਨ ਅਰਜ਼ਾਂ ਹਨ। ਅਤੇ ਮੈਂ ਪਹਿਲੀ ਗੱਲ ਕੀਤੀ ਕਿ ਸ. ਜੰਗ ਸਿੰਘ ਰਾਜਾ ਜੰਗੀਆ (75) ਸੂਬਾ ਮੋਹਾਂ ਸਿੰਘ ਜੀ ਦਾ ਵੱਡਾ ਦਾਮਾਦ ਆਲ ਇੰਡੀਆ ਮੈਡੀਕਲ ਇਨਸਟੀਚਿਊਟ ਦੀ ਚੌਥੀ ਛੱਤੇ, ਸੀ ਵਾਰਡ ਵਿਚ, 22 ਨੰਬਰ ਬਿਸਤਰ ਤੇ ਉਪਰੇਸ਼ਨ ਕਰਵਾਈ ਪਿਆ ਹੈ। ਉਸ ਦਾ ਪੱਥਰੀ ਲਈ ਉਪਰੇਸ਼ਨ ਕੀਤਾ ਗਿਆ ਹੈ। ਵੱਡੀ ਸਾਰੀ ਪੱਥਰੀ, ਅਤੇ ਇਸਦੇ ਬਣਕ ਦਾਣਿਆਂ ਜਿੰਨੇ 32 ਦਾਣੇ ਨਿਕਲੇ ਹਨ। ਅਜੇ 5-4 ਦਿਨਾਂ ਬਾਅਦ ਇਕ ਉਪਰੇਸ਼ਨ ਗਦੂਦਾਂ ਦਾ ਹੋਣਾ ਹੈ। ਆਪ ਜੀ ਦੇ ਦਰਸ਼ਨਾਂ ਦਾ ਤਲਬਗਾਰ ਹੈ।

ਸਤਿਗੁਰੂ ਜੀ ਵੱਲੋਂ ਉੱਤਰ ਸੀ ਕਿ ਮੈਂ ਕਈਆਂ ਨੂੰ ਵਕਤ ਦੇ ਰਖਿਆ ਹੈ ਤੇ ਮੈਡੀਕਲ ਦਾ ਫ਼ਾਸਲਾ ਬੜੀ ਦੂਰ ਹੈ, ਮਜਬੂਰੀ ਹੈ ਪਹੁੰਚਿਆ ਨਹੀਂ ਜਾਣਾ।

***ਸੱਚਖੰਡ ਪਤ੍ਰਿਕਾ***

ਦੂਜੀ ਅਰਜ਼ ਲਈ ਮੈਂ ਆਪਣੇ ਨਾਲ ਮਾਰਚ, 1984 ਦਾ ਨਦੇੜੋਂ ਨਿਕਲਦਾ ਮੈਗਜ਼ੀਨ 'ਸੱਚਖੰਡ ਪਤ੍ਰਿਕਾ' ਲੈ ਗਿਆ ਸਾਂ। ਉਸ ਦਾ ਉਹ ਪੇਜ ਕੱਢ ਕੇ ਪੇਸ਼ ਕੀਤਾ ਜਿਸ ਵਿਚ ਥਾਈਲੈਂਡ ਦੇ ਸਿੱਖਾਂ ਦਾ ਜ਼ਿਕਰ ਕਰਦਿਆਂ ਮਿ: ਗੁਰਦਿੱਤ ਸਿੰਘ ਨੇ ਲਿਖਿਆ ਸੀ ਕਿ ਥਾਈਲੈਂਡ ਵਿਚ ਨਾਮਧਾਰੀਆਂ ਦੇ ਮੁੰਡੇ ਵੀ ਦਾੜ੍ਹੀਆਂ ਕਟਾਣ ਲਗ ਪਏ ਹਨ।

ਸਤਿਗੁਰੂ ਜੀ ਨੇ ਉਹ ਤੁਕਾਂ ਪੜ੍ਹੀਆਂ ਤੇ ਉਹ ਪਰਚਾ ਸੇਠ ਤ੍ਰਿਲੋਕ ਸਿੰਘ ਹੁਰਾਂ ਦੇ ਹਵਾਲੇ ਕਰ ਦਿਤਾ ਪੜ੍ਹਨ ਲਈ ਤੇ ਨਾਲ ਬਚਨ ਕੀਤਾ: ਇਸ ਰਸਾਲੇ ਦੀਆਂ 25-30 ਕਾਪੀਆਂ ਖਰੀਦ ਕੇ ਥਾਈਲੈਂਡ ਭੇਜ ਦੇਣੀਆਂ ਚਾਹੀਦੀਆਂ ਹਨ ਤਾਂ ਕਿ ਉਥੋਂ ਦੇ ਸਿੱਖ ਪੜ੍ਹ ਕੇ ਆਪਣੇ ਬੱਚਿਆਂ ਵੱਲ ਤਵੱਜੋ ਦੇਣ ਅਤੇ ਉਹ ਸ਼ਰਮਸਾਰੀ ਮਹਿਸੂਸ ਕਰਨ।

***ਰਾਮ ਸਰੂਪ ਰਾਣੀਆਂ***

ਤੀਜੀ ਅਰਜ਼ ਸੀ ਸ੍ਰੀ ਰਾਮ ਸਰੂਪ ਬਾਂਸਲ ਰਾਣੀਆਂ ਬਾਰੇ ਜਿਸਨੇ ਕੰਮ ਚਲਾ ਕੇ ਮੋੜਨ ਵਾਸਤੇ 70,000/- ਲਿਆ ਸੀ ਸੁਰਿੰਦਰ ਸਿੰਘ ਤੋਂ। ਰਕਮ ਸਤਿਗੁਰਾਂ ਦਿਵਾਈ ਸੀ। ਰਾਮ ਸਰੂਪ ਨੇ ਐਤਕਾਂ ਹੌਲੇ ਤੇ ਮੈਨੂੰ ਦਸਿਆ ਸੀ ਕਿ ਉਸ ਰਕਮ ਨਾਲ ਠੇਕੇਦਾਰੀ ਦਾ ਕੰਮ ਕਰਕੇ ਚਹੁੰ ਸਾਲਾਂ ਵਿਚ ਉਸ ਨੇ ਏਨੀ ਸ਼ਕਤੀ ਬਣਾ ਲਈ ਹੈ ਕਿ ਇਸ ਸਾਲ 15, 00, 000/- ਦਾ ਠੇਕਾ ਲਿਆ ਹੈ। ਇਸ ਸਾਲ ਇਸ ਠੇਕੇ ਦੀ ਪ੍ਰਾਪਤੀ ਤੋਂ ਇਕ ਉਸ ਆਪਣੀ ਲੜਕੀ ਦੀ ਸ਼ਾਦੀ ਕਰਨੀ ਹੈ, ਦੂਜੇ ਇਹ ਰਕਮ ਇਕੱਠੀ ਹੀ ਵਾਪਸ ਕਰਨੀ ਹੈ। ਥੋੜ੍ਹੀ ਜਿਹੀ ਵਿਚੋਲਗੀ ਰਾਮ ਸਰੂਪ ਬਾਂਸਲ ਦੇ ਕੇਸ ਵਿਚ ਮੇਰੀ ਵੀ ਸੀ, ਸੋ ਮੈਂ ਉਸ ਬਾਰੇ ਸੂਚਿਤ ਕਰਨਾ ਫ਼ਰਜ਼ ਸਮਝਦਾ ਸਾਂ। ਮੈਂ ਬਾਂਸਲ ਦੀਆਂ ਭਾਵਨਾਵਾਂ ਨੂੰ ਪੇਸ਼ ਕੀਤਾ।

ਸਤਿਗੁਰੂ ਜੀ ਪ੍ਰਸੰਨ ਹੋਏ ਅਤੇ ਨਾਲ ਲਗਦਿਆਂ ਹੀ ਆਪ ਜੀ ਨੇ ਸੇਠ ਤ੍ਰਿਲੋਕ ਸਿੰਘ ਹੁਰਾਂ ਨੂੰ ਕਿਹਾ: ਕਵੀ ਹੁਰੀਂ ਚੀਜ਼ਾਂ ਬੜੀਆਂ ਸੰਭਾਲ ਕੇ ਰਖਦੇ ਹਨ। ਇਹਨਾਂ ਨੂੰ ਮਕਾਨ ਬਣਾ ਕੇ ਦੇਣ ਦਾ ਇਕਰਾਰ ਕੀਤਾ ਹੋਇਆ ਹੈ। ਉਹ ਇਨ੍ਹਾਂ ਦੇ ਅਨੁਕੂਲ ਬਣੇ ਤਾਂ ਹੀ ਸੁਆਦ ਹੈ। ਮੈਂ 20, 000/- ਭੇਜਿਆ ਹੋਇਆ ਹੈ ਕੰਮ ਸ਼ੁਰੂ ਕਰਨ ਲਈ, ਪਤਾ ਨਹੀਂ ਉਹ ਹੰਸਪਾਲ ਪਾਸ ਹੈ ਜਾਂ ਉਸ ਤੋਂ ਠੇਕੇਦਾਰ ਲੈ ਗਿਆ ਹੈ। ਅਤੇ ਫਿਰ ਮੈਨੂੰ ਕਿਹਾ, ਮਹੀਨਾ ਕੁ ਹੋਰ ਦੇਰੀ ਲਗਣ ਨੂੰ ਹੰਸਪਾਲ ਨੇ ਕਿਹਾ ਸੀ। ਏਨੇ ਚਿਰ ਨੂੰ ਸ. ਹੰਸਪਾਲ ਵੀ ਅੰਦਰ ਆ ਬੈਠਾ।

ਮੇਰੇ ਲਈ ਗੱਲ ਕਰਨ ਦਾ ਮੁਨਾਸਬ ਮੌਕਾ ਸੀ। ਸਤਿਗੁਰੂ ਜੀ ਵੀ ਸਨ

ਅਤੇ ਹੰਸਪਾਲ ਵੀ। ਸੋ ਮੈਂ ਅਰਜ਼ ਕੀਤੀ: ਆਪ ਜੀ ਵੱਲੋਂ ਵੀਹ ਹਜ਼ਾਰ ਰੁਪਏ, ਸ਼ੁਰੂ ਕਰਨ ਲਈ, ਹੰਸਪਾਲ ਜੀ ਪਾਸ ਪਹੁੰਚਿਆ ਸੀ। ਇਹਨਾਂ ਨੇ ਮੈਨੂੰ ਦੋ ਵਾਰ ਠੇਕੇਦਾਰ ਪਾਸ ਕੰਮ ਸ਼ੁਰੂ ਕਰਵਾਣ ਹਿਤ ਭੇਜ ਕੇ, ਹੁਣ ਕਹਿ ਦਿਤਾ ਹੈ ਕਿ ਮੈਂ ਦੋ ਮਹੀਨੇ ਉਡੀਕਾਂ। ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਉਸਾਰੀ ਵਿਚ ਉਹ ਰਕਮ ਵਰਤੀ ਗਈ ਹੈ। ਹੰਸਪਾਲ ਨੇ ਇਸ ਗੱਲ ਨੂੰ ਤਸਦੀਕ ਕੀਤਾ ਤਾਂ ਮੈਂ ਕਿਹਾ: ਮੈਂ ਆਪ ਜੀ ਦੋਹਾਂ ਨੂੰ ਸੂਚਿਤ ਕਰਦਾ ਹਾਂ ਕਿ ਮੈਂ ਹੁਣ ਫੇਰ ਠੇਕੇਦਾਰ ਨੂੰ ਕੁਝ ਵੀ ਕਹਿਣ ਨੂੰ ਨਹੀਂ ਜਾਵਾਂਗਾ। ਮਕਾਨ ਬਣੇ ਜਾਂ ਨਾ। ਨਾ ਸਰਦਾਰ ਹੰਸਪਾਲ ਨੂੰ ਵਾਰ ਵਾਰ ਚੇਤਾ ਕਰਵਾਵਾਂਗਾ। ਮੈਂ ਇਹਨਾਂ ਦੇ ਕਹਿਣ ਤੇ ਦੋ ਵਾਰ ਠੇਕੇਦਾਰ ਨੂੰ (ਠੇਕੇਦਾਰ ਸ. ਗੁਰਬਚਨ ਸਿੰਘ ਸੁਭਾਸ਼ ਨਗਰ) ਕਹਿ ਕੇ ਫਿਰ ਦੋ ਮਹੀਨੇ ਵਾਸਤੇ ਇਲਤਵਾ ਸੁਣ ਲਈ ਹੈ।

ਅਸਲ ਵਿਚ ਮੈਂ ਇਹ ਗੱਲ ਕਰਨ ਨਹੀਂ ਸਾਂ ਗਿਆ। ਇਹ ਤਾਂ ਸਤਿਗੁਰੂ ਜੀ ਨੇ ਆਪ ਹੀ ਸ਼ੁਰੂ ਕਰ ਲਈ ਸੀ, ਸ਼ਾਇਦ ਮੇਰੀ ਹੀ ਸਹਾਇਤਾ ਕਰਨ ਲਈ।

ਅਤੇ ਨਾਲ ਹੀ ਅਰਜ਼ ਕੀਤੀ ਕਿ ਜੇ ਆਪ ਜੀ ਵਲੋਂ ਮੇਰੀ ਮਕਾਨ ਬਣਵਾਣ ਦੀ ਮਦਦ ਹੋਣੀ ਹੈ ਤਾਂ ਜਦੋਂ ਤੋਂ ਸ਼ੁਰੂ ਹੋਵੇ, ਮਕਾਨ ਖ਼ਤਮ ਹੋ ਕੇ ਹੀ ਦਮ ਲਵੇ। ਐਸਾ ਨਾ ਹੋਵੇ ਕਿ ਸਾਰੀ ਥੋੜ੍ਹੀ ਥਾਂ ਵਿਚ ਖਿਲਾਰਾ ਪਾ ਕੇ, 6-6, 8-8 ਮਹੀਨੇ ਲਟਕਾਈ ਰਖਿਆ ਜਾਵੇ। ਸ੍ਰੀ ਸਤਿਗੁਰੂ ਜੀ ਬਚਨ ਕੀਤਾ: ਆਰੰਭ ਹੋਵੇਗਾ ਤਾਂ ਨਾਲੋ-ਨਾਲ ਰਕਮ ਦਿਤੀ ਜਾਵਾਂਗੇ। ਸਿਮ੍ਰਤੀ ਮੰਦਰ ਬਣ ਹੀ ਗਿਆ ਹੈ, ਜੇ ਰਕਮ ਕੋਲ ਰੱਖ ਕੇ ਬਣਵਾਉਣਾ ਹੁੰਦਾ ਤਾਂ ਕਦੇ ਨਾ ਬਣਦਾ।

***ਦਿੱਲੀ ਵਿਖੇ ਵਰਨੀ ਆਰੰਭ:***

ਹੰਸਪਾਲ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਦਿੱਲੀ ਹੋਲੇ ਬਾਰੇ ਆਪ ਜੀ ਦੀ ਆਗਿਆ ਅਨੁਸਾਰ ਕੱਲ੍ਹ ਤੋਂ ਨਿਰੰਤਰ ਵਰਨੀ ਜਾਰੀ ਕਰ ਦਿਤੀ ਹੈ। ਕਿਸੇ ਵੱਖਰੇ ਕਮਰੇ ਵਿਚ ਨਹੀਂ; ਸਗੋਂ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਦੇ ਹਾਲ ਵਿਚ ਹੀ ਇਕ ਨੁਕਰੇ ਜਿਹੇ ਕਰਕੇ। ਸਤਿਗੁਰੂ ਜੀ ਪ੍ਰਸੰਨ ਹੋਏ। ਜਦੋਂ ਮੈਂ ਸਤਿਗੁਰੂ ਜੀ ਨੂੰ ਭਜਨ ਵਰਨੀਆਂ ਦੇ ਬਹੁਤ ਥਾਈਂ ਸਤਿਗੁਰਾਂ ਦੇ ਪ੍ਰਯਤਨਾਂ ਦਾ ਜ਼ਿਕਰ ਕੀਤਾ ਤਾਂ ਇਹ ਵੀ ਪਤਾ ਲੱਗਾ ਕਿ ਨਾਮਧਾਰੀ ਜਿਨਿੰਗ ਮਿਲ ਜੀਵਨ ਨਗਰ ਵਿਚ ਵੀ ਇਕ ਵਰਨੀ ਜਾਰੀ ਹੈ। ਸਤਿਗੁਰੂ ਜੀ ਨੇ ਇਹ ਵੀ ਦੱਸਿਆ ਕਿ ਹਜ਼ਾਰੀ ਬਾਗ ਵਿਚ ਜੋ ਵਰਨੀ ਜਾਰੀ ਕਰਵਾਈ ਹੋਈ ਸੀ, ਉਸ ਲਈ ਪੰਜਾਬ ਦੇ ਪਿੰਡਾਂ ਵਿਚੋਂ 7-8 ਸਰੀਰ ਭੇਜੇ ਸਨ, ਪਰ ਪੰਜਾਬ ਦੇ ਰੌਲੇ-ਗੌਲੇ ਦੀਆਂ ਖ਼ਬਰਾਂ ਤੋਂ ਪ੍ਰਭਾਵਤ ਹੋ ਕੇ ਉਹ ਇਕ ਅਧਾ ਸਰੀਰ ਹਜ਼ਾਰੀ ਬਾਗ ਛੱਡ ਕੇ ਪੰਜਾਬ ਮੁੜ ਆਏ। ਮੈਨੂੰ ਪਤਾ ਲੱਗਾ ਤਾਂ ਹੁਣ ਦੋਬਾਰਾ ਪ੍ਰਬੰਧ ਕਰ ਰਹੇ ਹਾਂ ਤੇ ਸਤਿਗੁਰੂ ਜੀ ਨੇ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਕਿਹਾ ਕਿ ਦਿੱਲੀ ਤੋਂ ਹੀ ਕੁਝ ਆਦਮੀ ਹਜ਼ਾਰੀ ਬਾਗ਼ ਵਰਨੀਆਂ ਲਈ ਤਲਾਸ਼ ਕੀਤੇ ਜਾਣ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਬਹੁਤੀ ਥਾਈਂ ਨਿਰੰਤਰ

ਭਜਨ ਵਰਨੀਆਂ ਜਾਰੀ ਕੀਤੀਆਂ ਗਈਆਂ ਹਨ। 'ਆਪ ਜਪੈ ਅਵਰਹ ਨਾਮ ਜਪਾਵੈ' ਸਤਿਗੁਰੂ ਦੇ ਲੱਛਣ ਹਨ।

ਏਨੇ ਨੂੰ ਬਾਹਰੋਂ ਸੂਚਨਾ ਮਿਲੀ: ਵਲਾਇਤ ਤੋਂ ਸਤਿਗੁਰੂ ਜੀ ਲਈ ਫੋਨ ਹੈ। ਸਤਿਗੁਰੂ ਜੀ ਉੱਠੇ। ਕਮਿਰਿਉਂ ਬਾਹਰ ਨਿਕਲੇ। ਫੋਨ ਕੱਟਿਆ ਗਿਆ ਪਰ ਬਾਹਰ ਦਰਸ਼ਨ ਕਰਨ ਵਾਲਿਆਂ ਦੀ ਲਾਮਡੋਰ ਲਗ ਗਈ। ਸ. ਹਰਭਜਨ ਸਿਘ 'ਰਤਨ' ਸਤਿਗੁਰੂ ਜੀ ਦੇ ਦਰਸ਼ਨਾਂ ਲਈ ਆਏ। ਆਪ ਜੀ ਨੇ ਉਸ ਨਾਲ ਦੋ ਸ਼ਬਦ ਸਾਂਝੇ ਕੀਤੇ ਤਾਂ ਥਾਈਲੈਂਡ ਦੇ ਸ਼ਹਿਰ ਮਸੋਟ ਦੀ ਇਕ ਬੀਬੀ .... ਆਪ ਦੇ ਨਾਲ 4-5 ਲੜਕੀਆਂ ਲਈ ਨਮਸਕਾਰ ਹਿਤ ਆਈ।

ਸਤਿਗੁਰੂ ਜੀ, ਦਿਤੇ ਹੋਏ ਵਕਤ ਮੁਤਾਬਕ, ਫੋਟੋਗ੍ਰਾਫਰ ਦੀ ਉਡੀਕ ਵਿਚ ਸਨ ਅਤੇ ਮੈਂ ਰਮੇਸ਼ ਨਗਰ ਦੀਵਾਨ ਵਾਸਤੇ ਤੁਰ ਪਿਆ।

***ਰਮੇਸ਼ ਨਗਰ ਨਾਮ ਸਿਮਰਨ:***

ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਮੈਂ 6 ਵਜੇ ਹੀ ਪਹੁੰਚਾ। ਸਾਧ ਸੰਗਤ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਕਰ ਰਹੀ ਸੀ। ਸਤਿਗੁਰੂ ਜੀ ਦੇ ਕਰੀਬ ਨਿਤ ਦੇ ਬੈਠਣ ਵਾਲਿਆਂ ਤੋਂ ਇਲਾਵਾ ਸ੍ਰੀ ਅਜੀਤ ਸਿੰਘ ਡਮਰਾ, ਸ੍ਰੀ ਅਵਿਨਾਸ਼ ਆਜ਼ਾਦ ਅਤੇ ਸ੍ਰੀ ਰਘੁਰਾਇ ਫ਼ੋਟੋਗ੍ਰਾਫਰ ਵੀ ਬੈਠੇ ਹੋਏ ਸਨ। ਤਾਂ ਇਸ ਦਾ ਮਤਲਬ ਸੀ ਕਿ ਇਹ ਦਿੱਤੇ ਹੋਏ ਸਮੇਂ ਤੋਂ ਪੱਛੜ ਕੇ ਆਏ ਸਨ, ਤਾਂ ਹੀ ਏਥੇ ਆਉਣ ਦੀ ਖੇਚਲ ਕਰਨੀ ਪਈ।

***ਫ਼ੋਟੋਗ੍ਰਾਫ਼ੀ***

ਸ੍ਰੀ ਰਘੁਰਾਇ ਨੂੰ ਉਸ ਦਾ ਕੈਮਰਾ ਅਤੇ ਧਰਮਸਾਲਾ ਦੇ ਅੰਦਰ ਬਾਹਰ ਦੇ ਕੁਝ ਦ੍ਰਿਸ਼ ਬੇਚੈਨ ਕਰ ਰਹੇ ਸਨ। ਉਹ ਤਾਂ ਅਰਦਾਸ ਤੋਂ ਪਹਿਲਾਂ ਹੀ ਉੱਠ ਕੇ ਬਾਹਰ ਆ ਗਿਆ ਤੇ ਨਾਮਧਾਰੀ ਬੱਚਿਆਂ ਬੁਢਿਆਂ ਦੇ ਸਨੈਪ ਲੈਣ ਲੱਗ ਪਿਆ। ਮੈਂ ਵੀ ਉੱਠ ਕੇ ਉਹਦੇ ਕੋਲ ਗਿਆ ਤਾਂ ਪਿਆਰ ਭਰੇ ਹਿਰਦੇ ਵਾਲਾ ਰਘੁਰਾਇ ਮੈਨੂੰ ਵੀ ਆਪਣੇ ਕੈਮਰੇ ਦਾ ਸ਼ਿਕਾਰ ਕਰਨ ਲੱਗਾ। ਉਸਨੇ ਦੱਸਿਆ ਕਿ ਸਤਿਗੁਰੂ ਜੀ ਦੀ ਫੋਟੋ ਲੈਣ ਤੁਰੀ ਇਹ ਪਾਰਟੀ ਹੈਵੀ ਟ੍ਰੈਫਿਕ ਰੱਸ਼ ਕਾਰਨ 40 ਮਿੰਟ ਤੱਕ ਰੁਕੀ ਰਹੀ ਤੇ ਸਮੇਂ ਸਿਰ ਪਹੁੰਚ ਨਾ ਸਕੀ। ਇਸ ਵੇਲੇ 6.30 ਦਾ ਸਮਾਂ ਸੀ ਤੇ ਰਘੁਰਾਇ ਚਾਹੁੰਦਾ ਸੀ ਕਿ ਸਤਿਗੁਰੂ ਜੀ ਜਲਦੀ ਹੀ ਸਮਾਂ ਦੇ ਦੇਣ ਤਾਂ ਕੁਦਰਤੀ ਰੋਸ਼ਨੀ ਵਿਚ ਫੋਟੋ ਲਈਆਂ ਜਾ ਸਕਣ।

ਅਰਦਾਸ ਹੋ ਗਈ ਨਾਮ ਸਿਮਰਨ ਸਮਾਪਤੀ ਦੀ। ਅਰਜ਼ ਕਰਕੇ ਸਤਿਗੁਰੂ ਜੀ ਨੂੰ ਹਾਲ ਦੀ ਛੱਤ ਤੇ ਦਰਸ਼ਨ ਮੰਗੇ ਗਏ। ਕੁਰਸੀ ਆਈ। ਆਸਣ ਆਇਆ। ਸਤਿਗੁਰਾਂ ਦਰਸ਼ਨ ਦਿਤਾ। ਫੋਟੋ ਯਾਚਕਾਂ ਨਾਲ 10-15 ਜਣੇ ਹੋਰ ਵੀ ਉਪਰ ਆ ਗਏ ਤੇ ਸੂਰਜ ਡੁੱਬ ਚੁੱਕਾ ਸੀ। ਰੋਸ਼ਨੀ ਦੀ ਇਕ ਪੇਤਲੀ ਜਿਹੀ ਮਿਕਦਾਰ ਵਿਸ਼ਾਲ

ਛੱਤ ਤੇ ਫੈਲ ਰਹੇ ਸੀ। ਰਘੁਰਾਇ ਉਮੀਦ ਕਰਦਾ ਸੀ ਕੁਝ ਵਧੀਆ ਸਨੈਪ ਲਏ ਜਾ ਸਕਣਗੇ। ਸਤਿਗੁਰੂ ਜੀ ਨੂੰ ਸਹਿਜ ਅਵਸਥਾ ਵਿਚ ਬਿਠਾ ਕੇ ਫੋਟੋਗ੍ਰਾਫਰ ਆਪ ਹੀ ਵੱਖ ਵੱਖ ਸਿਮਤਾਂ ਤੋਂ ਕਲਿਕ-ਕਲਿਕ ਕਰਨ ਲੱਗਾ। ਲੰਬੇ ਲੈਨਜ਼ ਨਾਲ ਘਸੇ ਹੋਏ ਉਤਮ ਕੈਮਰੇ ਨੂੰ ਮੱਥੇ ਦੀ ਟੇਕ ਦੇ, ਦੀਵਾਰਾਂ ਦਾ ਆਸਰਾ ਦੇ, ਕਦੇ ਬੈਠ ਕੇ, ਕਦੇ ਲੱਤਾਂ ਪਸਾਰ ਕੇ, ਕਦੇ ਖਲੋ ਕੇ, ਫੋਟੋ ਲੈਣ ਲੱਗਾ। ਫੋਟੋ ਤਾਂ ਉਹ ਸਤਿਗੁਰੂ ਜੀ ਦੇ ਹੀ ਲੈ ਰਿਹਾ ਸੀ, ਪਰ ਉਸ ਦੀਆਂ ਆਪਣੀਆਂ ਪੋਜੀਸ਼ਨਾਂ ਏਨੀਆਂ ਦਿਲਚਸਪ ਸਨ ਕਿ ਕੋਈ ਵਿਰਲਾ ਹੀ ਉਨ੍ਹਾਂ ਨੂੰ ਤੱਕਣੋਂ ਰਿਹਾ ਹੋਵੇਗਾ।

ਇਕਾਇਕ ਰਘੁਰਾਇ ਸਤਿਗੁਰੂ ਜੀ ਪਾਸ ਆਇਆ ਤੇ ਆਪ ਜੀ ਨੂੰ ਬਨੇਰੇ ਦੇ ਨਾਲ ਦੀ ਇਕ ਦੀਵਾਰ ਪਾਸ ਖਲ੍ਹਿਆਰਣ ਲਈ ਮਨਾਇਆ। ਕੁਝ ਸਨੈਪ ਏਥੇ ਲਏ। ਫਿਰ ਕੁਰਸੀ 'ਤੇ ਬੈਠਣ ਦੀ ਅਰਜ਼ ਕਰਦਿਆਂ ਰਘੂ ਰਾਇ ਨੇ ਕਿਹਾ: ਜ਼ਰਾ ਬਖ਼ਸ਼ਿਸ਼ਾਂ ਵਾਲੀ ਮੁਸਕਾਨ! ਅਤੇ 10 ਕੁ ਮਿੰਟ ਵਿਚ ਸਾਰੀ ਕਾਰਵਾਈ ਖ਼ਤਮ ਹੋ ਗਈ।

ਹਨੇਰਾ ਫੈਲ ਰਿਹਾ ਸੀ। ਹੇਠ ਹਾਲ ਵਿਚ ਕੀਰਤਨ-ਕਾਰ ਸਾਜ਼ ਖੋਲ੍ਹੀ ਕੀਰਤਨ ਜਾਰੀ ਰੱਖ ਰਹੇ ਸਨ। ਸ੍ਰੀ ਰਘੁਰਾਇ ਨੇ ਸਤਿਗੁਰੂ ਜੀ ਨੂੰ ਸੁਭਾਵਕ ਨਿਮਰਤਾ ਨਾਲ ਕਿਹਾ: ਆਪ ਜੀ ਨੂੰ ਇਹ ਖੇਚਲ ਦਿੱਤੀ ਹੈ, ਧੰਨਵਾਦ।

"ਆਪ ਨੇ ਮੇਰੀ ਦੋ ਮਿੰਟ ਦੀ ਖੇਚਲ ਲਈ ਕਿੰਨਾ ਕਸ਼ਟ ਕੀਤਾ ਹੈ। ਕਿਥੋਂ ਆਏ ਹੋ, ਕਿੰਨਾ ਰਾਹ ਵਿਚ ਰੁਕੇ ਹੋ ? ਫੇਰ ਏਥੇ ਪਹੁੰਚੇ ਹੋ ਤੇ ਏਥੇ ਫੋਟੋਗਰਾਫੀ ਲਈ ਵੀ ਬਹੁਤ ਕਸ਼ਟ ਕੀਤਾ ਹੈ।

ਦੀਵਾਨ ਵਿਚ ਆ ਕੇ ਬੈਠੇ ਤਾਂ ਸ੍ਰੀ ਰਘੁਰਾਇ ਨੇ ਵਰਨੀ ਵਾਲੇ ਸਥਾਨ ਤੇ ਸਿਘ ਦੀਆਂ ਕੁਝ ਫੋਟੋ ਵੀ ਲਈਆਂ। ਸ਼ਬਦ ਦੀ ਸਮਾਪਤੀ ਹੋਈ ਤਾਂ ਅਰਦਾਸ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਚੰਦ ਮਿੰਟ ਸੰਬੋਧਨ ਕੀਤਾ ਜਿਸ ਦਾ ਭਾਵ ਸੀ ਕਿ ਅਗਲੇ ਸਾਲ ਹੋਲੇ ਬਾਰੇ ਵਰਨੀ ਦਾ ਜਾਰੀ ਹੋਣਾ ਉਤਮ ਕਾਰਜ ਹੈ, ਦਿੱਲੀ ਵਾਲਿਆਂ ਦਾ ਸ਼ਲਾਘਾਯੋਗ ਉੱਦਮ ਹੈ। ਓਨਾ ਚਿਰ ਸਮੂਹਕ ਵਰਨੀਆਂ ਪਹਿਲਾਂ ਵਾਂਗ ਰੋਜ਼ਾਨਾ ਕੀਤੀਆਂ ਜਾਣ, ਜਦ ਤੱਕ ਅਸੀਂ ਭੋਪਾਲ ਆਦਿ ਦਾ ਦੌਰਾ ਨਹੀਂ ਕਰਕੇ ਆਉਂਦੇ।

ਸ੍ਰੀ ਸਤਿਗੁਰੂ ਜੀ ਧਰਮਸਾਲਾ ਤੋਂ ਸਿੱਧੇ ਕੋਠੀ ਨੂੰ ਪਧਾਰੇ।

***ਸੋਧ ਦੀ ਕਿਰਪਾ:***

ਅੱਜ ਇਕ ਮੌਕੇ ਮੈਂ ਸੇਠ ਤ੍ਰਿਲੋਕ ਸਿਘ ਜੀ ਦੀ ਚਮਕਦਾਰ ਸਿਹਤ ਨੂੰ ਵੇਖ ਕੇ ਕਾਰਨ ਪੁੱਛਿਆ ਤਾਂ ਉਨ੍ਹਾਂ ਕਿਹਾ: ਇਹ ਸਭ ਸੋਧ ਮਰਿਆਦਾ ਦੀ ਕਿਰਪਾ ਹੈ। ਸੁੱਚ ਰੱਖਣ ਕਰਕੇ ਆਮ ਖਾਣ-ਪੀਣ ਰੁਕਿਆ ਰਹਿੰਦਾ ਹੈ। ਕੋਈ ਫ਼ੇਰ ਅਤੇ ਫਾਜ਼ਲ ਪਦਾਰਥ ਅੰਦਰ ਜਾਂਦਾ ਹੀ ਨਹੀਂ, ਸੁ ਸਰੀਰ ਫਾਂਟਵਾਂ ਕਿਉਂ ਨਾ ਰਹੇ। ਉਂਜ ਵੀ ਸੋਧ ਨਾਲ ਸੰਜਮ ਦਾ ਸਾਥ ਹੈ। ਇਸ ਤਰ੍ਹਾਂ ਕਰਨ ਨਾਲ ਇਕ ਤਾਂ ਪਦਾਰਥ ਫਕਿਆ ਹੀ ਸ਼ੁੱਧ

ਜਾਂਦਾ ਹੈ, ਦੂਜੇ ਛਕਿਆ ਵੀ ਬਹੁਤ ਵਾਰ ਨਹੀਂ ਜਾਂਦਾ, ਸੋ ਮੈਨੂੰ ਤਾਂ ਸੋਧ ਬਹੁਤ ਰਾਸ ਆਈ ਹੈ। ਸੇਠ ਤ੍ਰਿਲੋਕ ਸਿੰਘ ਜੀ ਪਿਛਲੇ ਲੰਮੇ ਅਰਸੇ ਤੋਂ ਸੋਧ ਦੇ ਧਾਰਨੀ ਹਨ।

24 ਮਾਰਚ ਨੂੰ ਸਵੇਰ ਦੀ ਫਲਾਈਟ ਤੇ ਸਤਿਗੁਰੂ ਜੀ ਭੋਪਾਲ ਦਰਸ਼ਨ ਦੇਣਗੇ। ਸਵੇਰ ਦਾ ਦੀਵਾਨ ਆਦਿ ਦਾ ਕੋਈ ਪ੍ਰੋਗਰਾਮ ਨਹੀਂ।

## 25 ਮਾਰਚ 1984, ਐਤਵਾਰ

## ਨਵੀਂ ਦਿੱਲੀ

ਗੁਰਦੇਵ ਸਿੰਘ ਸਰੋਦ ਅੱਜ ਸਵੇਰੇ 8.30 ਵਜੇ ਹੀ ਮੇਰੇ ਘਰ ਆ ਗਿਆ। ਉਸ ਨੇ ਕਿਹਾ: ਕਵੀ ਜੀ, ਚਮਤਕਾਰ ਹੋ ਗਿਆ। ਸ੍ਰੀ ਸਤਿਗੁਰੂ ਜੀ ਨੇ ਸੇਠ ਜੀ (ਤ੍ਰਿਲੋਕ ਸਿੰਘ) ਨੂੰ ਫੋਨ ਕੀਤਾ ਹੈ ਕਿ ਮੈਂ ਇੰਗਲੈਂਡ ਆਪਣੇ ਟੂਰ ਤੇ ਨਾ ਜਾਵਾਂ। ਮੇਰੀ ਟਿਕਟ ਦਾ ਪ੍ਰਬੰਧ ਕਰਨ ਲਈ ਸੇਠ ਜੀ ਨੂੰ ਕਿਹਾ ਗਿਐ ਕਿ ਉਹ ਸ. ਏਕਮ ਸਿੰਘ ਨੂੰ ਫੋਨ ਕਰਨ। ਸ੍ਰੀ ਸਤਿਗੁਰੂ ਜੀ ਨੇ ਜਦੋਂ ਇਹ ਜਾਣ ਲਿਆ ਕਿ ਗੁਰਦੇਵ ਦੀ ਸਿਫਾਰਿਸ਼ ਕਰਨ ਵਾਲਾ ਕੋਈ ਨਹੀਂ ਤਾਂ ਖ਼ੁਦ ਕਿਰਪਾ ਕਰ ਦਿੱਤੀ। ਮੇਰੇ ਮਨ ਨੂੰ ਸ਼ਾਂਤੀ ਆ ਗਈ। ਸਤਿਗੁਰੂ ਜੀ ਯਾਦ ਰੱਖਦੇ ਹਨ ਹਰੇਕ ਨੂੰ, ਹੁਣ ਮੈਂ ਵੀ ਤੁਹਾਡੇ ਨਾਲ ਜਾਵਾਂਗਾ। ਬੜੀ ਮੌਜ ਰਹੇਗੀ ਹਰਭਜਨ, ਭਾਰਤੀ ਜੀ ਤੇ ਅਸੀਂ ਇਕੱਠੇ ਇਕੋ ਜਹਾਜ਼ ਵਿਚ ਸਫਰ ਕਰਾਂਗੇ।

## 27 ਮਾਰਚ 1984, ਮੰਗਲਵਾਰ

## ਨਵੀਂ ਦਿੱਲੀ

ਡਾ. ਅਮਰ ਭਾਰਤੀ ਦੁਆਰਾ ਮਿਲੇ ਸੁਨੇਹੇ ਤੋਂ ਗੁਰਦੇਵ ਸਿੰਘ ਸਰੋਦ ਮੈਨੂੰ ਸ. ਅਜੀਤ ਸਿੰਘ ਚਾਰਟਡ ਟਾਊਨ ਪਲੈਨਰ ਅਤੇ ਆਰਕੀਟੈਕਟ ਇਨ ਇੰਗਲੈਂਡ; ਚੇਅਰਮੈਨ ਕਿੰਗਸਟਨ ਗਰੁੱਪ ਫਾਰ ਰੇਸ਼ਨਲ ਅੰਡਰਸਟੈਂਡਿੰਗ; ਮੈਂਬਰ, ਇੰਪਲੀਮੈਨਟੇਸ਼ਨ ਪੈਨਲ ਫਾਰ ਰੇਸ਼ਨਲ ਡਾਈਮੈਨਸ਼ਨ ਇਨ ਪਲੈਨਿੰਗ ਯੂ. ਕੇ.; ਸਪੁੱਤਰ ਸ. ਅਮਰ ਸਿੰਘ-ਚੰਨਣ ਕੌਰ, ਚਾਂਦ ਨਗਰ ਨੂੰ ਮਿਲਾਉਣ ਵਾਸਤੇ ਸ. ਕੁਲਦੀਪ ਸਿੰਘ ਸੱਗੂ ਦੀ ਕੋਠੀ ਬੀ.ਐਫ.-96 ਜਨਕਪੁਰੀ, ਨਵੀਂ ਦਿੱਲੀ, ਲੈ ਗਿਆ। ਸ. ਅਜੀਤ ਸਿੰਘ, ਜਿਸਨੂੰ ਸਤਿਗੁਰੂ ਜੀ ਕੈਪਟਨ ਨਾਂ ਨਾਲ ਯਾਦ ਕਰਿਆ ਕਰਦੇ ਹਨ, ਇਕ ਸਾਤੇ ਤੋਂ ਯੂ. ਕੇ. ਵਿਚ ਆਇਆ ਹੈ। ਇਸ ਨੌਜਵਾਨ ਨੇ ਟਾਊਨ ਪਲੈਨਿੰਗ ਕਮੇਟੀ ਸਰੀ, ਵਿਚ ਆਪਣੇ ਕੰਮ ਨਾਲ ਧਾਂਕ ਜਮਾਈ ਸੀ ਤੇ ਹੁਣ ਉਹ ਰੇਸ਼ਨਲ ਅਫੇਅਰ ਵਿਚ

ਆਗੂ ਪੋਜ਼ੀਸ਼ਨ ਰਖਦਾ ਹੈ। ਉਸਨੇ ਪੌਣੇ ਘੰਟੇ ਦੀ ਮੀਟਿੰਗ ਵਿਚ ਦੱਸਿਆ ਕਿ ਗੋਰਿਆਂ ਦੇ ਦੇਸ਼ ਵਿਚ ਰਹਿੰਦਿਆਂ, ਉਹਨਾਂ ਦੀਆਂ ਕਮੇਟੀਆਂ ਵਿਚ ਸ਼ਾਮਲ ਹੋ ਕੇ ਰੰਗਦਾਰ ਲੋਕਾਂ ਦੇ ਅਧਿਕਾਰ ਲਈ ਸੰਗਰਾਮ ਕਰਨ ਵਾਸਤੇ ਕਿੰਨੀ ਵਿਸ਼ਾਲ ਤੇ ਦੂਰ ਦ੍ਰਿਸ਼ਟੀ ਤੋਂ ਕੰਮ ਲੈਣਾ ਪੈਂਦਾ ਹੈ। ਇਹ ਨੌਜਵਾਨ, ਜਿਸਦੀ ਦਾੜ੍ਹੀ ਵਿਚ ਚਿੱਟੇ ਵਾਲਾਂ ਦਾ ਪ੍ਰਵੇਸ਼ ਜਾਰੀ ਹੈ, ਬਹੁਤ ਬਾਰੀਕੀ ਨਾਲ ਵਸਤੂ ਸਥਿਤੀ ਦਾ ਅਧਿਐਨ ਕਰਕੇ ਤੁਲਵਾਂ ਰੋਲ ਅਦਾ ਕਰਦਾ ਹੈ। ਸਿੱਧੀ ਦਸਤਾਰ ਵਾਲਾ ਆਦਮੀ ਤਾਂ ਹਰ ਥਾਂ ਹੀ ਗੁਰੂ ਰਾਮ ਸਿੰਘ ਹੁੰਦਾ ਹੈ। ਅਜੀਤ ਸਿੰਘ ਨੇ ਇਸ ਗੱਲ ਦਾ ਅਫ਼ਸੋਸ ਵੀ ਪਰਗਟ ਕੀਤਾ ਕਿ ਨਾਮਧਾਰੀਆਂ 'ਚੋਂ ਕੁਝ ਵਿਅਕਤੀ ਚੰਗੇ ਕੰਮ ਦੀ ਸ਼ਲਾਘਾ ਦੀ ਥਾਂ ਨਿਰਉਤਸਾਹਤ ਕਰਨ ਦੇ ਯਤਨ ਕਰਦੇ ਹਨ। ਬੜੇ ਸੰਕੋਚ ਨਾਲ ਉਸ ਨੇ ਭਮਰੇ ਦਾ ਨਾਂ ਲਿਆ।

ਸ. ਅਜੀਤ ਸਿੰਘ ਨੇ ਦੱਸਿਆ: ਰਾਮਗੜ੍ਹੀਆਂ ਨਾਲ ਸੰਬੰਧਤ ਸੰਸਥਾਵਾਂ ਨੂੰ ਜੇ ਕੱਟੜ ਸਿਘ ਸਭਾਈ ਪ੍ਰਭਾਵ ਤੋਂ ਕੱਢ ਕੇ ਸੁਤੰਤਰ ਸੋਚਣੀ ਵਾਲੀਆਂ ਬਣਾ ਦਿਤਾ ਤਾਂ ਇਹ ਨਾਮਧਾਰੀਆਂ ਦੇ ਹਿਤ ਵਿਚ ਵੀ ਹੈ। ਨਾਮਧਾਰੀ ਸੰਗਤ ਨੂੰ ਵੀ ਇਕ ਸਾਂਝੀ ਸੰਸਥਾ ਵਿਚ ਸੰਯੁਕਤ ਕੀਤਾ। ਮੇਰੇ ਬਾਰੇ ਹਰ ਕੋਈ ਜਾਣਦਾ ਹੈ ਕਿ ਮੈਂ ਨਾਮਧਾਰੀ ਹਾਂ, ਦੇਹਧਾਰੀ ਗੁਰੂ ਦਾ ਵਿਸ਼ਵਾਸੀ ਹਾਂ। ਗੁਰੂ ਰਾਮ ਸਿੰਘ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਫ਼ੌਜਾਂ ਦਾ ਸਿਪਾਹੀ ਹਾਂ।

ਉਸ ਨੇ ਮੈਨੂੰ ਇਕ ਸ਼ਾਨਦਾਰ ਅੰਗਰੇਜ਼ੀ ਪੈਂਫਲਿਟ ਵੀ ਵਿਖਾਇਆ ਜਿਸ ਵਿਚ ਇਕ ਲੇਖ ਇਸ ਦੀ ਸ੍ਰੀਮਤੀ ਬੀਬੀ ਚਰਨਜੀਤ ਕੌਰ ਨੇ ਲਿਖਿਆ ਹੋਇਆ ਸੀ। ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੰਗੀਤ ਨੂੰ ਦੇਣ ਬਾਰੇ ਸੀ। ਇਸ ਵਿਚ ਗੁਰੂ ਰਾਮ ਸਿੰਘ ਜੀ , ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਫ਼ੋਟੋ ਤੇ ਨਾਮਧਾਰੀ ਸੰਗੀਤ ਕਲਾਕਾਰਾਂ ਦੇ ਚਿੱਤਰਾਂ ਸਮੇਤ ਜਾਣਕਾਰੀ ਸੀ। ਸ. ਅਜੀਤ ਸਿੰਘ, ਸ. ਤੀਰਥ ਸਿੰਘ ਹੰਸਪਾਲ ਦਾ ਵੱਡਾ ਦਾਮਾਦ ਹੈ।

## 28 ਮਾਰਚ 1984, ਬੁੱਧਵਾਰ

## ਨਵੀਂ ਦਿੱਲੀ

ਅੱਜ ਸਵੇਰੇ ਸਵੇਰੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਹੈੱਡ ਮਾਸਟਰ ਸਾਹਿਬ ਡਾ. ਬਲਵੰਤ ਸਿੰਘ ਜੀ ਸਾਡੇ ਘਰ ਆਏ। ਉਨ੍ਹਾਂ ਨੇ ਆਪਣੇ ਸਕੂਲ ਦੇ ਬੱਚਿਆਂ ਨੂੰ ਸ੍ਰੀ ਭੈਣੀ ਸਾਹਿਬ ਅੱਸੂ ਦੇ ਮੇਲੇ ਦਾ ਪਿਛੋਕੜ ਅਤੇ ਜੀਵਨ ਨਗਰ ਦੀ ਜ਼ਮੀਨ ਦੀ ਖਰੀਦ ਦਾ ਇਤਿਹਾਸ ਦੱਸਣਾ ਸੀ, ਮੇਰੇ ਪਾਸੋਂ ਕੁਝ ਜਾਣਕਾਰੀ

ਲੈਣਾ ਉਨ੍ਹਾਂ ਦਾ ਮਨੋਰਥ ਸੀ।

ਡਾ. ਬਲਵੰਤ ਸਿੰਘ ਪਿਛੋਂ ਸਿਆਲਕੋਟ ਪਾਕਿਸਤਾਨ ਦੇ ਵਸਨੀਕ ਹਨ। ਦਿੱਲੀ ਵਿਚ ਰਮੇਸ਼ ਨਗਰ ਵਿਚ ਆਪ ਆਪਣੇ ਪ੍ਰਭਾਵ ਨਾਲ ਸਿੰਘ ਸਭਾ ਗੁਰਦੁਆਰੇ ਦੇ ਪ੍ਰਧਾਨ ਵੀ ਬਣਦੇ ਰਹੇ ਹਨ ਪਰ ਸਤਿਗੁਰੂ ਜੀ ਨਾਲ ਇਨ੍ਹਾਂ ਦਾ ਸਨੇਹ ਇਨ੍ਹਾਂ ਦੇ ਬਾਪ-ਦਾਦਿਆਂ ਤੋਂ ਹੈ, ਅਰਥਾਤ ਇਹ ਖ਼ਾਨਦਾਨੀ ਨਾਮਧਾਰੀ ਹਨ।

***ਦਇਆਲੰ ਸਰੂਪੇ:***

ਜਦੋਂ ਇਹ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਮਾਨਸਰੋਵਰ ਗਾਰਡਨ ਦੇ ਪ੍ਰਧਾਨ ਸਨ, ਇਹਨਾਂ ਨੇ ਆਪਣੇ ਇਕ ਬੱਚੇ ਦੀ ਗ਼ੈਰ-ਨਾਮਧਾਰੀ ਘਰ ਸ਼ਾਦੀ ਹੋਣ ਕਾਰਨ ਇਹ ਕੀਤੀ ਵੀ ਘਰੇ ਹੀ। ਡਾ. ਜੀ ਦਾ ਜ਼ੋਰ ਸੰਤਾਨ ਨੇ ਪ੍ਰਵਾਨ ਨਾ ਕੀਤਾ। ਇਹ ਗੱਲ ਕਿਉਂਕਿ ਨਾਮਧਾਰੀਆਂ ਵਿਚ ਗ਼ੈਰ-ਅਸੂਲੀ ਹੈ, ਸੋ ਡਾ. ਜੀ ਨੇ ਨਾਮਧਾਰੀ ਦੀਵਾਨਾਂ ਵਿਚ ਸ਼ਾਮਲ ਹੋਣਾ ਬੰਦ ਕਰ ਦਿੱਤਾ। ਵਿਚੋਂ ਨਾਮਧਾਰੀਆਂ ਨਾਲ ਲਗਾਉ ਹੋਣ ਕਾਰਨ, ਜੀ ਵੀ ਕਰਦੇ ਰਹਿਣਾ। ਇਕ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਆਖਿਆ: ਆ ਜਾਇਆ ਕਰ ਦੀਵਾਨ ਵਿਚ ਜੇ ਤੇਰਾ ਚਿਤ ਕਰਦੈ। ਦੀਵਾਨ ਵਿਚ ਆਉਣਾ, ਸਾਧ ਸੰਗਤ ਦੇ ਦਰਸ਼ਨ ਕਰਨੇ, ਭਲੇ ਭਾਗਾਂ ਨਾਲ ਹੀ ਪ੍ਰਾਪਤ ਹੁੰਦੇ ਹਨ। ਅਤੇ ਮੈਂ ਦਿਨ ਚੜ੍ਹੇ ਆਪਣੇ ਆਪ ਵਿਚ ਇਕ ਤਾਜ਼ਗੀ, ਇਕ ਖ਼ੁਸ਼ੀ ਜਿਹੀ ਮਹਿਸੂਸ ਕੀਤੀ। ਕਿਸੇ ਸਿਆਣੇ ਮੈਨੂੰ ਇਹ ਵੀ ਸਮਝਾ ਦਿਤਾ ਕਿ ਜੇ ਅਜਿਹੀ ਹਾਲਤ ਹੋਵੇ ਤਾਂ ਸਤਿਗੁਰੂ ਜੀ ਨੂੰ ਮਾਇਆ ਰੱਖਕੇ ਮੱਥਾ ਨਾ ਟੇਕੀਏ। ਦਰਸ਼ਨ ਕਰ ਆਈਏ ਤੇ ਖ਼ਾਲੀ ਹੱਥੀਂ ਮੱਥਾ ਟੇਕ ਦੇਈਏ।

ਮੈਂ ਉਹ ਦਿਨ ਉਡੀਕਣ ਲੱਗਾ ਜਦੋਂ ਸਤਿਗੁਰੂ ਜੀ ਦਿੱਲੀ ਆਉਣ ਤੇ ਘਰ ਵਿਚ ਐਲਾਨ ਕਰ ਦਿਤਾ ਮੈਂ ਦਰਸ਼ਨ ਕਰਨ ਜਾਵਾਂਗਾ, ਮੈਨੂੰ ਕੁਝ ਨਹੀਂ ਹੁੰਦਾ।

ਸਤਿਗੁਰੂ ਜੀ ਦਿੱਲੀ ਆਏ, ਮੈਂ ਦੀਵਾਨ ਵਿਚ ਜਾ ਮੱਥਾ ਟੇਕਿਆ। ਇਸ ਤਰ੍ਹਾਂ ਦੋ ਤ੍ਰੈ ਵਾਰਾਂ ਹੋ ਗਈਆਂ ਤਾਂ ਇਕ ਦਿਨ ਮੈਂ ਆਪ ਹੀ ਜਾ ਹਾਜ਼ਰ ਹੋਇਆ। ਸਤਿਗੁਰੂ ਜੀ ਦੇ ਤਾਂ ਗੱਲ ਭੁੱਲ ਗਈ। ਜਦੋਂ ਮੈਂ ਦੀਵਾਨਾਂ ਵਿਚ ਆਉਣਾ ਜਾਣਾ ਬੰਦ ਕੀਤਾ ਤਾਂ ਘਰ ਵਾਲੀ ਨੂੰ ਘੱਲਦੇ ਰਹਿਣਾ। ਆਖਣਾ: ਤੈਨੂੰ ਕੁਝ ਨਹੀਂ ਕਹਿੰਦੇ। ਹੁਣ ਜਦੋਂ ਮੈਂ ਹਜ਼ੂਰੀ ਵਿਚ ਗਿਆ ਤਾਂ ਲੱਗੇ ਮੇਰੇ ਪ੍ਰਾਣ ਖ਼ੁਸ਼ਕ ਹੋਣ। ਪਤਾ ਨਹੀਂ ਕੀ ਸਜ਼ਾ ਮਿਲੇ।

ਸਤਿਗੁਰੂ ਜੀ ਨੇ ਮੇਰੇ ਹੱਥ ਜੁੜੇ ਵੇਖ, ਪੁੱਛਿਆ: ਕੀ ਗੱਲ ਹੈ?

"ਸੱਚੇ ਪਾਤਸ਼ਾਹ, ਮੈਂ ਅਮੋੜ ਬੱਚਿਆਂ ਕਾਰਨ ਮਜਬੂਰੀ ਵਿਚ ਘਰ ਵਿਆਹ ਕੀਤਾ ਹੈ। ਮੈਂ ਪਿਤਾ ਦੇ ਨਾਤੇ ਜੰਵ ਨਾਲ ਗਿਆ ਹਾਂ। ਸਾਧ ਸੰਗਤ ਬਿਨਾਂ ਮੇਰਾ ਜੀ ਨਹੀਂ ਲਗਦਾ। ਆਪ ਕਿਰਪਾ ਕਰੋ।"

ਮੇਰੇ ਜਾਣਕਾਰ ਉਡੀਕ ਰਹੇ ਸਨ ਕਿ ਇਸ ਨੂੰ 10, 15 ਹਜ਼ਾਰ ਜੁਰਮਾਨਾ ਤਾਂ ਹੋ ਹੀ ਜਾਵੇਗਾ। ਪਰ ਸਤਿਗੁਰੂ ਜੀ ਨੇ ਕੇਵਲ 100/- ਡੰਨ ਲਾ ਕੇ ਮੈਨੂੰ ਬਖ਼ਸ਼ ਦਿਤਾ। ਇੰਜ ਸਤਿਗੁਰੂ ਜੀ ਨੇ ਆਪ ਹੀ ਮੇਰੀ ਹਰ ਤਰ੍ਹਾਂ ਮੱਦਦ ਕਰਕੇ ਟੁੱਟਣੋਂ ਬਚਾ ਲਿਆ।

ਡਾ. ਬਲਵੰਤ ਸਿੰਘ ਚਿੱਟੀ ਟੇਢੀ ਪੱਗ ਬੰਨ੍ਹਦੇ ਹਨ। ਖੁੱਲ੍ਹਾ ਲੰਮਾ ਦਾੜ੍ਹਾ ਫਬਦਾ ਹੈ। ਸੁਮਧਰ ਸਰੀਰ ਤੇ ਆਪ ਕਵੀ ਵੀ ਹਨ। ਮੈਨੂੰ ਅੱਜ 3-4 ਕਵਿਤਾਵਾਂ ਵੀ ਸੁਣਨ ਦਾ ਅਵਸਰ ਮਿਲਿਆ।

## 29 ਮਾਰਚ 1984, ਵੀਰਵਾਰ

## ਨਵੀਂ ਦਿੱਲੀ

***ਬੁਰਛਿਆਂ ਅੱਤ ਚਾਈ:***

ਅੱਜ ਦੇ ਅਖ਼ਬਾਰ ਦੀ ਪਹਿਲੀ ਸੁਰਖੀ ਨੇ ਹੀ ਕੰਬਾ ਦਿੱਤਾ। ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਸ. ਹਰਬੰਸ ਸਿੰਘ ਮਨਚੰਦਾ ਨੂੰ ਕਲ੍ਹ ਸ਼ਾਮੀਂ ਤਿਲਕ ਬ੍ਰਿਜ ਦੇ ਨੇੜੇ ਲੋਕਾਂ ਤੇ ਗੱਡੀਆਂ ਨਾਲ ਭਰਪੂਰ ਸੜਕ ਵਿਚ ਕਾਰ ਵਿਚ ਹੀ ਗੋਲੀਆਂ ਨਾਲ ਭੁੰਨ ਦਿਤਾ। ਹਮਲਾਵਰ ਕਾਰ ਦੁਆਰਾ ਹੀ ਦੌੜਨ ਵਿਚ ਸਫ਼ਲ ਹੋ ਗਏ। ਸਿਖਾਂਬਾਹੀ ਆਪਣੇ ਬੇਗਾਨੇ ਕਿਸੇ ਨੂੰ ਨਹੀਂ ਬਖ਼ਸ਼ਦੀ। ਵਿਰੋਧੀ ਵਿਚਾਰ ਸੁਣਨ ਦੇ ਸਮਰਥ ਨਹੀਂ ਹੁੰਦੀ। ਮਗਰਲੀਆਂ ਖ਼ਬਰਾਂ ਤੋਂ ਪਤਾ ਲਗਾ ਕਿ ਸੁਖ ਨਾਲ ਕਾਤਲ ਜਥੇਬੰਦੀ 'ਦਸਮੇਸ਼ ਰਜਮੈਂਟ' ਹੈ, ਅਜੇ ਪਤਾ ਨਹੀਂ ਦਸ਼ਮੇਸ਼ ਜੀ ਦੇ ਨਾਂ ਨਾਲ ਕਿੰਨੇ ਲੋਕਾਂ ਨੂੰ ਮੌਤ ਦੇ ਘਾਟ ਉਤਾਰੇ ਜਾਣਾ ਹੈ।

ਇਸ ਘਟਨਾ ਨਾਲ ਦਿੱਲੀ ਦਹਿਲ ਉਠੀ ਹੈ ਅਤੇ ਸਰਕਾਰ ਨੂੰ ਵੀ ਆਪਣੀ ਚੌਕਸੀ ਦਾ ਪਤਾ ਲਗ ਗਿਆ ਹੈ।

ਦੁਪਹਿਰੇ ਨਾਮਧਾਰੀਆਂ ਦਾ ਇਕ ਭਰ-ਤਕੜਾ ਗਰੁੱਪ ਵੀ ਸ. ਮਨਚੰਦਾ ਦੇ ਪਰਿਵਾਰ ਨਾਲ ਦੁਖ ਪਰਗਟ ਕਰਨ ਗਿਆ।

ਸ. ਨਾਹਰ ਸਿੰਘ ਐਮ. ਏ. ਹਿਸਟਰੀ ਰੀਸਰਚ ਸਕਾਲਰ ਮੇਰੇ ਘਰ ਆਏ। ਉਹ ਅੱਜ ਦੀ ਦੁਖਦ ਘਟਨਾ ਤੋਂ ਬੜੇ ਪ੍ਰੇਸ਼ਾਨ ਸਨ ਤੇ ਮਨਚੰਦਾ ਦੇ ਕਤਲ ਨੂੰ ਮੂਰਖਾਨਾ ਤੇ ਜ਼ਾਲਮਾਨਾ ਕਰਮ ਦੱਸਦੇ ਸਨ। ਉਹਨਾਂ ਕਿਹਾ: ਅੱਤਵਾਦੀ ਜਿੰਨੇ ਵੀ ਕਦਮ ਪੁੱਟ ਰਹੇ ਹਨ, ਇਹ ਸਿੱਖਾਂ ਦੇ ਮੱਥੇ 'ਤੇ ਕਲੰਕ ਦੇ ਟਿੱਕੇ ਹੀ ਲਗਾ ਰਹੇ ਹਨ।

# 30 ਮਾਰਚ 1984, ਸ਼ੁੱਕਰਵਾਰ

## ਨਵੀਂ ਦਿੱਲੀ

ਮੇਰੀ ਤੇ ਮੇਰੇ ਪਰਿਵਾਰ ਦੀ ਖ਼ੁਸ਼ੀ ਦੀ ਹੱਦ ਨਾ ਰਹੀ ਜਦੋਂ ਸਵੇਰੇ 9 ਕੁ ਵਜੇ ਸ. ਜਗਦੀਸ਼ ਸਿੰਘ ਆਫ਼ 'ਵਰਿਆਮ' ਸਾਡੇ ਵਿਹੜੇ ਆਣ ਵੜਿਆ। ਚਾਵਾਂ ਨੂੰ ਇਕ ਹੁਲਾਰਾ ਆ ਗਿਆ ਸੀ। ਉਸ ਤੋਂ ਪਤਾ ਲੱਗਾ ਕਿ ਯੂ. ਕੇ. ਹੋਲੇ ਦੇ ਸੰਦਰਭ ਵਿਚ ਉਸਦੇ ਕੁੜਮਾਂ ਸ. ਗੁਰਚੈਨ ਸਿੰਘ ਨੈਰੋਬੀ ਨੇ ਦੋ ਟਿਕਟਾਂ ਘੱਲੀਆਂ ਹਨ, ਇਹ 6.4.84 ਨੂੰ ਹੀ ਨੈਰੋਬੀ ਚਲੇ ਜਾਣਗੇ ਦੋਵੇਂ ਜੀਅ ਤੇ ਉਥੋਂ ਫਲੋਰਾ ਪਰਿਵਾਰ ਨਾਲ ਮਿਲ ਕੇ ਹੋਲੇ ਦੀਆ ਤਾਰੀਖ਼ਾਂ ਨੂੰ (20 ਅਪ੍ਰੈਲ, 84) ਨੈਰੋਬੀ ਤੋਂ ਇੰਗਲੈਂਡ ਪਹੁੰਚ ਜਾਣਗੇ। 'ਵਰਿਆਮ' ਇਹ ਚਾਹੁੰਦਾ ਸੀ ਕਿ ਸਤਿਗੁਰੂ ਜੀ ਤੋਂ ਨੈਰੋਬੀ ਜਾਣ ਦੀ ਪ੍ਰਵਾਨਗੀ ਲਈ ਜਾਵੇ, ਜਿਵੇਂ ਹੁਕਮ ਹੋਵੇ, ਤਿਵੇਂ ਕੀਤਾ ਜਾਵੇਗਾ ਪਰ ਸ. ਹੰਸਪਾਲ ਨੇ ਕਿਹਾ ਸੀ ਕਿ ਇਹ ਜੋੜਾ ਨੈਰੋਬੀ ਚਲਾ ਜਾਵੇ, ਉਹ ਸਤਿਗੁਰੂ ਜੀ ਤੋਂ ਆਗਿਆ ਪ੍ਰਾਪਤ ਕਰ ਲਵੇਗਾ।

ਦੋ ਵਜੇ 40 ਅਸ਼ੋਕਾ ਰੋਡ ਤੇ ਪਹੁੰਚ ਗਏ। ਇਕ ਤਾਂ ਏਥੇ ਇਹ ਪਤਾ ਲਗ ਗਿਆ ਕਿ ਸ. ਏਕਮ ਸਿੰਘ ਸਿਹਤ ਵੱਲੋਂ ਠੀਕ ਹੋ ਕੇ ਘਰ ਆ ਗਿਆ ਹੈ। ਦੂਜੇ, ਅੱਜ ਹੋਈ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨਾਲ ਮੁਲਾਕਾਤ ਦਾ ਜ਼ਿਕਰ ਹੰਸਪਾਲ ਨੇ ਕੀਤਾ।

***ਲਿਬਰਲ ਸਤਿਗੁਰੂ***

ਗਿਆਨੀ ਜੀ ਹੰਸਪਾਲ ਤੋਂ ਸਤਿਗੁਰੂ ਜੀ ਬਾਰੇ "ਲਿਬਰਲ" ਸ਼ਬਦ ਸੁਣ ਕੇ ਬੜੇ ਖ਼ੁਸ਼ ਹੋਏ। ਉਨ੍ਹਾਂ ਦਾ ਕਹਿਣਾ ਸੀ ਕਿ ਸਤਿਗੁਰੂ ਜੀ ਸਿੱਖ ਪੰਥ ਵਿਚ ਇਕੱਲੇ ਹੀ ਅਗਵਾਈ ਕਰਨ ਦੇ ਯੋਗ ਹਨ। ਹੁਣ ਤਾਂ ਸਿੱਖਾਂ ਵਿਚ ਘਟੀਆ ਚਰਿੱਤਰ ਦੇ ਵਧੀਆ ਸੰਤਾਂ ਦਾ ਕੋਈ ਅੰਤ ਨਹੀਂ ਅਤੇ ਜਿਹੜੀ ਮੂਰਖਤਾ ਦੀ ਖੇਡ ਸਿੱਖੀ ਦੇ ਨਾਮ ਤੇ ਹੁਣ ਖੇਡੀ ਜਾ ਰਹੀ ਹੈ, ਪਤਾ ਨਹੀਂ ਇਹ ਸਿੱਖਾਂ ਨੂੰ ਹੋਰ ਕਿਹੜੇ ਨਰਕ ਵੱਲ ਧੱਕੇ।

ਨਾਮਧਾਰੀ ਸਮਾਜ ਨੂੰ ਵਿਆਪਤ ਕਮਜ਼ੋਰੀਆਂ ਦੀ ਗੱਲ ਚੱਲੀ ਤਾਂ ਗੁਰਭਜਨ ਸਿੰਘ ਨੇ ਕਿਹਾ: ਬਹੁਤ ਸਾਰੀਆਂ ਸੁਲਝਾਈਆਂ ਜਾ ਸਕਣ ਵਾਲੀਆਂ ਗੱਲਾਂ ਤਾਂ ਮਹਾਰਾਜ ਬੀਰ ਸਿੰਘ ਜੀ ਉਲਝਾਣ ਵੱਲ ਲੈ ਜਾਂਦੇ ਹਨ ਅਤੇ ਮੈਂ ਤਾਂ ਇਕ ਵਾਰ ਅਰਜ਼ ਕੀਤੀ ਸੀ ਕਿ ਪੰਥ ਦੀ ਜ਼ੁੰਮੇਵਾਰੀ ਆਪ ਜੀ ਦੀ ਹੈ ਨਾ ਕਿ ਮਹਾਰਾਜ ਜੀ ਦੀ। ਪੰਥ ਦੇ ਵਿਕਾਸ ਤੇ ਪ੍ਰਕਾਸ਼ ਲਈ ਸਤਿਗੁਰੂ ਜੀ ਬਹੁਤ ਕੁਝ ਕਰ ਸਕਦੇ ਹਨ।

ਹੰਸਪਾਲ ਬੋਲਿਆ: ਪਰ ਸਤਿਗੁਰੂ ਜੀ ਨੇ ਨਿਸ਼ਚਿਤ ਕਰ ਛੱਡਿਆ ਹੈ ਕਿ ਮਹਾਰਾਜ ਜੀ ਨੂੰ ਨਿਹਾਲ ਸਿੰਘ ਨਹੀਂ ਬਣਨ ਦੇਣਾ। ਉਂਜ ਕਸਰ ਹੁਣ ਵੀ ਮਹਾਰਾਜ ਵੱਲੋਂ ਕੋਈ ਨਹੀਂ। ਪਰ ਸਤਿਗੁਰਾਂ ਹਰ ਹਾਲਤ ਵਿਚ ਉਨ੍ਹਾਂ ਨੂੰ ਨਾਲ ਰੱਖਣਾ ਹੈ।

ਇਥੇ ਸਾਡੇ ਬੈਠਿਆਂ ਪੰਥ ਉਨਤੀ, ਵਰਿਆਮ ਦੇ ਵਾਧੇ ਵਾਸਤੇ ਗੱਲਾਂ ਬਾਤਾਂ ਹੋਈਆਂ।

ਏਸੇ ਦੌਰਾਨ ਇਕ ਟੈਲੀਫੂਨ ਆ ਗਿਆ। ਗੱਲਬਾਤ ਤੋਂ ਜਾਪਿਆ ਕਿ ਸੇਠ ਤ੍ਰਿਲੋਕ ਸਿੰਘ ਜੀ ਨਾਲ ਵਾਰਤਾ ਸੀ। ਵਿਸ਼ਾ ਸੀ ਕੱਲ੍ਹ ਸਵੇਰੇ ਬਨਾਰਸ ਜਾਣਾ ਹਵਾਈ ਜਹਾਜ਼ ਤੇ। ਸਤਿਗੁਰੂ ਜੀ ਅੱਜ ਤੇ ਕੱਲ੍ਹ ਵਾਸਤੇ ਬਨਾਰਸ ਹਨ। ਸ. ਮਨਚੰਦਾ ਦਾ ਵੀ ਨਾਲ ਜਾਣਾ ਤੈਅ ਕੀਤਾ ਗਿਆ ਹੈ।

ਹੰਸਪਾਲ ਤੋਂ ਪਤਾ ਲਗਾ ਹੈ ਕਿ ਸਤਿਗੁਰੂ ਜੀ ਇਸ ਦੌਰੇ ਵਿਚ ਭੋਪਾਲ, ਜੱਬਲਪੁਰ, ਮਹਿਜੋਦੜੋ ਆਦਿ ਤੋਂ ਹੋ ਕੇ ਅੱਜ ਤੇ ਕੱਲ੍ਹ ਬਨਾਰਸ ਦਰਸ਼ਨ ਦੇਣਗੇ। ਪਹਿਲੀ ਅਪਰੈਲ ਵਾਲੇ ਦਿਨ ਗਢਵੇ ਤੇ ਰਾਤੀਂ ਡਾਲਟਨਗੰਜ, 2 ਅਤੇ 3 ਤਾਰੀਖ ਵਾਲੇ ਦਿਨੀਂ ਡਲਟਨਗੰਜ ਵਿਖੇ ਮੇਲੇ ਤੇ ਦਰਸ਼ਨ, 4 ਨੂੰ ਹਜ਼ਾਰੀ ਬਾਗ ਅਤੇ 5 ਨੂੰ ਰਾਂਚੀਓਂ ਜਹਾਜ਼ ਲੈ ਕੇ ਦੁਪਹਿਰੇ ਦਿੱਲੀ ਪਧਾਰਨਗੇ।

4.30 ਵਜੇ ਮੈਂ ਘਰ ਵਾਪਸ ਆਇਆ ਤਾਂ ਐੱਗੇ ਬਾਵਾ ਨਿਰੰਜਨ ਸਿੰਘ ਦੀ ਚਿੱਠੀ ਆਈ ਮਿਲੀ। ਉਸ ਦੇ ਕੁਝ ਅੰਸ਼:

"ਗੁਗਨ ਦੇ ਜਾਣ ਤੋਂ ਪਹਿਲੋਂ ਮੈਨੂੰ ਇਕ ਦਿਨ ਅਮਰਜੀਤ (ਮੀਰਾਂ ਜੈਸੀ ਭਤੀਜੀ ਵਰਿਆਮ....) ਅੰਮ੍ਰਿਤ ਵੇਲੇ ਹੱਥ ਜੋੜ ਕੇ ਆਖਣ ਲੱਗੀ ਪਿਤਾ ਜੀ ਇਕ ਅਰਜ਼ ਮੈਂ ਕਰਨੀ ਹੈ ਜੇ ਮੰਨਣ ਦੀ ਹਾਂ ਕਰੋ ਤਾਂ ਮੈਂ ਕਹਾਂ, ਤਾਂ ਮੈਂ ਕਿਹਾ, ਹਾਂ ਨਹੀਂ ਕਰਦਾ। ਜੇ ਠੀਕ ਹੋਈ ਤਾਂ ਮੰਨਾਂਗਾ। ਕਹਿਣ ਲੱਗੀ ਤੁਸੀਂ ਮੇਰੇ ਨਾਲ ਸਤਿਗੁਰਾਂ ਪਾਸ ਚੱਲੋ ਤਾਂ ਮੈਂ ਬੜੇ ਗੁੱਸੇ ਨਾਲ ਆਖਿਆ: ਪੁੱਤ ਮੈਂ ਤੇਰੇ ਨਾਲੋਂ ਵੀ ਕਮਲਾ ਸਾਂ, ਤੇਰੇ ਵਸ ਦੀ ਗੱਲ ਨਹੀਂ....।"

"ਪਰ ਉਸ ਸ਼ੇਰ ਦੀ ਬੱਚੀ ਨੇ ਹੌਂਸਲਾ ਨਹੀਂ ਹਾਰਿਆ। ਪਹਲਿੋਂ ਗੁਗਨ ਤੇ ਫੇਰ ਫੇਧਾ.... ਤੇ ਮੇਰੇ ਦਿਲ ਨੂੰ ਵੀ ਜਿੱਤ ਲਿਆ।"

"ਨਗਰਾਨੇ ਉਸ ਨੇ ਜੋ ਕੁਝ ਕੀਤਾ ਜਿਵੇਂ,<br>
ਧਨ ਦੇ ਕਰ ਤਨ ਰਾਖੀਏ, ਤਨ ਦੇ ਰਖੀਏ ਲਾਜ<br>
ਧਨ ਦੇ, ਤਨ ਦੇ, ਲਾਜ ਦੇ, ਏਕ ਪ੍ਰੀਤ ਕੇ ਕਾਜ

10 ਹਜ਼ਾਰ ਰੁਪਈਆ ਲਾਇਆ ਵੀ ਭੁੱਲ ਗਿਆ ਤੇ ਭਾਈ ਲੱਧੇ ਦਾ ਰੂਪ ਧਾਰ ਕੇ ਮੇਰੀ ਬਖਸ਼ਿਸ਼ ਦੀ ਮੰਗ ਕੀਤੀ। ਪਰਵਾਨਗੀ ਮਿਲ ਗਈ। ਮੈਂ ਵੀ ਉਸ ਦੇ ਪ੍ਰੇਮ ਪਰਵਾਹ ਵਿਚ ਰੁੜ੍ਹ ਜਾਣ ਨੂੰ ਧੰਨਭਾਗਾ ਸਮਝਿਆ। ਉਸ ਦੇ ਦਿਲ ਦੇ ਭਾਰ ਨੂੰ

ਹੋਲਾ ਹੁੰਦਾ ਵੇਖ ਕੇ ਮੈਨੂੰ ਪਿਛਲੇ ਕੀਤੇ ਦੁਵੱਲੇ ਕੁਕਰਮ ਭੁਲ ਗਏ ਤੇ ਇਉਂ ਜਲ ਗਏ ਜਿਵੇਂ ਸੁੱਕੇ ਘਾਹ ਦੇ ਢੇਰ ਨੂੰ ਅੱਗ ਜਲਾਉਂਦੀ ਹੈ। ਨਿਕੀ ਨਿਕੀ ਰਹਿਦ-ਖੂੰਹਦ ਜਿਵੇਂ ਸਵਾਹ ਦੇ ਢੇਰ ਨੂੰ ਹਵਾ ਦਾ ਬੁੱਲ੍ਹਾ ਹੂੰਝ ਦਿੰਦਾ ਹੈ, ਗਵਾਚ ਗਈ ਜਦੋਂ ਤੁਸਾਂ ਡੇਰੇ 'ਤੇ ਬੈਠੇ ਅਮਰਜੀਤ ਨੂੰ ਮੀਰਾਂ ਬਾਈ ਦਾ ਖ਼ਿਤਾਬ ਦਿੱਤਾ।

"ਸਾਰੇ ਲੋਕਾਂ ਨੂੰ ਪਤਾ ਨਹੀਂ ਸੀ ਕਿ ਗੁਰੂ ਜੀ ਬਾਵੇ ਨਾਲ ਨਹੀਂ ਬੋਲੇ। ਇਸ ਸ਼ੰਕੇ ਨੂੰ ਦੂਰ ਕਰਨ ਵਾਸਤੇ ਮੈਂ 20.3.84 ਨੂੰ ਹੋਲੇ (ਜੀਵਨ ਨਗਰ) ਪਹੁੰਚਾ। ਯਥਾਸ਼ਕਤ ਭੇਟਾ ਅੱਗੇ ਰੱਖੀ, ਹੱਥ ਜੋੜ ਕੇ ਖਲੋ ਗਿਆ। ਗੁਰੂ ਜੀ ਬੜੇ ਪਿਆਰ ਨਾਲ ਹਸੂੰ-ਹਸੂੰ ਕਰਦੇ ਬੋਲੇ ਕਿ ਮੈਂ ਰਾਜ਼ੀ ਹਾਂ, ਕੋਈ ਇਤਰਾਜ਼ ਨਹੀਂ, ਪਰ ਪਹਿਲੋਂ ਉਨ੍ਹਾਂ ਨਾਲ ਮੁਕਾਓ। ਆਪਣਾ ਰੁਪਈਆ ਵਾਪਸ ਲੈ ਲੈ।...

"... ਅਮਰਜੀਤ ਜੋ ਕਿ ਸਹੀ ਰੂਪ ਵਿਚ ਹੀ ਮੀਰਾਂ ਬਾਈ ਸੀ, ਉਸ ਕਾਂਟੇ ਬਦਲੀ ਦਾ ਕੰਮ ਕੀਤਾ, ਵਿਛੜੀ ਗੱਡੀ ਮਿਲਾਪ ਦੀ ਲੀਹੇ ਪੈ ਕੇ ਅਸਲ ਮੰਜ਼ਿਲ ਤੇ ਪਹੁੰਚ ਗਈ।"

"ਕਵੀ ਜੀ ਆਪਣੀ ਆਪਣੀ ਗ਼ਲਤੀ ਤੇ ਮੂੰਹ ਕਾਲੇ ਤਾਂ ਬੜੀ ਵਾਰ ਵੇਖੇ ਨੇ, ਪਰ ਕਿਸੇ ਦੀ ਬਖਸ਼ਿਸ਼ ਮੰਗਣ ਵਾਸਤੇ ਭਾਈ ਲੱਧੇ ਤੋਂ ਪਿਛੋਂ ਇਹ ਦੂਜੀ ਹੀ ਮਿਸਾਲ ਹੈ, ਜੋ ਤੁਹਾਡੀ ਮੀਰਾਂ ਬਾਈ ਨੇ ਕੀਤੀ। ਨਗਰਾਨੇ ਬਖਸ਼ਿਸ਼ ਕਰ ਦਿੱਤੀ। ਪਰ ਹੋਲੇ ਤੇ ਫਿਰ ਉਹੋ....।"

## 1 ਅਪਰੈਲ 1984, ਐਤਵਾਰ

## ਨਵੀਂ ਦਿੱਲੀ

ਸੰਪਾਦਕ: 'ਵਰਿਆਮ' ਦੇ 9.30 ਵਜੇ ਆਉਣ ਨਾਲ ਮੈਂ ਉਸ ਨਾਲ ਵਿਸ਼ਨੂੰ ਗਾਰਡਨ, ਤੇ ਰਮੇਸ਼ ਨਗਰ ਲਈ ਸਾਥ ਦਿੱਤਾ। ਉਹ ਅੱਜ ਵਾਪਸ ਜਾਣ ਵਾਲਾ ਸੀ ਅਤੇ ਰਾਤੀਂ ਕਿਸੇ ਵੇਲੇ ਹੰਸਪਾਲ ਹੁਰਾਂ ਉਸ ਨਾਲ ਫੋਨ ਕੰਟੈਕਟ ਕਰਕੇ ਆਖਿਆ ਸੀ ਕਿ ਉਹ ਸਵੇਰੇ ਕਿਸੇ ਮੌਕੇ ਇਕੱਲਾ ਹੀ ਆ ਕੇ ਮਿਲੇ।

*ਯੂ. ਕੇ. ਹੋਲਾ ਅਗਾਂਹ*

ਮੈਂ ਰਮੇਸ਼ ਨਗਰ ਤੋਂ ਗੁਰਦੇਵ ਸਿੰਘ ਸਰੋਦ ਨਾਲ ਘਰ ਪਹੁੰਚਿਆ ਤਾਂ ਅੱਗੇ ਡਾ. ਅਮਰ ਭਾਰਤੀ ਵੀ ਬੈਠੇ ਸਨ। ਉਹ ਮੈਨੂੰ ਸੰਤ ਪੁਰੇ ਡੇਰੇ, ਸੰਤ ਬਲਬੀਰ ਸਿੰਘ ਨਿਰਮਲੇ ਵਿਦਵਾਨ ਦੇ ਡੇਰੇ ਲੈ ਜਾਣ ਲਈ ਆਏ ਸਨ। ਅਜੇ ਸਾਨੂੰ ਬੈਠਿਆਂ 10 ਮਿੰਟ ਹੀ ਹੋਏ ਸਨ ਕਿ 10.45 ਵਜੇ ਸ. ਜਗਦੀਸ਼ ਸਿੰਘ ਆ ਗਿਆ। ਉਸ ਨੇ ਹੰਸਪਾਲ ਜੀ ਤੋਂ ਪ੍ਰਾਪਤ ਕੀਤੀ ਗੱਲ ਹੌਲੀ ਹੌਲੀ ਛੱਡੀ। ਪਹਿਲਾਂ ਉਸ ਨੇ ਕਿਹਾ ਕਿ

ਉਸ ਦਾ ਅਫ਼ਰੀਕਾ ਜਾਣਾ ਰੁਕ ਗਿਆ ਹੈ। ਫਿਰ ਕਿਹਾ ਕਿ ਮੇਰਾ, ਗੁਰਦੇਵ ਸਿੰਘ ਤੇ ਸਤਿਜੁਗ ਵਾਲਿਆਂ ਵੀ ਅਜੇ ਨਹੀਂ ਜਾਣਾ। ਤੀਜੀ ਵਾਰ ਜਗਦੀਸ਼ ਸਿੰਘ ਨੇ ਦੱਸਿਆ ਕਿ ਹੋਲਾ ਦੋ ਮਹੀਨੇ ਪਿੱਛੇ ਪੈ ਗਿਆ ਹੈ। ਇਸ ਖ਼ਬਰ ਨੇ ਇਕਦਮ ਨਾ ਮੰਨਣ ਦੀ ਹਾਲਤ ਵਿਚ ਲੈ ਆਂਦਾ... ਕਿਤੇ ਐਪ੍ਰਲ ਫੂਲ ਹੀ ਤਾਂ ਨਹੀਂ। ਏਨੀਆਂ ਉਗਰਾਹੀਆਂ, ਏਨੀਆਂ ਤਿਆਰੀਆਂ, ਅਖ਼ਬਾਰਾਂ ਵਿਚ ਚਰਚਾ, ਇਸ਼ਤਿਹਾਰ, ਹਾਲ ਬੁੱਕ, ਟਿਕਟਾਂ ਖਰੀਦੀਆਂ ਗਈਆਂ, ਵੱਡੇ ਵੱਡੇ ਸਰਕਾਰੀ ਅਧਿਕਾਰੀਆਂ ਨੂੰ ਨਿਮੰਤਰਣ ਦਿੱਤੇ ਗਏ ਹੋਏ ਹਨ। ਹੁਣ ਇਸ ਦਾ ਮੁਅੱਤਲ ਹੋਣਾ ਤਾਂ ਏਕਮ ਸਿੰਘ ਦੀ ਜਾਨ ਤੇ ਖੇਲਣਾ ਹੈ।

ਫਿਰ ਜਗਦੀਸ਼ ਸਿੰਘ ਨੇ ਵੇਰਵਾ ਦੱਸਿਆ ਕਿ ਪਰਸੋਂ ਸੇਠ ਜੀ, ਹੰਸਪਾਲ ਤੇ ਸੁਰਿਦਰ ਸਿੰਘ ਮਨਚੰਦਾ ਬਨਾਰਸ ਗਏ ਹਨ। ਸਤਿਗੁਰੂ ਜੀ ਦੀ ਸਿਹਤ ਠੀਕ ਨਹੀਂ। ਉਨ੍ਹਾਂ ਨੂੰ ਲੰਮਾ ਆਰਾਮ ਲੋੜੀਂਦਾ ਹੈ, ਇਸੇ ਲਈ ਹੋਲੇ ਨੂੰ ਜੂਨ-ਜੁਲਾਈ ਤੇ ਪਾ ਦਿੱਤਾ ਗਿਆ ਹੈ। ਪਰ ਕੱਲ੍ਹ ਰਾਤ ਸ. ਏਕਮ ਸਿੰਘ ਬਰਮਿੰਘਮ ਨੂੰ ਇਹ ਸੂਚਨਾ ਦੇ ਕੇ ਹੀ ਹੋਲਾ ਪਿੱਛੇ ਕੀਤਾ ਗਿਆ ਹੈ।

ਮਜ਼ੇਦਾਰ ਗੱਲ ਇਹ ਹੈ ਕਿ ਬੀਤੀ ਰਾਤ ਗੁਰਭਜਨ ਸਿੰਘ, ਡਾ. ਅਮਰ ਭਾਰਤੀ ਤੇ ਹੰਸਪਾਲ ਕੇ-17 ਵਿਚ ਅੱਧੀ ਰਾਤ ਤੱਕ ਇਕੱਠੇ ਰਹੇ ਪਰ ਭਾਰਤੀ ਨੇ ਕਿਸੇ ਪ੍ਰਕਾਰ ਦੀ ਕੋਈ ਗੱਲ ਨਹੀਂ ਕੀਤੀ-ਦੱਸੀ।

ਸਾਰਾ ਖੇਲ ਹੀ ਚੋਪਟ ਹੋ ਗਿਆ। ਪਰ ਸਤਿਗੁਰੂ ਜੀ ਦੀ ਹੀ ਜੇ ਸਿਹਤ ਆਗਿਆ ਨਾ ਦੇਵੇ ਤਾਂ ਹੋਲੇ ਮੇਲੇ ਕਾਹਦੇ? ਹੋਲਾ ਤਾਂ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਹੀ ਲਾਭ ਸੀ।



## 2 ਅਪ੍ਰੈਲ 1984, ਸੋਮਵਾਰ

## ਨਵੀਂ ਦਿੱਲੀ

***ਸ. ਗੁਰਦਿਆਲ ਸਿੰਘ ਹੰਸਪਾਲ ਦਾ ਨਿਧਨ***

ਅੱਜ ਦਿਨੇ 10 ਵਜੇ ਮੈਂ ਘਰੋਂ ਨਿਕਲਣ ਹੀ ਵਾਲਾ ਸਾਂ ਕਿ ਦੁਕਾਨ ਵਾਲੇ ਪਾਸਿਓਂ ਗੁਰਦੇਵ ਸਿੰਘ ਸਰੋਦ ਅੰਦਰ ਆ ਗਿਆ: ਕਿੱਥੇ ਚੱਲੇ ਹੋ, ਤੁਹਾਨੂੰ ਪਤਾ ਨਹੀਂ ਕੱਲ੍ਹ ਤਿੰਨ ਵਜੇ ਦੇ ਸ. ਗੁਰਦਿਆਲ ਸਿੰਘ (73) ਹੰਸਪਾਲ ਚੜ੍ਹਾਈ ਕਰ ਗਏ ਹਨ ਅਤੇ ਹੁਣੇ ਉਨ੍ਹਾਂ ਦਾ ਬਿਬਾਣ ਨਿਕਲਣ ਵਾਲਾ ਹੈ। ਪਿਛਲੇ ਬਹੁਤ ਦਿਨਾਂ ਤੋਂ ਗੁਰਦਿਆਲ ਸਿੰਘ ਜੀ ਸਰੀਰਕ-ਕਸ਼ਟ ਭੋਗ ਰਹੇ ਸਨ। ਹਸਪਤਾਲ ਵੱਲੋਂ ਤਾਂ ਉਹ ਕੁਝ ਸੁਧਰ ਕੇ ਘਰ ਆ ਗਏ ਸਨ। ਉਨ੍ਹਾਂ ਦਾ ਲੜਕਾ ਪ੍ਰਿਥੀਪਾਲ ਸਿੰਘ ਤਾਂ

ਅਮਰੀਕਾ ਤੋਂ ਆ ਕੇ ਉਨ੍ਹਾਂ ਦੀ ਸੇਵਾ ਕਰ ਗਿਆ ਸੀ ਅਤੇ ਹੁਣ ਸ. ਯਸ਼ਪਾਲ ਸਿੰਘ ਹੰਸਪਾਲ ਵੀ ਅਮਰੀਕਾ ਤੋਂ ਸੇਵਾ ਹਿੱਤ ਪਹੁੰਚ ਚੁੱਕਾ ਸੀ। ਪਿਛਲੇ ਦਿਨੀਂ ਸਤਿਗੁਰੂ ਜੀ ਵੀ ਦਰਸ਼ਨ ਦੇ ਜਾਣ ਕਾਰਨ, 'ਬ੍ਰਹਮ ਕੁਮਾਰੀਆਂ' ਵੱਲ ਰੁਚਿਤ ਸ੍ਰਦਾਰ ਜੀ ਨੂੰ ਆਪਣੇ ਸਮਾਜ ਨੇ ਮੁੜ ਅਪਣਾ ਲਿਆ ਸੀ। ਜਦੋਂ ਮੈਂ ਕੇ-16 ਰਾਜੌਰੀ ਗਾਰਡਨ ਵਿਖੇ ਪੁੱਜਾ ਤਾ ਸਰਦਾਰ ਜੀ ਦੀ ਦੇਹ ਨੂੰ ਸ਼ਨਾਨ ਕਰਵਾ, ਬਿਬਾਣ ਸਜਾ ਕੇ ਸੰਤ ਸੇਵਾ ਸਿੰਘ ਜਥੇਦਾਰ ਦਿੱਲੀ ਦਾ ਜਥਾ ਸ਼ਬਦ ਕੀਰਤਨ ਨਾਲ ਅਗਵਾਈ ਕਰਦਾ, ਇਸ ਭਾਣੇ ਨੂੰ ਸਵੀਕਾਰਦਾ ਚੱਲ ਪਿਆ। ਸ਼ਮਸ਼ਾਨ-ਘਾਟ ਪੰਜਾਬੀ ਬਾਗ਼ ਵਿਚ ਇਹਨਾਂ ਦਾ ਸਸਕਾਰ ਕਰ ਦਿੱਤਾ ਗਿਆ। ਦਿੱਲੀ ਦੇ ਸਾਰੇ ਇਲਾਕਿਆਂ ਦੇ ਪ੍ਰਸਿੱਧ ਵਿਅਕਤੀ ਇਸ ਸਮੇਂ ਉਪਸਥਿਤ ਸਨ। ਰਾਮਗੜ੍ਹੀਆ ਰਿਸ਼ਤੇਦਾਰਾਂ ਤੇ ਸੇਠ ਚਾਵਲਾ, ਸ. ਸੇਵਾ ਸਿੰਘ ਨਾਮਧਾਰੀ ਏਜੰਸੀ, ਮਾ: ਨਿਹਾਲ ਸਿੰਘ, ਬਾਲੀ ਨਗਰ, ਰਮੇਸ਼ ਨਗਰ ਆਦਿ ਕਾਲੋਨੀਆਂ ਦੇ ਮੁਖੀ-ਮੁਖੀ ਵਿਅਕਤੀ ਇਸ ਅਵਸਰ ਨੂੰ ਸਮਰਪਿਤ ਸਨ। ਸ. ਸੁਲੱਖਣ ਸਿੰਘ ਮੈਂਬਰ ਮੀਟਰੋਪੋਲੀਟਨ ਕਾਊਂਸਲ ਆਦਿ ਹੋਰ ਵੀ ਅਨੇਕਾਂ ਪ੍ਰਮੁੱਖ ਵਿਅਕਤੀ ਪਹੁੰਚੇ ਹੋਏ ਸਨ।

ਸਮਸ਼ਾਨ-ਘਾਟ ਤੋਂ ਵਾਪਸ ਆਉਂਦਿਆਂ ਸ. ਗੁਰਭਜਨ ਸਿੰਘ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਨੂੰ ਰੋਜ਼ਾਨਾ ਕਈ ਵਾਰ ਜੰਗਲ ਆਉਂਦੇ ਹੋਣ ਕਾਰਨ ਸਰੀਰ ਕਾਫ਼ੀ ਕ੍ਰਿਸ਼ ਹੋ ਗਿਆ ਹੈ, ਹੋਲੇ ਦਾ ਅੱਗੇ ਪੈਣਾ ਹਜ਼ੂਰ ਦੀ ਸਿਹਤ ਕਾਰਨ ਹੀ ਹੈ।

ਅਤੇ ਰਾਤੀਂ 7.30 ਵਜੇ ਪਹਾੜਾਂ ਤੋਂ (ਕੂੰਤਰ ਤੋਂ) ਮੇਰੀ ਪੁੱਤਰੀ ਕੁਲਵੰਤ ਆਪਣੇ ਬੱਚਿਆਂ ਨਾਲ ਘਰ ਆ ਗਈ। ਖ਼ੁਸ਼ੀਆਂ ਛਾ ਗਈਆਂ। ਕੁੱਕੂ (ਕੁਲਵੰਤ) ਨੇ ਕੁਝ ਸਮਾਂ ਬੈਠ ਕੇ ਗੱਲਾਂ-ਬਾਤਾਂ ਵਿਚ ਇਹ ਜ਼ਿਕਰ ਵੀ ਕੀਤਾ ਕਿ ਬਜੌਰੇ ਵਾਲੇ, ਹੋਰਟੀਕਲਚਰ ਇੰਸਪੈਕਟਰ, ਸ. ਹਰਨਾਮ ਸਿੰਘ ਜੀ ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਬਹੁਤ ਪ੍ਰੇਮ ਹੈ। ਸਤਿਗੁਰੂ ਜੀ ਵੀ ਉਹਨਾਂ ਨੂੰ ਸਦਾ ਯਾਦ ਰੱਖਦੇ ਹਨ। ਕੁੱਕੂ ਨੇ ਦੱਸਿਆ: ਸਤ੍ਰਿਗੁਰੂ ਜੀ ਨੇ ਇਕ ਵਿਦੇਸ਼ੀ-ਟੂਰ ਸਮੇਂ ਸ੍ਰੀ ਹਰਨਾਮ ਸਿੰਘ ਜੀ ਨੂੰ ਇਕ ਸੇਬ ਜਰਮਨੀ ਵਿਚੋਂ ਭੇਜਿਆ। ਸੇਬ ਏਨਾ ਵਧੀਆ ਤੇ ਵੱਡੇ ਅਕਾਰ ਦਾ ਸੀ ਕਿ ਉਸ 'ਕੱਲੇ ਸੇਬ ਦੀ ਕੀਮਤ 70/- ਸੀ, ਪਰ ਜਿਸ ਡੱਬੇ ਨਾਲ ਪੈਕ ਹੋ ਕੇ ਆਇਆ ਸੀ ਉਹ ਹੋਰ ਵੀ ਕੀਮਤੀ ਸੀ। ਇਨੀ ਸੁੰਦਰ ਪੈਕਿੰਗ ਕਿ ਹਰਨਾਮ ਸਿੰਘ ਜੀ ਨੇ ਅਜੇ ਤੱਕ ਸੰਭਾਲੀ ਹੋਈ ਹੈ ਅਤੇ ਉਹ ਕਹਿੰਦੇ ਹਨ ਕਿ ਮੈਂ ਆਪਣੇ ਸਰਕਾਰੀ ਬਾਗ਼ ਵਿਚ ਉਸ ਸੇਬ ਨਾਲੋਂ ਵੱਧ ਵੱਡਾ ਸੇਬ ਪੈਦਾ ਕਰਕੇ ਸਤਿਗੁਰੂ ਜੀ ਨੂੰ ਭੇਜਾਂਗਾ।

ਬੀਬੀ ਕੁਲਵੰਤ ਕੌਰ ਨੇ ਇਹ ਵੀ ਦੱਸਿਆ ਕਿ ਸਤਿਗੁਰੂ ਜੀ ਵੱਲੋਂ ਸ. ਹਰਨਾਮ ਸਿੰਘ ਨੂੰ ਇਕ ਸੂਟ ਪ੍ਰਾਪਤ ਹੋਇਆ। ਨਾਮਧਾਰੀਕਾਟ ਦਾ, ਸਫੈਦ। ਸਰਦਾਰ

ਸਾਹਿਬ ਜਦੋਂ ਇਸ਼ਨਾਨ ਪਾਣੀ ਕਰਕੇ ਸਿਮਰਨ ਕਰਦੇ ਹਨ, ਤਾਂ ਉਹ ਸੂਟ ਪਹਿਨਦੇ ਹਨ। ਉਹ ਸੂਟ ਆਮ ਕਿਸੇ ਨੂੰ ਹੱਥ ਵੀ ਨਹੀਂ ਲਾਉਣ ਦਿੰਦੇ। ਸਤਿਕਾਰ ਵਜੋਂ ਸਤਿਗੁਰਾਂ ਦੀ ਉਸ ਨੂੰ ਪਿਆਰੀ ਯਾਦ ਸਮਝਦੇ ਹਨ।

## 3 ਅਪਰੈਲ 1984, ਮੰਗਲਵਾਰ

## ਨਵੀਂ ਦਿੱਲੀ

*ਪੰਜਾਬ 'ਚ ਹਨੇਰ ਗਰਦੀ*

ਅੱਜਕਲ੍ਹ ਪੰਜਾਬ ਵਿਚ ਕਤਲਾਂ ਦਾ ਮੌਸਮ ਹੈ। ਇਕ ਹਫ਼ਤੇ ਦੇ ਵਿਚ-ਵਿਚ ਸ. ਹਰਬੰਸ ਸਿੰਘ ਮਨਚੰਦਾ ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਕਮੇਟੀ, ਦਿੱਲੀ ਵਿਚ, ਅੰਮ੍ਰਿਤਸਰ ਵਿਚ ਸ੍ਰੀ ਹਰਬੰਸ ਲਾਲ ਖੰਨਾ, ਸਾਬਕਾ ਵਿਧਾਇਕ ਭਾਜਪਾ, ਡਾ. ਵਿਸ਼ਵਾਨਾਥ ਤਿਵਾੜੀ, ਭਾਈ ਵੀਰ ਸਿੰਘ ਚੇਅਰ ਦਾ ਮੁਖੀ, ਰਈਏ ਦੇ ਨਿਰੰਕਾਰੀ ਭਵਨ ਵਿਚ ਬੰਬ ਧਮਾਕੇ ਨਾਲ ਕਤਲ, ਫ਼ਿਰੋਜ਼ਪੁਰ ਵਿਚ ਕਤਲ, ਅਨੇਕਾਂ ਹੋਰ ਲੋਕਾਂ ਨੂੰ ਕਤਲ ਕੀਤਾ ਜਾ ਰਿਹਾ ਹੈ। ਕੋਈ 'ਦਸ਼ਮੇਸ਼ ਬ੍ਰਿਗੇਡ' ਕਤਲਾਂ ਦੀ ਜ਼ਿੰਮੇਵਾਰੀ ਟੈਲੀਫ਼ੋਨ ਤੇ ਲੈਂਦੀ ਹੈ। ਪੰਜਾਬ ਵਿਚ ਕਹਿਣ ਨੂੰ ਸਰਕਾਰ, ਪੁਲਿਸ ਤੇ ਬਾਰਡਰ ਪੁਲਿਸ ਵਰਗਿਆਂ ਦੀ ਹੋਂਦ ਹੈ। ਉਂ ਪ੍ਰਬੰਧ ਤੇ ਅਮਨ-ਅਮਾਨ ਦੀ ਸੁਰੱਖਿਆ ਵੱਜੋਂ ਸਭ ਦਾ ਦਿਵਾਲਾ ਨਿਕਲ ਚੁੱਕਾ ਹੈ। ਮੇਰੀ ਲਿਖਤ ਦਾ ਇਹ ਵਿਸ਼ਾ ਨਹੀਂ, ਪਰ ਜਿੰਨੀ ਅਨ੍ਹੇਰਗਰਦੀ, ਜ਼ੁਲਮ ਤੇ ਜ਼ਿਆਦਤੀ ਪੰਜਾਬ ਅਤੇ ਹੋਰ ਦੀਦਾ-ਦੀਦਾ ਥਾਵਾਂ ਤੇ ਹੋ ਰਹੀ ਹੈ, ਉਸ ਨਾਲ ਕੁਹਰਾਮ ਮੱਚ ਗਿਆ ਹੈ। ਕੁਝ ਆਦਮੀ, ਭਾਵੇਂ ਉਹ ਧਰਮ ਦੇ ਨਾਂ ਨਾਲ ਬਹਿਕਾਏ ਗਏ ਹਨ ਜਾਂ ਸੌੜੇ ਸਿਆਸੀ ਮਨੋਰਥਾਂ ਨਾਲ, ਪਰ ਉਨ੍ਹਾਂ ਦੇ ਹੱਥ ਆਏ ਹਥਿਆਰ ਆਮ ਲੋਕਾਂ ਦੀ ਬਲੀ ਲੈ ਰਹੇ ਤੇ ਪਰਿਵਾਰਕ ਜੀਵਨ ਤਬਾਹ ਕਰ ਰਹੇ ਹਨ। । ਸੰਤ ਜਰਨੈਲ ਸਿੰਘ ਬਾਰੇ ਸੁਣੀਂਦਾ ਹੈ ਕਿ ਉਸ ਨੇ ਦਸ਼ਮੇਸ਼ ਦੇ ਉਦੇਸ਼ ਪੂਰਨੇ ਸ਼ੁਰੂ ਕੀਤੇ ਹੋਏ ਹਨ ਤੇ ਹੁਣ ਹਰ ਗੱਲ ਦਾ ਜਵਾਬ ਬੰਦੂਕ ਦੀ ਗੋਲੀ, ਸਟੇਨਗੰਨ ਦੀ ਗੋਲੀ ਨਾਲ ਮਿਲਿਆ ਕਰੇਗਾ। ਜਿਸ ਸ਼ਿੱਦਤ ਨਾਲ ਅਤੇ ਬੇਫਿਕਰੀ ਨਾਲ ਇਹ ਕਤਲ ਦੀ ਸਿਆਸਤ ਤੁਰੀ ਹੋਈ ਹੈ, ਇਸ ਨਾਲ ਦੇਸ਼ ਦਾ ਅਤੇ ਸਿੱਖਾਂ ਦਾ ਨੁਕਸਾਨ ਹੀ ਹੋਵੇਗਾ, ਲਾਭ ਕੋਈ ਨਹੀਂ।

ਜਦੋਂ ਜਦੋਂ ਭਾਰਤ ਸਰਕਾਰ ਤੇ ਅਕਾਲੀ ਦਲ ਦੀ ਗੱਲਬਾਤ ਚੱਲਣ ਦੀ ਸੰਭਾਵਨਾ ਪੈਦਾ ਹੋਈ ਹੈ, ਉਦੋਂ ਹੀ ਕਤਲਾਂ ਦੀ ਬਹੁਤਾਤ ਨਾਲ ਇਸ ਨੂੰ ਖ਼ੂਨ ਦੀਆਂ ਨਦੀਆਂ ਨਾਲ ਰੋੜ੍ਹਨ ਦੀ ਕੋਸ਼ਿਸ਼ ਕੀਤੀ ਗਈ ਹੈ। ਅਕਾਲੀਆਂ ਦੇ 'ਪੰਥ ਆਜ਼ਾਦ ਹਸਤੀ' ਦੀ ਰੋਕ, ਸਰਕਾਰ ਵੱਲੋਂ ਵਿਧਾਨ ਦੀ ਧਾਰਾ 25 ਤੇ ਮੁੜ ਵਿਚਾਰ ਕਰਨ ਦਾ ਭਰੋਸਾ, ਖੰਨਾ, ਤਿਵਾੜੀ ਆਦਿ ਦੀਆਂ ਜਾਨਾਂ ਲੈ ਗਿਆ ਹੈ।

# 5 ਅਪਰੈਲ 1984, ਵੀਰਵਾਰ

## ਨਵੀਂ ਦਿੱਲੀ

ਇਸ ਗੱਲ ਦੀ ਮੁਸੱਦਕਾ ਸੂਚਨਾ ਮਿਲ ਗਈ ਸੀ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਆਪਣਾ ਜੱਬਲਪੁਰ-ਬਨਾਰਸ-ਡਾਲਟਨਗੰਜ ਆਦਿ ਦਾ ਦੌਰਾ ਕਰਕੇ 11.30 ਵਜੇ ਤੱਕ ਦਿੱਲੀ ਦਰਸ਼ਨ ਦੇ ਰਹੇ ਹਨ। ਮੈਂ ਭੀ ਘਰੋਂ 10.30 ਵਜੇ ਨਿਕਲ ਪਿਆ। ਪੂਸਾ ਰੋਡ ਕੋਠੀ ਜਾਂਦਿਆਂ ਨੂੰ 11. 15 ਵੱਜ ਗਏ। ਜਾਂਦਿਆਂ ਨੂੰ ਕੋਠੀ ਵਿਚ ਖ਼ਾਸੀ ਰੌਣਕ ਸੀ।

ਏਥੋਂ ਹੀ ਮਾਲੂਮ ਹੋਇਆ ਕਿ ਜਹਾਜ਼ ਹੋਰ ਲੇਟ ਹੋ ਗਿਆ ਹੈ ਤੇ ਦਰਸ਼ਨ 12.30 ਵਜੇ ਤੱਕ ਹੋ ਸਕਣਗੇ। ਤਦੋ ਖ਼ਬਰ ਜੁ.ਐਨ. ਇਸ ਸਮੇਂ ਤੇ ਸ੍ਰੀ ਸਤਿਗੁਰੂ ਜੀ ਦੀਆਂ ਕਾਰਾਂ ਨੇ ਕੋਠੀ ਵਿਚ ਪ੍ਰਵੇਸ਼ ਕੀਤਾ। ਮੁਸਕਰਾਂਦੇ, ਪਹਿਲੀ ਖ਼ਬਰ ਅਨੁਸਾਰ ਸਤਿਗੁਰੂ ਜੀ ਨੇ ਤਾਕੀ ਖੋਲ੍ਹ ਕੋਠੀ ਵਿਚ ਪ੍ਰਵੇਸ਼ ਕੀਤਾ। ਏਥੇ ਅੰਦਰਲੇ ਵਰਾਂਡੇ ਵਿਚ, ਲਗਭਗ ਸਦਾ ਲਈ ਨਿਸ਼ਚਿਤ ਸਥਾਨ ਤੇ ਸਜਾਈ ਗਈ ਕੁਰਸੀ ਤੇ ਸਤਿਗੁਰੂ ਜੀ ਸੁਸ਼ੋਭਿਤ ਹੋਏ ਤੇ ਸਾਹਮਣੇ ਵਿਛੇ ਗਲੀਚੇ 'ਤੇ ਸੰਗਤ ਮੱਥਾ ਟੇਕ ਟੇਕ ਬੈਠਣ-ਖਲੋਣ ਲੱਗੀ। ਸੇਠ ਪਰਿਵਾਰ ਨੇ ਫੁੱਲਾਂ ਦੇ ਵੱਡੇ ਵੱਡੇ ਹਾਰਾਂ ਦੁਆਰਾ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਸਤਿਕਾਰ ਕੀਤਾ। ਜਦੋਂ ਸਮਝਿਆ ਗਿਆ ਕਿ ਸਾਰੇ ਸਮੂਹ ਨੇ ਮੱਥਾ ਟੇਕ ਲਿਆ ਹੈ, ਸਤਿਗੁਰੂ ਜੀ ਉਪਰਲੀ ਛੱਤੇ ਆਪਣੇ ਨਿਵਾਸ ਵੱਲ ਪੌੜੀਆਂ ਚੜ੍ਹੇ। ਸ੍ਰੀ ਸਤਿਗੁਰੂ ਜੀ ਨਾਲ ਇਸੇ ਇਡੀਅਨ ਏਅਰ ਲਾਈਨ ਦੇ ਜਹਾਜ਼ 'ਤੇ ਸ੍ਰੀ ਮਾਤਾ ਜੀ, ਠਾਕੁਰ ਦਲੀਪ ਸਿੰਘ ਜੀ, ਸੰਤ ਤਰਸੇਮ ਸਿੰਘ ਸਕੱਤਰ, ਸੰਤ ਬਲਦੇਵ ਸਿੰਘ ਸੇਵਕ, ਸੰਤ ਮਹਿੰਦਰ ਸਿੰਘ ਪੂਰਬਾ ਵੀ ਉਤਰੇ ਤੇ ਮਾਤਾ ਜੀ ਤੇ ਬਲਦੇਵ ਸਿੰਘ ਬਿਨਾਂ ਹੋਰ ਸਾਰੇ ਵੱਖ ਵੱਖ ਗੱਡੀਆਂ ਤੇ ਆਏ। ਸੇਠ ਤ੍ਰਿਲੋਕ ਸਿੰਘ ਜੀ, ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਸ. ਮਨਚੰਦਾ ਵੀ ਆਪ ਜੀ ਨੂੰ ਏਅਰ ਪੋਰਟ ਤੋਂ ਲੈ ਕੇ ਆਏ।

ਕੋਠੀ ਵਿਚ ਚਹਿਲ-ਪਹਿਲ ਹੋ ਗਈ। ਲੰਗਰ ਸੇਵਕਾਵਾਂ ਬੀਬੀਆਂ ਪ੍ਰਸ਼ਾਦ ਪਾਣੀ ਤਿਆਰ ਕੀਤੀ ਬੈਠੀਆਂ ਸਨ ਤੇ ਪਹਿਲਾਂ ਪੁੱਜੇ ਸਰੀਰ ਛਕ-ਛਕਾ ਰਹੇ ਸਨ। ਹੋਰ ਵੀ 'ਜੋ ਜੀਅ ਆਵੇ ਸੁ ਰਾਜੀ ਜਾਵੇ' ਅਨੁਸਾਰ ਭੋਜਨ ਦਾ ਅਧਿਕਾਰੀ ਸੀ।

ਏਨੇ ਚਿਰ ਨੂੰ ਸ੍ਰੀ ਗੁਰਭਜਨ ਸਿੰਘ ਅਤੇ ਸ. ਅਜੀਤ ਸਿੰਘ ਕੈਪਟਨ ਯੂ. ਕੇ. ਵੀ ਆ ਗਏ। ਸ੍ਰੀ ਸਤਿਗੁਰੂ ਜੀ ਇਸ਼ਨਾਨ ਕਮਰੇ ਵਿਚੋਂ ਇਸ਼ਨਾਨ ਕਰਕੇ ਬਾਹਰ

ਨਿਕਲੇ ਤਾਂ ਸ. ਅਜੀਤ ਸਿੰਘ ਮੱਥਾ ਟੇਕਣ ਲਈ ਅੱਗੇ ਵਧਿਆ ਤਾਂ ਸਤਿਗੁਰੂ ਜੀ ਬਚਨ ਕੀਤਾ: ਨਾ ਨਾ, ਜੇ , ਇੰਜ ਮੱਥਾ ਟੇਕਣਾ ਹੋਵੇ ਤਾਂ ਸਾਡੇ ਵਾਂਗ ਸੋਧ ਰੱਖੋ ਅਤੇ ਸਤਿਗੁਰੂ ਜੀ ਮੁਸਕਰਾਂਦੇ ਅੱਗੇ ਭੋਜਨ ਕਮਰੇ ਨੂੰ ਵਧ ਗਏ।

ਮਾ: ਨਿਹਾਲ ਸਿੰਘ ਜੀ, ਪ੍ਰਧਾਨ ਨਾਮਧਾਰੀ ਦਰਬਾਰ, ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਸ. ਮਨਮੋਹਣ ਸਿੰਘ ਆਦਿ ਹੋਰ ਕਈ ਸਰੀਰ ਦਰਸ਼ਨ ਯਾਚਕ ਦੇ ਤੌਰ ਤੇ ਆਏ। ਮੇਰਾ ਲੜਕਾ ਸੁਖਬੀਰ ਸਿੰਘ ਵੀ ਦੋ ਕੁ ਵੱਜਦੇ ਨੂੰ ਆ ਪਹੁੰਚਾ। ਉਸ ਹੱਥ ਮੇਰੇ ਨਾਂ ਇੰਗਲੈਂਡ ਤੋਂ ਸ. ਖੜਕ ਸਿੰਘ ਭਮਰਾ ਦੀ ਚਿੱਠੀ ਸੀ। ਸ੍ਰੀ ਸਤਿਗੁਰੂ ਜੀ ਪ੍ਰਸ਼ਾਦ ਛਕ ਕੇ ਬਿਰਾਜ ਗਏ ਹਨ। ਆਓ ਆਪਾਂ ਭਮਰੇ ਦੀ ਚਿੱਠੀ ਵਾਚ ਲਈਏ। ਚਿੱਠੀ ਬਰਮਿੰਘਮ ਤੋਂ ਪਹਿਲੀ ਅਪਰੈਲ ਦੀ ਲਿਖੀ ਹੋਈ ਹੈ:

***ਇੰਗਲੈਂਡ ਹੋਲੇ ਬਾਰੇ:***

"ਮੈਨੂੰ ਤੁਹਾਡੀ ਵੱਲੋਂ ਕੋਈ ਚਿੱਠੀ ਨਹੀਂ ਆਈ। ਏਕਮ ਸਿੰਘ ਨੂੰ ਆ ਗਈ। ਉਸ ਵਿਚ ਤੁਹਾਡੇ ਵੱਲੋਂ ਬਹੁਤ ਸੁਹਣੇ ਸੁਝਾਅ ਦਿੱਤੇ ਗਏ ਸਨ। ਮੈਂ ਕਲ੍ਹ ਦਾ ਬਰਮਿੰਘਮ ਆਇਆ ਹੋਇਆ ਹਾਂ ਕਿਉਂਕਿ ਏਕਮ ਸਿੰਘ ਦੀ ਸਿਹਤ ਠੀਕ ਨਹੀਂ ਹੈ। ਉਹ ਬੜਾ ਤਕਲੀਫ਼ ਵਿਚ ਹੈ ਕਿਉਂਕਿ ਵਿਰੋਧੀ ਪਾਰਟੀ ਇਸ ਨੂੰ ਹੁਣ ਉਪਰੋਂ ਉਪਰੋਂ ਸਾਥ ਦੇ ਰਹੀ ਹੈ, ਪਰ ਅੰਦਰੋਂ ਹਾਲੇ ਵੀ ਇਸ ਦੀ ਪਿੱਠ ਲਾਉਣ 'ਤੇ ਹੈ।

"ਕਲ੍ਹ ਹੰਸਪਾਲ ਜੀ ਦਾ ਟੈਲੀਫੂਨ ਸਾਡੇ ਬੈਠਿਆਂ ਤੇ ਆਇਆ ਹੈ। ਉਸ ਨੇ ਏਕਮ ਸਿੰਘ ਨੂੰ ਕਿਹਾ ਹੈ ਕਿ ਸ੍ਰੀ ਸਤਿਗੁਰੂ ਜੀ ਦਾ ਹੋਲੇ ਦਾ ਪ੍ਰੋਗਰਾਮ ਜੂਨ-ਜੁਲਾਈ ਨੂੰ ਕਰਨ ਦਾ ਵਿਚਾਰ ਹੈ ਕਿਉਂਕਿ ਸਿਹਤ ਠੀਕ ਨਹੀਂ ਹੈ।

"9.4.84 ਦੀ ਉਡੀਕ ਹੈ ਸਭ ਸੰਗਤ ਨੂੰ ਅਤੇ ਸਾਰਾ ਪ੍ਰੋਗਰਾਮ ਅੱਪ-ਟੂ-ਡੇਟ ਕਰ ਚੁੱਕੇ ਹਾਂ। ਲੰਗਰ ਲਈ ਹਜ਼ਾਰਾਂ ਦਾ ਸਾਮਾਨ ਲੈ ਕੇ ਰੱਖ ਲਿਆ ਹੈ। ਸਕੂਲ ਨੂੰ ਦੋ ਹਜ਼ਾਰ ਪੌਂਡ ਕਿਰਾਏ ਦਾ ਦੇ ਦਿੱਤਾ ਗਿਆ ਹੈ। ਇਹਨਾਂ ਛੁੱਟੀਆਂ ਤੇ ਸਕੂਲ ਖ਼ਾਲੀ ਹੈ। ਫਿਰ ਨਹੀਂ ਮਿਲੇਗਾ-ਬੜੀ ਤਕਲੀਫ਼ ਹੋਵੇਗੀ। ਬੜੀ ਹਾਨੀ ਹੋਵੇਗੀ। ਸਭ ਦੁਨੀਆਂ ਨਾਮਧਾਰੀਆਂ ਨੂੰ ਬਹੁਤ ਕੁਝ ਆਖੇਗੀ। ਹੁਣ ਕੇਵਲ ਵਿਰੋਧੀ ਪਾਰਟੀ ਨੂੰ ਇਹ ਸਮਾਂ ਨਹੀਂ ਦੇਣਾ ਚਾਹੀਦਾ। ਇੰਗਲੈਂਡ ਵਿਚ ਐਸੀਆਂ ਪਾਰਟੀਆਂ ਬਣ ਜਾਣਗੀਆਂ, ਜਿਨ੍ਹਾਂ ਨੂੰ ਸੰਭਾਲਣਾ ਬੜਾ ਔਖਾ ਹੋ ਜਾਵੇਗਾ। ਹੁਣ ਜਿਹੜੇ ਸੱਜਣ ਸਾਥ ਨਹੀਂ ਦਿੰਦੇ ਹਨ, ਕਲ੍ਹ ਨੂੰ ਦੂਜੇ ਸੱਜਣਾਂ ਨੇ ਉਹਨਾਂ ਨੂੰ ਨਹੀਂ ਦੇਣਾ ਹੈ....।

"ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਬੇਨਤੀ ਕਰੋ ਕਿ ਪ੍ਰੋਗਰਾਮ ਵਿਚ ਬਿਲਕੁਲ ਤਬਦੀਲੀ ਨਾ ਹੋਵੇ। ਇਹ ਵੀ ਹੋ ਸਕਦਾ ਏ ਕਿ ਹੰਸਪਾਲ ਆਪਣੀ ਮਰਜ਼ੀ ਨਾਲ ਏਕਮ ਸਿੰਘ ਨੂੰ ਏਵੇਂ ਹੀ ਤੰਗ ਕਰਦਾ ਹੋਵੇ, ਜਿਵੇਂ ਏਕਮ ਸਿੰਘ ਦਾ ਖ਼ਿਆਲ ਹੈ। ਸਾਨੂੰ ਪੂਰਾ ਯਕੀਨ ਹੈ ਕਿ ਸ੍ਰੀ ਸਤਿਗੁਰੂ ਜੀ ਕਦੇ ਵੀ ਇਸ ਤਰ੍ਹਾਂ ਨਹੀਂ ਕਰਨਗੇ,

ਜੋ ਉਨ੍ਹਾਂ ਆਪ ਹੀ ਹੁਕਮ ਕੀਤਾ ਹੈ, ਉਸ ਨੂੰ ਕਦੇ ਭੀ ਕੈਂਸਲ ਨਹੀਂ ਕਰਨਗੇ, ਏਡਾ ਵੱਡਾ ਪ੍ਰੋਗਰਾਮ ਬਣਾ ਕੇ। ਲੱਖਾਂ ਰੁਪਏ ਖ਼ਰਚ ਹੋ ਚੁੱਕੇ ਹਨ। ਏਕਮ ਸਿੰਘ ਦੁਨੀਆਂ ਨੂੰ ਮੂੰਹ ਕਿਵੇਂ ਵਿਖਾਏਗਾ? ਵਿਚਾਰੇ ਦੀ ਹਾਲਤ ਬੜੀ ਖ਼ਰਾਬ ਹੈ। ਹਾਰਟ ਤੇ ਅਸਰ ਹੋ ਜਾਂਦਾ ਹੈ। ਬਿਮਾਰ ਪਿਆ ਹੈ। ਆਪ ਜਲਦੀ ਪਤਾ ਦਿਓ।"

ਇਧਰ ਗੁਰਦੇਵ ਸਿੰਘ ਸਰੋਦ ਉਤਾਵਲਾ ਹੈ। ਉਹ 9.4.84 ਨੂੰ ਇੰਗਲੈਂਡ ਜ਼ਰੂਰ ਪਹੁੰਚਣਾ ਚਾਹੁੰਦਾ ਹੈ। ਉਹਨੂੰ ਭਾਰਤੀ ਜੀ ਤੋਂ ਕੁਝ ਭਿਣਕ ਪਈ ਹੈ ਹੋਲੇ ਦੀ ਰੋਕ ਦੇ ਕਰਨ ਦੀ, ਉਸ ਨੇ ਗੁਰਭਜਨ ਸਿੰਘ ਸਾਬਕਾ ਸਕੱਤਰ ਨਾਲ ਗੱਲ ਕੀਤੀ ਹੈ। ਉਹ ਅੱਜ ਆ ਕੇ ਸਤਿਗੁਰੂ ਜੀ ਨਾਲ ਸਮਾਂ ਤੈਅ ਕਰ ਕੇ ਗੱਲਬਾਤ ਕਰੇਗਾ।

ਸਤਿਗੁਰੂ ਜੀ ਨੇ 2.30 ਵਜੇ ਤੋਂ ਹੀ ਮਿਲਣ-ਗਿਲਣ ਵਾਲਿਆਂ ਨੂੰ ਸਮਾਂ ਦੇ ਦਿੱਤਾ। ਸਾਇਦ ਗੁਰਭਜਨ ਸਿੰਘ ਪਹਿਲਾ ਵਿਅਕਤੀ ਸੀ। ਮੈਨੂੰ ਗੁਰਦੇਵ ਨੇ ਦੱਸਿਆ ਕਿ ਗੁਰਭਜਨ ਸਿੰਘ ਗੱਲਬਾਤ ਕਰ ਆਇਆ ਹੈ। ਜਾਪਦਾ ਹੈ ਗੱਲ ਬਣ ਜਾਵੇਗੀ। ਸਤਿਗੁਰੂ ਜੀ ਲਿਬਰਲ ਸਨ। ਆਪ ਜੀ ਨੇ ਮੁੜ ਹੰਸਪਾਲ-ਮਨਚੰਦਾ ਨੂੰ ਮਿਲਣ ਬਾਰੇ ਆਗਿਆ ਕੀਤੀ ਹੈ। ਇਸ ਤੋਂ ਪਿਛੋਂ ਫਾਈਨਲ ਹੋ ਜਾਵੇਗਾ। ਉਹ ਪੁੱਠਾ ਗੇਅਰ ਤਾਂ ਲਾਉਣਗੇ ਪਰ ਗੱਲ ਸ਼ਾਇਦ ਨਾ ਬਣੇ। ਹੰਸਪਾਲ ਕੇ ਚਿਰਾਂ ਤੋਂ ਚਾਹ ਰਹੇ ਸਨ ਕਿ 'ਚੌਥੀ ਵਿਸ਼ਵ ਪੰਜਾਬੀ ਕਾਨਫਰੰਸ' ਉਲੰਪਿਕ-ਖੇਡਾਂ ਦੇ ਨਾਲ ਹੋਵੇ ਤੇ ਹੋਲਾ 'ਵਿਸ਼ਵ ਪੰਜਾਬੀ ਕਾਨਫਰੰਸ' ਨਾਲ ਹੋ ਜਾਵੇ ਤਾਂ ਕਿ ਆਉਣ ਜਾਣ ਦਾ ਖਰਚਾ ਤੇ ਸਮਾਂ ਘਟ ਜਾਵੇ। ਪਰ ਹੋਲੇ ਦਾ ਸਮਾਂ-ਖੇਤਰ ਤਾਂ ਅਪ੍ਰੈਲ ਦੇ ਅੰਦਰ-ਅੰਦਰ ਹੀ ਹੈ।

***ਸਿੱਖਾਂ ਨੂੰ ਨਿਵਾਜਿਸ਼:***

3.30 ਵਜੇ ਸ. ਯਸ਼ਪਾਲ ਸਿੰਘ ਹੰਸਪਾਲ ਆਪਣੀ ਪਤਨੀ ਨਾਲ ਦਰਸ਼ਨਾਂ ਨੂੰ ਆਇਆ। ਗੁਰਭਜਨ ਸਿੰਘ, ਕੈਪਟਨ ਅਜੀਤ ਸਿੰਘ ਵੀ ਅਜੇ ਦੋਬਾਰਾ ਮਿਲਣੀ ਦੀ ਆਸ ਰੱਖਦੇ ਸਨ। ਜਦੋਂ ਸਤਿਗੁਰੂ ਜੀ ਅੰਦਰੋਂ ਬੈਠਕ-ਕਮਰੇ ਲਈ ਆਏ ਤਾਂ ਬਹੁਤ ਸਾਰੇ ਸਿੰਘ ਹੋਰ ਵੀ ਜੁੜ ਗਏ। ਸਤਿਗੁਰੂ ਜੀ ਨੇ ਯਸ਼ਪਾਲ ਸਿੰਘ ਵੇਖੇ, ਬੈਠਣ ਤੋਂ ਪਹਿਲਾਂ ਪਹਿਲਾਂ ਹੀ ਜੋੜੇ ਨੂੰ ਪਿਆਰ ਬਚਨ ਕੀਤਾ: ਮੇਰਾ ਜੀਅ ਕਰਦਾ ਸੀ, ਮੈਂ ਏਅਰਪੋਰਟ ਤੋਂ ਸਿੱਧਾ ਹੀ ਤੁਹਾਨੂੰ ਤੁਹਾਡੇ ਪਿਤਾ ਜੀ ਬਾਰੇ ਜਾ ਮਿਲਦਾ, ਪਰ" ਤੇ ਫਿਰ ਜਦ ਆਪ ਜੀ ਬਿਸਤਰ ਤੇ ਬੈਠੇ ਤਾਂ ਹੋਰ ਬੈਠੇ ਸਿੰਘਾਂ ਵੱਲ ਤੱਕ ਫੁਰਮਾਇਆ: ਇਹਦਾ ਤੇ ਹੰਸਪਾਲ ਜੀ (ਐਮ.ਪੀ.) ਦਾ ਕਦੇ ਸੱਕੇ ਭਰਾਵਾਂ ਤੋਂ ਵੱਧ ਪਿਆਰ ਸੀ, ਇਹ ਹੰਸਪਾਲ ਜੀ ਦੇ ਤਾਏ ਦਾ ਪੁੱਤਰ ਹੈ, ਪਰ ਵਿਹਾਰ-ਕਾਰ ਦੇ ਮਸਲਿਆਂ ਨੇ ਫਿਰ ਦੂਰ-ਦੂਰ ਕਰ ਦਿੱਤਾ ਅਤੇ ਫਿਰ ਯਸ਼ਪਾਲ ਨੂੰ ਮੁਖ਼ਾਤਿਬ ਹੋਏ ਆਪਣੇ ਆਪਣੇ ਹੀ ਹੁੰਦੇ ਹਨ, ਭਾਵੇਂ ਕਿੰਨੇ ਫ਼ਰਕ ਤੇ ਰਹਿੰਦੇ ਹੋਣ। ਇਸ ਬਚਨ ਤੋਂ ਜਾਪਦਾ ਸੀ ਕਿ

ਸ. ਗੁਰਦਿਆਲ ਸਿੰਘ ਦੀ ਮ੍ਰਿਤੂ ਸਮਸ਼ਾਨ ਯਾਤਰਾ ਆਦਿ ਬਾਰੇ ਹਰਵਿੰਦਰ ਸਿੰਘ ਨੇ ਰੀਪੋਰਟ ਕਰ ਦਿਤਾ ਹੋਇਆ ਹੈ।

ਸ. ਪ੍ਰੀਤਮ ਸਿੰਘ ਟੋਰਾਂਟੋ (ਕੈਨੇਡਾ) ਤੋਂ ਫੋਨ ਕਰ ਰਿਹਾ ਸੀ ਜੁ ਸਤਿਗੁਰੂ ਜੀ ਦੇ ਕਰਨ-ਦਰਸ਼ਨ ਕਰਨਾ ਚਾਹੁੰਦਾ ਸੀ, ਪਹਿਲਾਂ ਇਸ ਬਾਰੇ ਸੰਤ ਤਰਸੇਮ ਸਿੰਘ ਉਸ ਨਾਲ ਗੱਲਬਾਤ ਚਲਾ ਰਿਹਾ ਸੀ, ਫਿਰ ਸਤਿਗੁਰੂ ਜੀ ਨੇ ਆ ਕੇ ਚੋਗਾ ਫੜ ਲਿਆ। ਸਤਿਗੁਰੂ ਜੀ ਪ੍ਰੀਤਮ ਸਿੰਘ ਨਾਲ ਸੰਖੇਪ ਵਿਚ ਹਾਂ-ਨਾਂਹ ਕਰਦੇ ਰਹੇ। ਏਨੇ ਵਿਚ ਤਰਸੇਮ ਸਿੰਘ ਨੇ ਦੱਸ ਦਿੱਤਾ ਕਿ ਕੋਲ ਗੁਰਦੀਪ ਸਿੰਘ ਵੀ ਖੜ੍ਹਾ ਹੈ, ਉਹਦੇ ਘਰ ਲੜਕਾ ਹੋਇਆ ਹੈ, ਪਰ ਉਸਨੇ ਕੇਸ ਕਤਲ ਕਰਵਾ ਦਿੱਤੇ ਹਨ। ਸਤਿਗੁਰੂ ਜੀ ਨੂੰ ਪ੍ਰੀਤਮ ਸਿੰਘ ਹੋਲੇ ਬਾਰੇ ਵੀ ਪੁੱਛਗਿੱਛ ਕਰਦਾ ਜਾਪਿਆ ਅਤੇ ਗੱਲਬਾਤ ਦੌਰਾਨ ਇਉਂ ਪ੍ਰਤੀਤ ਹੋਇਆ ਜਿਵੇਂ ਹੋਲੇ ਦੀ ਨਾਂਹ, ਹਾਂ ਵਿਚ ਬਦਲਨੇ ਪਈ ਹੋਈ ਹੈ। ਸ੍ਰੀ ਗੁਰਦੀਪ ਸਿੰਘ ਨੇ ਫੋਨ ਫੜਿਆ ਤਾਂ ਸਤਿਗੁਰੂ ਜੀ ਨੇ ਉਸਨੂੰ ਅੱਗੇ ਤੋਂ ਐਸੀ ਗ਼ਲਤੀ ਨਾ ਕਰਨ ਦੀ ਹਦਾਇਤ ਕੀਤੀ, ਉਸਨੂੰ ਕੇਸ-ਕਤਲ 'ਤੇ ਪਿਆਰ-ਭਰੀ ਝਿੜਕ ਦਿਤੀ ਤੇ ਪ੍ਰੇਰਿਆ ਕਿ ਇਹ ਨਾਵਾਜਬ ਕੰਮ ਅੱਗੇ ਤੋਂ ਨਾ ਕੀਤਾ ਜਾਵੇ। ਸੰਤ ਤਰਸੇਮ ਸਿੰਘ ਨੇ ਸਤਿਗੁਰੂ ਜੀ ਤੋਂ ਪੁਛ ਕੇ ਉਸਦੇ ਲੜਕੇ ਦਾ ਨਾਂ ਕੁਲਬੀਰ ਸਿੰਘ ਦਸਿਆ ਤੇ ਹੁਕਮ ਕੀਤਾ: ਕੁਲਵੀਰ ਨਹੀਂ, ਕੁਲਬੀਰ ਸਿੰਘ। ਤੂੰ ਸਿੱਖੀ ਵਿਚ ਪ੍ਰਪੱਕ ਹੋ। ਸਾਡੀ ਨੁਮਾਇੰਦਗੀ ਕਰਿਆ ਕਰ, ਹੋਰਨਾਂ ਨੂੰ ਵੀ ਮਾਸ, ਸ਼ਰਾਬ ਤੇ ਕੇਸ ਕਤਲ ਤੋਂ ਰੋਕਿਆ ਕਰ।

ਏਨੇ ਵਿਚ ਮੰਡੀ ਵਾਲੇ ਸੰਤ ਸੰਤੋਖ ਸਿੰਘ, ਜੇ ਮੈਂ ਭੁੱਲਦਾ ਨਹੀਂ ਤਾਂ ਦੂਜਾ ਸਿੰਘ ਮੰਡੀ ਦਾ ਨੰਬਰਦਾਰ ਆਪਣੀਆਂ ਪਤਨੀਆਂ ਨਾਲ ਸ੍ਰੀ ਚਰਨਾਂ ਵਿਚ ਹਾਜ਼ਰ ਹੋਏ। ਨਮਸਕਾਰ ਕੀਤੀ ਤੇ ਪ੍ਰਸੰਨਤਾ-ਪੂਰਵਕ ਪਾਸ ਬੈਠ ਗਏ।

ਫੇਰ 4 ਕੁ ਵਜੇ ਸੂਬਾ ਰੇਸ਼ਮ ਸਿੰਘ ਦਾ ਫੋਨ ਆ ਗਿਆ, ਇਹ ਵੀ ਟੋਰਾਂਟੋ ਤੋਂ ਸੀ। ਸਤਿਗੁਰੂ ਜੀ ਨੇ ਅੱਜ ਹੀ ਵੈਨਕੋਵਰ ਵਾਲੇ ਹਰਬਖਸ਼ ਸਿੰਘ ਨੂੰ ਫੋਨ-ਸੰਪਰਕ ਕਰਨ ਲਈ ਰੇਸ਼ਮ ਸਿੰਘ ਨੂੰ ਪੱਕੀ ਕੀਤੀ।

ਏਸ ਦੌਰਾਨ ਉਸਤਾਦ ਪਿਆਰਾ ਸਿੰਘ ਤਾਰ ਸ਼ਹਿਨਾਈ ਤੇ ਇਹਨਾਂ ਦਾ ਚੇਲਾ ਬਲਜੀਤ ਸਿੰਘ ਤੇ ਇਸਦਾ ਪਿਤਾ ਅਤੇ ਮੋਹਣ ਸਿੰਘ ਤੇ ਮਹਿਲ ਸਿੰਘ ਆਏ, ਨਾਲ ਅੰਦਰ ਆ ਕੇ ਨਮਸਕਾਰ ਕੀਤੀ ਅਤੇ ਬਲਜੀਤ ਸਿੰਘ ਨੇ ਇਕ ਲਾਲ ਡੱਬਾ ਮੱਥਾ ਟੇਕਿਆ। ਇਸ ਵਿਚ ਆਲ ਇੰਡੀਆ ਸੰਗੀਤ ਮੁਕਾਬਲੇ ਤੰਤੀ ਸਾਜ਼ਾਂ ਵਿਚ ਪ੍ਰਥਮਤਾ ਹਾਸਲ ਕਰਨ ਤੋਂ ਮਿਲਿਆ ਪੁਰਸਕਾਰ ਰੂਪ ਵਿਚ ਵੀਣਾ-ਚਿੰਨ੍ਹਤ ਟ੍ਰਾਫੀ ਸੀ। ਫੋਟਾ ਸਾਈਜ਼, ਸੁੰਦਰ ਆਕ੍ਰਿਤੀ ਅੱਜ ਰੇਡੀਓ-ਭਵਨ ਵਿਚ ਇਕ ਵਿਸ਼ੇਸ਼ ਫੰਕਸ਼ਨ ਕਰਕੇ ਪੁਰਸਕਾਰ ਵੰਡ ਕੀਤੀ ਸੀ। ਪੁਰਸਕਾਰ ਪ੍ਰਦਾਨ-ਕਰਤਾ, ਥੋਥਾ

ਗੀਟਾ ਗੰਗੋਲੀ ਸੀ, ਪ੍ਰਸਿੱਧ ਸੰਗੀਤ ਕਲਾਕਾਰਾ। ਇਸ ਸਨਮਾਨ ਦੇ ਨਾਲ 101/- ਦਾ ਚੈੱਕ ਵੀ ਸੀ, ਇਹ ਵੀ ਬਲਜੀਤ ਨੇ ਸਤਿਗੁਰਾਂ ਨੂੰ ਭੇਟ ਕੀਤਾ। ਆਪ ਜੀ ਨੇ ਦੋਵੇਂ ਚੀਜ਼ਾਂ ਵੇਖ ਕੇ ਹੱਥ ਵਿਚ ਲੈ ਕੇ, ਵਾਪਸ ਬਲਜੀਤ ਸਿੰਘ ਦੇ ਹਵਾਲੇ ਕਰ ਦਿੱਤੀਆਂ। ਸ. ਪਿਆਰਾ ਸਿੰਘ ਤੇ ਬਲਜੀਤ ਸਿੰਘ ਨੂੰ ਖ਼ੁਸ਼ੀਆਂ ਬਖ਼ਸ਼ੀਆਂ।

*ਗੁਫ਼ਤਗੂ*

ਸ੍ਰੀ ਸਤਿਗੁਰੂ ਜੀ ਨੇ ਕੋਲ ਹੀ ਬੈਠੇ ਸ. ਯਸ਼ਪਾਲ ਸਿੰਘ ਹੰਸਪਾਲ ਨੂੰ ਇਸ਼ਾਰੇ ਨਾਲ ਕੰਨ ਵਿਚ ਗੱਲ ਕਰਨ ਲਈ ਬੁਲਾਇਆ। ਕੰਨ ਵਿਚ ਕੁਝ ਆਖਿਆ ਜਿਸ ਤੋਂ ਪ੍ਰਸੰਨ ਹੋ ਉਸ ਨੇ ਸ੍ਰੀ ਚਰਨਾਂ ਨੂੰ ਹੱਥ ਛੁਹਾਏ। ਸਤਿਗੁਰੂ ਜੀ ਜ਼ਰਾ ਪਿਛਾਂਹ ਨੂੰ ਹੋਏ ਤੇ ਯਸ਼ਪਾਲ ਸਿੰਘ ਨੇ ਪਤਨੀ ਪਾਸ ਬੈਠਿਆਂ ਕਿਹਾ: ਦੀਨ ਦਿਆਲ, ਮੈਂ ਆਪਣੀ ਪਤਨੀ ਨੂੰ ਤਾਂ ਦੱਸ ਦਿਆਂ! ਤੇ ਹਾਸੜ ਮੱਚ ਗਈ। ਕੋਲ ਬੈਠੇ ਗੁਰਭਜਨ ਸਿੰਘ ਨੇ ਚੁਟਕੀ ਲਈ: ਹਾਂ, ਇਹ ਆਪਣੀ ਸਹੇਲੀ ਨਾਲ ਗੱਲ ਕਰਨਗੇ ਤੇ ਕਹਿਣਗੇ ਅੱਗੇ ਕਿਸੇ ਨਾਲ ਗੱਲ ਨਾ ਕਰੀਂ।

ਸੇਠ ਤਰਨ ਸਿੰਘ ਚਾਵਲਾ ਬੈਂਕਾਕ ਤੋਂ ਸਮੇਤ ਪਤਨੀ ਵੀ ਦਰਸ਼ਨ ਕਰਨ ਆਏ ਹੋਏ ਸਨ। ਸਤਿਗੁਰੂ ਜੀ ਨੇ ਯਸ਼ਪਾਲ ਸਿੰਘ ਬਾਰੇ ਇਸੇ ਜੋੜੇ ਨੂੰ ਦੱਸਿਆ ਸੀ। ਏਥੇ ਹਲਕੇ-ਫੁਲਕੇ ਮੂਡ ਦੀਆਂ ਗੱਲਾਂ ਹੀ ਹੋ ਰਹੀਆਂ ਸਨ। ਸਤਿਗੁਰੂ ਜੀ ਨੇ ਇਕ ਨਾਮ ਸਿਮਰਨ ਸਮਾਪਤੀ ਦੀ ਅਰਦਾਸ ਏਥੇ ਆਉਣ ਤੋਂ ਪਹਿਲੋਂ ਕੀਤੀ ਸੀ ਅਤੇ ਹੁਣ 5 ਵਜੇ ਫਿਰ ਸਮੂਹਕ ਨਾਮ ਸਿਮਰਨ ਵਿਚ ਸ਼ਾਮਲ ਹੋਣਾ ਸੀ।

ਸੱਚੇ ਪਾਤਸ਼ਾਹ ਜ਼ਰਾ ਕੁ ਅੰਦਰੋਂ ਬਾਹਰ ਨਿਕਲੇ ਤਾਂ ਉਨ੍ਹਾਂ ਦੇ ਕਮਰੇ ਨਾਲ ਦੀ ਛੱਤ ਤੇ ਖ਼ਾਸੀ ਸੰਗਤ ਜਮ੍ਹਾਂ ਸੀ। ਜਿਸ ਵੇਲੇ ਮੈਂ ਬਾਹਰ ਝਾਤ ਮਾਰੀ, ਸ੍ਰੀ ਸਤਿਗੁਰੂ ਜੀ ਬਾਹਰ ਸੰਗਤਾਂ ਵਿਚ ਘਿਰੇ ਖਲੋਤੇ ਸਨ।

*ਜਾਣ ਪਹਿਚਾਣ*

ਮੈਨੂੰ ਵੇਖ ਸਤਿਗੁਰੂ ਜੀ ਨੇ ਕੁਝ ਨੌਜਵਾਨਾਂ ਵੱਲ ਤਕਾ ਕੇ ਦੱਸਿਆ: ਤੁਸੀਂ ਸੂਬਾ ਕਰਤਾਰ ਸਿੰਘ ਢੋਂਠਲ ਨੂੰ ਜਾਣਦੇ ਸਉ ਨਾ, ਪਿਛਲੇ ਸਾਲ ਗੁਜ਼ਰ ਗਿਆ ਸੀ, ਆਹ ਉਨ੍ਹਾਂ ਦਾ ਲੜਕਾ ਭੁਪਿੰਦਰ ਸਿੰਘ ਹੈ, ਦੂਜਾ ਇਹਦੇ ਚਾਚੇ ਦਾ ਪੁੱਤ ਬਲਬੀਰ ਸਿੰਘ ਹੈ। ਇਹ ਜਰਮਨੀ ਜਾ ਰਹੇ ਹਨ। ਅਮੋਲਕ ਸਿੰਘ ਨੂੰ ਤਾਂ ਤੁਸੀਂ ਪਛਾਣਦੇ ਹੀ ਹੋ (ਮਾਸਟਰ ਅਮਰੀਕ ਸਿੰਘ ਦੇ ਲੜਕੇ ਅਮੋਲਕ ਨੂੰ ਇਹ ਪਤਾ ਲੱਗ ਗਿਆ ਕਿ ਉਹਦੀ ਪੈਂਟ ਕਮੀਜ਼ ਤੇ ਟੇਢੀ ਪਗੜੀ ਕਰਕੇ ਹੀ ਉਸਨੂੰ ਇੰਜ ਆਖਿਆ ਗਿਆ ਹੈ) ਇਕ ਹੋਰ ਜਵਾਨ ਰਤਨ ਸਿੰਘ ਵੀ ਇਹਨਾਂ ਦੇ ਨਾਲ ਸੀ, ਇਹ ਸਾਰੇ ਹੀ ਪੈਂਟ ਕਮੀਜ਼ਾਂ ਤੇ ਟੇਢ-ਪਗੜੀਏ ਸਨ।

ਮੈਨੂੰ ਦੋ ਸਰਦਾਰ ਧਬਲੀਆਂ ਵਾਲੇ ਵੀ ਨਜ਼ਰੀਂ ਪਏ ਇਹਨਾਂ ਵਿਚ

ਖੁਰਸ਼ੈਦਪੁਰ-ਨਕੋਦਰ ਦੇ ਸ. ਸਵਰਨ ਸਿੰਘ ਨੂੰ ਮੈਂ ਪਹਿਲਾਂ ਤੋਂ ਹੀ ਜਾਣਦਾ ਹਾਂ। ਸੁਮੇਂਧਰ ਪਰ ਡਿਉਢ ਕੱਦ ਦਾ, ਸੁਹਣੀ ਸ਼ਖਸੀਅਤ ਦਾ ਆਦਮੀ। ਸਤਿਗੁਰੂ ਜੀ ਦਾ ਇਹ ਪ੍ਰੇਮੀ ਕੇਵਲ ਦਰਸ਼ਨਾਂ ਦੀ ਖ਼ਾਤਰ ਹੀ ਦਿੱਲੀ ਪਧਾਰਿਆ ਸੀ।

ਇਹਨਾਂ ਦੇ ਨਾਲ ਹੀ ਖਲੋਤਾ ਸੀ ਮੇਰੇ ਮਿੱਤਰ ਖੜਕ ਸਿੰਘ ਭਮਰਾ ਦਾ ਸੰਭਾਵਨਾ ਭਰਿਆ ਪੁੱਤਰ ਅਮਰਜੀਤ ਸਿੰਘ। ਸ. ਮੱਖਣ ਸਿੰਘ ਨਿਰਮਾਣ ਵੱਲ ਇਹਦੇ ਸਹੁਰੇ ਹੋਣ ਕਰਕੇ, ਇਹ ਅਜੇ ਦਿੱਲੀ ਵਿਚ ਹੀ ਮੌਜਾਂ ਮਾਣ ਰਿਹਾ ਹੈ।

ਏਨੇ ਚਿਰ ਨੂੰ ਇਕ ਲਾਲ ਪਰ ਟੇਢ-ਪਗੜੀਆ ਸ. ਜਸਵਿੰਦਰ ਸਿੰਘ ਹੱਥ ਵਿਚ ਕੁਝ ਕਾਗਜ਼ਾਤ ਫੜੀ ਆਇਆ। ਨਮਸਕਾਰ ਕੀਤੀ ਅਤੇ ਸਤਿਗੁਰੂ ਜੀ ਉਸ ਨਾਲ ਅੰਦਰ ਚਲੇ ਗਏ ਬਿਲਕੁਲ ਆਪਣੇ ਕਮਰੇ ਵਿਚ। ਪੰਦਰਾਂ-ਵੀਹ ਮਿੰਟ ਦੀ ਇਕਾਂਤ ਦੇ ਬਾਅਦ ਇਕ ਹੋਰ ਦਲ ਦਰਸ਼ਨਾਂ ਨੂੰ ਆ ਗਿਆ। ਇਹ ਬੀਬੀ ਪਵਨਜੀਤ ਕੌਰ ਸੁਪਤਨੀ ਸ. ਸੇਵਾ ਸਿੰਘ ਆਪਣੀਆਂ ਨੂੰਹਾਂ ਨਾਲ ਦਰਸ਼ਨ ਕਰਨ ਹਿੱਤ ਆਈ ਸੀ। ਪਹਿਰੇਦਾਰ ਰੋਕਣ ਦਾ ਜਤਨ ਕਰ ਰਹੇ ਸਨ, ਪਰ ਉਹ ਆਪਣੇ ਸਿਦਕ ਦੇ ਦਾਅਵੇ ਨਾਲ ਬੂਹਾ ਖੋਲ੍ਹ ਕੇ ਨੂੰਹਾਂ ਨਾਲ ਅੰਦਰ ਲੰਘ ਗਈ-ਮੈਂ ਤਾਂ ਤਦ ਨੂੰ ਰਮੇਸ਼ ਨਗਰ ਵੱਲ ਆ ਗਿਆ। ਉਹ ਵੀ ਨਮਸਕਾਰ ਕਰਕੇ ਘਰਾਂ ਨੂੰ ਹੋ ਗਈਆਂ।

***ਦੌਰੇ ਬਾਰੇ ਸੰਖੇਪ:***

ਮੈਂ ਥੋੜ੍ਹਾ ਸਮਾਂ ਪੁਰਬੇ ਕੋਲ ਜਾ ਬੈਠਾ। ਉਸ ਤੋਂ ਦੌਰੇ ਬਾਰੇ ਕੁਝ ਜਾਣਕਾਰੀ ਲਈ। ਸਤਿਗੁਰੂ ਜੀ ਦਾ ਜਥਾ ਇਕ ਰਾਤ ਭੋਪਾਲ ਰਹਿ, ਸ. ਬਿਕ੍ਰਮਜੀਤ ਸਿੰਘ, ਅਵਨਿੰਦਰਪਾਲ ਸਿੰਘ, ਅਤਿੰਦਰਪਾਲ ਸਿੰਘ ਨੂੰ ਨਿਵਾਜਿਆ। ਅਗਲੇ ਦਿਨ ਸ. ਮੇਲਾ ਸਿੰਘ, ਜੁਗਿੰਦਰ ਸਿੰਘ ਆਦਿ ਸਿੰਘਾਂ ਤੇ ਜੱਬਲਪੁਰ ਜਾ ਕਿਰਪਾ ਕੀਤੀ। ਜੱਬਲਪੁਰੋਂ ਦੋ ਰਾਤਾਂ ਲਈ ਕਾਨ੍ਹਾ ਨੈਸ਼ਨਲ ਪਾਰਕ ਵਿਚ ਬਿਤਾਏ। ਇਹ ਪ੍ਰੋਗਰਾਮ ਠਾਕੁਰ ਦਲੀਪ ਸਿੰਘ ਜੀ ਵਾਸਤੇ ਬਣਾਇਆ ਗਿਆ ਹੋਵੇਗਾ। ਉਨ੍ਹਾਂ ਦੀ ਚਿੱਤ-ਇੱਛਾ ਦੀ ਪੂਰਤੀ ਵਾਸਤੇ ਦੋ ਦਿਨ, ਕਾਨ੍ਹਾ ਜੰਗਲ ਦੇ ਅਨੇਕਾਂ ਜਾਨਵਰਾਂ ਨਾਲ ਸਾਖਿਆਤਕਾਰ ਕੀਤਾ। ਫਿਰ ਜੱਬਲਪੁਰ ਰਾਤ ਰਹਿ ਕੇ ਕਾਨ੍ਹਾ ਤੋਂ ਉਲਟ ਰੁਖ ਦੋ ਸੌ ਕਿਲੋਮੀਟਰ ਇਕ ਹੋਰ ਨੈਸ਼ਨਲ ਪਾਰਕ ਦਾ ਰਾਹ ਲਿਆ। ਏਥੇ ਇਕ ਰਾਤ ਕੱਟ ਕੇ ਫਿਰ ਬਨਾਰਸ-ਗੜਵਾ, ਡਾਲਟਨ ਗੰਜ, ਹਜ਼ਾਰੀ ਬਾਗ਼ ਦਰਸ਼ਨ ਦੇ ਉਸੇ ਰਾਤ ਰਾਂਚੀ ਤੇ ਉਥੋਂ ਉਡ ਕੇ ਅੱਜ ਦਿੱਲੀ।

5 ਤੋਂ 6 ਤੱਕ ਨਾਮ ਸਿਮਰਨ ਲਈ ਸਤਿਗੁਰੂ ਜੀ ਰਮੇਸ਼ ਨਗਰ ਪਧਾਰੇ।

***ਨਾਮ ਸਿਮਰਨ***

ਰਮੇਸ਼ ਨਗਰ ਵਿਚ ਨਾਮ ਸਿਮਰਨ ਦਾ ਇਕ ਘੰਟਾ ਆਨੰਦ ਦੀ ਭਰਪੂਰਤਾ ਨਾਲ ਗੁਜ਼ਾਰਿਆ। ਸਤਿਗੁਰੂ ਜੀ ਦੇ ਦਰਸ਼ਨ ਕਰਨ ਹਿਤ ਇਹ ਸਮਾਂ ਸਭ ਤੋਂ ਵੱਧ

ਹਾਜ਼ਰੀ ਵਾਲਾ ਹੁੰਦਾ ਹੈ। ਅਰਦਾਸ ਉਪਰੰਤ, ਕੀਰਤਨ ਸ਼ੁਰੂ ਹੋਇਆ ਜਿਸ ਵਿਚ ਘੁੱਲਾ, ਮੋਹਣ, ਬਲਜੀਤ ਤੇ ਕਿਰਨਪਾਲ ਭਾਈਵਾਲ ਸਨ। ਸ਼ਬਦ ਸੀ: ਮ੍ਰਿ ਲਾਲਨ ਸਿਉ ਪ੍ਰੀਤਿ ਬਨੀ।। ਪਤਾ ਨਹੀਂ ਕਿਉਂ ਅੱਜ ਮੈਨੂੰ ਸਾਰੇ ਹੀ ਕੀਰਤਨੀਆਂ ਦਾ ਬਹੁਤੀ ਵਾਰ ਬੇਗਾਪਨ ਰੜਕਿਆ। ਭੈਂਗੇ ਆਦਮੀ ਜਿਵੇਂ ਦ੍ਰਿਸ਼ਟੀ ਬੇਮਜ਼ਾ ਹੁੰਦੀ ਹੈ ਤਿਵੇਂ ਹੀ ਅੱਜ ਅਤੀ ਸੁਰੀਲੇ ਗਾਉਣ ਵਾਲੇ ਵੀ ਭੈਂਗੀਆਂ ਸੁਰਾਂ ਲਾ ਰਹੇ ਸਨ। ਬਲਜੀਤ ਅਤੇ ਹਰਬੰਸ ਸਿੰਘ ਘੁੱਲੇ ਤੋਂ ਗਲਤ ਸੁਰਾਂ ਦੀ ਉਮੀਦ ਨਹੀਂ ਕੀਤੀ ਜਾ ਸਕਦੀ ਪਰ ਅੱਜ ਤਾਂ ਉਨ੍ਹਾਂ ਦੀ ਆਵਾਜ਼ ਬੇਸੁਰਤਾ ਦਾ ਪ੍ਰਗਟਾਵਾ ਆਮ ਕਰ ਰਹੀ ਸੀ।

ਕੀਰਤਨ ਦੌਰਾਨ ਯੂ. ਕੇ. ਤੋਂ ਆਇਆ ਇਕ ਪ੍ਰਤਿਭਾ-ਸੰਪੰਨ ਵਿਅਕਤੀ ਸ. ਅਜੀਤ ਸਿੰਘ ਖੁੱਲ੍ਹੇ ਦਾੜ੍ਹੇ ਨਾਲ ਦਰਸ਼ਨ ਕਰਨ ਪਹੁੰਚਿਆ। ਇਕ ਨੌਜਵਾਨ ਜਸਵੀਰ ਸਿੰਘ ਕਾਨ੍ਹਪੁਰ ਤੋਂ ਆਇਆ। ਮੱਥਾ ਟੇਕ ਕੇ ਕੀਰਤਨ ਸੁਣਨ ਲੱਗਾ। ਇਕ ਹੋਰ ਵਿਅਕਤੀ, ਨਿਰਮਲੇ ਸੰਤਾਂ ਵਿਚੋਂ ਸੰਤ ਰਜਿੰਦਰ ਸਿੰਘ ਨਿਰਾਲਾ, ਭਗਵਾ ਵਸਤਰ-ਧਾਰੀ ਵੀ ਦੀਵਾਨ ਵਿਚ ਉਪਸਥਿਤ ਸੀ। ਸਤਿਗੁਰੂ ਜੀ ਦਾ ਇਸ਼ਾਰਾ ਪਾ ਕੇ ਆਪ ਦੇ ਸਕੱਤਰ ਨੇ ਪੂਰਬਾ ਤੋਂ 100/-ਦਾ ਨੋਟ ਲੈ ਕੇ ਨਿਰਾਲਾ ਜੀ ਨੂੰ ਜਾ ਦਿੱਤਾ।

ਹੋਲੇ ਦੇ ਫ਼ੈਸਲੇ ਬਾਰੇ ਅੱਜ ਦੁਪਹਿਰ ਤੋਂ ਹੀ ਸਰਗਰਮੀਆਂ ਜਾਰੀ ਸਨ। ਇਸ ਦਾ ਕਰੇਡਿਟ ਮੇਰੀ ਜਾਣਕਾਰੀ ਵਿਚ ਗੁਰਦੇਵ ਸਿੰਘ ਸਰੋਦ ਨੂੰ ਜਾਂਦਾ ਹੈ। ਉਸ ਨੂੰ ਮਾਲੂਮ ਹੋਇਆ ਕਿ ਇਸ ਦੇ ਪਿੱਛੇ ਅਫ਼ਰੀਕਾ ਦੀਆਂ ਕੁਝ ਅਘਟੀਆਂ ਘਟਨਾਵਾਂ ਹਨ। ਉਸ ਨੇ ਇਹਦੇ ਬਾਰੇ ਗੁਰਭਜਨ ਸਿੰਘ ਸਾਬਕਾ ਸਕੱਤਰ ਨਾਲ ਮਨ ਸਾਂਝਾ ਕੀਤਾ। ਗੁਰਭਜਨ ਸਿੰਘ ਨੇ ਕਿਹਾ: ਕਿ ਜੇ ਇਹੋ ਹੀ ਕਾਰਨ ਹੈ ਤਾਂ ਮੈਂ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕਰਾਂਗਾ। ਉਸ ਦੇ ਅਰਜ਼ ਕਰਨ ਤੇ ਸਤਿਗੁਰਾਂ ਨੇ ਉਸ ਨੂੰ ਠੀਕ ਜਾਤਾ ਅਤੇ ਟੋਰਾਂਟੋ ਆਏ ਨੂੰ ਫੋਨ ਕਰਨ ਤੇ ਜਿਨ ਵੀ ਹੋਲੇ ਬਾਰੇ ਪੁੱਛਿਆ, ਉੱਤਰ ਹਾਂ-ਪੱਖੀ ਸੀ ਅਤੇ ਸ਼ਾਮ ਦੇ ਇਸ ਦੀਵਾਨ ਵਿਚ ਐਲਾਨ ਹੋਣਾ ਸੀ। ਆਮ ਲੋਕਾਂ ਨੂੰ ਹੋਲਾ ਨਾ ਹੋਣ ਬਾਰੇ ਕੁਝ ਪਤਾ ਨਹੀਂ ਸੀ ਤੇ ਸਿਰਫ਼ ਅਫ਼ਵਾਹਾਂ ਤੇ ਹੀ ਨਿਰਭਰ ਸੀ, ਉਨ੍ਹਾਂ ਦੀ ਜਾਣਕਾਰੀ। ਹੋਲਾ ਨਾ ਹੋਣ ਦਾ ਐਲਾਨ ਅਜੇ ਕਿਤੇ ਨਹੀਂ ਸੀ ਹੋਇਆ।

***ਸਤਿਗੁਰੂ ਉਪਦੇਸ਼:***

ਸ਼ਬਦ ਦੀ ਸਮਾਪਤੀ ਉਪਰੰਤ ਸਤਿਗੁਰੂ ਜੀ ਨੇ ਮਾਈਕ ਨੂੰ ਕੋਲ ਲਿਆਉਣ ਦਾ ਇਸ਼ਾਰਾ ਕੀਤਾ। ਸੰਤ ਗੁਰਦੀਪ ਸਿੰਘ ਨੇ ਮਾਈਕ ਨੇੜੇ ਕੀਤਾ ਤਾਂ ਸ੍ਰੀ ਸਤਿਗੁਰੂ ਜੀ ਨੇ ਇੰਞ ਸੰਬੋਧਨ ਕੀਤਾ। ਉਸ ਵਕਤ ਸਾਰਾ ਹਾਲ ਸੰਗਤ ਨਾਲ ਖਚਾਖਚ ਸੀ ਅਤੇ ਸੰਗਤ ਸਾਹ ਰੋਕ ਕੇ ਸੁਣਨ ਲੱਗੀ। ਸਤਿਗੁਰਾਂ ਫ਼ੁਰਮਾਇਆ: ਸਾਧ ਸੰਗਤ ਜੀ, ਜ਼ਰਾ ਮਨ ਦੇ ਖਿਲਾਉ ਨੂੰ ਰੋਕ ਕੇ ਧਿਆਨ ਦਿਓ। ਜਿਹੜਾ ਸ਼ਬਦ ਰਾਗੀ ਸਿੰਘਾਂ ਨੇ ਪੜ੍ਹਿਆ ਏ, ਮੈਂ ਬੜਾ ਸੋਚਦਾ ਰਿਹਾਂ, ਮੇਰੇ ਤੇ ਇਹ ਪਬ੍ਹਨ ਵਾਲਾ ਨਹੀਂ। ਜੇ ਨਹੀਂ

ਪੜ੍ਹਦੇ ਵਿਚ ਵੀ ਸਾਡਾ ਜੀਅ ਨਹੀਂ ਲਗਦਾ ਏਸ ਪਾਸੇ ਨੂੰ, ਜੇ ਇਹ ਨਾ ਪੜ੍ਹਿਆ ਜਾਵੇ। ਇਹ ਸਾਰਾ ਹੀ ਸ਼ਬਦ ਸਤਿਗੁਰੂ ਨਾਲ, ਅਕਾਲ ਪੁਰਖ ਨਾਲ ਜੋੜਦਾ ਏ। ਜਿਨ੍ਹਾਂ ਦਾ ਸਤਿਗੁਰੂ ਨਾਲ ਪਿਆਰ ਲੱਗਾ ਏ, ਉਹਨਾਂ ਹੀ ਇਹ ਜੋੜਿਆ ਏ।

ਏਥੇ ਹੁਕਮ ਆਇਆ ਹੈ: 'ਦਿਨਸੁ ਰੈਣਿ ਮਨ ਮਾਹਿ ਬਸਤ ਹੈ' ਸਾਡੇ ਮਨ ਵਿਚ ਵਸਦੈ ? ਵਸਦਾ ਤਾਂ ਹੈ ਸਾਡੇ, ਪਰ ਉਹ ਈਰਖਾ, ਬਖੀਲੀ, ਦਿਨ ਦੇ ਵਿਹਾਰ ਸਾਰੇ ਕੰਮਾਂ ਦੇ ਝੁਮੇਲੇ ਵਸਦੇ ਹਨ। ਵਿਹਾਰ ਜਿਹੜੇ ਨਹੀਂ ਹੁੰਦੇ, ਅਸੀਂ ਫਿਰ ਵੀ ਨਹੀਂ ਛੱਡਦੇ ਉਨ੍ਹਾਂ ਨੂੰ। 'ਸਹਸ ਖਟੇ ਲਖ ਕਉ ਉਠਿ ਧਾਵੈ', ਪਰ ਜਦੋਂ ਏਧਰਲਾ ਪਾਸਾ ਦੇਖੀਦਾ ਏ ਤਾਂ ਸੋਚੀਦਾ ਏ, ਏਧਰ ਮਨ ਨਹੀਂ ਲਗਦਾ।

ਤੁਸੀਂ ਵੱਡੇ ਭਾਗਾਂ ਵਾਲੇ ਓ, ਜਿਨ੍ਹਾਂ ਨੂੰ ਇਹ ਸਮਾਂ ਮਿਲਦਾ ਏ। ਕੁਝ ਨਾ ਕੁਝ ਤਾਂ ਚੇਤੇ ਆਉਂਦਾ ਈ ਏ ਏਥੇ ਆ ਕੇ ਪਈ ਕਿ ਸਾਡਾ ਪਿਆਰ ਏਧਰ ਲਗਣਾ ਚਾਹੀਦਾ ਹੈ।

ਦੂਸਰਾ, ਸਾਧ ਸੰਗਤ ਨੇ ਬੜੀ ਕਿਰਪਾ ਕੀਤੀ ਹੈ। ਏਸ ਵਰਨੀ ਨੂੰ ਤਕੜੇ ਹੋ ਕੇ ਤੁਸਾਂ ਨੇਪਰੇ ਚਾੜ੍ਹਨਾ ਹੈ। ਇਕੋ ਇੱਕ ਭਜਨ ਬਾਣੀ ਹੀ ਹੈ, ਜਿਸ ਨਾਲ ਸਾਡਾ ਇਸ ਵੇਲੇ ਬਚਾਅ ਹੈ। ਅਸੀਂ ਬਹੁਤੇ ਵੀ ਨਹੀਂ। ਸਿਆਣਪ ਵੀ ਸਾਨੂੰ ਲੋਕਾਂ ਜਿੰਨੀ ਨਹੀਂ ਆਉਂਦੀ। ਪੈਸੇ ਦੇ ਸਾਧਨ ਵੀ ਸਾਡੇ ਪਾਸ ਲੋਕਾਂ ਜਿੰਨੇ ਨਹੀਂ, ਪਰ ਇਹ ਸਾਧਨ ਜੇ ਅਸੀਂ ਅਪਣਾ ਸਕੀਏ।

ਸਤਿਗੁਰਾਂ ਨੇ ਜਿਹੜਾ ਲਿਖਿਆ ਏ, ਸਹੀ ਲਿਖਿਆ ਏ:

ਜਾਮਿ ਗੁਰੂ ਹੋਇ ਵਲ ਧਨੁਹ ਕਿਆ ਗਾਰਵ ਦਿਜੇ॥
ਜਾਮਿ ਗੁਰੂ ਹੋਇ ਵੱਲ ਲਖ ਬਾਹੇ ਕਿਆ ਕਿਜੇ॥

ਇਸ ਵੱਲ ਹੁਣ ਗੱਲ ਜਿਹੜੀ ਏ ਨਾ, ਉਹ ਸਾਡੇ ਵੱਲ ਹੋ ਜਾਵੇ। ਜੋ ਪ੍ਰਾਣੀ ਗੋਵਿੰਦ ਧਿਆਵੈ॥ ਪੜਿਆ ਅਣਪੜਿਆ ਪਰਮ ਗਤਿ ਪਾਵੈ॥

ਤੁਸੀਂ ਤਕੜੇ ਹੋ ਕੇ ਇਸ ਵਰਨੀ ਨੂੰ ਨੇਪਰੇ ਚਾੜ੍ਹੋ। ਕਲਜੁਗ ਦਾ ਸਮਾਂ ਹੈ। ਸਾਡੀ ਲੜਾਈ ਕਿਸੇ ਬੰਦੇ ਨਾਲ ਨਹੀਂ। ਸਾਡੇ ਅੰਦਰ ਤੇ ਬਾਹਰ ਜਿੰਨੇ ਅਸੁਰ ਕਲਜੁਗ ਦੇ ਨੇ, ਸਾਡੀ ਲੜਾਈ ਉਨ੍ਹਾਂ ਨਾਲ ਹੈ। ਕਦੇ ਕਲਜੁਗ ਸਾਨੂੰ ਰੋੜ੍ਹ ਲੈਂਦਾ ਹੈ, ਕਦੇ ਅਸੀਂ ਸਤਿਗੁਰਾਂ ਦਾ ਆਸਰਾ ਲੈਂਦੇ ਹਾਂ ਤਾਂ ਬਚਾਅ ਹੋ ਜਾਂਦਾ ਹੈ। ਇਸ ਤਰ੍ਹਾਂ ਹੀ ਚਲਦਾ ਰਹਿੰਦਾ ਹੈ ਸਿਲਸਿਲਾ। ਬਾਣੀ ਵਿਚ ਸਤਿਗੁਰਾਂ ਹੁਕਮ ਦਿੱਤਾ ਹੈ, ਕਲਿਜੁਗ ਦੇ ਬਾਰੇ,

ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ
ਦਾਤਾ ਦਾਨ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ॥

ਕਲਜੁਗ ਇਨ੍ਹਾਂ ਸਾਰੀਆਂ ਥਾਵਾਂ 'ਤੇ ਕਦੇ ਬੈਠਿਆ ਉਠਿਆ ਨਹੀਂ ਸੁਣਿਆ ਜਾਂ ਉਹ ਕਿਸੇ ਨੂੰ ਫੜ ਕੇ ਕੁਝ ਕਰਦਾ ਹੈ। ਉਹਦੀ ਕੀ ਨਿਸ਼ਾਨੀ ਹੈ ? 'ਸਤਿ ਕਰੈ ਸੋ ਛੀਜੈ।' ਜੇ ਕੋਈ ਸੋਚਦਾ ਹੈ ਕਿ ਜਪ ਤਪ ਕਰਾਂਗਾ, ਉਹ ਵੀ ਨਹੀਂ। 'ਜੇ ਕੋ ਨਾਇ ਲਏ

ਬਦਨਾਵੀ ਕਲਿ ਕੇ ਲਛਣ ਏਈ। ਜੇ ਕੋ ਸਤਿ ਕਰੇ ਸੋ ਛੀਜੇ।' ਕੀਹਦਾ ਸਤ ਛਿਜਦਾ ਹੈ ਜਿਹੜਾ ਉਹਦਾ ਨਾਂ ਲੈਂਦਾ ਹੈ। 'ਕਲਿ ਕੇ ਲਛਣ ਏਈ।' ਜਿਹੜਾ ਕਰਦਾ ਹੀ ਨਹੀਂ ਉਹਦਾ ਕੀ ਛਿੱਜਣੈ ?

ਕਹਿੰਦੇ ਹਨ, ਫਲਾਣੇ ਆਦਮੀ ਦੇ ਘਰੋਂ ਲੱਖ ਰੁਪੈਆ ਨਿਕਲ ਗਿਐ ? ਜੇ ਹੈਗਾ ਸੀ ਤਾਂ ਹੀ ਲੱਖ ਨਿਕਲ ਗਿਆ। ਅਸੀਂ ਏਸੇ ਪਾਸੇ ਲੱਗਣਾ ਹੈ। ਸਤਿਗੁਰੂ ਕਿਰਪਾ ਕਰੇ, ਸਾਧ ਸੰਗਤ ਵੱਧ ਤੋਂ ਵੱਧ ਭਜਨ ਬਾਣੀ ਕਰੇ। ਜਦੋਂ ਭਜਨ ਬਾਣੀ ਕਰੀਏ, ਚੇਤਾ ਰੱਖੀਏ, ਮਨ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵੱਲ ਲਾ ਕੇ, ਇਕ ਧਿਆਨ ਹੋ ਕੇ ਕਰੀਏ ਤਾਂ ਕਿ ਸਾਨੂੰ ਵੀ ਉਹ ਮੌਕਾ ਆਵੇ, ਜਿਹੜਾ ਸੰਤ ਜਿਉਣ ਸਿੰਘ ਹੁਰਾਂ ਨੂੰ ਆਇਆ ਸੀ। ਉਹਨਾਂ ਤੁਰੇ ਤੁਰੇ ਜਾਂਦਿਆਂ ਹੌਕਾ ਲਿਆ ਸੀ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਸਾਹਮਣੇ ਆ ਕੇ ਦਰਸ਼ਨ ਦਿੱਤੇ ਸਨ। ਜੇ ਗੁਰਮੁਖ ਸਿੰਘ ਡਰਾਈਵਰ ਨੇ ਸੰਤ ਆਲਾ ਸਿੰਘ ਹੁਰਾਂ ਨੂੰ ਅਰਜ਼ ਕੀਤੀ ਤੇ ਉਨ੍ਹਾਂ ਆਖਿਆ ਕਿ ਏਥੇ ਬੈਠ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕਰ। ਤਾਂ ਉਹ ਕਹਿਦਾ ਹੈ ਕਿ ਪਤਾ ਨਹੀਂ ਦੋ ਮਿੰਟ ਲੰਘੇ ਹਨ ਕਿ ਤਿੰਨ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਹਵੇਂ ਆ ਕੇ ਦਰਸ਼ਨ ਦਿੱਤੇ।

ਸੋ, ਅਜਿਹੀਆਂ ਗੱਲਾਂ ਜ਼ਰੂਰ ਕਰਿਆ ਕਰੋ ਰਾਤ ਨੂੰ ਬੈਠ ਕੇ। ਸਾਖੀਆਂ ਕਰਨੀਆਂ, ਉਹ ਪੁਸਤਕਾਂ ਪੜ੍ਹਨੀਆਂ, ਜਿਨ੍ਹਾਂ ਵਿਚ ਇਹ ਲਿਖਿਆ ਹੋਇਐ, ਸਾਧੂਆਂ ਦੀ ਸੰਗਤ ਕਰਨੀ, ਤਾਂ ਹੀ ਸਾਡਾ ਮਨ ਇਸ ਪਾਸੇ ਲਗ ਸਕਦਾ ਹੈ। ਵਿਹਾਰ ਦੀ ਥੋੜ੍ਹੀ ਜਿਹੀ ਗੱਲ ਵੀ ਕਰੀਏ ਤਾਂ ਮਨ ਸਾਡਾ ਲਗ ਜਾਂਦਾ ਹੈ; ਪਰ ਭਜਨ ਬਾਣੀ ਦੀ ਬਹੁਤੀ ਸਾਰੀ ਗੱਲ ਕਰੀਏ ਤਾਂ ਥੋੜ੍ਹਾ ਜਿਹਾ ਮਨ ਇਸ ਪਾਸੇ ਲੱਗੇਗਾ। 'ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗ ਅਲੂਣੀ ਚੱਟੀਐ।'

ਕਬੀਰ ਜੀ ਬਾਰੇ ਇਤਿਹਾਸ ਵਿਚ ਲਿਖਿਆ ਹੋਇਆ ਹੈ ਕਿ ਉਹ ਸਣਦੇਹੀ ਬੈਕੁੰਠ ਵਿਚ ਚਲੇ ਗਏ, ਸਰੀਰ ਤਿਆਗ ਕੇ ਨਹੀਂ ਗਏ। ਸੰਤ ਗੰਡਾ ਸਿੰਘ ਹੁਰੀਂ ਸੁਣਾਂਦੇ ਹੁੰਦੇ ਸਨ ਕਿ ਸੰਤ ਚਵਿੰਡੇ ਵਾਲੇ ਕਿਹਾ ਕਰਦੇ ਸਨ ਕਿ ਮੇਰਾ ਜੀ ਕਰਦਾ ਹੈ ਕਿ ਜਿਵੇਂ ਕਬੀਰ ਗਿਆ ਹੈ, ਮੈਂ ਉਸੇ ਤਰ੍ਹਾਂ ਜਾਵਾਂ, ਪਰ ਗੱਲ ਬਣਦੀ ਨਹੀਂ ਜਾਪਦੀ। ਸਾਡੇ ਨਾਲੋਂ ਤਾਂ ਉਹ ਕਿੰਨੇ ਹੀ ਅੱਗੇ ਸਨ, ਉਨ੍ਹਾਂ ਨੂੰ ਪਤਾ ਸੀ ਕਿ ਕਿਵੇਂ ਤੁਰੀਦਾ ਹੈ, ਤੇ ਐਸ ਰਾਹ ਤੁਰੀਦਾ ਹੈ। ਕਬੀਰ ਜੀ ਏਡੇ ਵੱਡੇ ਹੋਏ ਨੇ। ਉਨ੍ਹਾਂ ਨੇ ਇਕ ਗੱਲ ਲਿਖੀ ਹੈ:

ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥
ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ ॥

ਸਮੁੰਦਰ ਵਿਚ ਬੇੜੀ ਠਿੱਲ੍ਹੀ ਹੋਵੇ ਤਾਂ ਪਤਾ ਨਹੀਂ ਹੁੰਦਾ ਕਿ ਉਸ ਪਾਰ ਲੱਗਣਾ ਹੈ ਕਿ ਨਹੀਂ ਲੱਗਣਾ। ਸਤਿਗੁਰੂ ਕਿਰਪਾ ਹੀ ਕਰੇ।

ਸਾਨੂੰ ਇਹ ਸੋਚਣਾ ਚਾਹੀਦਾ ਹੈ।

ਸਾਡੇ ਮੁੰਡੇ ਹਾਕੀ ਮੈਚਾਂ ਲਈ ਉਜੈਨ ਗਏ। ਅੱਗੇ ਹੋਰ ਇਕ ਟੀਮ ਸੀ ਹਾਕੀ ਵਾਲੀ ਉਹ ਵੀ ਸਵੇਰੇ ਉਠਿਆ ਕਰੇ। ਇਹ ਟੀਮ ਅਲੀਗੜ੍ਹ ਯੂਨੀਵਰਸਿਟੀ ਦੀ ਸੀ। ਉਨ੍ਹਾਂ ਨੇ ਸਾਡੇ ਮੁੰਡਿਆਂ ਨੂੰ ਸਵੇਰੇ ਉੱਠਦਿਆਂ ਵੇਖ ਹੋਰ ਸਵੇਰੇ ਪਹਿਲਾਂ ਉੱਠਣਾ। ਇਸ ਤਰ੍ਹਾਂ ਉਨ੍ਹਾਂ ਦੀ ਆਪਸ ਵਿਚ ਜ਼ਿੱਦ ਰਹਿੰਦੀ। ਇਹ ਜ਼ਿੱਦ ਚੰਗੀ ਹੈ। ਈਰਖਾ ਕਰਨੀ, ਦਵੈਸ਼ ਕਰਨੀ ਕੋਈ ਸ਼ਰਾਬ ਪੀਂਦਾ ਹੈ, ਉਸਨੂੰ ਵੇਖ ਦੁਖੀ ਹੋਣਾ। ਏਹਦੇ ਨਾਲੋਂ ਉਹਨੂੰ ਆਖ ਲੈਣਾ ਚੰਗਾ ਹੈ।

ਸੱਚੇ ਪਾਤਸ਼ਾਹ ਦਾ ਉਪਦੇਸ਼ ਤੁਸਾਂ ਸੁਣਿਆ ਹੀ ਹੈ, ਕਿਸੇ ਨੂੰ ਬੁਰਾ ਕਹਿ ਕੇ ਨਾ, ਪਿਆਰ ਨਾਲ ਮਨਾਓ: ਭਜਨ ਕਰ, ਬਾਣੀ ਪੜ੍ਹ।

ਇਕ ਤਕਲੀਫ਼ ਤੁਹਾਨੂੰ ਹੋਰ ਦੇਣੀ ਹੈ। ਵਲਾਇਤ ਦਾ ਹੋਲਾ ਹੈ, ਉਸ ਬਾਰੇ ਤੁਸਾਂ ਕਿਹੜੇ ਦਿਨ ਤੋਂ ਕਦ ਤਕ ਵਰਨੀ ਕਰਨੀ ਹੈ। ਉਹ ਤੁਹਾਨੂੰ ਹੰਸਪਾਲ ਜੀ ਦੱਸਣਗੇ। ਉਹ ਵਰਨੀ ਉਸ ਤਰ੍ਹਾਂ ਕਰਨੀ ਜਿਵੇਂ ਤੁਸੀਂ ਅੱਗੇ ਕਰਦੇ ਹੁੰਦੇ ਸੀ। ਬੈਠਿ ਬਹਿ ਕੇ, ਵਰਨੀ ਕਰਕੇ ਭੋਗ ਪਾ ਦੇਣਾ, ਅਸੀਂ ਉਹਨਾਂ ਅੰਗਰੇਜ਼ਾਂ ਦੇ ਦੇਸ਼ ਵਿਚ ਜਾਣਾ ਹੈ, ਜਿਨ੍ਹਾਂ ਦੇ ਦੇਸ਼ ਵਿਚ ਮਾਸ, ਸ਼ਰਾਬ ਅਤੇ ਮਾਇਆ ਦਾ ਤਕੜਾ ਪਸਾਰਾ ਹੈ। ਵਰਨੀ ਵਿਚ ਅਰਦਾਸ ਕਰਨੀ ਹੈ ਕਿ ਉਹ ਹੋਲਾ ਬੜੀ ਸਫ਼ਲਤਾ ਨਾਲ, ਨਿਰਵਿਘਨਤਾ ਨਾਲ ਪੂਰਨ ਹੋਵੇ। ਏਸੇ ਗੱਲ ਦੀ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਹੈ।

ਸਵੇਰੇ ਆਸਾ ਦੀ ਵਾਰ ਦਾ ਕੀਰਤਨ ਏਥੇ ਹੋਵੇਗਾ ਸਾਧ ਸੰਗਤ ਕਿਰਪਾ ਕਰਕੇ, ਸਕੇਸ਼ ਇਸ਼ਨਾਨ ਕਰਕੇ ਦਰਸ਼ਨ ਦੇਵੇ।"

ਸਤਿਗੁਰੂ ਜੀ ਦੇ ਇਹਨਾਂ ਸ਼ਬਦਾਂ ਨਾਲ ਦੀਵਾਨ ਦੀ ਸਮਾਪਤੀ ਹੋ ਗਈ। ਸਤਿਗੁਰੂ ਜੀ ਜੈਕਾਰਿਆਂ ਦੀ ਗੂੰਜ ਵਿਚ ਪੂਸਾ ਰੋਡ ਕੋਠੀ ਵੱਲ ਹੋ ਤੁਰੇ।

ਸਾਧ ਸੰਗਤ ਵਿਚ ਵਲਾਇਤ ਵਿਚ ਬਰਮਿੰਘਮ ਦੇ ਹੋਲੇ ਨਾਲ ਸੰਬੰਧਤ ਵਿਅਕਤੀਆਂ ਨੂੰ ਖ਼ਾਸ ਕਰ ਤਸੱਲੀ ਹੋ ਗਈ ਕਿ ਹੁਣ ਹੋਲਾ ਹੋ ਕੇ ਹੀ ਰਹੇਗਾ। ਸਾਰੇ ਵਿਸਵਿਸੇ ਦੂਰ ਹੋ ਗਏ।

ਗੁਰਦੇਵ ਸਿੰਘ ਸਰੋਦ ਨੇ ਜਤਨ ਜਾਰੀ ਕਰ ਰੱਖੇ ਹਨ ਕਿ ਉਹ 9.4.84 ਨੂੰ ਜ਼ਰੂਰ ਹੀ ਇੰਗਲੈਂਡ ਵਾਸਤੇ ਜਹਾਜ਼ ਤੇ ਚੜ੍ਹ ਜਾਏ।

ਸ੍ਰੀ ਸਤਿਗੁਰੂ ਜੀ ਕੱਲ੍ਹ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੁਣਨ ਉਪਰੰਤ, ਖ਼ਾਸ ਸੇਵਕਾਂ ਤੇ ਮਾਤਾ ਜੀ ਸਮੇਤ ਹਵਾਈ ਸਫ਼ਰ ਦੁਆਰਾ, ਭੈਣੀ ਸਾਹਿਬ ਪਧਾਰਨਗੇ।

## 6 ਅਪ੍ਰੈਲ 1984, ਸ਼ੁਕਰਵਾਰ

## ਨਵੀਂ ਦਿੱਲੀ

*ਸੁਚੇਤ ਰਹਿਣਾ:*

ਮੈਨੂੰ ਪੰਜਾਬ ਬੁੱਕ ਸੈਂਟਰ, ਚੰਡੀਗੜ੍ਹ ਦੇ ਮੈਨੇਜਰ, ਮੇਰੇ ਮਿੱਤਰ ਕਾਮਰੇਡ ਖੁਰਸ਼ੀਦੀ ਦੀ ਇਕ ਅਹਿਮ ਚਿੱਠੀ ਮਿਲੀ। ਉਸਦਾ ਦੂਜਾ ਪੈਰ੍ਹਾ ਨੋਟ ਕਰਦਾ ਹਾਂ:

"ਅੱਜ ਚਿੱਠੀ ਲਿਖਣ ਦੀ ਲੋੜ ਪੈ ਗਈ। ਉਹ ਇਹ ਕਿ ਮੈਂ ਆਪਣੇ ਦਿਲ ਦਾ ਡਰ ਤੁਹਾਡੇ ਨਾਲ ਸਾਂਝਾ ਕਰ ਲਵਾਂ। ਅੱਜ ਏਥੇ ਵਿਸ਼ਵ ਨਾਥ ਤਿਵਾੜੀ ਨੂੰ ਕਤਲ ਕਰ ਦਿੱਤਾ ਗਿਆ ਹੈ। ਤੁਸੀਂ ਸਾਰੇ ਦਰਬਾਰ ਨੂੰ ਚੌਕਸ ਰਹਿਣ ਲਈ ਮੇਰੀ ਬੇਨਤੀ ਪੁਜਾ ਦੇਣੀ। ਸ੍ਰੀ ਹੰਸਪਾਲ ਨੂੰ ਖ਼ਾਸ ਕਰਕੇ। ਜਗਦੀਸ਼ ਵਰਿਆਮ ਹੁਰਾਂ ਨੂੰ ਵੀ ਤੁਸੀਂ ਚਿੱਠੀ ਰਾਹੀਂ ਖ਼ਬਰਦਾਰ ਰਹਿਣ ਲਈ ਲਿਖ ਭੇਜਣਾ। ਪੰਜਾਬ ਵਿਚ ਜੋ ਵਾਪਰ ਰਿਹਾ ਹੈ, ਹੁਣ ਤਾਂ ਸਵੇਰੇ ਅਖ਼ਬਾਰ ਪੜ੍ਹਨ ਤੋਂ ਵੀ ਮਨ ਘਬਰਾਂਦਾ ਹੈ।

"ਬੱਸ ਇਹੋ ਬੇਨਤੀ ਕਰਨੀ ਸੀ।"

ਕਾਮਰੇਡ ਨੇ ਇਹ ਚਿੱਠੀ 3.4.84 ਨੂੰ ਚੰਡੀਗੜ੍ਹ ਤੋਂ ਲਿਖੀ ਹੈ।

## 8 ਅਪ੍ਰੈਲ 1984, ਐਤਵਾਰ

## ਨਵੀਂ ਦਿੱਲੀ

ਅੱਜ ਦੇ 'ਪੰਜਾਬੀ ਟ੍ਰਿਬਿਊਨ' ਚੰਡੀਗੜ੍ਹ ਵਿਚ 'ਨਾਮਧਾਰੀ ਲਹਿਰ ਤੇ ਉਸ ਦਾ ਸਾਹਿਤ' ਨਾਮੀ, ਸ. ਸਮਸ਼ੇਰ ਸਿੰਘ ਅਸ਼ੋਕ ਦਾ ਇਕ ਸੁਲੇਖ ਚੌਥੇ ਪੇਜ ਤੇ ਸੰਪਾਦਕੀ ਪੰਨੇ ਦੇ 3-4-5 ਕਾਲਮ ਵਿਚ ਫੈਲਿਆ, ਪ੍ਰਕਾਸ਼ਤ ਕੀਤਾ ਗਿਆ। ਲੇਖਕ ਨੇ ਥੋੜ੍ਹੇ ਵਿਚ ਬਹੁਤ ਕੁਝ ਲਿਖ ਦਿੱਤਾ ਹੈ।

8.30 ਵਜੇ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਮਿਲਣ ਗਿਆ ਤਾਂ ਕਿ ਆਪਣੇ ਚੰਡੀਗੜ੍ਹ ਦੇ ਮਿੱਤਰ ਦੀ ਚਿੱਠੀ ਵਿਖਾ ਸਕਾਂ। ਜੇ-17 ਰਜੌਰੀ ਗਾਰਡਨ ਗਿਆਂ ਸਭ ਤੋਂ ਪਹਿਲਾਂ ਦੋ ਪੁਲਸੀਏ ਨਜ਼ਰ ਪਏ। ਇਕ ਦੇ ਹੱਥ ਵਿਚ ਰਫ਼ਲ ਸੀ। ਘਰੋਗੇ ਦਫ਼ਤਰ ਵਿਚ ਜਥੇਦਾਰ ਗੁਰਦੀਪ ਸਿੰਘ ਅਤੇ ਸ. ਜਸਵਿੰਦਰ ਸਿੰਘ ਬੈਠੇ ਸਨ ਕਿ ਮੈਂ ਜਸਵਿੰਦਰ ਸਿੰਘ (ਨਾਮਧਾਰੀ ਬਾਡੀਗਾਰਡ) ਹੱਥ ਉਹ ਚਿੱਠੀ ਵਖਾਣ ਲਈ ਅੰਦਰ ਘੱਲੀ।

**ਖ਼ਾਤਕੂ ਧਮਕੀ:**

ਦਸ ਮਿੰਟ ਬਾਅਦ ਸ. ਹੰਸਪਾਲ ਦਫ਼ਤਰ ਆਇਆ। ਉਹਦਾ ਚਿਹਰਾ ਬੇਚਮਕ ਤੇ ਬੁੱਲ੍ਹ ਸੁੱਕੇ ਹੋਏ ਸਨ। ਮੇਰੇ ਗੱਲ ਛੂਹਣ ਤੇ ਉਸ ਕਿਹਾ: ਪਰਸੋਂ ਦੀ ਸਰਕਾਰ ਨੂੰ ਇਨਫਰਮੇਸ਼ਨ ਮਿਲੀ ਹੈ ਕਿ ਦਿੱਲੀ ਦੇ ਕੁਝ ਆਦਮੀਆਂ ਦੇ ਨਾਂ ਅੱਤਵਾਦੀਆਂ ਦੀ ਹਿੱਟ ਲਿਸਟ ਤੇ ਹਨ। ਉਹਨਾਂ ਮੇਰੇ 'ਤੇ ਬੰਨ੍ਹ ਲਾ ਦਿੱਤਾ ਹੈ ਕਿ ਮੈਂ ਕਿਤੇ ਆਵਾਂ ਜਾਵਾਂ ਨਾ ਜਾਂ ਪੁਲਿਸ ਗਾਰਦ ਨਾਲ ਜੇ ਕਿਤੇ ਬਹੁਤ ਲੋੜ ਹੋਵੇ ਤਾਂ। ਕੱਲ੍ਹ ਦੇ 40 ਅਸ਼ੋਕ ਰੋਡ ਤੇ ਵੀ ਪੁਲਿਸ ਗਾਰਦ ਬੈਠ ਗਈ ਹੈ। ਏਥੇ ਵੀ ਦੋ ਤਿੰਨ ਸਿਪਾਹੀ ਹੋ ਗਏ ਹਨ। ਮੈਂ ਕੱਲ੍ਹ ਤਾਂ ਅਸ਼ੋਕ ਰੋਡ ਤੇ ਸੱਦੀ ਮੀਟਿੰਗ ਵਿਚ ਪਹੁੰਚ ਗਿਆ ਸਾਂ। ਮੈਨੂੰ ਕੱਲ੍ਹ ਇਕ ਫੋਨ ਵੀ ਆਇਆ ਕਿਸੇ ਸਰਦੂਲ ਸਿੰਘ ਵੱਲੋਂ ਕਿ ਉਹਨਾਂ ਦੋ ਤਿੰਨ ਵਾਰ ਕੋਸ਼ਿਸ਼ ਕੀਤੀ ਹੈ, ਮੈਂ ਘਰ ਨਹੀਂ ਮਿਲਿਆ। ਮੈਂ ਘਰ ਕਿਸ ਟਾਈਮ ਆਉਂਦਾ ਹਾਂ। ਹੰਸਪਾਲ ਨੇ ਦੱਸਿਆ ਕਿ ਮੈਂ ਉਤਰ ਵਿਚ ਕਿਹਾ, ਦੱਸੋ ਕੋਈ ਸੇਵਾ, ਜਿਥੇ ਕਹੋ ਮੈਂ ਹਾਜ਼ਰ ਹੋ ਜਾਵਾਂ। ਆਵਾਜ਼ ਆਈ, ਜੇ ਆ ਸਕੋ ਤਾਂ ਪੰਜਾਬੀ ਬਾਗ ਗੁਰਦੁਆਰੇ ਆ ਜਾਓ। ਇਹਦਾ ਉੱਤਰ ਦੇਣ ਦੀ ਥਾਂ ਮੈਂ ਕੋਲ ਖਲੋਤੇ ਹਰਭਜਨ ਸਿੰਘ ਰਤਨ ਨੂੰ ਫੋਨ ਫੜਾ ਦਿੱਤਾ। ਓਧਰ ਉਸਨੇ (ਸਰਦੂਲ ਸਿੰਘ) ਵੀ ਰਸੀਵਰ ਰੱਖ ਦਿਤਾ। ਸਰਦੂਲ ਸਿੰਘ ਦਾ ਨਾਂ ਸੁਣਦਿਆਂ ਹੀ ਮੈਂ ਸਮਝ ਗਿਆ ਕਿ ਕੈਸੇ ਕੇਂਦਰ ਤੋਂ ਆਵਾਜ਼ ਆ ਰਹੀ ਹੈ। ਮੈਂ ਪੁਲਿਸ ਨੂੰ ਉਸ ਫੋਨ ਬਾਰੇ ਸੂਚਿਤ ਕਰ ਦਿੱਤਾ। ਸੀ.ਆਈ.ਡੀ. ਪੁਲਿਸ ਦਾ ਪਹਿਲਾਂ ਹੀ ਅਨੁਮਾਨ ਸੀ ਕਿ ਅੱਤਵਾਦੀਆਂ ਦਾ ਕੋਈ ਅੱਡਾ ਪੰਜਾਬੀ ਬਾਗ ਵਿਚ ਹੈ, ਜਿਸ ਦਾ ਅਜੇ ਸਪਸ਼ਟ ਪਤਾ ਨਹੀਂ ਲੱਗ ਰਿਹਾ।

ਹੰਸਪਾਲ ਦਾ ਕਹਿਣਾ ਸੀ ਕਿ ਅਜਿਹੇ ਵਿਚ ਪਰਵਾਰ ਵਾਲੇ ਵੀ ਸਦੀਵੀ ਫ਼ਿਕਰ ਵਿਚ ਮੁਬਤਲਾ ਹੋ ਗਏ ਹਨ। ਕੰਮ-ਕਾਰ ਵਿਚ ਰੋਕ ਤਾਂ ਪੈ ਹੀ ਗਈ ਹੈ। ਅਸਲ ਵਿਚ, ਅੱਤਵਾਦੀਆਂ ਦੇ ਹਰਬੰਸ ਸਿੰਘ ਮਨਚੰਦਾ ਨੂੰ ਕਤਲ ਕਰਕੇ, ਅਛੋਪਲੇ ਬਚ ਨਿਕਲਣ ਨਾਲ ਸਾਰੇ ਦਿੱਲੀ-ਵਾਸੀ ਹੀ ਪੁਲਿਸ ਦਾ ਨਾ ਅਹਿਲੀਅਤ ਨੂੰ ਕੋਸਦੇ ਹਨ ਅਤੇ ਘਰ-ਘਰ ਚਰਚਾ ਵੀ ਹੈ। ਪਰ ਹੰਸਪਾਲ ਬਾਰੇ ਅਜਿਹੀ ਖ਼ਬਰ ਨੇ ਤਾਂ ਨਾਮਧਾਰੀਆਂ ਨੂੰ ਵੀ ਸੋਚਣ ਤੇ ਲਾ ਦਿੱਤਾ ਹੈ ਕਿ ਅਣਦਿਸਦੇ ਸ਼ੱਤਰੂ ਨਾਲ ਜੇ ਸਿੱਝਣ ਦਾ ਸਵਾਲ ਪੈਦਾ ਹੋ ਜਾਵੇ ਤਾਂ ਕਿਤੇ ਬੇਗੁਨਾਹ ਹੀ ਅੜਿੱਕੇ ਨਾ ਆ ਜਾਣ। ਏਧਰ ਹੰਸਪਾਲ ਸਾਹਵੇਂ ਮੌਤ ਦਾ ਦੈਂਤ ਦੰਦੀਆਂ ਕਰੀਚ ਰਿਹਾ ਹੈ। ਹੰਸਪਾਲ ਦੇ, ਨਾਮਧਾਰੀਆਂ ਦੇ ਜਿਸ ਵੀ ਹਿਤੂ ਨੇ, ਇਹ ਖ਼ਬਰ ਸੁਣੀ ਹੈ, ਉਹੋ ਫ਼ਿਕਰਮੰਦ ਹੋ ਉਠਿਆ ਹੈ।

ਸੁਣਿਐ ਕਿ ਮੌਤ ਦੇ ਵਪਾਰੀਆਂ ਨੇ ਪ੍ਰਧਾਨ ਮੰਤਰੀ ਦੇ ਲੜਕੇ, ਨੈਸ਼ਨਲ ਕਾਂਗਰਸ ਦੇ ਜਨਰਲ ਸਕੱਤਰ ਰਾਜੀਵ ਗਾਂਧੀ ਨੂੰ ਵੀ ਸੁਨੇਹਾ ਘੱਲ ਛੱਡਿਆ ਹੈ ਕਿ

ਵਸਾਖੀ ਦੇ ਦਿਨ ਤੱਕ ਤੇਰਾ ਸਿਰ ਕਲਮ ਹੋ ਜਾਏਗਾ।

ਪੰਜਾਬ ਦੀ ਧਰਤੀ ਬੇਗੁਨਾਹਾਂ ਦੇ ਕਤਲਾਂ ਦੇ ਖ਼ੂਨ ਨਾਲ ਸਿੰਜੀ ਜਾ ਰਹੀ ਹੈ। ਸ਼ਾਂਤੀ ਦੇ ਧਾਮਾਂ ਗੁਰਦੁਆਰਿਆਂ ਵਿਚ ਗੋਲੀ ਚਲਣ ਦੀ ਟ੍ਰੇਨਿੰਗ ਤੇ ਹਿਟ ਲਿਸਟਾਂ ਤਿਆਰ ਹੁੰਦੀਆਂ ਹਨ।

## 9 ਅਪਰੈਲ 1984, ਸੋਮਵਾਰ

## ਨਵੀਂ ਦਿੱਲੀ

ਅੱਜ ਸਵੇਰੇ 6 ਵਜੇ ਸੀਰੀਆਨ ਏਅਰ ਲਾਈਨ ਤੇ ਸ੍ਰੀ ਗੁਰਦੇਵ ਸਿਘ ਸਰੋਦ ਤਾਂ ਯੂ. ਕੇ. ਵਾਸਤੇ ਉਡ ਗਿਆ ਹੈ। ਮੈਨੂੰ ਅੱਜ ਕੁਇਕ ਟ੍ਰੈਵਲਜ਼ ਵਾਲਿਆਂ ਵੱਲੋਂ ਆਪਣਾ ਪਾਸਪੋਰਟ ਪ੍ਰਾਪਤ ਕਰਨ ਦੀ ਚਿੱਠੀ ਆ ਗਈ ਹੈ।

ਮੈਂ ਅਤੇ ਹਰਭਜਨ ਸਿੰਘ ਭਾਰਤੀ ਹੁਰਾਂ ਦੇ ਗ੍ਰਹਿ ਹਰੀ ਨਗਰ ਗਏ ਤਾਂ ਉਥੇ ਅੱਜ ਦਾ ਦਿੱਲੀ ਦਾ ਅਖ਼ਬਾਰ, ਦੈਨਿਕ ਜਨ-ਸੱਤਾ ਵੇਖਿਆ। ਏਥੇ ਸ. ਹਰਵਿੰਦਰ ਸਿੰਘ ਹੰਸਪਾਲ ਬਾਰੇ ਅੱਤਵਾਦੀਆਂ ਦੀ ਹਿੱਟ ਲਿਸਟ ਵਿਚ ਹੋਣ ਦੀ ਖ਼ਬਰ ਸੀ। ਉਸਦਾ ਕਟਿੰਗ ਵੀ ਪ੍ਰਾਪਤ ਕਰਾਂਗਾ।

ਇਕ ਚਿੱਠੀ ਮੰਡੀ ਡਬਵਾਲੀ ਤੋਂ ਖ਼ੁਸ਼ਦਿਲ ਕਲਾ ਦਰਪਨ (ਰਜਿ.) ਦੀ ਚਿੱਠੀ ਆਈ। ਫ਼ਤਹ ਸਿੰਘ ਆਜ਼ਾਦ (ਰੂਪ ਸਿੰਘ ਪਰਿਵਾਰ ਦਾ ਮੈਂਬਰ) ਨੇ ਛਪੀ ਹੋਈ ਚਿੱਠੀ ਮੈਨੂੰ ਭੇਜੀ ਸੀ ਕਿ ਉਸਦੀ ਸੰਸਥਾ ਰਾਸ਼ਟਰੀ ਏਕਤਾ, ਸੰਪਰਦਾਇਕ ਸਦਭਾਵਨਾ ਅਤੇ ਜਨਹਿਤ ਦਾ ਸੰਦੇਸ਼ ਦੇਣ ਵਾਲੀਆਂ ਕਲਾਵਾਂ ਦਾ ਸੁਆਗਤ ਕਰਨਗੇ ਅਤੇ ਕੁਝ ਫੋਟੋਗ੍ਰਾਫ਼ ਵੀ ਪ੍ਰਕਾਸ਼ਤ ਕਰਨਗੇ। ਇਹ ਨਾਮਧਾਰੀ ਨੌਜਵਾਨ ਦਾ ਉੱਦਮ ਹੈ। ਫ਼ਤਹਿ ਸਿੰਘ ਆਜ਼ਾਦ ਕਈ ਅਖ਼ਬਾਰਾਂ ਦਾ ਪਤਰ-ਪ੍ਰੇਰਕ ਵੀ ਹੈ। ਇਹ ਇਸ ਸੰਸਥਾ ਦਾ ਪੀ.ਆਰ. ਓ. ਹੈ ਬਹਾਦਰ ਸਿੰਘ ਕੂਕਾ। ਆਜ਼ਾਦ ਨੇ ਮੇਰੇ ਪਾਸੋਂ ਵੀ ਫੋਟੋ ਦੀ ਮੰਗ ਕੀਤੀ ਸੀ, ਉਸਨੇ ਸਿਆਹੀ ਨਾਲ ਲਿਖਿਆ: 'ਮੈਂ ਭੀ ਨਾਮਧਾਰੀ ਪਰਵਾਰ ਸੇ ਸੰਬੰਧਿਤ ਹੂੰ!'

## 10 ਅਪਰੈਲ, 1984 ਮੰਗਲਵਾਰ

## ਨਵੀਂ ਦਿੱਲੀ

ਮੈਨੂੰ ਪਤਾ ਲੱਗਾ ਸੀ ਕਿ ਮੇਰਾ ਪਾਸਪੋਰਟ ਅਜੇ ਤਿਆਰ ਨਹੀਂ ਹੋ ਸਕਿਆ। ਸ. ਦਲਜੀਤ ਸਿੰਘ ਕੁਇਕ ਟ੍ਰੈਵਲਜ਼ ਨੇ ਦੱਸਿਆ ਕਿ ਸੋਮਵਾਰ ਤਕ ਮਿਲਣ ਦੀ

ਸੰਭਾਵਨਾ ਹੈ। ਸੋਮਵਾਰ ਮੈਨੂੰ ਖ਼ਤ ਮਿਲਿਆ ਕਿ ਪਾਸਪੋਰਟ ਲੈ ਜਾਵਾ। ਅੱਜ ਕੁਇਕ ਟ੍ਰੈਵਲਜ਼ ਦੇ ਦਫ਼ਤਰ ਵਿਚ ਸ਼ੇਰ ਸਿੰਘ ਚਾਵਲਾ ਤੇ ਦਲਜੀਤ ਸਿੰਘ ਸੇਖੀ ਦੋਵੇਂ ਹੀ ਮਿਲੇ। ਮੇਰੇ ਗਿਆਂ ਡਾ. ਹਰਭਜਨ ਸਿੰਘ ਪ੍ਰਸਿੱਧ ਪੰਜਾਬੀ ਕਵੀ ਤੇ ਆਲੋਚਕ ਵੀ ਹੋਲੇ ਤੇ ਬਰਮਿੰਘਮ ਪੁੱਜਣ ਬਾਰੇ ਜਾਣਕਾਰੀ ਲੈਣ ਆਏ ਹੋਏ ਸਨ।

ਡਾ. ਸਾਹਿਬ ਦੇ ਵਿਦਾ ਹੁੰਦਿਆਂ ਜੁ ਮੈਨੂੰ ਸੇਠ ਸ਼ੇਰ ਸਿੰਘ ਚਾਵਲਾ ਤੋਂ ਜਾਣਕਾਰੀ ਮਿਲੀ, ਉਸ ਅਨੁਸਾਰ ਸੀਰੀਅਨ ਏਅਰ ਲਾਈਨ ਤੇ 16.4.84 ਨੂੰ ਜਾਣ ਵਾਸਤੇ 27 ਜਣਿਆਂ ਦਾ ਇਕਾਨਮੀ ਕਲਾਸ ਦੀਆਂ ਹਵਾਈ ਟਿਕਟਾਂ ਦਾ ਖ਼ਰਚ ਮਿਲਿਆ ਹੈ ਪਰ 16 ਤਾਰੀਖ਼ ਨੂੰ ਕੇਵਲ ਇਕਾਨਮੀ ਕਲਾਸ ਵਿਚ 10 ਜਣਿਆਂ ਨੂੰ ਓ. ਕੇ. ਪ੍ਰਾਪਤ ਹੈ। ਸਤਾਰਾਂ ਵਿਅਕਤੀਆਂ ਨੂੰ ਫਸਟ ਕਲਾਸ ਵਿਚ ਓ. ਕੇ. ਹੈ, ਪਰ ਜੇ ਉਸਦਾ ਪ੍ਰਤੀ ਵਿਅਕਤੀ ਲਗਭਗ ਦੋ ਹਜ਼ਾਰ ਰੁਪਏ ਨਾ ਸਮੇਂ ਸਿਰ ਮਿਲ ਸਕਿਆ ਤਾਂ ਸਤਾਰਾਂ ਜਣੇ ਨਹੀਂ ਜਾ ਸਕਣਗੇ।

ਡਾ. ਅਮਰ ਭਾਰਤੀ ਤੇ ਗੁਰਭਜਨ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਮਿਲ ਕੇ ਆਏ ਹਨ। ਅਤਿਵਾਦੀਆਂ ਦੀ ਹਿੱਟ ਲਿਸਟ ਆਏ ਹੰਸਪਾਲ ਦੀ ਮਾਨਸਿਕ ਦਸ਼ਾ ਬਿਹਤਰ ਹੈ ਤੇ ਉਹ ਸਮਝਦਾ ਹੈ ਕਿ ਜੇ ਮਰਨਾ ਹੀ ਹੈ ਤਾਂ ਡਰਨਾ ਕਿਉਂ ਹੈ, ਪਰ ਸੁਰੱਖਿਆ ਤਾਂ ਲਾਜ਼ਮੀ ਹੈ ਨਾ? ਰੱਬ ਨਾ ਕਰੇ, ਜੇ ਅਤਿਵਾਦੀ ਸਫ਼ਲ ਹੋ ਜਾਣ ਤਾਂ ਨਾਮਧਾਰੀ ਹਾਈਕਮਾਨ ਤੇ ਕਾਂਗਰਸ ਪਾਰਟੀ ਦੋਹਾਂ ਦਾ ਹੀ ਜ਼ਬਰਦਸਤ ਨੁਕਸਾਨ ਹੋਵੇਗਾ। ਸਾਡੇ ਲਈ ਤਾਂ ਨਾ ਪੂਰਾ ਹੋਣ ਵਾਲਾ ਘਾਟਾ ਹੋਵੇਗਾ। ਉਂ ਵੀ ਨਾਮਧਾਰੀਆਂ ਨੂੰ ਸੋਚਣਾ ਪਵੇਗਾ ਕਿ ਅੱਤਵਾਦ ਦਾ ਟਾਕਰਾ ਕਿਵੇਂ ਕਰਨਾ ਹੈ।

## 11 ਅਪਰੈਲ 1984, ਬੁੱਧਵਾਰ

## ਨਵੀਂ ਦਿੱਲੀ

***ਯੂ. ਕੇ. ਹੋਲੇ ਲਈ ਉਡਾਣ***

ਅਜੇ ਸਵੇਰ ਦੇ 8.30 ਹੀ ਹੋਏ ਸਨ ਕਿ ਸਾਡੇ ਘਰ ਦੀ ਬੈੱਲ ਖੜਕੀ। ਬੂਹਾ ਖੋਲ੍ਹਣ ਗਈਆਂ ਕੁੜੀਆਂ ਲਈ ਜਿਵੇਂ ਚੰਨ ਹੀ ਚੜ੍ਹ ਪਿਆ। ਸ. ਜਗਦੀਸ਼ ਸਿੰਘ 'ਵਰਿਆਮ' ਅਤੇ ਉਸ ਦੀ ਬਖਸ਼ੀਸ਼ ਸਾਡੇ ਵਿਹੜੇ ਆਣ ਵੜੇ। ਮੈਨੂੰ ਡਰ ਸੀ ਕਿ ਆਪਣੇ ਕੁੜਮਾਂ ਦੀ ਟਿਕਟ ਤੇ ਪਹਿਲਾਂ ਬੰਬਈ ਤੋਂ ਨੈਰੋਬੀ 6.4.84 ਨੂੰ ਜਾਣ ਵਾਲੇ ਤੇ ਉਥੋਂ ਹੋਲੇ ਵਿਚ ਪਹੁੰਚਣ ਵਾਲੇ ਕਿਤੇ ਹੋਲੇ ਦੀ ਬਹਾਲੀ ਦੀ ਸੂਚਨਾ ਖੁਣੋਂ ਨ ਰਹਿ ਜਾਣ! ਪਰ ਉਹ ਤਾਂ ਪੌਲਿਓਂ ਬਖਸ਼ੀਸ਼ ਦੀ ਟਿਕਟ ਜਲੰਧਰੋਂ ਹੀ ਲੈ ਕੇ ਆਏ ਸਨ ਅਤੇ ਜਗਦੀਸ਼ ਸਿੰਘ ਸਾਡੇ ਨਾਲ ਜਾ ਰਿਹਾ ਸੀ। ਨਵਾਂ ਪ੍ਰਬੰਧ ਜਾਣ ਕੇ ਖ਼ੁਸ਼ੀ ਹੋਈ

ਤੇ ਅਸੀਂ 10 ਮਿੰਟ ਬਾਅਦ ਸ. ਹੰਸਪਾਲ ਨੂੰ ਮਿਲਣ ਵਾਸਤੇ ਉੱਠ ਤੁਰੇ।

ਅਤੇ ਸ਼ਾਮੀਂ ਜਦੋਂ ਅਸੀਂ ਕੁਇਕ ਟ੍ਰੈਵਲਜ਼ ਦੇ ਦਫ਼ਤਰ ਵਿਚ ਜਾ ਕੇ ਸ. ਦਲਬੀਰ ਸਿੰਘ ਸੇਖੀ ਨੂੰ ਮਿਲੇ; ਪਤਾ ਇਹ ਲੱਗਾ ਕਿ ਜਿੰਨੇ ਬੰਦੇ ਕੱਲ੍ਹ ਦੀ ਓ. ਕੇ. ਨਾਲ ਜਾਂਦੇ ਸਨ, ਉਹ 10 ਸਨ, ਪਰ ਅੱਜ 13 ਲਈ ਓ. ਕੇ. ਹੋ ਗਈ ਹੈ, ਪਰ ਨਾਵਾਂ ਦੀ ਤਬਦੀਲੀ ਹੋ ਗਈ ਹੈ ਅਤੇ ਸੋਰੀਅਨ ਵਾਲੇ ਕਹਿੰਦੇ ਹਨ ਕਿ ਜਿਹੜੇ ਨਾਂ ਸਾਡੇ ਕੰਪਿਊਟਰ ਨੇ ਕੱਢਣੇ ਹਨ, 16.4 ਨੂੰ ਉਹੋ ਜਾ ਸਕਣਗੇ ਅਤੇ ਇਕ ਫਹਿਰਿਸਤ ਦਲਜੀਤ ਸਿੰਘ ਨੇ ਸਾਡੇ ਅੱਗੇ ਰਖ ਦਿੱਤੀ। ਉਸ ਅਨੁਸਾਰ ਜਾਣ ਵਾਲੇ ਹਨ:

1 ਸੰਤ ਦਿਆਲ ਸਿੰਘ ਫਗਵਾੜਾ

2 ਉਸਤਾਦ ਹਰਭਜਨ ਸਿੰਘ ਸਰੋਦ

3 ਸੰਤ ਆਤਮਾ ਸਿੰਘ ਸਨਖਤਰਾ ਸੰ: ਸਤਿਜੁਗ

4 ਮਾਸਟਰ ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ

5 ਸੰਤ ਗੁਰਮੁਖ ਸਿੰਘ ਹਜ਼ੂਰੀ ਡਰਾਈਵਰ

6. ਸ੍ਰੀ ਬਲਜੀਤ ਸਿੰਘ ਤਾਰ ਸਹਿਨਾਈ

7. ਬੀਬੀ ਅਮਰ ਕੌਰ

8. ਸ੍ਰੀ ਗੁਰਨਾਮ ਸਿੰਘ

(ਸੱਤਵਾਂ ਤੇ ਅੱਠਵਾਂ ਨੰਬਰ ਸੁਰਜੀਤ ਸਿੰਘ ਮੌੜ ਦੀ ਮਾਂ ਤੇ ਭਰਾ, ਉਸੇ ਵਲੋਂ)

9. ਸ੍ਰੀ ਸੁਖਵਿੰਦਰ ਸਿੰਘ

10. ਸ੍ਰੀ ਦਲਵਿੰਦਰ ਸਿੰਘ

(9. 10. ਦੋਵੇਂ ਕਿਸੇ ਹੋਰ ਪਾਰਟੀ ਵੱਲੋਂ)

11. ਸ੍ਰੀ ਸਵਰਨ ਸਿੰਘ

12. ਸ. ਇੰਦਰਜੀਤ ਸਿੰਘ ਮਠਾੜੂ, ਕਪੂਰਥਲਾ

13. ਸ੍ਰੀ ਸੁਲੱਖਣ ਸਿੰਘ

ਭਾਵ, ਕੰਪਿਊਟਰ ਅਨੁਸਾਰ ਮਹਾਰਾਜ ਜੀ ਤੇ ਉਨ੍ਹਾਂ ਦਾ ਪਰਵਾਰ ਵੀ ਨਹੀਂ ਓ. ਕੇ. ਹੋਏ। ਅਤੇ ਪਹਿਲੀ ਫਹਿਰਿਸਤ ਜਗਦੀਸ਼ ਸਿੰਘ ਵਰਿਆਮ ਦੀ ਓ. ਕੇ. ਸੀ, ਹੁਣ ਉਹਦੀ ਵੀ ਨਹੀਂ।

ਸ੍ਰੀ ਸਤਿਗੁਰੂ ਜੀ, ਮਾਤਾ ਜੀ, ਬਲਦੇਵ ਸਿੰਘ, ਮਹਿੰਦਰ ਸਿੰਘ ਪੁਰਬਾ, ਸੁਰਿੰਦਰ ਸਿੰਘ ਮਨਚੰਦਾ ਤੇ ਪਤਨੀ, ਏਨਿਆਂ ਦੀਆਂ ਏਅਰ ਇੰਡੀਆ ਅਤੇ ਬ੍ਰਿਟਿਸ਼ ਏਅਰਵੇਜ਼ ਤੇ ਵੀ ਸੀਟਾਂ ਓ. ਕੇ. ਹਨ, 18. 4. 84 ਦੀਆਂ।

ਸਤਿਗੁਰਾਂ ਦੀ ਕ੍ਰਿਪਾ ਹੀ 16 ਤਾਰੀਖ ਤਕ ਭਾਵੇਂ ਕੋਈ ਜੁਗਾੜ ਸਿੱਧਾ ਪਾ ਦੇਵੇ, ਅਜੇ ਤਾਂ ਸਭ ਪਾਸੇ ਨਿਰਾਸ਼ਾ ਹੀ ਹੈ।

# 12 ਅਪਰੈਲ 1984, ਵੀਰਵਾਰ

## ਨਵੀਂ ਦਿੱਲੀ

ਅੱਜ ਸ਼ਾਮੀਂ ਮੈਂ ਅਤੇ ਜਗਦੀਸ਼ ਸਿੰਘ ਫੇਰ ਕੁਇਕ ਟ੍ਰੈਵਲਜ਼ ਦੇ ਗਏ। ਉਹ ਬੜੀ ਤਨਦੇਹੀ ਨਾਲ ਪਾਸਪੋਰਟ, ਟਿਕਟਾਂ ਆਦਿ ਦੇ ਮਸਲੇ ਨੂੰ ਆਪਣੇ ਪੈਸਿਆਂ ਦੀ ਫਹਿਰਿਸਤ ਅਨੁਸਾਰ ਪੜਚੋਲ ਕਰ ਰਹੇ ਸਨ। ਮਾਲੂਮ ਹੋਇਆ: ਦਮਾਸਕਸ ਤੋਂ ਫੋਨ ਆ ਗਿਆ ਹੈ ਸੀਰੀਅਨ ਅਰਬ ਏਅਰਵੇਜ਼ ਦਿੱਲੀ ਨੂੰ ਕਿ ਨਾਮਧਾਰੀਆਂ ਦੇ ਜਿੰਨੇ ਬੰਦੇ ਵੀ ਹੋਲਾ ਕਮੇਟੀ ਨੇ ਮੰਗੇ ਹੋਏ ਨੇ, ਉਹ ਜ਼ਰੂਰ ਲੈ ਕੇ ਆਉਣੇ ਹਨ, ਹਰ ਤਰ੍ਹਾਂ ਐਡਜਸਟਮੈਂਟ ਕੀਤੀ ਜਾਏ।

ਸਵੇਰੇ ਮੈਂ ਸੰਤ ਨਰਾਇਣ ਸਿੰਘ ਸਾਹਿਬਪੁਰੇ ਦੇ ਛੋਟੇ ਲੜਕੇ ਬਲਵਿੰਦਰ ਸਿੰਘ ਕਲਸੀ ਨੂੰ ਮਿਲਣ ਗਿਆ। ਇਹ ਸੰਤ ਪ੍ਰੀਤਮ ਸਿੰਘ ਫਗਵਾੜਾ ਦਾ ਦਾਮਾਦ ਹੈ। ਇਹ ਅਜੇ ਰਾਤੀਂ ਹੀ ਫਗਵਾੜਿਓਂ ਆਏ ਸਨ, ਇਹਨਾਂ ਤੋਂ ਜਾਣਕਾਰੀ ਮਿਲੀ ਕਿ ਸੰਤ ਪ੍ਰੀਤਮ ਸਿੰਘ ਜੀ ਨੂੰ ਇਕ ਦੋਹਤੇ ਦੀ ਮੌਤ ਦਾ ਧੱਕਾ ਲੱਗਿਆ ਹੈ। ਗੁਰਮੁਖ ਸਿੰਘ ਰਹਿਬਰ ਜੋ ਕਿ ਨਾਮਧਾਰੀ ਹਾਕੀ ਟੀਮ ਦਾ ਮੈਨੇਜਰ ਹੈ ਤੇ ਸੰਤ ਪ੍ਰੀਤਮ ਸਿੰਘ ਜੀ ਦਾ ਦਾਮਾਦ, ਇਸਦਾ ਲੜਕਾ ਜੋ ਪੀ. ਜੀ.ਆਈ. ਹਸਪਤਾਲ ਵਿਚ ਲੰਮਾ ਸਮਾਂ ਰਿਹਾ, ਉਹ ਅੰਤ ਉਤੇ ਪ੍ਰਾਈਵੇਟ ਇਲਾਜ ਅਧੀਨ ਸੀ, ਬਚਾਇਆ ਨਹੀਂ ਜਾ ਸਕਿਆ। ਉਸਦੇ ਹਾਰਟ ਦੀ ਇਕ ਨਾਲੀ ਖ਼ਰਾਬ ਸੀ, ਛੇਦ-ਛੇਦ ਹੋਈ ਪਈ ਸੀ, ਸੋ ਉਹ 6.4.84 ਨੂੰ ਸ਼ਾਮੀਂ 7.30 ਵਜੇ ਦਮ ਤੋੜ ਗਿਆ।

ਸਤਿਗੁਰੂ ਜੀ ਵੀ ਇਕ ਵਾਰ ਚੰਡੀਗੜ੍ਹ ਉਸ ਨੂੰ ਦਰਸ਼ਨ ਦੇਣ ਗਏ, ਪਰ ਬੱਚਾ ਮੌਤ ਦੀਆਂ ਘੜੀਆਂ ਹੀ ਗਿਣ ਰਿਹਾ ਸੀ। ਸਤਿਗੁਰਾਂ ਦੇ ਵਿਦੇਸ਼ ਜਾਣ ਨੂੰ ਮੁੱਖ ਰੱਖ ਕੇ ਲੁਧਿਆਣੇ ਵਿਚ 10.4.1984 ਨੂੰ ਉਸ ਨਮਿਤ ਭੋਗ ਪਾਇਆ ਗਿਆ, ਜਿਸ ਵਿਚ ਲੁਧਿਆਣੇ ਦੀ ਸੰਗਤ ਨੇ ਭਰਪੂਰ ਹਿੱਸਾ ਲਿਆ ਅਤੇ ਸਤਿਗੁਰੂ ਜੀ ਨੇ ਵੀ ਦਰਸ਼ਨ ਦੇਣ ਦੀ ਕਿਰਪਾ ਕੀਤੀ।

## 14 ਅਪਰੈਲ 1984, ਸ਼ੁੱਕਰਵਾਰ

## ਨਵੀਂ ਦਿੱਲੀ

ਮੈਂ ਹੰਸਪਾਲ ਜੀ ਕੇ ਘਰ 8.45 ਵਜੇ ਗਿਆ ਤਾਂ ਪੁਲਿਸ ਵਾਲੇ ਗੇਟ ਤੇ ਹਾਜ਼ਰ ਸਨ। ਸ. ਜਸਬੀਰ ਸਿੰਘ ਅੰਗ-ਰਖਿਅਕ (ਗੁਰੂ ਕਿਆਂ ਵਲੋਂ) ਨੇ ਮੇਰੇ ਆਦਰ ਵਿਚ ਮੇਰਾ ਸਾਈਕਲ ਫੜਿਆ। ਸ. ਹੰਸਪਾਲ ਸਾਨੂੰ ਆਪਣੇ ਘਰ ਲੈ ਗਿਆ। ਬੈਠਣ ਉਪਰੰਤ ਮੇਰੀ ਪੁੱਛ ਦਾ ਉੱਤਰ ਇਹ ਮਿਲਿਆ ਕਿ ਅੱਜ ਸਤਿਗੁਰੂ ਜੀ ਦਿੱਲੀ ਦਰਸ਼ਨ ਨਹੀਂ ਦੇ ਰਹੇ, ਕੱਲ੍ਹ ਦੀ ਵੀ ਸੰਭਾਵਨਾ ਨਹੀਂ। ਹਾਲਾਂਕਿ ਸ. ਯਸ਼ਪਾਲ ਸਿੰਘ ਹੰਸਪਾਲ ਦੇ ਪਿਤਾ ਸ. ਗੁਰਦਿਆਲ ਸਿੰਘ ਨਮਿਤ ਭੋਗ ਪੈਣਾ ਹੈ, ਕਾਰਡਾਂ ਉੱਤੇ ਸਤਿਗੁਰੂ ਜੀ ਦੀ ਆਮਦ ਦਾ ਜ਼ਿਕਰ ਹੈ। ਕੋਈ ਖ਼ਾਸ ਹੀ ਗੱਲ ਹੋ ਗਈ ਹੋਵੇਗੀ। ਹੰਸਪਾਲ ਦਾ ਕਹਿਣਾ ਸੀ ਕਿ ਭੈਣੀ ਸਾਹਿਬ ਤੋਂ ਇਸ ਕਿਸਮ ਦੀ ਇਤਲਾਹ ਨਹੀਂ ਆਈ, ਉਹਦਾ ਅਨੁਮਾਨ ਹੀ ਸੀ।

ਸ. ਯਸ਼ਪਾਲ ਸਿੰਘ ਅਤੇ ਹੰਸਪਾਲ ਪਰਿਵਾਰ ਮਸ਼ਵਰਾ ਕਰ ਰਹੇ ਸਨ ਕਿ ਕੱਲ੍ਹ ਭੋਗ ਕਿੱਥੇ ਪਵੇ ? ਏਥੇ 16 ਨੰਬਰ ਕੋਠੀ ਪਾਸ ਸ਼ਾਮਿਆਨੇ ਲਗਾ ਕੇ ਜਾਂ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ! ਸਭ ਤਰ੍ਹਾਂ ਦੀ ਸੁਰੱਖਿਆ ਨੂੰ ਮੁੱਖ ਰੱਖ ਇਹੋ ਫ਼ੈਸਲਾ ਹੋਇਆ ਕਿ ਧਰਮਸਾਲਾ ਵਿਚ ਹੀ ਭੋਗ ਪਵੇ। ਵਾਧੂ ਸ਼ਾਮਿਆਨੇ, ਲੋੜ ਪੈਣ ਤੇ, ਉਥੇ ਹੀ ਲਵਾ ਲਏ ਜਾਣ।

ਅਤੇ ਹੰਸਪਾਲ ਨੇ ਪੁਖ਼ਤਾ ਕੀਤਾ ਕਿ ਵਲਾਇਤ ਜਾਣ ਵਾਲੀਆਂ ਸਵਾਰੀਆਂ 16.4.84 ਨੂੰ ਸੀਰੀਅਨ ਏਅਰਲਾਈਨ ਤੇ ਜ਼ਰੂਰ ਚਲੀਆਂ ਜਾਣਗੀਆਂ।

## 15 ਅਪਰੈਲ 1984, ਐਤਵਾਰ

## ਨਵੀਂ ਦਿੱਲੀ

ਅੱਜ ਸ੍ਰੀ ਸਤਿਗੁਰੂ ਜੀ ਦੀ, ਦਿੱਲੀ ਦੇ ਕਈ ਹਲਕਿਆਂ ਵਿਚ ਕਾਫ਼ੀ ਇੰਤਜ਼ਾਰ ਸੀ ਪਰ ਸਾਨੂੰ ਕੱਲ੍ਹ ਦੀ ਹੀ ਭਿਣਕ ਸੀ ਕਿ ਸਤਿਗੁਰੂ ਜੀ ਦੀ ਜਗਹ ਮਹਾਰਾਜ ਬੀਰ ਸਿੰਘ ਜੀ ਆਉਣਗੇ ਹੰਸਪਾਲਾਂ ਦੇ ਭੋਗ ਸਮੇਂ।

ਸਾਨੂੰ ਬੀਬੀ ਸੁਰਜੀਤ ਲੰਗਰ-ਸੇਵਕਾ ਦੇ ਨਾਲ ਬੀਬੀ ਗੁਰਮੀਤ ਕੌਰ ਜੀ

ਭੀ ਮਿਲੇ। ਉਹਨਾਂ ਤੋਂ ਪਤਾ ਲੱਗਾ ਕਿ ਬਰਮਿੰਘਮ ਦੇ ਹੋਲੇ ਤੇ ਨਾ ਮਹਾਰਾਜ ਬੀਰ ਸਿੰਘ ਜੀ ਜਾ ਰਹੇ ਹਨ ਨਾ ਬੇਬੇ ਦਲੀਪ ਕੌਰ ਜੀ। ਐਨ ਇਹਨਾਂ ਹੀ ਦਿਨਾਂ ਵਿਚ ਠਾਕੁਰ ਦਲੀਪ ਸਿੰਘ ਜੀ ਅਤੇ ਠਾਕੁਰ ਉਦੈ ਸਿੰਘ ਜੀ ਦਾ ਵੀ ਸਮੇਤ ਪਰਿਵਾਰ ਯੂ. ਕੇ. ਨਾ ਜਾਣ ਦਾ ਫ਼ੈਸਲਾ ਹੋਇਆ ਹੈ। ਇਹ ਦੋਵੇਂ ਭਰਾ ਇਕ ਮਹੀਨਾ ਮੁਕਤਸਰ (ਪੰਜਾਬ) ਰਹਿਣਗੇ, ਘੋੜੀਆਂ ਦੇ ਸੰਬੰਧ ਵਿਚ। ਬੀਬੀ ਜੀ ਰਾਤੀਂ ਉਹਨਾਂ ਨੂੰ ਮੁਕਤਸਰ ਨੂੰ ਵਿਦਾ ਕਰ ਆਪ ਮਹਾਰਾਜ ਜੀ ਨਾਲ ਰਾਤ 12 ਵਜੇ ਦਿੱਲੀ ਪਹੁੰਚੇ ਹਨ। ਸਮਝ ਨਹੀਂ ਆਈ ਕਿ ਹੋਲੇ ਵਰਗੇ ਫੰਕਸ਼ਨ ਤੇ ਸਮੁੱਚਾ ਮਹਾਰਾਜਾ ਬੀਰ ਸਿੰਘ ਪਰਵਾਰ ਕਿਉਂ ਨਹੀਂ ਜਾ ਰਿਹਾ।

ਸ੍ਰੀ ਸਤਿਗੁਰੂ ਜੀ ਕੱਲ੍ਹ ਜਾਂ ਪਰਸੋਂ ਦਿੱਲੀ ਦਰਸ਼ਨ ਦੇਣਗੇ। ਅੱਜ ਹੰਸਪਾਲਾਂ ਦੇ ਭੋਗ ਸਮੇਂ ਸ੍ਰੀ ਸਤਿਗੁਰੂ ਜੀ ਦਾ ਨ ਪਧਾਰਨਾ ਪਤਾ ਨਹੀਂ ਕਿਨ੍ਹਾਂ ਕਾਰਨਾਂ ਕਰਕੇ ਰੁਕ ਗਿਆ।

ਹਾਲ ਭਰਪੂਰ ਸੀ। ਹਾਲੋਂ ਬਾਹਰ ਵੀ ਸੰਗਤ ਵੱਡੀ ਗਿਣਤੀ ਵਿਚ ਸੀ। ਸੰਤ ਦਰਸ਼ਨ ਸਿੰਘ, ਹਰਬੰਸ ਸਿੰਘ ਅਤੇ ਪਿੰਕੀ ਸੁਖਵਿੰਦਰ ਸਿੰਘ ਕੀਰਤਨ ਕਰ ਰਹੇ ਸਨ: 'ਗੁਰਮੁਖ ਜਨਮ ਸਵਾਰ ਦਰਗਹ ਚਲਿਆ॥' ਅਤੇ ਮਹਾਰਾਜ ਬੀਰ ਸਿੰਘ ਜੀ ਕੀਰਤਨਕਾਰਾਂ ਦੇ ਸਾਹਵੇਂ ਦਿੱਲੀ ਦੇ ਪ੍ਰਮੁੱਖ ਨਾਮਧਾਰੀਆਂ ਦੇ ਦਰਮਿਆਨ ਬੈਠੇ ਸਨ। ਸਾਧ ਸੰਗਤ ਨਮਸਕਾਰ ਕਰਦੀ ਥਾਂ-ਪਰ-ਥਾਂ ਬੈਠਦੀ ਜਾਂਦੀ ਸੀ।

4.32 ਵਜੇ, ਜਦੋਂ ਭੋਗ ਪੈ ਹਟਿਆ ਅਤੇ ਥੋੜ੍ਹੀ ਜਿਹੀ ਰਾਗਮਾਲਾ ਰਹਿੰਦੀ ਸੀ, ਗਿਆਨੀ ਜੀ ਅਰਥਾਤ ਰਾਸ਼ਟਰਪਤੀ ਜੀ ਤਸ਼ਰੀਫ ਲੈ ਆਏ। ਸ. ਹਰਵਿੰਦਰ ਸਿੰਘ ਸਭ ਤਰ੍ਹਾਂ, ਦੇ ਪ੍ਰਬੰਧ ਕਰਵਾ ਕੇ ਸ. ਯਸ਼ਪਾਲ ਸਿੰਘ ਨਾਲ, ਰਾਸ਼ਟਰਪਤੀ ਜੀ ਨਾਲ ਆ ਰਹੇ ਸਨ• ਮਗਰ ਹੋਰ ਰਿਸ਼ਤੇਦਾਰ। ਜਲੰਧਰ ਤੋਂ ਸ. ਅਮਰ ਸਿੰਘ (ਸਵਰਗਵਾਸੀ) ਪਰਿਵਾਰ ਵੀ ਵੱਡੀ ਗਿਣਤੀ ਵਿਚ ਹਾਜ਼ਰ ਸੀ। ਅਤੇ ਸਾਰੇ ਪਰਿਵਾਰ ਵੱਲੋਂ ਗੁਰੂ ਕੀ ਭੇਟ ਅਤੇ ਬਸਤਰ, ਬਿਸਤਰ, ਬਰਤਨ ਆਦਿ ਪਾਠ ਭੇਟ ਕੀਤਾ-ਕਰਵਾਇਆ ਗਿਆ।

ਸਵਰਗੀ ਸ. ਅਮਰ ਸਿੰਘ ਸੰਤ ਇਜਨੀਅਰਿੰਗ ਵਰਕਸ ਜਲੰਧਰ ਵਾਲਿਆਂ ਦੀ ਲੜਕੀ ਸਵਰਗਵਾਸੀ ਸ. ਗੁਰਦਿਆਲ ਸਿੰਘ ਹੰਸਪਾਲ ਦੇ ਸਪੁੱਤਰ ਸ. ਯਸ਼ਪਾਲ ਸਿੰਘ ਕੇ ਘਰ ਹੈ ਅਤੇ ਗਿਆਨੀ ਜ਼ੈਲ ਸਿੰਘ ਜੀ ਦੀ ਲੜਕੀ ਸ. ਉੱਤਮ ਸਿੰਘ (ਸ. ਅਮਰ ਸਿੰਘ ਦੇ ਭਾਈ) ਦੀ ਨੂੰਹ ਹੈ। ਇਸ ਸਾਕੋਂ ਗਿਆਨੀ ਜੀ ਕੁੜਮਾਂ ਦੇ ਕੁੜਮ ਬਣ ਕੇ ਆਏ ਸਨ।

4.20 ਤੇ ਭੋਗ ਪੈ ਕੇ ਪੰ: ਗੋਪਾਲ ਸਿੰਘ ਦੁਆਰਾ ਅਰਦਾਸ ਹੋ ਗਈ ਤੇ ਰਾਸ਼ਟਰਪਤੀ ਜੀ ਦੇ ਬੈਠਿਆਂ ਮਹਾਰਾਜ ਜੀ ਨੇ ਸ. ਯਸ਼ਪਾਲ ਸਿੰਘ ਦੀ ਟੋਥੀ

ਦਸਤਾਰ ਲੁਹਾ ਕੇ ਸਿੱਧੀ ਦਸਤਾਰ ਆਪਣੇ ਹੱਥੀਂ ਪੰਚ ਧਰ ਕੇ ਬੰਨ੍ਹਵਾ ਦਿੱਤੀ ਅਤੇ ਸ. ਗੁਰਦੀਪ ਸਿੰਘ ਢੰਡਾ, ਸਕੱਤਰ ਨਾਮਧਾਰੀ ਧਰਮਸ਼ਾਲਾ ਨੇ ਐਲਾਨ ਕੀਤਾ ਕਿ ਹੋਰ ਕੋਈ ਭਾਈਚਾਰਕ ਪੱਗ ਸਵੀਕਾਰ ਨਹੀਂ ਕੀਤੀ ਜਾਵੇਗੀ।

ਰਾਸ਼ਟਰਪਤੀ ਜੀ ਅਤੇ ਮਹਾਰਾਜ ਜੀ ਦੇ ਇਸ ਰਸਮ ਬਾਅਦ ਉਨ੍ਹਾਂ ਦੇ ਚਲੇ ਜਾਣ ਉਪਰੰਤ ਸਾਧ ਸੰਗਤ ਨੂੰ ਖੁੱਲ੍ਹੇ ਗੱਫੇ ਲੰਗਰ ਆਦਿ ਦੇ ਛਕਣ ਨੂੰ ਮਿਲੇ

ਅੱਜ ਸਤਿਗੁਰੂ ਜੀ ਇਸ ਅਵਸਰ ਤੇ ਹੁੰਦੇ ਤਾਂ ਗੱਲਾਂ ਹੋਰ ਹੁੰਦੀਆਂ

ਕੱਲ੍ਹ ਸਵੇਰ ਸੀਰੀਅਨ ਏਅਰਵੇਜ਼ ਤੇ ਜਾਣ ਵਾਲੀਆਂ ਸਵਾਰੀਆਂ ਵਿਸ਼ਵ ਨਾਮਧਾਰੀ ਹੋਲੇ ਤੇ ਜਾਣਾ ਹੈ, ਦਿੱਲੀ ਵਿਚ ਇਕੱਤਰ ਹੋ ਰਹੀਆਂ ਹਨ ਤੇ ਉਨ੍ਹਾਂ ਸਭ ਨੂੰ ਸੂਚਨਾ ਦੇ ਦਿੱਤੀ ਗਈ ਹੈ ਕਿ ਸਵੇਰੇ 5.30 ਵਜੇ ਪਾਲਮ ਏਅਰਪੋਰਟ ਤੇ ਜ਼ਰੂਰ ਪਹੁੰਚ ਜਾਣ।

## 16 ਅਪਰੈਲ, 1984, ਸੋਮਵਾਰ

## ਨਵੀਂ ਦਿੱਲੀ

*ਸਫ਼ਰ ਜਹਾਜ਼ ਦਾ*

ਦਿੱਲੀ ਵਿਚ ਉਨ੍ਹਾਂ ਨਾਮਧਾਰੀਆਂ ਦੀ ਕੱਲ੍ਹ ਤੋਂ ਆਮਦ ਜਾਰੀ ਹੈ ਜਿਨ੍ਹਾਂ ਇੰਗਲੈਂਡ ਦੇ ਸ਼ਹਿਰ ਬਰਮਿੰਘਮ ਵਿਚ ਜਾ ਕੇ ਹੋਲਾ ਵੇਖਣਾ ਹੈ। ਭਾਵੇਂ ਸਾਰੇ ਹੋਲੇ ਹੀ ਸਾਡੇ ਵਾਸਤੇ ਵਿਸ਼ਵ ਹੋਲੇ ਹੁੰਦੇ ਹਨ ਕਿਉਂਕਿ ਦੂਰੋਂ-ਨੇੜਿਓਂ ਵੱਖ-ਵੱਖ ਦੇਸ਼ਾਂ ਦੀ ਪ੍ਰਤੀਨਿੱਧਤਾ ਹਰ ਹੋਲੇ ਤੇ ਹੋ ਜਾਂਦੀ ਹੈ ਪਰ ਇਸ ਹੋਲੇ ਵਾਸਤੇ ਇਸ਼ਤਿਹਾਰ ਤੌਰ ਤੇ 'ਵਿਸ਼ਵ ਨਾਮਧਾਰੀ ਹੋਲਾ' ਐਲਾਨਿਆ ਗਿਆ ਹੈ। ਭਾਰਤ ਤੋਂ ਇਸ ਦੌਰੇ ਵਿਚ ਸ਼ਾਮਲ ਹੋਣ ਵਾਲੇ ਦੋ ਤਰ੍ਹਾਂ ਦੇ ਨਾਮਧਾਰੀ ਹਨ। ਇਕ ਤਾਂ ਉਹ ਜਿਨ੍ਹਾਂ ਦੀ ਪਰਵਾਨਗੀ ਸ੍ਰੀ ਸਤਿਗੁਰੂ ਜੀ ਦੇ ਜਥੇ ਵਿਚ ਹੈ, ਪਰ ਜਿਨ੍ਹਾਂ ਦਾ ਖ਼ਰਚਾ ਹੋਲਾ ਕਮੇਟੀ ਬਰਮਿੰਘਮ ਨੇ ਅਦਾ ਕਰਨਾ ਹੈ, ਦੂਜੇ ਉਹ ਸੱਜਣ ਹਨ, ਜਿਨ੍ਹਾਂ ਨੇ ਆਪਣੇ ਖ਼ਰਚ ਕਰਕੇ ਇੰਗਲੈਂਡ ਪਹੁੰਚਣਾ ਹੈ ਤੇ ਬਰਮਿੰਘਮ ਦੇ ਹੋਲੇ ਦਾ ਨਜ਼ਾਰਾ ਲੈਣਾ ਹੈ

ਸਵੇਰੇ 5.30 ਉਸਤਾਦ ਹਰਭਜਨ ਸਿੰਘ ਸਿਤਾਰ ਮੇਰੇ ਪਾਸ ਆਇਆ ਹੈ ਉਸਨੇ ਦੱਸਿਆ ਹੈ ਕਿ ਉਸਦੇ ਛੋਟੇ ਭਰਾ ਸੁਖਵੰਤ ਸਿੰਘ ਨੇ ਆਪਣੀ ਕਾਰ ਤੇ ਸਾਨੂੰ ਉਠਾਣਾ ਹੈ ਤੇ ਰਮੇਸ਼ ਨਗਰੋਂ ਹੋ ਕੇ ਅਸਾਂ ਪਾਲਮ ਏਅਰ ਪੋਰਟ ਤੇ ਪਹੁੰਚਣਾ ਹੈ

ਸੀਰੀਅਨ ਏਅਰ ਲਾਈਨਜ਼ ਦੀ ਫਲਾਈਟ ਨੰ: ਆਰ-ਬੀ ਨੇ ਦਿੱਲੀ ਤੋਂ ਪਹਿਲੀ ਉਡਾਣ ਬਾਰਜਾ ਲਈ ਭਰਨੀ ਹੈ, ਦੇ ਕਾਊਂਟਰ ਤੇ 7.30 ਤੋਂ ਮਾਰੋ-ਮਾਰ ਹੋ ਰਹੀ ਹੈ, ਸਾਮਾਨ ਜੋਖਿਆ ਜਾ ਰਿਹਾ ਹੈ। ਕੁਇਕ ਟ੍ਰੈਵਲਜ਼ ਵਲੋਂ 28 ਜਣਿਆਂ ਦਾ

ਗਰੁੱਪ ਜਾ ਰਿਹਾ ਹੈ।

ਜਹਾਜ਼ ਦੇ ਦਾਖ਼ਲੇ ਤੇ ਇਕ ਹੋਰ ਚੈਕਿੰਗ ਹੋ ਰਹੀ ਹੈ। ਕੋਈ ਭਾਰਾ ਤੇ ਵਡੇਰਾ ਸਾਮਾਨ ਅਨਪੜਤਾਲਿਆ ਨਹੀਂ ਜਾ ਰਿਹਾ ਅਰਥਾਤ ਦੂਹਰੀ ਸਕਿਊਰਟੀ ਹੋ ਰਹੀ ਹੈ।

ਖੁੱਲ੍ਹੇ ਚੌੜੇ ਜਹਾਜ਼ ਦੇ ਅੰਦਰ ਜਾਂਦੇ ਹਾਂ। ਇਸ ਵਿਚ 3 ਸੀਟਾਂ, ਲਾਂਘਾ, 4 ਸੀਟਾਂ, ਲਾਂਘਾ ਤੇ ਫਿਰ 3 ਸੀਟਾਂ ਦੀਆਂ ਕਤਾਰਾਂ 30 ਤੱਕ ਹਨ ਅਤੇ ਅਗੇਤ ਵਿਚ ਕੁਝ ਹੋਰ ਸੀਟਾਂ ਵੀ ਹਨ। ਅੰਦਰ ਸਵਾਰੀਆਂ ਸਾਰੇ ਦੇਸ਼ਾਂ, ਧਰਮਾਂ ਦੀਆਂ ਹਨ, ਪਰ ਸਾਡੀਆਂ 34 ਸਵਾਰੀਆਂ ਨੇੜੇ-ਨੇੜੇ ਹੋ ਕੇ ਬੈਠ ਗਈਆਂ। ਅੱਜ ਚਿੱਟ ਕਪੜਿਆਂ ਤੇ ਖੁੱਲ੍ਹੀਆਂ ਦਾੜ੍ਹੀਆਂ ਵਾਲੇ ਸਿਘ ਹਰ ਕਿਸੇ ਲਈ ਜਾਣਨ ਦੀ ਉਤਸੁਕਤਾ ਜਗਾ ਰਹੇ ਹਨ।

ਮੈਂ ਤੇ ਹਰਭਜਨ ਸਿਘ ਸਤਿਗੁਰੂ ਜੀ ਦੀ 'ਪਹੁੰਚ' ਦੀਆਂ ਗੱਲਾਂ ਕਰ ਰਹੇ ਸਾਂ ਕਿ ਹਰਭਜਨ ਸਿਘ ਸਿਤਾਰ ਨੇ ਦੱਸਿਆ: ਕਵੀ ਜੀ ਸਤਿਗੁਰੂ ਜੀ ਦੀ ਅਪਰੋਚ ਕਈ ਵਾਰ ਤਾਂ ਬਹੁਤ ਇਲਾਹੀ ਜਾਂ ਕਹੋ ਨਾਟਕੀ ਹੁੰਦੀ ਹੈ।

ਇਸ ਵਾਰ ਸੱਚੇ ਪਾਤਸ਼ਾਹ ਜੀ ਦੇ ਭੋਪਾਲ, ਜਬਲਪੁਰ, ਕਾਨ੍ਹਾ ਨੈਸ਼ਨਲ ਪਾਰਕ, ਬਨਾਰਸ, ਡਾਲਟਨ ਗੰਜ, ਹਜ਼ਾਰੀ ਬਾਗ਼, ਰਾਂਚੀ ਦੌਰੇ ਸਮੇਂ ਬਨਾਰਸ ਵਾਲਿਆਂ ਨੇ ਰਾਗੀਆਂ ਲਈ ਕੋਈ ਭੇਟ ਨਾ ਧਰੀ, ਭਾਵ ਮੇਲੇ ਵਾਲਿਆਂ ਕੀਰਤਨ ਕਰਨ ਵਾਲਿਆਂ ਨੂੰ ਨਕਦ ਮੱਥਾ ਨਾ ਟੇਕਿਆ। ਮੈਂ ਇਸ ਬਾਰੇ ਕੋਈ ਜ਼ਿਕਰ ਕਿਸੇ ਨਾਲ ਨਾ ਕੀਤਾ। ਪਰ ਸਤਿਗੁਰੂ ਜੀ ਨੇ ਮਾਲੂਮ ਕਰ ਲਿਆ ਕਿ ਰਾਗੀਆਂ ਨੂੰ ਪੈਸੇ ਨਹੀਂ ਮਿਲੇ।

***ਕਿਰਪਾ ਸਤਿਗੁਰੂ ਦੀ***

"ਮੈਂ ਜਦੋਂ ਘਰ ਆਇਆ ਤਾਂ ਅਲਮਾਰੀ ਵਿਚ ਇਕ ਤਰਫ਼ ਮੈਨੂੰ 1000/- ਮਿਲੇ। ਮੈਂ ਬੜਾ ਸੋਚਿਆ ਕਿ ਇਹ ਪੈਸੇ ਮੈਂ ਏਥੇ ਕਿਵੇਂ ਰੱਖੇ? ਘਰ ਵਾਲੀ ਪਾਸ ਏਨੀ ਰਕਮ ਮੈਂ ਉਂਜ ਹੀ ਨਹੀਂ ਸਾਂ ਛੱਡ ਗਿਆ। ਸੋਚ ਸੋਚ ਕੇ ਮੈਂ ਘਰ ਵਾਲੀ ਨੂੰ ਪੁੱਛਿਆ ਤਾਂ ਪਤਾ ਲੱਗਾ ਕਿ ਸਤਿਗੁਰੂ ਜੀ ਨੇ ਇਹ ਰਕਮ ਭੇਜੀ ਹੈ।

"ਤੁਸੀਂ ਸੋਚ ਸਕਦੇ ਹੋ, ਮੇਰੇ ਮਨ ਤੇ ਕੀ ਪ੍ਰਭਾਵ ਪਿਆ ਹੋਵੇਗਾ! ਮੇਰੀਆਂ ਨਿੱਕੀਆਂ ਨਿੱਕੀਆਂ ਲੋੜਾਂ-ਥੋੜ੍ਹਾਂ ਨੂੰ ਸਤਿਗੁਰੂ ਜੀ ਦੀ ਉਦਾਰਤਾ ਹੜ੍ਹਾ ਕੇ ਲੈ ਗਈ। ਪਤਾ ਨਹੀਂ ਸਤਿਗੁਰੂ ਜੀ ਨੇ ਮੇਰੀ ਚੁੱਪ ਨੂੰ ਇਹ ਪੁਰਸਕਾਰ ਦਿੱਤਾ ਸੀ!"

ਗੱਲੀਂਬਾਤੀਂ ਰੁਝਿਆਂ 12.45 ਤੇ ਅਸੀਂ ਸ਼ਾਰਜਾ (ਏ. ਈ.) ਏਅਰਪੋਰਟ ਤੇ ਆਣ ਉਤਰੇ। ਆਲਾ-ਦੁਆਲਾ ਰੱਜ ਕੇ ਖ਼ੁਸ਼ਕ। ਛੋਟੀਆਂ-ਛੋਟੀਆਂ ਲੂਣੀਆਂ ਝਾੜੀਆਂ। ਕਿੱਕਰੀਆਂ ਨੇ ਦੂਰ-ਦੂਰ ਤਕ ਇਕ ਲਾਈਨ ਨਾਲ ਹੱਦਬੰਦੀ ਕੀਤੀ

ਹੋਈ। ਛੋਟੀ ਜਿਹੀ ਪਰ ਖ਼ੂਬਸੂਰਤ ਏਅਰਪੋਰਟ। ਇਸ ਨੂੰ ਵਿਸ਼ਾਲਤਾ ਸਮੇਤ ਉਸਾਰਿਆ ਜਾਂਦਾ ਹੈ। ਬਹੁਤ ਮਿਹਨਤ ਨਾਲ ਹਰੇ ਰੱਖੇ ਕੁਝ ਖੇਤ ਵੀ ਪੋਰਟ ਤੇ ਮਿਲੇ। ਹਿੰਦੁਸਤਾਨੀ ਵਕਤ ਅਨੁਸਾਰ ਇਸ ਵੇਲੇ 1.45 ਪੀ.ਐਮ. ਹੋ ਗਏ। ਜਦੋਂ ਬੋਇੰਗ 747 ਦਮਿਸ਼ਕ ਲਈ ਉਡਿਆ।

ਇਸ ਜਹਾਜ਼ ਵਿਚ ਪਿੰਡ ਸੰਤ ਨਗਰ (ਸਰਸਾ) ਹਰਿਆਣਾ ਦੇ ਦੋ ਮਾਂ-ਪੁੱਤਰ ਬੈਠੇ ਉੱਡਦੇ ਜਾ ਰਹੇ ਹਨ। ਮਾਂ ਬੀਬੀ ਅਮਰ ਕੌਰ, ਪੁੱਤਰ ਸੰਤ ਹਰਨਾਮ ਸਿੰਘ। ਮੈਂ ਤੁਰਦਾ-ਫਿਰਦਾ ਇਨ੍ਹਾਂ ਪਾਸ ਪੁੱਜਾ ਹਾਂ। ਸੋਚ ਕੇ, ਸਤਿਗੁਰੂ ਗਰੀਬ-ਨਿਵਾਜ਼ ਕੇਹਾ ਹੈ। ਸਤਿਗੁਰਾਂ ਨੇ ਸੰਤ ਨਗਰ ਦੇ ਇਸ ਗਰੀਬ ਘੁਮਿਆਰ ਪਰਵਾਰ ਦਾ ਇਤਿ ਮੇਰਦ. ਅਮਰ ਕੌਰ ਦਾ ਛੋਟਾ ਪੁੱਤਰ ਸੁਰਜੀਤ ਸਿੰਘ ਮੱਤੂ, ਬਰਮਿੰਘਮ ਦੇ ਇਕ ਨਾਮਧਾਰੀ ਪਰਵਾਰ ਦੀ ਖ਼ੂਬਸੂਰਤ ਪੁੱਤਰੀ ਨਾਲ ਵਲਾਇਤ ਆਣ ਕੇ (1974) ਵਿਆਹ ਚੁੱਕਾ ਹੈ। ਮੱਤੂ ਵੀ ਫ਼ੈਕਟਰੀ ਵਿਚ ਕੰਮ ਕਰਦਾ ਹੈ, ਉਸਦੀ ਪਤਨੀ (ਰਾਣੀ ਸਪੁੱਤਰੀ ਸੰਤ ਨਿਰਮਲ ਸਿਘ ਬਰਮਿੰਘਮ) ਵੀ ਫੈਕਟਰੀ ਜਾਂਦੀ ਹੈ। ਅੱਜ ਸੁਰਜੀਤ ਸਿਘ ਨੇ ਆਪਣੀ ਮਾਂ ਅਤੇ ਭਰਾ ਨੂੰ ਟਿਕਟ ਭੇਜ ਕੇ ਇੰਗਲੈਂਡ ਵਿਖਾ ਦਿਤਾ ਹੈ। ਇਹ ਕੇਵਲ ਸਤਿਗੁਰੂ ਦੀ ਹੀ ਕਿਰਪਾ ਹੈ, ਜੀਦ੍ਹਾ ਨਾ ਕੋਈ ਅਹਿਸਾਨ ਹੈ, ਨਾ ਮੁਆਵਜ਼ਾ ਹੈ। ਬੀਬੀ ਨੇ ਮੈਨੂੰ ਵੇਖ ਕਿਹਾ ਹੈ: ਇਹ ਸਤਿਗੁਰੂ ਜੀ ਦੀ ਹੀ ਕਿਰਪਾ ਹੈ ਕਿ ਸਾਡੇ ਵਰਗੇ ਗਰੀਬ ਇਨ੍ਹਾਂ ਮਹਿੰਗਿਆਂ ਜਹਾਜ਼ਾਂ ਵਿਚ ਉੱਡੇ ਜਾ ਰਹੇ ਹਾਂ।

ਇਸ ਜਹਾਜ਼ ਵਿਚ ਉੱਡਣ ਵਾਲੀਆਂ ਕੁਝ ਖ਼ਾਸ ਸਵਾਰੀਆਂ ਦੇ ਨਾਮ ਲਿਖਦਾ ਹਾਂ: ਪੰਡਿਤ ਗੋਪਾਲ ਸਿੰਘ ਮਹਾ ਜਥੇਦਾਰ, ਪ੍ਰਸਿੱਧ ਪੰਜਾਬੀ ਵਿਦਵਾਨ ਡਾ. ਹਰਿਭਜਨ ਸਿਘ ਦਿੱਲੀ, ਸ. ਜਗਦੀਸ਼ ਸਿੰਘ 'ਵਰਿਆਮ' ਸੰਪਾਦਕ ਜਲੰਧਰ, ਮਾ: ਨਿਹਾਲ ਸਿਘ ਪ੍ਰਧਾਨ ਨਾਮਧਾਰੀ ਦਰਬਾਰ, ਸੰਤ ਆਤਮਾ ਸਿਘ ਸਨਖੱਤਰਾ, ਸੰਪਾਦਕ 'ਸਤਿਜੁਗ' ਸ੍ਰੀ ਜੀਵਨ ਨਗਰ, ਸੰਤ ਗੁਰਭਜਨ ਸਿੰਘ ਸਤਿਗੁਰੂ ਜੀ ਦਾ ਸਾਬਕਾ ਸਕੱਤਰ, ਪ੍ਰਸਿੱਧ ਹਾਸਰਸੀ, ਪੰਜਾਬੀ ਕਵੀ ਸ. ਚੰਨਣ ਸਿੰਘ 'ਚਮਨ', ਹਰਿਗੋਬਿੰਦਪੁਰੀ, ਸੰਤ ਦਿਆਲ ਸਿਘ ਫਗਵਾੜਾ।

4.45 ਵਜੇ ਭਾਰਤੀ ਟਾਈਮ ਅਨੁਸਾਰ ਜੰਬੋ ਹੇਠਾਂ ਉਤਰਨ ਲਈ ਝੁਕਿਆ ਤਾਂ ਬੱਦਲਵਾਈ ਘੁਲ ਚੁੱਕੀ ਸੀ। ਧੁੰਧ ਵਾਂਗ ਘੁਲੇ ਹੋਏ ਬੱਦਲਾਂ ਨੂੰ ਚੀਰਦਾ ਜਹਾਜ਼ ਦਮਿਸ਼ਕ ਇੰਟਰਨੈਸ਼ਨਲ ਏਅਰਪੋਰਟ ਤੇ ਉਤਰਿਆ। ਵੀਰਾਨ ਧਰਤੀ ਤੋਂ ਲੰਘਦਾ ਹੋਇਆ ਜਹਾਜ਼ ਇਕ ਅਤੀ ਸੁੰਦਰ ਤੇ ਆਧੁਨਿਕ ਹਵਾਈ ਅੱਡੇ ਦੀ ਬੰਦ ਗਲੀ ਕੋਲ ਆਣ ਖਲੋਤਾ। ਸ਼ੀਸ਼ਿਆਂ ਦੀ ਰਾਜਧਾਨੀ ਦਮਿਸ਼ਕ ਏਥੋਂ 30 ਮੀਲ ਦੇ ਫ਼ਾਸਲੇ ਤੇ ਹੈ। ਏਅਰ ਪੋਰਟ ਤੋਂ ਬਾਹਰ ਤੇਜ਼ ਹਵਾਵਾਂ, ਬਰਸਾਤ ਗਿੱਲੀ ਧਰਤੀ, ਤੇ ਦੂਰ ਪਰ੍ਹਾਂ ਖ਼ੁਸ਼ਕ ਪਹਾੜਾਂ ਦੇ ਹੇਠ ਪੱਛਮ ਵੱਲੇ ਹਰਿਆਲੀ ਹੈ। ਅਸੀਂ ਟ੍ਰਾਂਜ਼ਿਟ ਪਾਸਾਂ ਨਾਲ ਦੋ ਵਾਈ

ਘੰਟਿਆਂ ਲਈ ਫਰੀ ਸੁਪਾਸ ਦਾ ਨਜ਼ਾਰਾ ਲੈਂਦੇ ਹਾਂ।

ਏਅਰ ਪੋਰਟ ਅਜੋਕੀ ਤਕਨੀਕ ਨਾਲ ਵਿਸ਼ਾਲਤਾ, ਖ਼ੂਬਸੂਰਤੀ ਅਤੇ ਲੋੜ ਨੂੰ ਸੰਭਾਲੀ ਬੈਠੀ ਹੈ। ਸਫ਼ਾਈ ਅਤੇ ਸੁਹਜ ਦੋਵੇਂ ਭੈਣਾ ਇਸ ਤੇ ਦਿਆਲ ਹਨ ਅਤੇ ਅੱਜ ਨਾਮਧਾਰੀਆਂ ਦੀ ਬਹੁਤਾਤ ਨੇ ਜਿਵੇਂ ਹਵਾਈ ਅੱਡੇ ਤੇ ਹੱਲਾ ਬੋਲ ਦਿੱਤਾ ਹੋਵੇ।

ਸਾਡੀ ਮੁੜ ਉਡਾਰੀ, ਇਥੋਂ ਜਰਮਨੀ ਦੇ ਪ੍ਰਸਿੱਧ ਸ਼ਹਿਰ ਮਿਊਨਿਖ ਲਈ 7.15 ਸ਼ਾਮ 'ਤੇ ਹੋਈ। ਦਮਸ਼ਕ ਦਾ ਟਾਈਮ ਦੋ-ਢਾਈ ਘੰਟੇ ਸਾਥੋਂ ਭਾਰਤੀ ਸਮੇਂ ਤੋਂ ਪਿੱਛੇ ਹੈ। ਜਹਾਜ਼ ਉਹੋ ਹੈ ਫਲਾਈਟ ਨੰ: ਬਦਲ ਗਿਆ ਹੈ। ਹੁਣ ਇਹੋ ਜਹਾਜ਼ ਆਰ ਬੀ. 403 ਦੀ ਫਲਾਈਟ ਹੋ ਗਿਆ ਹੈ। ਇਸ ਤੇ ਸੀਰੀਅਨ ਏਅਰ ਲਾਈਨਜ਼ ਦੇ ਨਾਲ ਬੋਇੰਗ 747 ਐਸ ਪੀ ਅਤੇ ਵਾਈ ਕੇ -ਏ ਐਚ ਬੀ ਵੀ ਲਿਖਿਆ ਹੋਇਆ ਹੈ।

ਮਜ਼ੇਦਾਰ ਗੱਲ ਇਹ ਹੈ ਕਿ ਰਾਤ ਦੇ 9 ਵਜੇ ਤੱਕ ਵੀ ਜਹਾਜ ਧੁੱਪ ਉਡ ਰਿਹਾ ਅਤੇ 10.35 ਉਤੇ ਵੀ ਜਹਾਜ਼ ਦੇ ਖੰਭਾਂ ਤੇ ਉਹਦਾ ਪਰਛਾਵਾਂ ਪੈ ਰਿਹਾ ਸੀ। ਖਊਰੇ ਸੂਰਜ ਨੂੰ ਮੂੰਹ ਕੀਤੀ ਤੇਜ਼ ਰਫਤਾਰ ਉੱਡਦੇ ਜਾ ਰਹੇ ਸਾਂ। ਸੂਰਜ ਡੁੱਬਣ ਦਾ ਨਾਂ ਨਹੀਂ ਸੀ ਲੈ ਰਿਹਾ।

10. 50 ਵਜੇ ਰਾਤੀਂ ਮਿਊਨਿਖ ਆਣ ਅੱਪੜੇ।

ਭਾਰਤੀ ਸਮੇਂ ਦੇ ਅਗਲੇ ਦਿਨ ਅਰਥਾਤ 0.15 ਵਜੇ ਸਵੇਰੇ ਸਾਨੂੰ ਉੱਡਦੇ ਜਾਂਦੇ ਜਹਾਜ਼ ਵਿਚ ਇਕ ਹੋਰ ਲੋਢਾ ਵੇਲਾ ਮਿਲ ਗਿਆ।

***ਇੰਗਲੈਂਡ ਪਹੁੰਚ ਗਏ:***

1.30 ਵਜੇ ਭਾਰਤੀ ਸਮੇਂ ਅਨੁਸਾਰ ਹੀਥਰੋ ਏਅਰ ਪੋਰਟ ਤੇ ਆਣ ਉਤਰੇ ਹਾਂ। ਏਥੋਂ ਦੀਆਂ ਘੜੀਆਂ 9 ਵਜਾ ਰਹੀਆਂ ਹਨ ਰਾਤ ਦੇ। ਪੂਰਾ ਸਾਢੇ ਚਾਰ ਘੰਟੇ ਦਾ ਪਿੱਛੇ ਨੂੰ ਫ਼ਰਕ! ਹੁਣ ਅਸੀਂ ਇੰਗਲੈਂਡ ਦੇ ਦਿਲ ਵਿਚ ਹਾਂ। ਇਸ ਦੀ ਹੀਥਰੋ ਏਅਰ ਪੋਰਟ ਹਰ ਮਿੰਟ ਇਕ ਹਵਾਈ ਜਹਾਜ਼ ਉਡਾਂਦੀ ਹੈ ਤੇ ਇਕ ਉਤਾਰਦੀ ਹੈ। ਏਨੀ ਤੇਜ਼ ਧੜਕਣ ਵਾਲਾ ਦੇਸ਼ ਅੱਜ ਸਾਡੇ ਸੁਆਗਤ ਲਈ ਹਾਜ਼ਰ ਹੈ, ਜਿਸ ਨੇ ਸਾਨੂੰ ਕਦੇ ਗ਼ੁਲਾਮੀ ਦੇ ਜ਼ਬਰਦਸਤ ਸੰਗਲ ਪਾ ਰੱਖੇ ਸਨ। ਅੱਜ ਉਹ ਸਿਮਟ ਕੇ ਆਪਣੇ ਆਪ ਵਿਚ ਰਹਿ ਗਿਆ ਹੈ। ਇਸ ਦੇ ਪੁੰਨ-ਪਰਤਾਪ ਦਾ ਸੂਰਜ ਡੁੱਬ ਚੁੱਕਾ ਹੈ। ਹੁਣ ਇਹ ਕਈ ਦੇਸ਼ਾਂ ਦੇ ਸਮੂਹ ਨਾਲ ਆਪਣੇ ਆਪ ਨੂੰ ਬਚਾਉਣ ਦੀ ਸਥਿਤੀ ਵਿਚ ਹੈ।

ਪਰ ਅਸੀਂ ਚਿੱਟੇ-ਚਿੱਟੇ ਕਪੜਿਆਂ ਵਾਲੇ ਰੋਕ ਲਏ ਗਏ ਹਾਂ। ਕੋਈ 34 ਬੂਥਾਂ ਵਿਚੋਂ ਦੋ ਤਿੰਨ ਬੂਥਾਂ ਤੇ ਡਿਊਟੀ ਦਿੰਦੇ ਅਧਿਕਾਰੀਆਂ ਨੇ ਜਹਾਜ਼ ਦੀਆਂ ਸੈਂਕੜੇ ਸਵਾਰੀਆਂ ਨੂੰ ਮਿੰਟਾਂ ਵਿਚ ਹੀ ਫ਼ਾਰਗ ਕਰ ਦਿੱਤਾ ਹੈ। ਪਰ ਸਾਡੇ ਬਾਰੇ ਵਿਚ ਸ਼ੰਕਾ ਉਪਜ ਆਇਆ ਹੈ: ਕਿਤੇ ਪੰਜਾਬ ਵਿਚ ਵਾਪਰਦੀਆਂ ਭਿਆਨਕ ਦੁਰਘਟਨਾਵਾਂ ਤੋਂ ਰਾਜਸੀ ਪਨਾਹ ਲੈਣ ਲਈ ਹੀ ਏਥੇ ਨਾ ਆਏ ਹੋਣ! ਅਤੇ ਸਾਨੂੰ ਪਰਵਾਨ ਕਰਨ ਤੋਂ

ਤੇ ਸ. ਮਹਿੰਦਰ ਸਿੰਘ ਪਨੇਸਰ ਮੇਡਨਹੈੱਡ ਲੈ ਆਏ। ਰਾਤ ਦੇ ਦੋ ਵਜ ਗਏ ਹਨ ਅਰਥਾਤ 17.4.84 ਦਾ ਦਿਨ ਆਰੰਭ ਹੋ ਗਿਆ ਹੋਇਆ ਹੈ।

ਕੋਈ 8000 ਕਿਲੋਮੀਟਰ ਸਫ਼ਰ ਕਰਕੇ ਆਪਣਾ ਦੇਸ਼, ਪਿਆਰਾ ਭਾਰਤ ਬਹੁਤ ਪਿੱਛੇ ਛੱਡ ਆਏ ਹਾਂ। ਦਿੱਲੀ ਦੀ ਗਰਮੀ ਰੜਕਣ ਲਗ ਪਈ ਸੀ ਪਰ ਏਥੇ ਤਾਂ ਸਰਦੀ ਹੱਡਾਂ ਨੂੰ ਛੂੰਹਦੀ ਜਾਂਦੀ ਹੈ। ਲਗਦਾ ਹੈ ਫਰਵਰੀ ਦੇ ਮਹੀਨੇ ਵਿਚ ਮਨਾਲੀ ਆ ਗਏ ਹੁੰਦੇ ਹਾਂ। ਗਲ ਦੇ ਕੱਪੜਿਆਂ ਉੱਤੇ ਸਵੈਟਰ, ਉਪਰ ਅਚਕਨ ਪਹਿਨ ਰੱਖੀ ਹੈ, ਪਰ ਇਕ ਹੋਰ ਕੰਬਲ ਦੀ ਲੋੜ ਪ੍ਰਤੀਤ ਹੁੰਦੀ ਹੈ।

## 17 ਅਪਰੈਲ 1984 ਮੰਗਲਵਾਰ

## ਮੇਡਨਹੈੱਡ (ਯੂ. ਕੇ.)

ਰਾਤੀਂ 2 ਵਜੇ ਤੋਂ ਬਾਅਦ ਸੌਣ ਕਾਰਨ ਜਾਗ 8 ਵਜੇ ਉਦੋਂ ਆਈ ਜਦੋਂ ਸਵੇਰੇ ਸਵੇਰੇ ਕੰਮਾਂ ਤੇ ਜਾਣ ਵਾਸਤੇ ਸ. ਸਿਆਨ ਤੇ ਭਮਰਾ ਸਪੁੱਤਰੀ ਬੀਬੀ ਸੁਰਜੀਤ ਮੈਨੂੰ ਅੱਜ ਦੀ ਨਮਸਕਾਰ ਕਰਨ ਤੇ ਸੁਆਗਤ ਹਿਤ ਮੇਰੇ ਕਮਰੇ ਵਿਚ ਆਏ। ਸੰਖੇਪ ਸ਼ਬਦ ਤੇ ਕੰਮਾਂ ਲਈ ਦੁੜਕੀ।

***ਇੰਗਲੈਂਡ 'ਚ ਸੋਧੀ ਪ੍ਰਵਾਰ:***

ਇਸ਼ਨਾਨ ਕਰਕੇ ਜਾਂ ਮੈਂ ਭਮਰੇ ਨੂੰ ਮਿਲਣ ਗਿਆ ਤਾਂ ਉਹ ਰਸੋਈ ਵਿਚ ਸੀ। ਦੋਹਾਂ ਜੀਆਂ ਨੇ ਸੋਧ ਰੱਖੀ ਹੋਈ ਹੈ ਤੇ ਹੁਣ ਬੀਬੀ ਗਿਆਨ ਕੌਰ ਪ੍ਰਸ਼ਾਦਾ ਵੇਲ ਕੇ ਤਵੇ ਤੇ ਪਾ ਰਹੀ ਤੇ ਭਮਰਾ ਖਲੋਤਾ ਪਕਾ ਰਿਹਾ ਸੀ। ਮਨੁੱਖ ਵੀ ਪ੍ਰਸ਼ਾਦ-ਪਾਣੀ ਕਰ ਸਕੇ, ਇਹ ਇੰਗਲੈਂਡ ਦੇ ਜੀਵਨ ਨੇ ਲੋਕਾਂ ਨੂੰ ਸਿਖਾ ਦਿਤਾ ਹੈ। ਵੱਖ-ਵੱਖ ਸਮਿਆਂ 'ਤੇ ਵੱਖ-ਵੱਖ ਕੰਮਾਂ 'ਤੇ ਜਾਣ ਕਾਰਨ ਹਰ ਕਿਸੇ ਨੂੰ ਆਪਣੀ ਰੋਟੀ ਆਪ ਪਕਾਉਣੀ ਹੁੰਦੀ ਹੈ ਤੇ ਇਹਦੀ ਪ੍ਰਤੱਖ ਮਿਸਾਲ ਸੀ ਕਿ ਦੋਵੇਂ ਜੀਅ ਸਾਂਝੀ ਰੋਟੀ ਪਕਾ ਰਹੇ ਸਨ। ਗੈਸ ਚੁੱਲ੍ਹੇ 'ਤੇ ਅਪ-ਟੂ-ਡੇਟ ਰਸੋਈ ਸਮੱਗਰੀ, ਸਣੇ ਧੁਲਾਈ ਮਸ਼ੀਨ ਦੇ ਕਿਚਨ ਕਮਰੇ ਦਾ ਸ਼ਿੰਗਾਰ ਹਨ। ਪਰ ਮੈਂ ਕਿਚਨੋਂ ਬਾਹਰ ਤਿੰਨ ਡਰੱਮ ਬੋਰਿਆਂ ਵਿਚ ਵਲ੍ਹੇਟੇ ਦੇਖੇ। ਇਹ ਸੁੱਚੇ ਜਲ ਦੇ ਭਰੇ ਹੋਏ ਸਨ। ਭਮਰੇ ਨੇ ਮੇਰੀ ਸੋਧ ਵਿਚ ਉਤਸੁਕਤਾ ਵੇਖ ਕੇ ਆਖਿਆ: ਕਵੀ ਜੀ, ਯੂ. ਕੇ. ਵਿਚ ਅਸੀਂ ਦੋ ਸੋਧੀ ਪਰਵਾਰ ਹਾਂ। ਦੂਜਾ ਪਰਵਾਰ ਰਜਿੰਦਰ ਸਿੰਘ ਸਟੀਲਮੈਨ ਦਾ ਹੈ। ਸੋਧ ਰੱਖਣ ਨਾਲ ਸ੍ਰੀ ਸਤਿਗੁਰੂ ਜੀ ਦੀਆਂ ਅਮੁੱਲੀਆਂ ਖ਼ੁਸ਼ੀਆਂ ਤਾਂ ਮਿਲਦੀਆਂ ਹੀ ਹਨ, ਹੋਰ ਵੀ ਕਈ ਲਾਭ ਹਨ: ਘਟ ਖਾ ਸਕਣਾ, ਫਜ਼ੂਲ ਖ਼ਰਚੀ ਤੇ ਬਾਜ਼ਾਰ ਦੀਆਂ ਚੀਜ਼ਾਂ ਤੋਂ ਪਰਹੇਜ਼, ਸੁਐੱਛ ਤੇ ਵਧੀਆ ਖਾਣਾ, ਸਜਣਾਂ-ਮਿੱਤਰਾਂ ਨੂੰ ਖੇਚਲ ਦੀ ਸਮਾਪਤੀ ਅਤੇ ਸੋਧੀ ਹੋਣ ਨਾਲ

ਦੂਜੇ ਸੋਧੀਆਂ ਨੂੰ ਸੁੱਖ, ਜਿਵੇਂ ਸੰਤ ਦਿਆਲ ਸਿੰਘ ਜੀ ਭੈਣੀ ਸਾਹਿਬੋਂ ਆਏ ਸੋਧੀ ਹਨ ਤੇ ਦੇਖੋ ਇਨ੍ਹਾਂ ਨੂੰ ਬਿਨਾਂ ਪਰੇਸ਼ਾਨੀ ਤੋਂ ਸੁੱਚਾ ਲੰਗਰ ਮਿਲ ਜਾਵੇਗਾ।

***ਸਤਿਗੁਰ ਸੰਗਿ ਕੀਰੇ ਹਮ ਥਾਪੇ:***

ਸਲੋਹ ਜਾਣ ਲਈ ਭਮਰਾ, ਸੰਤ ਦਿਆਲ ਸਿੰਘ ਅਤੇ ਮੈਂ ਕਾਰ ਤੇ ਨਿਕਲੇ ਹਾਂ। ਹੀਥਰੋ ਤੋਂ ਮੇਡਨਹੈੱਡ 20 ਮੀਲ ਦਾ ਫ਼ਾਸਲਾ ਹੈ ਤੇ ਮੇਡਨਹੈੱਡ ਤੋਂ ਵਾਪਸੀ ਵੱਲ ਸਲੋਹ 12 ਮੀਲ ਦੇ ਫ਼ਰਕ ਤੇ ਹੈ। ਸਾਡੇ ਜੀਵਨ ਨਗਰ ਇਲਾਕੇ ਦਾ, ਕਦੇ ਗੁਰੂ ਕੇ ਕੀਰਤਨ-ਦਰਬਾਰ ਦਾ ਤਬਲਚੀ ਸ੍ਰੀ ਸੁਰਜੀਤ ਸਿੰਘ ਮੱਤੂ ਸਲੋਹ ਰਹਿੰਦਾ ਹੈ। ਉਸਦੇ ਘਰ 7, GRAYES ROAD ਤੇ ਪਹੁੰਚੇ ਤਾਂ ਘਰ-ਸੁਆਣੀ ਰਾਣੀ ਆਪਣੀ ਸੱਸ ਬੀਬੀ ਅਮਰ ਕੌਰ ਅਤੇ ਜੇਠ ਗੁਰਨਾਮ ਸਿੰਘ, ਗੁਰਦੇਵ ਸਿੰਘ ਅਤੇ ਹਰਭਜਨ ਸਿੰਘ ਨੂੰ ਖਾਣਾ ਪਰੋਸ ਰਹੀ ਸੀ। ਮੈਂ ਜਦੋਂ ਬੀਬੀ ਅਮਰ ਕੌਰ ਦੀਆਂ ਨਜ਼ਰਾਂ ਨਾਲ ਨਜ਼ਰਾਂ ਮਿਲਾਈਆਂ ਤਾਂ ਉਹ ਮੇਰੀ ਭਾਵਨਾ ਸਮਝ ਕੇ ਕਹਿ ਉੱਠੀ: ਇਹ ਸਭ ਸਤਿਗੁਰਾਂ ਦੀ ਕਿਰਪਾ ਹੈ। ਕਿੱਥੇ ਅਸੀਂ ਪਿੰਡਾਂ ਦੇ ਰਹਿਣ ਵਾਲੇ ਪਛੜੇ ਲੋਕ, ਕਿਥੇ ਸਾਡਾ ਵਲਾਇਤ ਵਿਚ, ਏਨੀ ਸ਼ਾਨਦਾਰ ਤੇ ਅਮੀਰ ਦੁਨੀਆਂ ਵਿਚ ਆਉਣਾ! ਤੇ ਮੈਨੂੰ ਗੁਰਬਾਣੀ ਦੀ ਉਹ ਤੁਕ ਰੂਪਮਾਨ ਹੋਈ ਦਿਸੀ: **'ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗ ਕੀਰੇ ਹਮ ਥਾਪੇ।'**

***ਕਹਾਣੀਆਂ ਸਮਰੱਥ ਕੰਤ ਕੀਆਂ:***

ਭਮਰਾ ਖੜਕ ਸਿੰਘ ਨੇ ਮੈਨੂੰ ਸਤਿਗੁਰੂ ਜੀ ਦੀ 1970 ਦੀ ਇਕ ਵਿਸ਼ੇਸ਼ ਯਾਤਰਾ ਦਾ ਬਿਰਤਾਂਤ ਸੁਣਾਇਆ। ਉਸ ਸਾਲ ਮੈਂ ਸ੍ਰੀ ਸਤਿਗੁਰੂ ਜੀ ਨਾਲ ਐਮਸਟਰਡਮ (ਹਾਲੈਂਡ) ਵਿਚ ਇਕ ਜਗਹ ਸੈਰ ਕਰਦੇ ਫਿਰ ਰਹੇ ਸਾਂ ਕਿ ਡੁਬਈ ਦਾ ਇਕ ਸ਼ੇਖ ਸ੍ਰੀ ਸਤਿਗੁਰੂ ਜੀ ਵੱਲ ਵੇਖ ਕੇ ਮੁੱਠਾ ਗਿਆ। ਉਸ ਦੇ ਤਸਬੀ ਵਾਲੇ ਹੱਥ ਸਤਿਗੁਰੂ ਜੀ ਵੱਲ ਅਦਬ ਵਿਚ ਉੱਠੇ ਅਤੇ ਉਹ ਦੂਰੋਂ ਚੱਲ ਕੇ ਹਜ਼ੂਰ ਦੇ ਕਰੀਬ ਆਇਆ। ਨਾ ਉਸ ਨੂੰ ਅੰਗਰੇਜ਼ੀ ਆਉਂਦੀ ਸੀ ਅਤੇ ਨਾ ਹੀ ਉਰਦੂ ਜਾਂ ਹਿੰਦੀ। ਅਰਬੀ ਦਾ ਤਾਂ ਉਹ ਪੰਡਿਤ ਵੀ ਹੋ ਸਕਦਾ ਹੈ। ਸਤਿਗੁਰੂ ਜੀ ਤੇ ਸਾਡੇ ਪਾਸ ਆ ਕੇ ਕਹਿਣ ਲੱਗਾ: ਮੀ, ਅਮੀਰ। ਇਹ ਸ਼ਬਦ ਘੜੀ ਮੁੜੀ ਕਹਿ ਕੇ ਸਮਝਾਵੇ ਕਿ ਉਹ ਅਰਬ ਦਾ ਅਮੀਰ ਹੈ। ਸਤਿਗੁਰੂ ਜੀ ਨੇ ਅਸ਼ੀਰਵਾਦ ਦਿੱਤੀ। ਬੜਾ ਪ੍ਰਸੰਨ ਹੋਇਆ। ਉਸ ਨੇ ਆਪਣੇ ਐਡਰੈੱਸ ਦਾ ਕਾਰਡ ਦਿੱਤਾ, ਸ੍ਰੀ ਸਤਿਗੁਰੂ ਜੀ ਵੱਲੋਂ ਵੀ ਮੈਂ ਕਾਰਡ ਪੇਸ਼ ਕੀਤਾ। ਉਹ ਤੁਰ ਤਾਂ ਗਿਆ, ਛੋਟੀ ਜਿਹੀ ਮੁਲਾਕਾਤ ਪਿਛੋਂ ਪਰ ਜਾਪਦਾ ਸੀ ਉਹਦਾ ਧਿਆਨ ਪਿੱਛੇ ਵੱਲ ਸੀ। ਜੇ ਕਿਤੇ ਉਹ ਅੰਗਰੇਜ਼ੀ ਜਾਂ ਹਿੰਦੀ ਬੋਲ ਸਕਦਾ!

ਇਸ ਦੇ ਨਾਲ ਹੀ ਸੰਤ ਪਿਆਰਾ ਸਿੰਘ ਨੇ ਲੜੀ ਜੋੜ ਦਿਤੀ: ਇਸ ਤੋਂ ਪਿੱਛੋਂ ਮੈਂ ਜਦੋਂ ਸ੍ਰੀ ਭੈਣੀ ਸਾਹਿਬ ਸਤਿਗੁਰਾਂ ਦੇ ਚਰਨ ਪਰਸਣ ਗਿਆ ਡੁਬਈਓਂ

ਆਣ ਕੇ ਤਾਂ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਹੁਕਮ ਦਿਤਾ- ਡੁਬਈ ਵਿਚ ਮੇਰਾ ਇਕ ਮਿੱਤਰ ਹੈ, ਉਸ ਦਾ ਪਤਾ ਮੇਰੇ ਸਕੱਤਰ ਤੋਂ ਲੈ ਜਾ, ਉਸ ਨੂੰ ਜਾ ਕੇ ਮਿਲੀਂ ਤੇ ਸੁਖ-ਸਾਂਦ ਦੱਸੀਂ। ਦੱਸੀਂ ਕਿ ਉਹਦੀ ਨਿੱਘੀ ਭਾਵਨਾ ਮੈਨੂੰ ਯਾਦ ਹੈ ਅਤੇ ਮੈਂ ਜਦੋਂ ਵਾਪਸ ਡੁਬਈ ਗਿਆ ਤਾਂ ਉਸ ਨਾਲ ਮੁਲਾਕਾਤ ਕੀਤੀ। ਉਸ ਦਾ ਨਾਮ ਅਲ ਮਨਸੂਰ ਸੀ। ਉਹ ਕੁਝ ਕਾਰੋਬਾਰੀ ਰਜਿਸਟਰਾਂ ਵਹੀਆਂ ਵਿਚ ਗੁਆਚਾ ਬੈਠਾ ਸੀ। ਮੈਨੂੰ ਵੇਖ ਸਤਿਗੁਰਾਂ ਦਾ ਜ਼ਿਕਰ ਸੁਣਦਿਆਂ ਹੀ ਉਸ ਨੇ ਕਿਤਾਬਾਂ ਵਲ੍ਹੇਟ ਦਿੱਤੀਆਂ ਤੇ ਉਸ ਦੀ ਬਿਰਤੀ ਹੋਰ ਰੰਗ ਵਿਚ ਹੋ ਗਈ। ਉਸ ਨੇ ਦਰਾਜ ਵਿਚੋਂ ਸ੍ਰੀ ਸਤਿਗੁਰੂ ਜੀ ਦੀ ਫੋਟੋ ਕੱਢੀ। ਉਸਨੂੰ ਸਜਦਾ ਕੀਤਾ। ਸਿਰ ਤੇ ਰੱਖੀ ਤੇ ਫਿਰ ਹਿੱਕ ਨਾਲ ਲਾ ਕੇ ਸਾਹਮਣੇ ਟਿਕਾਈ ਤੇ ਕਿਹਾ-ਇਹ ਪੀਰਾਂ ਦਾ ਪੀਰ ਹੈ, ਰੱਬੀ ਨੂਰ ਹੈ, ਦਰਸ਼ਨ ਕਰਕੇ ਹੀ ਮਨ ਸ਼ਾਂਤ ਹੋ ਗਿਆ ਸੀ। ਮੇਰਾ ਤਾਂ ਸਭ ਕੁਝ ਇਹੋ ਹੈ। ਜਦ ਤੱਕ ਮੈਂ ਉਸ ਕੋਲ ਬੈਠਾ ਰਿਹਾ। ਉਹ ਸਰੂਰਿਆ ਹੀ ਰਿਹਾ ਤੇ ਫੇਰ ਸਤਿਕਾਰ ਵਜੋਂ ਮੈਨੂੰ ਬੂਹੇ ਤੱਕ ਛੱਡਣ ਆਇਆ।

ਸੰਤ ਪਿਆਰਾ ਸਿਘ ਨੇ ਦੱਸਿਆ ਕਿ ਹੁਣ ਸ੍ਰੀ ਅਲ ਮਨਸੂਰ ਵਫ਼ਾਤ ਪਾ ਚੁੱਕਾ ਹੈ।

ਬੀਰ ਸਿੰਘ ਕੇ ਘਰੋਂ ਤੁਰ 20 ਮੀਲਾਂ ਦੇ ਫ਼ਾਸਲੇ ਤੇ ਪ੍ਰਸਿੱਧ ਪੰਜਾਬੀ ਆਬਾਦੀ ਸਾਊਥਾਲ ਗਏ। ਇਸ ਨੂੰ ਲਿਟਲ ਇੰਡੀਆ ਵੀ ਕਹਿੰਦੇ ਹਨ। ਏਥੇ ਗਿਆਂ ਇਉਂ ਲਗਦਾ ਹੈ ਜਿਵੇਂ ਜਲੰਧਰ ਸ਼ਹਿਰ ਵਿਚਦੇ ਹੋਈਏ।

ਇੰਗਲੈਂਡ ਦੇ ਇਕ ਜ਼ੋਰਦਾਰ ਪੰਜਾਬੀ ਅਖ਼ਬਾਰ (ਹਫ਼ਤਾਵਾਰ) "ਸੰਦੇਸ਼" ਇੰਟਰਨੈਸ਼ਨਲ ਦੇ ਦਫ਼ਤਰ ਪੁੱਜੇ। ਉਥੇ ਸੰਬੰਧਿਤ ਵਰਗ ਸੰਦੇਸ਼ ਦਾ 'ਸਤਿਗੁਰੂ ਜਗਜੀਤ ਸਿਘ ਅੰਕ' ਪ੍ਰਕਾਸ਼ਤ ਕਰਨ ਦੀਆਂ ਤਿਆਰੀਆਂ ਵਿਚ ਸੀ। ਸ਼ਾਂਤ-ਵਾਤਾਵਰਣ ਵਿਚ ਅਸੀਂ ਇਸ ਦੇ ਮਾਲਕ ਸ੍ਰੀ ਅਜੀਤ ਭਮਰਾ ਨੂੰ ਮਿਲੇ। ਸੰਦੇਸ਼ ਦੇ ਸੰਪਾਦਕ ਸ਼੍ਰੀ ਅਵਿਨਾਸ਼ ਆਜ਼ਾਦ ਦੇ ਦਫ਼ਤਰ ਵਿਚ ਆਪਣੇ ਮਿੱਤਰ ਪਿਆਰੇ ਸ. ਅਵਤਾਰ ਸਿਘ ਆਜ਼ਾਦ ਦੇ ਬੀਬੀ ਮਹਿੰਦਰ ਕੌਰ ਦੁਆਰਾ ਪਲੇਠੀ ਦੇ ਪੁੱਤਰ ਨੂੰ ਗਲਵੱਕੜੀ ਵਿਚ ਲੈ ਪਿਛਲੇ 46 ਸਾਲਾਂ ਦੇ ਸਮੇਂ ਵਿਚ ਪਰਵੇਸ਼ ਪਾਇਆ। ਸ. ਕਰਤਾਰ ਸਿੰਘ ਤਾਰ ਅਤੇ ਸ. ਜਸਬੀਰ ਸਿਘ ਆਦਿ ਸੱਜਣਾਂ ਦੇ ਕੰਮ-ਕਾਜ ਨੂੰ ਅੱਖੀਂ ਡਿੱਠਾ। 'ਸੰਦੇਸ਼' ਦੀਆਂ ਖ਼ਬਰਾਂ ਬੈਲੈਂਸ ਅਤੇ ਤੱਥ-ਆਧਾਰਿਤ ਹੁੰਦੀਆਂ ਹਨ। ਲੇਖ ਸਮੇਂ ਨਾਲ ਸੰਬੰਧਤ ਅਤੇ ਸੁਗੰਧੀਪੂਰਣ ਹੁੰਦੇ ਹਨ। ਮਾਲਿਕ ਸੰਪਾਦਕ ਦੀ ਸਤਿਗੁਰੂ ਜੀ ਨਾਲ ਨੇੜਤਾ ਹੋਣ ਕਾਰਨ, ਇਹ 18-19 ਅਪਰੈਲ ਨੂੰ ਸਤਿਗੁਰੂ ਜੀ ਦੀ ਯੂ. ਕੇ. ਵਿਚ ਆਮਦ ਹਿਤ ਸੁਆਗਤਕਾਰੀ ਸੰਦੇਸ਼ ਪੇਸ਼ ਕਰਨਾ ਚਾਹੁੰਦੇ ਹਨ।

ਸੰਦੇਸ਼ ਤੋਂ ਵਿਦਾ ਲੈ ਸ. ਅਮ੍ਰਿਤਪਾਲ ਸਿਘ ਸਪੁੱਤਰ ਸ. ਜਸਵੰਤ ਸਿਘ ਕੱਲ੍ਹਾ ਦੇ ਘਰ ਪੁੱਜੇ। ਏਥੇ ਸੰਤ ਸੁਰਤ ਸਿਘ ਦੀ ਲੜਕੀ ਬੀਬੀ ਨਰਿੰਦਰ ਸੁਪਤਨੀ ਸ. ਜਸਵੰਤ ਸਿਘ ਕੱਲ੍ਹਾ ਅਤੇ ਉਸ ਦਾ ਭਰਾ ਅਵਤਾਰ ਸਿਘ ਮਿਲੇ। ਸੁਭਾਵਕ ਸੀ ਕਿ

ਪਰਸਪਰ-ਪ੍ਰਸੰਨਤਾ ਦਾ ਬਗੀਚਾ ਖਿੜਦਾ। ਹਰੇਕ ਨੂੰ ਸਤਿਗੁਰੂ ਜੀ ਦੀ ਆਮਦ ਦਾ ਚਾਉ ਸੀ। ਇੱਕ ਗੱਲ ਬੜੀ ਦਿਲਚਸਪ ਹੋ ਗਈ। ਮੈਂ ਬੀਬੀ ਨਰਿੰਦਰ ਨੂੰ ਦੱਸਿਆ ਕਿ ਸ. ਕੱਲ੍ਹਾ ਵੀ ਕੱਲ੍ਹ ਪਰਸੋਂ ਤੱਕ ਆ ਰਿਹਾ ਹੈ, ਤਾਂ ਬੀਬੀ ਹਸਦੀ ਹੋਈ ਬੋਲੀ: ਤਾਂ ਫਿਰ ਹਿੰਦੁਸਤਾਨ ਚਲੀ ਜਾਵਾਂਗੀ।

ਇਹ ਪਤਾ ਲੱਗਣ ਤੇ ਕਿ ਸੂਬਾ ਸਤਨਾਮ ਸਿੰਘ ਜੀ ਸਪੁੱਤਰ ਸੂਬਾ ਦਰਸ਼ਨ ਸਿੰਘ ਜੋ ਨੈਰੋਬੀ ਏਥੇ ਨੇੜੇ ਹੀ ਬੀਬੀ ਪ੍ਰੀਤਮ ਕੌਰ ਕੇ ਘਰ.... ਆਏ ਹੋਏ ਹਨ, ਅਸੀਂ ਉਸ ਘਰ ਵੀ ਪਹੁੰਚੇ, ਪਰ ਉਹ ਨਹੀਂ ਮਿਲ ਸਕੇ। ਤੇ ਏਥੋਂ ਅਸਾਂ ਸੜਕਾਂ ਬਦਲਦਿਆ ਐਮ-40 ਤੇ ਫਿਰ ਐਮ-42 ਰੋਡ ਤੇ ਪੈ ਗਏ, ਨਿਸ਼ਾਨਾ ਸੀ ਬਰਮਿੰਘਮ ਪਹੁੰਚਣਾ।

***ਬਰਮਿੰਘਮ***

ਏਥੋਂ 7 ਵਜੇ ਚੱਲ ਕੇ, 9.30 ਵਜੇ ਰਾਤ ਤੱਕ ਜਗਮਗਾਂਦੇ ਤੇ ਵੱਡ-ਆਕਾਰੇ ਸ਼ਹਿਰ ਬਰਮਿੰਘਮ ਜਾ ਪੁੱਜੇ ਅਤੇ ਸ੍ਰੀ ਭਮਰਾ-ਮੈਨੂੰ ਤੇ ਸੰਤ ਦਿਆਲ ਸਿੰਘ ਫਗਵਾੜਾ ਨੂੰ ਬਰਮਿੰਘਮ ਦੇ ਵਿਸ਼ਾਲ ਨਾਮਧਾਰੀ ਗੁਰਦੁਆਰੇ ਵਿਚ ਲੈ ਗਿਆ। ਤਿੰਨ-ਛੱਤਾ ਇਹ ਮਕਾਨ ਕਦੇ ਸਿਨਮਾ ਹਾਲ ਸੀ, ਪਰ ਅੱਜ ਇਹ ਨਾਮਧਾਰੀਆਂ ਦਾ ਹੈੱਡ ਕੁਆਰਟਰ ਬਣ ਗਿਆ ਹੈ। ਅਸੀਂ ਪੌੜੀਆਂ ਚੜ੍ਹ ਕੇ ਤੀਜੀ ਮੰਜ਼ਿਲ ਦੇ ਹਾਲ ਵਿਚ ਪਹੁੰਚੇ। ਇਕ ਪਾਸੇ ਲੰਗਰ ਦਾ ਇੰਤਜ਼ਾਮ ਹੋ ਰਿਹਾ ਸੀ। ਸੇਵਾ ਕਰਨ ਵਾਲਾ ਸਾਡਾ ਦਿੱਲੀ ਦਾ ਹੀ ਇਕ ਪਰਵਾਰ ਸੀ। ਸੰਤ ਦਿਆਲ ਸਿੰਘ ਮਾਹੂੰਵਾਲ ਦੀ ਸੁਪਤਨੀ ਗੁਰਮੀਤ ਕੌਰ, ਬਰਮਿੰਘਮ ਵਿਚ ਰਹਿਣ ਵਾਲਾ ਉਸ ਦਾ ਲੜਕਾ ਕੰਵਲਜੀਤ ਸਿੰਘ, ਉਸਦੀ ਪਤਨੀ ਅਤੇ ਉਸਦੀ ਭੈਣ ਰਾਣੀ ਅਤੇ ਇਸ ਦੇ ਹੋਰ ਸੰਬੰਧੀ। ਸੰਤ ਬਲਵੰਤ ਸਿੰਘ ਰਸੋਈ ਵਿਚ ਸੋਧੀਆਂ ਲਈ ਲੰਗਰ ਤਿਆਰ ਕਰ ਰਹੇ ਸਨ।

ਅਤੇ ਜਦੋਂ ਅਗਲੇ ਅਰਧ ਚੰਦ੍ਰਾਕਾਰ ਛੱਤ ਵਾਲੇ ਵਿਸ਼ਾਲ ਹਾਲ ਵਿਚ ਗਏ ਤਾਂ ਇਥੇ ਸੰਤ ਗਿਆਨ ਸਿੰਘ-ਦਾਨ ਸਿੰਘ ਦੀ ਅਗਵਾਈ ਵਿਚ ਬਰਮਿੰਘਮ ਦੇ ਸਿੰਘ ਸ਼ਬਦ ਪੜ੍ਹ ਰਹੇ ਸਨ। ਟੇਕ ਸੀ: ਦੂਜੈ ਭਾਇ ਬਹੁਤ ਘਰ ਗਾਲੇ।। ਸੁਰ ਵਿਚ ਸ਼ਬਦ ਤੇ ਭਾਵਨਾ ਭਰਪੂਰ ਕਥਨ। 35-40 ਸਰੋਤਿਆਂ ਵਿਚ ਸਾਡੇ ਨਾਲ ਆਏ ਡਾ. ਹਰਿਭਜਨ ਸਿੰਘ, ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾ: ਨਿਹਾਲ ਸਿੰਘ ਅਤੇ ਸਤਿਜੁਗ ਸੰਪਾਦਕ ਸਨਖਤਰਾ ਵੀ ਸਨ। 9.30 ਵਜੇ ਦੀਵਾਨ ਸਮਾਪਤੀ ਦੀ ਅਰਦਾਸ ਹੋ ਗਈ।

ਏਥੇ ਹੀ ਬੇਨਤੀ ਕੀਤੀ ਗਈ ਕਿ ਸੰਗਤ ਜਲਪਾਣੀ ਪ੍ਰਸ਼ਾਦ ਜ਼ਰੂਰ ਛਕ ਕੇ ਜਾਵੇ। ਲੰਗਰ ਛਕਾਣ ਦੀ ਸੇਵਾ ਹੋਰ ਨੌਜਵਾਨ ਵੀ ਕਰਨ ਲੱਗੇ। ਅਸੀਂ ਲੰਗਰ ਪਾਣੀ ਵੱਲੋਂ ਏਥੇ ਹੀ ਸੰਤੁਸ਼ਟ ਹੋ 10.30 ਵਜੇ ਰਾਤੀਂ 353, ਗ੍ਰੀਨ ਲੇਡ, ਸਮਾਲਹੀਥ,

ਬਰਮਿੰਘਮ ਵਿਚ ਸ. ਏਕਮ ਸਿੰਘ ਨੂੰ ਮਿਲਣ ਚਲੇ ਗਏ। ਬੁੱਢਾ ਜਰਨੈਲ (74) ਬਿਮਾਰੀ ਦੇ ਬਿਸਤਰੇ ਕੋਲ ਭੁੰਵੇ ਵਿਛਾਈ ਤੇ ਪ੍ਰਸ਼ਾਦ ਛਕ ਰਿਹਾ ਸੀ ਅਤੇ ਉਸਦੀ ਉਨੀ ਹੀ ਬਿਰਧ ਪਤਨੀ, ਬੀਬੀ ਈਸ਼ਰ ਕੌਰ ਸੇਵਾ ਵਿਚ ਹਾਜ਼ਰ ਖਲੋਤੀ ਸੀ। ਬਿਰਧ ਜੋੜਾ ਸਾਨੂੰ ਵੇਖ ਕੇ ਬਹੁਤ ਪ੍ਰਸੰਨ ਹੋਇਆ।

***ਹੋਲੇ ਮਹੱਲੇ ਦਾ ਮੁੱਖ ਜਰਨੈਲ:***

ਸ. ਏਕਮ ਸਿੰਘ ਦੀ ਸਾਡੇ ਨਾਲ ਫ਼ਤਹ-ਫਤੂਹੀ ਹੋਈ। ਹੋਲੇ ਦੇ ਸੰਬੰਧ ਵਿਚ ਵਿਚਾਰਾਂ ਹੋਈਆਂ। ਸਮੱਸਿਆਵਾਂ ਤੇ ਉਨ੍ਹਾਂ ਦੇ ਸਮਾਧਾਨ ਵਿਚਾਰੇ ਗਏ। ਇਹ ਵੀ ਪਤਾ ਲੱਗਾ ਕਿ ਕਿ 35 ਨਵੇਂ ਆਦਮੀ ਭਾਰਤੋਂ ਹੋਰ ਆ ਰਹੇ ਹਨ। ਸਤਿਗੁਰੂ ਜੀ ਵੀ 18.4 ਦੀ ਰਾਤ ਨੂੰ ਇੰਗਲੈਂਡ ਵਿਖੇ ਦਰਸ਼ਨ ਦੇ ਰਹੇ ਹਨ। ਅਤੇ ਲੰਡਨ ਵਾਲੇ ਸਿੰਘਾਂ ਦੀ ਕੋਸ਼ਿਸ਼ ਹੈ ਕਿ ਸਤਿਗੁਰੂ ਜੀ 18 ਅਪਰੈਲ ਦੀ ਰਾਤ ਲੰਡਨ ਵਿਖੇ ਹੀ ਬਿਤਾਣ।

ਫੋਨ ਤਬਾਦਲੇ ਤੋਂ ਮਾਲੂਮ ਹੋਇਆ ਕਿ ਸਤਿਗੁਰੂ ਜੀ ਦੇ ਆਰਾਮ ਨੂੰ ਮੁੱਖ ਰੱਖਦਿਆਂ ਰਾਤ ਦਾ ਵਿਸ਼ਰਾਮ ਸ. ਹਰਚਰਨ ਸਿੰਘ ਰੰਧਾਵੇ ਕੇ ਘਰ, 236 ਕਿੰਗਜ਼ਲੇ ਰੋਡ, ਹੰਸਲੋ ਵਿਚ ਕਰਵਾਇਆ ਜਾਵੇਗਾ। ਸਵੇਰੇ ਜਲਪਾਨ ਸ. ਖੜਕ ਸਿੰਘ ਭਮਰਾ ਦੇ, 22 ਰੌਟਲੈਂਡ ਪਲੇਸ, ਮੇਡਨਹੈੱਡ ਵਿਖੇ ਹੋਵੇ ਅਤੇ ਫਿਰ ਬਰਮਿੰਘਮ ਤੋਂ ਗੱਡੀਆਂ ਜਾ ਕੇ ਸ਼੍ਰੀ ਹਜ਼ੂਰ ਨੂੰ ਸਨਮਾਨ ਅਤੇ ਸਤਿਕਾਰ ਪੂਰਵਕ ਲੈ ਆਉਣ।

ਪਤਾ ਲਗਦਾ ਪਿਆ ਹੈ ਕਿ ਲੰਡਨ ਵਾਲੇ ਕੁਝ ਜ਼ਿੰਮੇਵਾਰ ਬਰਮਿੰਘਮ ਵਾਲਿਆਂ ਦੇ ਉੱਦਮ ਦੀ ਵਰੀਅਤਾ ਖ਼ਤਮ ਕਰਨ ਤੇ ਤੁਲੇ ਹੋਏ ਹਨ। ਏਕਮ ਸਿੰਘ ਨੂੰ ਦੋ ਵਾਰ ਹਾਰਟ ਅਟੈਕ ਹੋ ਚੁੱਕਾ ਹੈ। ਉਹ ਇਸ ਹੋਲੇ ਨੂੰ ਵਕਾਰ ਦਾ ਸੁਆਲ ਬਣਾਈ ਬੈਠਾ ਹੈ, ਹੈ ਵੀ ਠੀਕ, ਜੇ ਉਸ ਨੇ ਖ਼ੁਦ ਅੰਮ੍ਰਿਤਸਰ ਕਲਾਂ (ਮਰਸਾ) ਹੋਲੇ ਤੇ ਸ੍ਰੀ ਸਤਿਗੁਰੂ ਜੀ ਨੂੰ ਸੰਗਤ ਵਿਚ ਅਰਜ਼ ਕਰਕੇ ਹੋਲਾ ਲਿਆ ਹੈ ਤਾਂ ਇਸ ਨੂੰ ਪਰਵਾਨ ਚੜ੍ਹਾਉਣਾ ਵੀ ਉਸ ਦੀ ਜ਼ਿੰਮੇਵਾਰੀ ਹੈ। ਇਸੇ ਹੋਲੇ ਦੇ ਮੌਕੇ ਹੀ ਸ. ਪ੍ਰੀਤਮ ਸਿੰਘ ਗੀਹਲ ਇਹ ਸਮਝ ਕੇ ਮੁਖਾਲਫ਼ਤ ਕਰਦਾ ਸੀ ਕਿ ਯੂ. ਕੇ. ਦੇ ਨਾਮਧਾਰੀਆਂ ਨੂੰ ਸਤਿਗੁਰੂ ਜੀ ਦੇ ਦੌਰਿਆਂ ਸਮੇਂ ਬਹੁਤ ਖ਼ਰਚਾ ਕਰਨਾ ਪੈਂਦਾ ਸੀ। ਇਹ ਵਾਧੂ ਖ਼ਰਚ ਨਾ ਸਹੇੜਿਆ ਜਾਵੇ, ਪਰ ਏਕਮ ਸਿੰਘ ਵੱਡੇ ਗੁਰਦੁਆਰੇ ਲਈ ਥੀਏਟਰ ਖਰੀਦਣ ਬਾਅਦ ਹੋਲਾ ਕਰਵਾਉਣਾ ਵੀ ਜਿਉਂਦੇ ਜੀਅ ਮਨੋਰਥ ਰੱਖਦਾ ਹੈ। ਏਕਮ ਸਿੰਘ ਸਮਝਦਾ ਹੈ ਕਿ ਪ੍ਰੀਤਮ ਸਿੰਘ ਗੀਹਲ ਪ੍ਰਧਾਨ ਨਾਮਧਾਰੀ ਸੰਗਤ ਯੂ. ਕੇ. ਅਤੇ ਸ. ਐਚ. ਐਸ. ਰੰਧਾਵਾ ਨੂੰ ਆਪਣੇ ਮੁਖਾਲਫ਼ ਜ਼ੋਰ ਲਗਾਉਣ ਵਾਲਾ ਸਮਝਦਾ ਹੈ। ਉਹਦੀ ਨਜ਼ਰ ਵਿਚ ਕੁਝ ਦਿੱਲੀ ਵਾਲੇ ਵੀ ਹੋਲਾ ਨਾ ਹੋਣ ਦੇਣ ਵਿਚ ਦਿਲਸਚਪੀ ਲੈਂਦੇ ਸਨ।

ਮੈਂ ਸ. ਏਕਮ ਸਿੰਘ ਨੂੰ ਪੁੱਛਦਾ ਹਾਂ ਕਿ ਉਗਰਾਹੀ ਕਿਸ ਪਰਕਾਰ ਹੋਈ ਹੈ। ਉਸ ਨੇ ਮੈਨੂੰ ਦੱਸਿਆ ਹੈ:

| | |
|---|---|
| ਸ. ਏਕਮ ਸਿੰਘ ਤੇ ਉਹਦਾ ਗਰੁੱਪ | 12000 ਪੌਂਡ |
| ਸ. ਖੜਕ ਸਿੰਘ ਭਮਰਾ ਤੇ ਭਰਾ | 5000 ਪੌਂਡ |
| ਲੰਡਨ, ਸਾਉਥਾਲ ਤੇ ਗੋਹਲ ਗਰੁੱਪ | 7000 ਪੌਂਡ |
| ਲੀਡਜ਼ ਤੋਂ ਸੰਤ ਹਰੀ ਸਿੰਘ ਭੋਗਲ ਰਾਹੀਂ | 2000 ਪੌਂਡ |
| ਲੈਸਟਰ ਤੋਂ ਸ. ਬਚਿੱਤਰ ਸਿੰਘ ਪ੍ਰਧਾਨ ਦੁਆਰਾ | 4,500 ਪੌਂਡ |
| ਕਰਜ਼ ਲੈ ਕੇ ਵਰਤਿਆ ਸ. ਏਕਮ ਸਿੰਘ | 12000 ਪੌਂਡ |

ਹੋਲੇ ਦੇ ਸੰਬੰਧ ਵਿਚ ਸ. ਏਕਮ ਸਿੰਘ ਤਾਂ ਟੈਲੀਫੋਨ ਸਿਰ੍ਹਾਣੇ ਰੱਖੀ ਪੁੱਛਣ ਵਾਲਿਆਂ ਨੂੰ 'ਹਾਂ' ਜਾਂ 'ਨਾਂਹ' ਦੇ ਰਿਹਾ ਹੈ ਪਰ ਸਰੀਰਕ ਭੱਜ ਨੱਠ ਵਿਚ ਸ. ਤਾਰਾ ਸਿੰਘ ਅਤੇ ਸ. ਸੁਰਜੀਤ ਸਿੰਘ ਦੂੜਕੀ ਪਏ ਰਹਿੰਦੇ ਹਨ। ਦੋਵੇਂ ਭਰਾ ਹਨ, ਵੱਡਾ ਹੋਲਾ ਕਮੇਟੀ ਦਾ ਮੀਤ ਪ੍ਰਧਾਨ ਵੀ ਹੈ। ਮੈਂ ਸੁਣਿਆ ਹੈ ਕਿ ਹੋਲਾ ਕਮੇਟੀ ਦਾ ਸਕੱਤਰ ਅੱਜ ਵੀ ਆਪਣੇ ਕੰਮ ਤੇ ਗਿਆ ਹੋਇਆ ਸੀ।

## 18 ਅਪਰੈਲ, 1984 ਬੁਧਵਾਰ

## ਹੋਲਾ, ਬਰਮਿੰਘਮ (ਯੂ.ਕੇ.)

ਗੁਰਦੁਆਰਾ ਨਾਮਧਾਰੀ ਦੇ ਵਿਸ਼ਾਲ ਹਾਲ ਵਿਚ 4.00 ਤੋਂ 6.30 ਆਸਾ ਦੀ ਵਾਰ ਦਾ ਕੀਰਤਨ ਹੋਇਆ। ਪਹੁੰਚ ਚੁੱਕੇ ਭਾਰਤੋਂ ਆਏ ਨਾਮਧਾਰੀ ਅਤੇ ਨੇੜੇ ਦੇ ਲੋਕ ਸਿੰਘ ਸਿੰਘਣੀਆਂ ਦੀਵਾਨ ਵਿਚ ਪਧਾਰੇ ਹਨ। ਸੰਤ ਗਿਆਨ ਸਿੰਘ ਜਥੇਦਾਰ ਨੇ ਉਪਰੰਤ ਇਕ ਘੰਟੇ ਲਈ ਕਥਾ ਭੀ ਕੀਤੀ ਹੈ। ਮੈਂ ਅਜ ਸਮੇਂ ਸਿਰ ਨਹੀਂ ਪਹੁੰਚ ਸਕਿਆ। ਸ. ਏਕਮ ਸਿੰਘ ਪਾਸ ਹੀ ਨਹਾ ਧੋ ਕੇ ਬੈਠਾ ਹਾਂ। 11.30 ਵਜੇ ਬੀਬੀ ਈਸ਼ਰ ਕੌਰ ਨੇ ਪ੍ਰਸ਼ਾਦ ਛਕਾ ਦਿਤਾ ਹੈ।

ਸੰਤ ਦਿਆਲ ਸਿੰਘ ਫਗਵਾੜਾ ਹੋਲਾ ਕਰਵਾਉਣ ਵਾਲਿਆਂ ਲਈ ਗੁਰੂ ਕੇ ਸਹਾਇਕ ਵਜੋਂ ਅਤੇ ਖੜਕ ਸਿੰਘ ਭਮਰਾ, ਹੋਲੇ ਦੀ ਤਿਆਰੀ ਤੇ ਪ੍ਰਬੰਧ ਬਾਰੇ ਕਈ ਲੋਕਾਂ ਨੂੰ ਮਿਲ ਗਿਲ ਰਹੇ ਹਨ। ਸ. ਤਾਰਾ ਸਿੰਘ ਵਧੇਰੇ ਦੂੜਕੀ ਤੇ ਹੈ। ਏਕਮ ਸਿੰਘ ਟੈਲੀਫੋਨਿਕ ਸਰਗਰਮੀਆਂ ਵਿਚ ਵਿਅਸਤ ਹੈ। 12 ਵਜਦੇ ਨੂੰ ਸ. ਸੁਰਜੀਤ ਸਿੰਘ ਚਾਨਾ ਹੋਲਾ ਕਮੇਟੀ ਦਾ ਖ਼ਜ਼ਾਨਚੀ ਵੀ ਆ ਪਹੁੰਚਾ ਹੈ। ਇਸ ਨੇ ਸ. ਏਕਮ ਸਿੰਘ ਨੂੰ ਸਵੇਰ ਤੋਂ ਹੁਣ ਤਕ ਕੀਤੇ ਕੰਮਾਂ ਦੀ ਲੰਮੀ ਰਿਪੋਰਟ ਦਿਤੀ ਹੈ।

***ਸ੍ਰੀ ਸਤਿਗੁਰੂ ਜੀ ਇੰਗਲੈਂਡ ਪਹੁੰਚ ਗਏ:***

12.15 ਵਜੇ ਸ. ਤਾਰਾ ਸਿੰਘ ਨੇ ਫੋਨ ਖੜਕਾ ਦਿਤਾ ਹੈ: ਸੱਚੇ ਪਾਤਸ਼ਾਹ 11 ਵਜੇ ਦੇ ਲੰਡਨ ਪਹੁੰਚ ਗਏ ਹਨ। ਅਤੇ ਉਹ ਹੁਣ ਸਾਡੇ ਪਹੁੰਚਣ ਤੋਂ ਪਹਿਲੋਂ ਹੀ ਸਾਊਥਾਲ ਚਲੇ ਜਾਣਗੇ। ਸੁਆਗਤ ਕਰਨ ਦੇ ਚਾਹਵਾਨਾਂ ਨੂੰ ਸਾਧਾਰਨ ਪ੍ਰਥਮ ਦਰਸ਼ਨ ਦਾ ਲਾਭ ਵੀ ਨਹੀਂ ਮਿਲ ਰਿਹਾ।

ਸਾਰੇ ਹੈਰਾਨ ਹਨ ਕਿ ਉਹਨਾਂ ਨੂੰ ਸਤਿਗੁਰੂ ਜੀ ਦੇ ਸ਼ਾਮ ਸਮੇਂ ਪਹੁੰਚਣ ਲਈ ਦਸਿਆ ਗਿਆ ਸੀ ਪਰ ਆਪ ਜੀ ਤਾਂ ਅੱਧੇ ਦਿਨ ਪਹਿਲਾਂ ਇੰਗਲੈਂਡ ਆ ਗਏ ਹਨ! ਸੁਆਗਤ ਸਤਿਕਾਰ ਲਈ ਕੌਣ ਗਿਆ ਹੋਊ! ਤੇ ਕਿਵੇਂ ਪਧਾਰੇ ਹੋਣਗੇ ਤੇ ਕਿਹਦੇ ਕੋਲ?

ਸਾਡਾ ਗਰੁੱਪ ਜਿਸ ਵਿਚ ਚੌਥਾ ਜਣਾ ਸ. ਸਵਰਨ ਸਿੰਘ ਸੱਗੂ ਭੀ ਰਲ ਗਿਆ ਹੈ, ਭਮਰੇ ਦੀ ਡਰਾਇਵਿੰਗ ਨਾਲ 1.40 ਉਤੇ ਲੰਡਨ ਨੂੰ ਚਲ ਪਿਆ ਹੈ। 3.30 ਵਜੇ ਮੇਡਨਹੈੱਡ ਪੁੱਜੇ ਹਾਂ। ਏਥੋਂ ਫੋਨ ਖੜਕਾ, ਸਤਿਗੁਰੂ ਜੀ ਬਾਰੇ ਜਾਣਕਾਰੀ ਲੈ, ਮਾਤਾ ਕਰਤਾਰ ਕੌਰ ਘਰ 31-LONG FORD AVE ਸਾਊਥਾਲ ਪੁੱਜੇ ਜਿਥੇ ਸਾਡੇ ਦਿਲਾਂ ਦੇ ਜਾਨੀ ਅਰਥਾਤ ਹਿਰਦੇ ਸਮ੍ਰਾਟ ਸ੍ਰੀ ਸਤਿਗੁਰੂ ਜੀ 12.30 ਦੁਪਹਿਰ ਤੋਂ ਦਰਸ਼ਨ ਦੇ ਰਹੇ ਸਨ।

ਪਿਛਲੇ ਬੂਹਿਉਂ ਪਰਵੇਸ਼ ਰਖਿਆ ਗਿਆ ਸੀ। ਸਫ਼ੇਦ ਕਪੜਿਆਂ ਵਾਲੇ, ਗੋਰੇ ਮੂੰਹਾਂ ਵਾਲੇ ਇਸਤਰੀ ਪੁਰਸ਼ ਹਲਕੇ ਖ਼ਾਕੀ ਰੰਗ ਦੀਆਂ ਦੀਵਾਰਾਂ ਵਾਲੇ ਲੰਮੇ ਕਮਰੇ ਵਿਚ ਆਪਣੇ ਪ੍ਰੀਤਮ ਦੇ ਦਰਸ਼ਨਾਂ ਨਾਲ ਅਨੰਦੋ ਅਨੰਦ ਹੋਏ ਪਏ ਸਨ। ਅਤੇ ਜਦੋਂ ਮੈਨੂੰ ਨਾਮਧਾਰੀ ਸੰਗਤ ਯੂ. ਕੇ. ਦੇ ਪ੍ਰਧਾਨ ਸ. ਪ੍ਰੀਤਮ ਸਿੰਘ ਗੇਹਲ ਨੇ ਇਸ਼ਾਰਾ ਕੀਤਾ ਤਾਂ ਮੈਂ ਪਉੜੀਆਂ ਚੜ੍ਹ ਕੇ ਉਥੇ ਚਲਾ ਗਿਆ, ਜਿਥੇ ਸ੍ਰੀ ਸਤਿਗੁਰੂ ਜੀ, ਆਪਣੇ ਕਮਰਿਉਂ ਬਾਹਰ ਖਲੇ ਸਨ। ਆਪ ਜੀ ਦੇ ਚਰਨਾਂ ਨੂੰ ਘੁੱਟ ਘੁੱਟ ਛੂਹ ਕੇ ਪਿਆਰ ਲੈ ਅਤੇ ਦੇ ਰਿਹਾ ਸਾਂ। ਸ੍ਰੀ ਸਤਿਗੁਰੂ ਜੀ ਸੁੱਚੇ ਰੇਸ਼ਮੀ ਬਸਤਰਾਂ ਵਿਚ ਰੇਲਿੰਗ ਨਾਲ ਲਗੇ ਖਲੋਤੇ ਸਨ ਕਿ ਮੈਂ ਗੁਸਤਾਖੀ ਦੀ ਹੱਦ ਤਕ ਚਰਨ ਘੁੱਟ ਗਿਆ। ਜਦੋਂ ਖੜਕ ਸਿੰਘ ਭਮਰਾ ਨੇ ਮੱਥਾ ਟੇਕਿਆ ਤਾਂ ਸ੍ਰੀ ਸਤਿਗੁਰੂ ਜੀ ਨੇ ਬੜੀ ਸਾਦਗੀ ਨਾਲ ਦਿਤੇ ਹੋਏ ਵਕਤ ਤੋਂ ਪਹਿਲਾਂ ਹੀ ਆਉਣ, ਆ ਕੇ ਆਪ ਫੋਨ ਕਰਕੇ ਇਤਲਾਹ ਦੇਣ ਅਤੇ ਟੈਕਸੀ ਤਕ ਕਰਕੇ ਆਉਣ ਦੇ ਜਤਨ ਦੀ ਸੰਖੇਪ ਵਿਥਿਆ ਦੱਸੀ। ਲਉ, ਜਿਨ੍ਹਾਂ ਦੇ ਸੁਆਗਤ ਦੀਆਂ ਤਿਆਰੀਆਂ ਸਨ, ਉਹ ਘਰ ਵੀ ਪਹੁੰਚ ਚੁੱਕੇ ਸਨ। ਆਪ ਜੀ ਦੀ ਸੇਵਾ ਵਿਚ ਨਾਲ ਆਏ ਸਨ, ਸ੍ਰੀ ਮਾਤਾ ਜੀ, ਸ. ਹਰਵਿੰਦਰ ਸਿੰਘ ਹੰਸਪਾਲ, ਸ. ਸੁਰਿੰਦਰ ਸਿੰਘ ਮਨਚੰਦਾ। ਏਅਰ ਇੰਡੀਆ ਦੇ ਜਹਾਜ਼ ਨੇ ਭਾਰਤ ਤੋਂ ਯੂ. ਕੇ. ਨੇੜੇ ਕਰ ਦਿਤਾ।

ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸਾਡਾ ਮਨ ਸੁਖੀ-ਸੁਖੀ ਤੇ ਸ਼ਾਂਤ ਹੋ ਗਿਆ। ਸਾਡੀ ਹਾਜ਼ਰੀ ਲੱਗ ਚੁੱਕੀ ਸੀ। ਮੈਨੂੰ ਬਾਅਦ ਵਿਚ ਬੜਾ ਪਛਤਾਵਾ ਹੋਇਆ ਕਿ ਸਤਿਗੁਰੂ ਜੀ ਦੇ ਦਰਸ਼ਨ ਦੇ ਚਾਅ ਵਿਚ ਮਾਤਾ ਜੀ ਨੂੰ ਕੋਲ ਖਲੋਤਿਆਂ ਵੀ ਮੱਥਾ ਨਾ ਟੇਕ ਸਕਿਆ।

ਮੈਂ ਹੇਠਾ ਉਤਰਿਆ ਤਾਂ ਸਤਿਗੁਰੂ ਜੀ ਆਰਾਮ ਕਮਰੇ ਵਿਚ ਵਿਸ਼ਰਾਮ ਲਈ ਚਲੇ ਗਏ।

ਮੈਂ ਪਹਿਲਾਂ ਦੇ ਤੱਕੇ ਲੰਮੇ ਕਮਰੇ ਵਿਚ ਗਿਆ ਤਾਂ ਸੰਗਤਾਂ ਨਾਲ ਭਰਪੂਰ ਤੱਕਿਆ। ਮੈਂ ਵੇਖਿਆ ਕੈਨੇਡਾ ਦੇ ਵੈਨਕੋਵਰ ਸ਼ਹਿਰ ਵਿਚੋਂ ਇਕ ਤਕੜਾ ਫਾਰਮਰ ਸ. ਗੁਰਸੇਵਕ ਸਿੰਘ ਸਮੇਤ ਬੀਬੀ ਬਲਬੀਰ ਕੌਰ ਆਪਣੀ ਸੁਪਤਨੀ ਦੇ, ਇਕ ਹੋਰ, ਟੋਰਾਂਟੋ ਵਾਸੀ ਕੈਨੇਡੀਅਨ ਸੂਬਾ ਰੇਸ਼ਮ ਸਿੰਘ ਖਲੋਤੇ ਸਨ, ਜੁਆਨ ਖ਼ੂਬਸੂਰਤ। ਵਿੰਹਦਿਆਂ ਹੀ ਗਲਵਕੜੀਆਂ ਪੈ ਗਈਆਂ ਦਸ ਸਾਲ ਦੇ ਵਿਛੜਿਆਂ ਦੀਆਂ। ਇਕ ਹੋਰ ਰੇਸ਼ਮ ਸਿੰਘ ਸਨ, ਖੁੱਲ੍ਹਾ ਦਾੜ੍ਹਾ, ਕੁਝ-ਕੁਝ ਚਾਂਦੀ ਤਾਰਾਂ, ਕੁਛੜ ਬਚੜਾ, ਸੁਮੱਧਰ ਕੱਦ। ਇਹ ਮਸਤਾਨੀ ਦਸ਼ਾ ਵਿਚ ਗਾ ਰਿਹਾ ਸੀ: ਜਾਗੇ ਭਾਗ ਨਿਮਾਣੀ ਦੇ, ਪੀਆ ਘਰ ਆ ਨੀ ਗਿਆ। ਸਾਰੇ ਵਾਤਾਵਰਣ ਵਿਚ ਇਕ ਅਪਣੱਤ, ਇਕ ਮੋਹ ਤੇ ਸਤਿਕਾਰ ਦੀ ਭਾਵਨਾ ਸੀ। ਇਸ ਵਿਸ਼ਵ ਹੋਲਾ ਪੁਰਬ ਬਰਮਿੰਘਮ ਲਈ ਹੁਣ ਤਕ ਕੈਨੇਡਾ ਵਿਚੋਂ ਹੀ ਹੇਠ ਲਿਖੇ ਸਜਣ ਪਹੁੰਚ ਚੁਕੇ ਸਨ:

1 ਸੂਬਾ ਰੇਸ਼ਮ ਸਿਘ ਜੀ, ਟੋਰਾਂਟੋ
2. ਬੀਬੀ ਹਰਜਿੰਦਰ ਕੌਰ ਰਾਣੀ (ਸੁਪਤਨੀ)
3. ਸੰਤ ਰੇਸ਼ਮ ਸਿਘ ਮਸਤਾਨਾ, ਟੋਰਾਂਟੋ
4. ਬੀਬੀ ਇੰਦਰਜੀਤ ਕੌਰ (ਸੁਪਤਨੀ)
5. ਸੰਤ ਪ੍ਰੀਤਮ ਸਿਘ ਸਤੌਰ ਵਾਲੇ, ਟੋਰਾਂਟੋ
6. ਬੀਬੀ ਰਾਮ ਪਿਆਰੀ (ਸੁਪਤਨੀ)
7. ਬੀਬੀ ਗਿਆਨ ਕੌਰ, ਟੋਰਾਂਟੋ
8. ਸ੍ਰੀ ਜਸਬੀਰ ਸਿਘ (ਦੂਜੇ ਰੇਸ਼ਮ ਸਿਘ ਦਾ ਸਾਲਾ)
9. ਸ. ਸ਼ਰਨਜੀਤ ਸਿਘ (ਦੂਜੇ ਰੇਸ਼ਮ ਸਿਘ ਦਾ ਸਾਲਾ)
10. ਬੀਬੀ ਕੁਲਦੀਪ ਕੌਰ ਐਬਟਾ ਸਿਟੀ ਵਾਲੀ
11. ਸ. ਦਵਿੰਦਰ ਸਿਘ ਸਪੁੱਤਰ ਸ. ਇੰਦਰਜੀਤ ਸਿਘ-ਕੁਲਦੀਪ ਕੌਰ
12. ਸ. ਗੁਰਸੇਵ ਸਿਘ ਵੈਨਕੋਵਰ
13. ਬੀਬੀ ਬਲਬੀਰ ਕੌਰ (ਸੁਪਤਨੀ)
14. ਸ. ਰਮਣੀਕ ਸਿਘ, ਟੋਰਾਂਟੋ
15. ਸੰਤ ਬਖਸ਼ੀਸ਼ ਸਿਘ ਪੌਲੀ ਵਾਲੇ

ਅਚਾਨਕ ਮੇਰੀ ਨਜ਼ਰ ਸ. ਸਤਵੰਤ ਸਿੰਘ ਦਾਰਾਸਲਾਮ, ਪ੍ਰਧਾਨ ਨਾਮਧਾਰੀ

ਸੰਗਤ ਤਨਜ਼ਾਨੀਆ ਤੇ ਜਾ ਰੁਕੀ। ਜਾਂ ਹੋਰ ਪਤਾ ਕੀਤਾ ਤਾਂ ਲੱਗਾ ਕਿ ਹੋਲੇ ਵਿਚ ਭਾਗ ਲੈਣ ਲਈ ਹੇਠ ਲਿਖੇ ਸਰੀਰ ਆਏ ਹੋਏ ਹਨ:

1. ਸ. ਮਹਿੰਦਰ ਸਿੰਘ ਪਾਲਰੇ ਦਾਰਾਸਲਾਮ
2. ਸ. ਸਤਵੰਤ ਸਿੰਘ ਪ੍ਰਧਾਨ (ਪੁੱਤਰ)
3. ਬੀਬੀ......(ਸਤਵੰਤ ਪਤਨੀ)
4. ਸ੍ਰੀ ਬੁੱਧ ਰਾਮ ਜੀ ਅਰੂਸ਼ਾ
5. ਸ੍ਰੀ ਰਾਕੇਸ਼ ਕੁਮਾਰ ਅਰੂਸ਼ਾ

6 ਵਜਦੇ ਨੂੰ ਕਿਸੇ ਜਹਾਜ਼ ਦੁਆਰਾ ਭਾਰਤੋਂ ਸੂਬਾ ਹਰਬੰਸ ਸਿੰਘ ਜੀ ਦੋਸ਼ੀ, ਲਖਨਊ, ਸ. ਹਰਭਜਨ ਸਿੰਘ ਠੇਕੇਦਾਰ ਲਖਨਊ, ਸੰਤ ਗੁਰਦੀਪ ਸਿੰਘ ਢੋਡਾ, ਦਿੱਲੀ, ਪ੍ਰੋ: ਸੁਖਬੀਰ ਸਿੰਘ ਗੁਲਾਟੀ, ਸ. ਚਰਨਜੀਤ ਸਿੰਘ ਬਾਲੀ ਨਗਰ, ਬੀਬੀ ਹਰਪਾਲ ਕੌਰ, ਉਸਤਾਦ ਪਿਆਰਾ ਸਿੰਘ ਦਿੱਲੀ, ਸ੍ਰੀ ਸੁਖਵਿੰਦਰ ਸਿੰਘ ਪਿੰਕੀ, ਸ. ਜਸਵਿੰਦਰ ਸਿੰਘ ਸ਼ਕੂਰ ਬਸਤੀ ਦਿੱਲੀ ਆਦਿ 32 ਸਰੀਰ ਹੋਰ ਪਹੁੰਚ ਗਏ।

ਸ. ਜੁਗਿੰਦਰ ਸਿੰਘ, ਉਨ੍ਹਾਂ ਦੀ ਪਤਨੀ ਤੇ ਉਨ੍ਹਾਂ ਦੀ ਮਾਤਾ ਬੀਬੀ ਕਰਤਾਰ ਕੌਰ ਘਰ ਆਈ ਸਾਧ ਸੰਗਤ ਦੀ ਜਲ ਪਾਣੀ ਅਤੇ ਪ੍ਰਸ਼ਾਦ ਆਦਿ ਦੀ ਸੇਵਾ ਪ੍ਰਸੰਨ ਹਿਰਦੇ ਨਾਲ ਕਰਦੇ ਰਹੇ। ਘਰ ਵਿਚ ਮੇਲੇ ਦਾ ਮਾਹੌਲ ਸੀ।

ਏਸੇ ਕਮਰੇ ਵਿਚ, ਥੋੜ੍ਹੇ ਚਿਰ ਪਿਛੋਂ ਅਫ਼ਰੀਕਾ ਦੇ ਕੀਨੀਆ ਦੇਸ਼ ਦੀ ਰਾਜਧਾਨੀ ਨੈਰੋਬੀ ਦੇ ਸੱਜਣ ਸ. ਗੁਰਚੈਨ ਸਿੰਘ ਫਲੋਰਾ, ਇਹਦੀ ਸੁਪਤਨੀ ਬੀਬੀ ਰਛਪਾਲ ਕੌਰ, ਬੇਟੀ ਅਮ੍ਰਿਤਪਾਲ, ਦਾਮਾਦ ਲੜਕਾ ਕੁਲਦੀਪ ਸਿੰਘ, ਇਸਦੀ ਪਤਨੀ ਆਦਰਸ਼ ਕੌਰ, ਲੜਕਾ ਅਮ੍ਰਿਤਪਾਲ ਸਿੰਘ, ਸੁਪਤਨੀ ਸਤਵੰਤ ਕੌਰ (ਦੋਵੇਂ 'ਵਰਿਆਮ' ਸਪੁੱਤਰੀਆਂ) ਹੋਰੀਂ ਆ ਗਏ। ਸੂਬਾ ਸਤਨਾਮ ਸਿੰਘ ਜੀ, ਸੰਤ ਹਰਭਜਨ ਸਿੰਘ ਚਾਨਾ, ਸ. ਕੇਵਲ ਸਿੰਘ ਫਲੋਰਾ, ਹੋਰ ਵੀ ਕਈ ਸਜਣ ਨੈਰੋਬੀਓਂ ਪਹੁੰਚੇ ਹੋਏ ਸਨ।

ਸ. ਹਰਜਿੰਦਰ ਸਿੰਘ ਚਾਨਾ ਸਕੱਤਰ ਨਾਮਧਾਰੀ ਸੰਗਤ ਯੂ. ਕੇ. ਨੇ ਇਸ ਭਰਪੂਰ ਹਾਲ ਕਮਰੇ ਵਿਚ ਆ ਕੇ ਐਲਾਨ ਕੀਤਾ: ਅੱਜ ਸ਼ਾਮ ਦਾ ਦੀਵਾਨ ਨਹੀਂ ਲੱਗੇਗਾ। ਸਵੇਰੇ ਜਿੱਥੇ ਆਸਾ ਦੀ ਵਾਰ ਲਗਣੀ ਹੈ, ਉਸ ਥਾਂ ਬਾਰੇ ਸ. ਰੰਧਾਵਾ ਜੀ ਦੱਸਣਗੇ। ਕੱਲ੍ਹ ਸ਼ਾਮ ਦਾ ਦੀਵਾਨ ਬਰਮਿੰਘਮ ਵਿਖੇ ਸਜੇਗਾ। ਪਰ ਸਾਧ ਸੰਗਤ ਦਾ ਜਿਵੇਂ ਜਾਣ ਤੇ ਜੀ ਨਹੀਂ ਸੀ ਕਰਦਾ। ਲੰਡਨ ਵਾਲੇ ਸਿੰਘ ਅਤੇ ਸਿੰਘਣੀਆਂ ਜਿਨ੍ਹਾਂ ਤੋਂ ਮੈਂ ਨਾਵਾਕਫ਼ ਸਾਂ, ਉਹ ਵੀ ਅੰਦਰ ਪ੍ਰੇਮ ਪੂਰਵਕ ਗੁਰ-ਦਰਸ਼ਨਾਂ ਦੀ ਇੰਤਜ਼ਾਰ ਕਰਦੇ ਬੈਠੇ ਸਨ। ਪੰ: ਤੀਰਥ ਰਾਮ ਸ਼ਰਮਾ, ਸ. ਦਲੀਪ ਸਿੰਘ ਕੂੱਲਰ, ਸ. ਬਾਵਾ ਸਿੰਘ, ਸ. ਸੁਰਜੀਤ ਸਿੰਘ ਜੀਤ ਆਦਿ ਉਡੀਕ ਦਾ ਰੂਪ ਬਣੇ ਪਏ ਸਨ।

7 ਵਜਦੇ ਨੂੰ ਸ. ਜੁਗਿੰਦਰ ਸਿੰਘ ਦਾ 31 ਲਾਂਗ ਫੋਰਡ ਐਵੇਨਿਊ, ਸਾਊਥਾਲ

ਨੂੰ ਛੱਡ ਕੇ ਘਰੀਂ ਪਹੁੰਚਣ ਲਈ ਹਰ ਕੋਈ ਆਪਣੀ-ਆਪਣੀ ਕਾਰ ਤਕ ਪਹੁੰਚਿਆ।

ਅੱਜ ਸਾਰਾ ਹੀ ਦਿਨ ਸੂਰਜ ਦੇਵ ਦੇ ਦਰਸ਼ਨ ਨਹੀਂ ਹੋਏ, ਸੂਰਜ ਦਰਸ਼ਨ ਦੀ ਏਥੇ ਬੜੀ ਮਹਾਨਤਾ ਹੈ। ਜਦੋਂ ਅਸਮਾਨ ਨਿੰਮਲ ਹੋਇਆ, ਸੂਰਜ ਚਮਕਿਆ, 'ਇਟ ਇਜ਼ ਫਾਈਨ ਡੇ ਟੂਡੇ' ਹੋ ਗਿਆ। ਪਰ ਸਾਡੇ ਬਰਮਿੰਘਮ ਹੁੰਦੇ ਹੁੰਦੇ ਇਕ ਵਾਰ ਤਾਂ ਬੂੰਦਾ-ਬਾਂਦੀ ਵੀ ਹੋ ਗਈ।

ਖੜਕ ਸਿੰਘ ਭਮਰੇ ਨੂੰ ਗੁਰੂ ਕੇ ਨਿਵਾਸ, ਉਪਰਲੇ ਕਮਰੇ ਵਿਚ ਬੁਲਾਇਆ ਗਿਆ ਹੈ। ਆਗਿਆ ਹੋਈ ਹੈ ਸੋਧ ਦਾ ਲੰਗਰ ਤਿਆਰ ਕਰਕੇ, ਸ੍ਰੀ ਹਜ਼ੂਰ ਲਈ ਸਾਊਥਾਲ ਲਿਆਂਦਾ ਜਾਵੇ। ਭਮਰਾ ਚਿਤੋਂ ਗਦ-ਗਦ ਹੋ ਗਿਆ ਹੈ ਕਿਉਂਕਿ ਉਹ ਆਪਣੇ ਮਨੋਂ ਤਾਂ ਦੇਸ ਵਿਚੋਂ ਆਈ ਸਾਰੀ ਸੰਗਤ ਦਾ ਲੰਗਰ ਕਰਨ ਨੂੰ ਤਿਆਰ ਸੀ, ਪਰ ਏਥੇ ਤਾਂ ਸਤਿਗੁਰੂ ਜੀ ਵਾਸਤੇ ਸੋਧ ਦੇ ਲੰਗਰ ਦੀ ਹੀ ਆਗਿਆ ਸੀ।

ਸ. ਏਕਮ ਸਿੰਘ ਸੋਂਧ ਚੇਅਰਮੈਨ ਹੋਲਾ ਕਮੇਟੀ ਫੋਨ ਤੇ ਸਲਾਹਾਂ ਕਰਦਾ ਸੀ ਕਿ ਸਤਿਗੁਰੂ ਜੀ ਅਤੇ ਸੰਗਤ ਨਿਵਾਸ ਵੀ ਮੇਡਨਹੇੱਡ ਰੱਖਣ ਤੇ ਭੋਜਨ ਵੀ ਉਥੇ ਹੀ ਪਾਣ। ਅਗਲੇ ਦਿਨ ਕਾਰਾਂ ਏਥੋਂ ਹੀ ਬਰਮਿੰਘਮ ਨੂੰ ਚੱਲਣ।

ਏਥੇ ਦੁਬਿਧਾ ਹੈ। ਬਰਮਿੰਘਮ ਤੇ ਲੰਡਨ ਵਾਲੇ ਵੱਖ ਵੱਖ ਤਰ੍ਹਾਂ ਸੋਚਦੇ ਹਨ। ਅਤੇ ਹਰ ਕਿਸੇ ਨੇ ਹਰ ਗੱਲ ਵੱਕਾਰ ਦਾ ਸੁਆਲ ਬਣਾ ਰੱਖੀ ਹੈ। ਹੋਲੇ ਦੇ ਇਸ਼ਤਿਹਾਰ ਹੋਲਾ ਕਮੇਟੀ ਬਰਮਿੰਘਮ ਨੇ ਵੀ ਛਪਵਾ ਕੇ ਵੰਡੇ ਹਨ ਅਤੇ ਯੂ. ਕੇ. ਨਾਮਧਾਰੀ ਸੰਗਤ ਦੇ ਪ੍ਰਧਾਨ ਸਕੱਤਰ ਖ਼ਜ਼ਾਨਚੀ ਵੱਲੋਂ ਇਕ ਵੱਖਰਾ ਸ਼ਾਨਦਾਰ ਪੋਸਟਰ ਤਿਆਰ ਕਰਵਾ ਕੇ, ਹੋਲੇ ਬਾਰੇ ਹੀ, ਵੰਡਿਆ ਹੈ। ਜੇ ਬਰਮਿੰਘਮ ਹੋਲਾ ਕਮੇਟੀ ਪਾਸ ਸ. ਭੁਮਣ ਸਿੰਘ ਕੰਵਲ ਲੇਖਕ ਹੈ ਤਾਂ ਲੰਡਨ ਵਾਲਿਆਂ ਨੇ ਸ. ਸੁਰਜੀਤ ਸਿੰਘ ਜੀਤ ਤੇ ਸ. ਵਾਸਦੇਵ ਸਿੰਘ ਭਮਰਾ ਦੀ ਵਰਤੋਂ ਕੀਤੀ ਹੈ।

ਮੌਸਮ ਵਿਚੋਂ ਸਰਦੀ ਦਾ ਕੜਾਕਾ ਭਾਵੇਂ ਨਿਕਲ ਗਿਆ ਹੈ ਪਰ ਇਸਦੀ ਚੁਭਨ ਅਜੇ ਵੀ ਮਹਿਸੂਸ ਹੁੰਦੀ ਹੈ।

ਭਾਰਤੀ ਕਿਸਾਨਾਂ ਦੇ ਜਾਣਨ ਵਾਲਾ ਇਕ ਨੁਕਤਾ ਹੈ ਕਿ ਇੰਗਲੈਂਡ ਵਿਚ ਜ਼ਮੀਨ ਦਾ ਅਧਿਕਾਰ ਵੱਡੇ ਪੁੱਤਰ ਨੂੰ ਹੀ ਜਾਂਦਾ ਹੈ। ਦੂਜੇ, ਕਿਰਤ ਕਰਕੇ ਖਾਣ ਵਾਲੇ ਥੋੜ੍ਹੇ ਹੁੰਦੇ ਹਨ। ਇਸ ਨਾਲ ਜ਼ਮੀਨ ਦੇ ਟੁਕੜੇ ਛੋਟੇ ਨਹੀਂ ਹੁੰਦੇ। ਜ਼ਮੀਨੀ ਰਿਸ਼ਤੇ ਤਬਦੀਲ ਤਾਂ ਹੁੰਦੇ ਹਨ ਪਰ ਬਹੁਤ ਸਹਿਜੇ ਸਹਿਜੇ, ਸਾਲਾਂ ਸਦੀਆਂ ਦੇ ਅੰਤਰ ਨਾਲ।

*ਇੰਗਲੈਂਡ ਦੀ ਬਣਤਰ*

ਥੋੜ੍ਹਾ ਜਿਹਾ ਇੰਗਲੈਂਡ ਦੀ ਬਣਤਰ ਦਾ ਜ਼ਿਕਰ ਕਰ ਲਈਏ। ਸਮੁੰਦਰ ਵਿਚ ਨਾਲ ਕਰਕੇ ਹੀ ਬੜਾ ਕਟਾਵਦਾਰ ਇਹ ਛੋਟਾ ਜਿਹਾ ਦੇਸ ਹੈ। ਯੂਨਾਈਟਿਡ

ਕਿੰਗਡਮ, ਖੇਤਰਫਲ 24,41,000 ਮੁਰੱਬਾ ਮੀਲ ਆਪਣੇ ਜੁਤਵੇਂ ਪੰਜਾਬ ਜਿਨਾ5, 59,19,00 ਆਬਾਦੀ ਹੈ। ਸਨਅਤੀ ਮੁਲਕ ਤੇ ਅਨੇਕ ਦੇਸਾਂ ਤੇ ਹਕੂਮਤ ਕਰ ਚੁਕਿਆ ਹੋਣ ਕਰਕੇ ਸਭ ਤਰ੍ਹਾਂ ਦੀ ਭਰਪੂਰਤਾ ਹੈ। ਦੋ-ਦੋ, ਤਿੰਨ-ਤਿੰਨ ਬੈੱਡਰੂਮ ਵਾਲੇ ਇਕੋ ਜਿਹੇ ਘਰ ਨਿੱਕੇ-ਨਿੱਕੇ ਡਰਕਾਂ ਨਾਲ ਤਿਆਰ ਕੀਤੇ ਬਹੁਤ ਸਾਰੇ ਦੋ ਛੱਤੇ ਘਰ ਸੜਕਾਂ ਦੇ ਕਿਨਾਰੇ-ਕਿਨਾਰੇ। ਸੜਕਾਂ, ਪਿੰਡ ਤੋਂ ਪਿੰਡ, ਘਰ ਤੋਂ ਘਰ ਤਕ, ਇਕੋ ਜਿਹੀਆਂ ਸੁੰਦਰ, ਸਾਫ਼ ਤੇ ਪੱਧਰੀਆਂ ਜਿਨ੍ਹਾਂ ਤੇ ਕਾਰਾਂ ਮੇਲ੍ਹਦੀਆਂ ਜਾਂਦੀਆਂ ਹਨ। ਅਨੇਕ ਤਰ੍ਹਾਂ ਤੇ ਬਹੁਰੰਗੀਆਂ ਕਾਰਾਂ ਸੰਜਮ ਸਲੀਕੇ ਅਤੇ ਤੇਜ਼ੀ ਨਾਲ ਸੜਕਾਂ ਤੇ ਆਉਂਦੀਆਂ ਜਾਂਦੀਆਂ ਹਨ। ਠੀਕ ਤਰ੍ਹਾਂ ਕਹਿਣਾ ਹੋਵੇ ਤਾਂ ਇੰਗਲੈਂਡ ਸੜਕਾਂ ਤੇ ਕਾਰਾਂ ਦਾ ਦੇਸ ਹੈ। ਸਾਰੇ ਵੱਡੇ ਸ਼ਹਿਰਾਂ ਤੋਂ ਲੰਡਨ ਨੂੰ ਸਿੱਧੀਆਂ ਹਾਈਵੇਜ਼ ਹਨ, ਤਿੰਨ ਤਿੰਨ ਚਾਰ ਚਾਰ ਲੇਨ, ਵੰਨ-ਵੇ ਟ੍ਰੈਫ਼ਿਕ ਹੈ ਤੇ ਇਨ੍ਹਾਂ ਤੇ ਵੱਖ ਵੱਖ ਰਫ਼ਤਾਰਾਂ ਨਾਲ ਕਾਰਾਂ ਦੀਆਂ ਅਣਟੁਟ ਕਤਾਰਾਂ ਘੂਕਦੀਆਂ ਰਹਿੰਦੀਆਂ ਹਨ। ਖ਼ੂਬਸੂਰਤੀ ਸਿਰਜਦੀਆਂ ਬੱਤੀਆਂ 30-30, 40-40 ਮੀਲ ਦੂਰ ਤਕ ਤੁਹਾਡਾ ਸਾਥ ਦਿੰਦੀਆਂ ਹਨ।

ਘਰਾਂ ਅੰਦਰ ਪੈਰ ਧਰਦਿਆਂ ਹੀ ਵਿਛੇ ਹੋਏ ਨਿੱਘੇ ਕਾਲੀਨਾਂ ਦੇ ਫਰਸ਼ ਹਨ। ਲੁੜੀਂਦੇ ਅਤੇ ਸਜਾਵਟੀ ਸਾਮਾਨ ਨਾਲ ਕਮਰੇ ਸੁਸਜਿਤ ਹਨ। ਕਿਸੇ ਵੀ ਘਰ ਵਿਚ ਭੋਜਨ ਸਮੱਗਰੀ ਤੇ ਹੋਰ ਵਸਤਾਂ ਦਾ ਕੋਈ ਘਾਟਾ ਨਹੀਂ। ਰੇਡੀਓ, ਟੈਲੀਵੀਜ਼ਨ, ਵੀਡੀਓ, ਕੈਮਰੇ, ਡਰਾਇਰ, ਸਫ਼ਾਈ ਮਸ਼ੀਨਾਂ ਆਦਿ ਘਰਾਂ ਦਾ ਸ਼ਿੰਗਾਰ ਹਨ।

ਸਾਡੇ ਦੇਸ਼ ਦੇ ਚੰਗੇ ਧਨੀ ਵਰਗ ਤੋਂ ਵੀ ਉਚੇਰਾ ਮਿਆਰ ਹੈ। ਏਥੇ ਵਸਦੇ ਭਾਰਤੀ ਲੋਕ ਉਨ੍ਹਾਂ ਸਾਰੀਆਂ ਆਦਤਾਂ ਦੇ ਜਾਣੂੰ ਹਨ, ਜੋ ਗੋਰਿਆਂ ਦੇ ਦੇਸ਼ ਵਿਚ ਗੋਰਿਆਂ ਨਾਲ ਮਿਲ ਕੇ ਚਲਾ ਸਕਣ। ਤੀਵੀਆਂ, ਮਰਦਾਂ ਅਤੇ ਜੁਆਨ ਬੱਚਿਆਂ ਨੇ ਕੰਮ ਕਰਨਾ ਹੁੰਦਾ ਹੈ। ਇਸ ਲਈ ਸਵੇਰੇ 6 ਵਜੇ ਤੋਂ ਵਿਛੜਦੇ ਪ੍ਰਾਣੀ ਸ਼ਨੀ-ਐਤਵਾਰ ਹੀ ਪਰਸਪਰ ਦਰਸ਼ਨ ਪਾ ਸਕਦੇ ਹਨ। ਭਾਰਤੀ ਇਸਤਰੀਆਂ ਤਾਂ ਰਸੋਈ ਕਾਰਜ ਜਾਣਦੀਆਂ ਹੀ ਹੁੰਦੀਆਂ ਹਨ। ਏਥੇ ਤਾਂ ਹਰ ਮਨੁੱਖ ਵੀ ਰੋਟੀ ਪਕਾਣ ਤੇ ਸਬਜ਼ੀ ਧਰਨ ਜਾਣਦਾ ਹੈ।

ਏਥੋਂ ਦਾ ਫੈਕਟਰੀ ਜੀਵਨ ਸਾਡੇ ਲੋਕਾਂ ਨੂੰ ਪੈਸੇ ਵਲੋਂ ਭਰਪੂਰਤਾ ਦਿੰਦਾ ਹੈ। ਹੋਰ ਪਾਸੇ ਵੀ ਕੇਵਲ ਵਿਹਾਰ ਰਹਿ ਜਾਂਦਾ ਹੈ। ਬਹੁਤ ਘੱਟ ਭਾਰਤੀ ਗੋਰਿਆਂ ਵਾਂਗ ਪੈਸੇ ਨਾਲ ਸੁਖ ਭੋਗ ਕਰਦੇ ਹਨ। ਆਮ ਕਰਕੇ ਪੈਸਾ ਕਮਾਣ ਵੱਲ ਹੀ ਰੁਚਿਤ ਰਹਿੰਦੇ ਹਨ।

ਇਗਲੈਂਡ ਵਿਚ ਵੱਡੇ-ਛੋਟੇ ਸ਼ਹਿਰ ਅਤੇ ਪਿੰਡ ਸੰਘਣੀ ਵਸੋਂ ਵਾਂਗ ਨੇੜੇ-ਨੇੜੇ ਹੀ ਹਨ। ਸਾਰੇ ਹੀ ਲਗਭੱਗ ਇਕੋ ਜਿਹੇ ਦਿੱਖ ਵਾਲੇ। ਮਜ਼ਦੂਰ ਬਸਤੀਆਂ

ਸਾਡੇ ਦੇਸ਼ ਦੇ ਮੁਕਾਬਲੇ ਸ਼ਾਹੀ ਮਹੱਲਾਂ ਵਾਂਗ ਅੱਖ ਭਾਂਦੀਆਂ ਹਨ।

ਇੰਗਲੈਂਡ ਦੀ ਬੋਲੀ ਅੰਗਰੇਜ਼ੀ, ਸਿੱਕਾ ਪਾਊਂਡ, ਜਿਸਦੀਆਂ 100 ਪੈਨੀਆਂ ਹੁੰਦੀਆਂ ਹਨ। ਇਕ ਪੌਂਡ ਦੇ 15 ਤੋਂ 16 ਰੁਪਏ ਬਣਦੇ ਹਨ। ਤੋਲ ਵਿਚ ਵੀ ਪੌਂਡ ਪ੍ਰਧਾਨ ਹੈ ਜੋ 453.6 ਗ੍ਰਾਮ ਦੇ ਬਰਾਬਰ ਹੈ। ਅਜੇ ਅੰਗਰੇਜ਼ ਕੌਮਾਂਤਰੀ ਮਾਪ-ਤੋਲ ਵੱਲ ਵਧ ਨਹੀਂ ਰਹੇ, ਆਪਣੀ ਬੀਤ ਚੁੱਕੀ ਸਰਦਾਰੀ ਨੂੰ ਯਾਦ ਕਰਦਿਆਂ ਜਦੋਂ ਕਿ ਹੋਰ ਸਾਰੇ ਦੇਸ਼ ਸਾਰੀ ਦੁਨੀਆ ਲਈ ਇਕੋ ਆਧਾਰ ਸਥਾਪਤ ਕਰ ਰਹੇ ਹਨ ਮਾਪ ਤੋਲ ਆਦਿ ਦਾ।

74 ਸਾਲਾ ਆਯੂ ਤੇ ਭਰਵੇਂ ਸਰੀਰ ਦਾ ਇਕ ਸੱਜਣ ਸ. ਬਾਵਾ ਸਿੰਘ ਚਾਨਾ ਸਾਊਥਾਲ ਮਿਲਿਆ ਸੀ। ਉਸ ਦੱਸਿਆ ਸੀ ਕਿ ਪਹਿਲਾਂ ਉਹ ਕੀਨੀਆ-ਯੁਗੰਡਾ ਆਦਿ ਅਫ਼ਰੀਕੀ ਮੁਲਕਾਂ ਵਿਚ ਰਿਹਾ ਹੈ। ਜੀਂਜਾ ਅਤੇ ਨੈਰੋਬੀ ਉਸਦੇ ਕਰਮ-ਖੇਤਰ ਰਹੇ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਫ਼ਰੀਕਾ ਵਿਚ ਚਰਨ ਪੁਆਉਣ ਦੀ ਪਹਿਲ ਇਸੇ ਦੇ ਜਤਨ ਤੇ ਪ੍ਰੇਰਣਾ ਨਾਲ ਹੋਈ। ਸਿੱਖੀ ਦਾ ਪਹਿਲਾ ਫੱਟਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੀ ਅਫ਼ਰੀਕਾ ਵਿਖੇ ਦਿਤਾ। ਹੁਣ ਸ. ਬਾਵਾ ਸਿੰਘ ਇੰਗਲੈਂਡ ਵਿਚ ਆਪਣੇ ਬਾਗ਼ ਪਰਵਾਰ ਨਾਲ ਆਨੰਦ ਮਾਣ ਰਿਹਾ ਹੈ।

ਕੱਲ੍ਹ ਜਦੋਂ ਮੈਂ ਸਪਤਾਹਿਕ 'ਸੰਦੇਸ਼' ਦੇ ਦਫ਼ਤਰ ਵਿਚ ਸਾਊਥਾਲ ਗਿਆ ਤਾਂ ਉਸਦੇ ਸੰਪਾਦਕ ਸ੍ਰੀ ਅਵਿਨਾਸ਼ ਆਜ਼ਾਦ ਜੋ ਕਿ 'ਸਤਿਜੁਗ' ਦੇ ਸਾਬਕਾ ਸੰਪਾਦਕ ਸ. ਅਵਤਾਰ ਸਿੰਘ ਆਜ਼ਾਦ ਦਾ ਸਪੁੱਤ੍ਰ ਹੈ, ਉਸ ਤੋਂ ਇਕ ਕਾਪੀ ਸੰਦੇਸ਼ ਇੰਟਰਨੈਸ਼ਨਲ ਦੀ ਪ੍ਰਾਪਤ ਕੀਤੀ। ਇਹ ਅੰਕ 19 ਅਪਰੈਲ, 1984 ਦਾ ਵਿਸਾਖੀ ਅੰਕ ਸੀ, ਜਿਸਦੇ 18ਵੇਂ ਸਫ਼ੇ ਤੇ ਪੂਰੇ ਪੇਜ ਦਾ ਇਸ਼ਤਿਹਾਰ ਹੈ: ਵਿਸ਼ਵ ਹੋਲਾ ਪੁਰਬ। ਇਸ ਅਨੁਸਾਰ ਇਸ ਹੋਲੇ ਦਾ ਚੇਅਰਮੈਨ ਸ. ਏਕਮ ਸਿੰਘ ਸੰਧ, ਸਕੱਤਰ ਸ. ਰਾਜਿੰਦਰ ਸਿੰਘ ਚਾਨਾ ਅਤੇ ਖ਼ਜ਼ਾਨਚੀ ਸ. ਸੁਰਜੀਤ ਸਿੰਘ ਚਾਨਾ ਹਨ।

## 19 ਅਪਰੈਲ 1984, ਵੀਰਵਾਰ

## ਮੇਡਨਹੈੱਡ, ਯੂ.ਕੇ.

***ਗੁਰ-ਪ੍ਰੇਮੀ ਸਿੱਖ:***

ਕੱਲ੍ਹ, ਪਰਸੋਂ ਦੀ ਨੀਂਦ ਪੂਰੀ ਨ ਹੋਣ ਕਰਕੇ ਮੈਂ ਅੱਜ ਆਸਾ ਦੀ ਵਾਰ ਸੁਣਨ ਤੋਂ ਘੁਸਾਈ ਮਾਰ ਲਈ। ਮੈਂ ਰਾਤ ਦਾ, ਅਪਣੇ ਅਜ਼ੀਜ਼ ਸ. ਸਵਰਨ ਸਿੰਘ ਸਿਆਨ ਦੇ ਘਰ ਗਿਆ ਹੋਇਆ ਸਾਂ। ਸਵਰਨ ਸਿੰਘ ਸਿਆਨ ਸ੍ਰੀ ਸਤਿਗੁਰੂ ਜੀ ਨਾਲ ਪ੍ਰੇਮ ਵਿਚ ਰੰਗਿਆ ਰਹਿੰਦਾ ਹੈ। ਸ. ਖੜਕ ਸਿੰਘ ਭਮਰਾ ਦੀ ਪਤਨੀ ਗਿਆਨ

ਕੌਰ ਦਾ ਇਹ ਇਕਲੌਤਾ ਭਾਈ ਹੈ ਅਤੇ ਸ. ਮੁਨਸ਼ਾ ਸਿੰਘ ਦੁਖੀ. ਪ੍ਰਸਿੱਧ ਦੇਸ਼ ਭਗਤ ਅਤੇ ਸਵਰਗਵਾਸੀ ਸਾਹਿਤਕਾਰ ਦਾ ਜੁਆਈ ਹੈ। ਇਸਦੀ ਸੁਪਤਨੀ ਬਲਰਾਜ ਨੇਕ ਅਤੇ ਸੇਵਕ ਸੁਭਾਅ ਦੀ ਇਸਤਰੀ ਅਤੇ ਤਿੰਨ ਧੀਆਂ ਦੀ ਮਾਂ ਹੈ। ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰਨ ਨਾਲ ਇਸਦੇ ਘਰ ਲੜਕੇ ਦਾ ਜਨਮ ਹੋਇਆ ਜਿਸ ਦਾ ਨਾਮ ਵੀ ਸ੍ਰੀ ਹਜ਼ੂਰ ਨੇ ਆਪ, ਗੁਰਮੀਤ ਸਿੰਘ ਰਖਿਆ। ਉਸਦੀ ਉਮਰ ਅੱਜ ਕੱਲ੍ਹ ਪੰਜ ਸਾਲ ਦੀ ਹੈ।

2 ਵੇਸਟ ਬਾਰੋ ਕੋਰਟ, ਮੇਡਨਹੈੱਡ, ਸ. ਸਿਆਨ ਦੇ ਘਰ ਭਾਵੇਂ ਮੈਂ 5 ਵਜੇ ਉਠ ਕੇ ਇਸ਼ਨਾਨ ਕਰ ਲਿਆ, ਪਰ ਗੱਡੀਆਂ ਵਾਲੇ ਜਾ ਚੁੱਕੇ ਹੋਣ ਕਰਕੇ ਸੁਬਹ ਸਵੇਰੇ ਮੈਂ ਆਪਣੇ ਸਤਿਗੁਰੂ ਜੀ ਦੇ ਦਰਸ਼ਨ ਨਾ ਕਰ ਸਕਿਆ।

ਪੌਣੇ ਦਸ ਵਜੇ ਭਮਰਾ ਦੇ ਛੋਟੇ ਲੜਕੇ ਪਲਮਿੰਦਰ ਸਿੰਘ ਨਾਲ ਥੇਮਜ਼ ਦਰਿਆ ਦੀ ਸੈਰ ਨੂੰ ਚੱਲੇ ਹੀ ਸਾਂ ਕਿ "ਟੂੰ ਟੂੰ" ਹਾਰਨ ਦੀ ਆਵਾਜ਼ ਸੁਣੀ, ਪਿੱਛੇ ਪਰਤੇ। ਵੇਖਿਆ, ਭਮਰਾ ਆ ਗਿਆ ਸੀ। ਏਥੇ, ਜਿਥੇ ਹਾਰਨ ਮਾਰਨਾ ਗੁਨਾਹ ਹੈ ਜਾਂ ਜ਼ਿਆਦਤੀ ਵਾਲੀ ਗੱਲ ਹੈ, ਨੇ ਦੋ ਵਾਰ ਹਾਰਨ ਵਜਾ ਕੇ ਸਾਨੂੰ ਸੱਦਿਆ ਸੀ। ਉਹ ਮੋਟਰ ਦੀ ਡਿੱਕੀ ਵਿਚੋਂ ਲੰਗਰ ਦੇ ਬਰਤਨ ਉਤਾਰ ਰਿਹਾ ਸੀ। ਸਬਜ਼ੀਆਂ, ਪ੍ਰਸ਼ਾਦੇ, ਚਾਵਲ ਆਦਿ ਦੀ ਰਹਿੰਦ-ਖੂੰਹਦ। ਸਤਿਗੁਰੂ ਜੀ ਦਾ ਤੇ 20-25 ਸਰੀਰਾਂ ਦਾ ਲੰਗਰ ਭਮਰਾ ਪਰਵਾਰ ਦੇ ਜ਼ਿੰਮੇ ਲੱਗਾ ਹੋਇਆ ਸੀ, ਸੋ ਭਮਰਾ ਪਤਨੀ ਬੀਬੀ ਗਿਆਨ ਕੌਰ ਨੇ ਸਾਰੀ ਰਾਤ ਲਾ ਕੇ ਲੰਗਰ ਤਿਆਰ ਕੀਤਾ ਸੀ। ਖੜਕ ਸਿੰਘ ਭਮਰਾ ਹੁਣ ਆਪਣੀ ਲੜਕੀ ਸੁਰਜੀਤ ਅਤੇ ਨੂੰਹ ਜਸਵਿੰਦਰ ਅਤੇ ਪਤਨੀ ਬੀਬੀ ਗਿਆਨ ਕੌਰ ਨਾਲ ਗੱਡੀਓਂ ਉਤਰਿਆ ਸੀ।

ਭਮਰਾ ਤੋਂ ਹੀ ਪਤਾ ਲੱਗਾ ਕਿ ਅੱਜ ਸਵੇਰ ਦਾ ਕੀਰਤਨ ਗੁਰੂ ਕੀ ਹਜ਼ੂਰੀ ਵਿਚ ਸੇਂਟ ਜਾਰਜ ਚਰਚ ਦੇ ਹਾਲ ਵਿਚ ਸਾਊਥਾਲ ਵਿਖੇ ਹੋਇਆ। ਕੀਰਤਨਕਾਰ ਸਨ ਉਸਤਾਦ ਹਰਭਜਨ ਸਿੰਘ, ਸ. ਕੰਵਲਜੀਤ ਸਿੰਘ, ਬਲਜੀਤ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ ਆਦਿ।

ਸ੍ਰੀ ਸਤਿਗੁਰੂ ਜੀ, ਨਾਲ ਆਈ ਤੇ ਏਥੇ ਜੁੜੀ ਸੰਗਤ ਸਮੇਤ, ਰੇਲਵੇ ਦੁਆਰਾ ਬਰਮਿੰਘਮ ਜਾਣਗੇ ਅੱਜ ਲੌਢੇ ਪਹਿਰ 3-4 ਵਜੇ।

ਮੇਡਨਹੈੱਡ ਵਿਚ ਮੈਂ ਦੁਬਾਰਾ ਸਿਆਨ ਪਰਵਾਰ ਕੇ ਘਰ ਆਇਆ। ਸਵਰਨ-ਬਲਰਾਜ ਦੇ ਬੱਚਿਆਂ, ਵਿੰਦੂ, ਬਿੰਦੂ, ਦਿੱਪੀ ਤੇ ਗੁਰਮੀਤ ਨੂੰ ਮਿਲਿਆ। ਬੱਚੇ ਸਾਊ, ਸੁਸਿਖਿਅਤ ਤੇ ਸੁੰਦਰ ਹਨ। ਵੱਡੀ ਲੜਕੀ ਵਲਵਿੰਦਰ ਕੌਰ (ਵਿੰਦੂ) ਨੇ ਮੈਨੂੰ ਆਪਣਾ ਇਕ ਪ੍ਰਾਜੈਕਟ ਵਿਖਾਇਆ। ਇਹ ਪ੍ਰਾਜੈਕਟ ਇਸ ਨੂੰ ਇਸ ਦੇ ਸਕੂਲ ਵਲੋਂ ਸ੍ਰੀ ਭੈਣੀ ਸਾਹਿਬ ਉਤੇ ਕੰਮ ਕਰਨ ਲਈ ਮਿਲਿਆ ਸੀ। ਪਿਛਲੇ ਸਾਲ

(1983) ਅਕਤੂਬਰ ਵਿਚ ਇਹ ਆਪਣੀਆਂ ਭੈਣਾਂ ਤੇ ਭਰਾ ਨਾਲ, ਪਿਤਾ ਸਿਆਨ ਦੀ ਸਰਪ੍ਰਸਤੀ ਵਿਚ, ਆਪਣੀ ਭੂਆ ਦੇ ਤਿੰਨ ਬੱਚਿਆਂ-ਅਮਰਜੀਤ ਸਿੰਘ, ਜਸਵਿੰਦਰ ਸਿੰਘ ਅਤੇ ਸੁਰਜੀਤ ਕੌਰ ਦੇ ਵਿਆਹ ਸਮੇਂ, ਭਾਰਤ ਗਈ ਸੀ। ਵਿਆਹ ਸ੍ਰੀ ਭੈਣੀ ਸਾਹਿਬ ਵਿਖੇ ਹੋਏ ਸਨ। ਇਸ ਲੜਕੀ ਨੇ ਮੇਡਨਹੈੱਡ ਤੋਂ ਭੈਣੀ ਸਾਹਿਬ ਦਾ ਫ਼ਾਸਲਾ, ਸਵਾਰੀ ਦੇ ਸਾਧਨ, ਭੈਣੀ ਸਾਹਿਬ ਵਿਚ ਦੇਖਣਯੋਗ ਥਾਵਾਂ, ਸੰਖੇਪ ਨਾਮਧਾਰੀ ਇਤਿਹਾਸ, ਸਤਿਗੁਰੂਆਂ ਦੀਆਂ ਤਸਵੀਰਾਂ, ਅਰਥਾਤ ਪੈੱਨ ਸਕੈੱਚ, ਬਣਾ ਕੇ ਆਪਣੇ ਪ੍ਰਾਜੇਕਟ ਨੂੰ ਏਨਾ ਰੁਚੀਕਰ ਤੇ ਧਿਆਨਪੂਰਵਕ ਰਚਿਆ ਹੈ ਕਿ ਜਿੰਨਿਆਂ ਹੋਰ ਵਿਦਿਆਰਥੀਆਂ ਇਸ ਪ੍ਰਕਾਰ ਦਾ ਕੰਮ ਕੀਤਾ ਸੀ, ਸਭ ਤੋਂ ਨੰਬਰ ਲੈ ਗਈ। ਸਕੂਲ ਪ੍ਰਬੰਧਕਾਂ ਨੇ ਵਲਵਿੰਦਰ ਦੇ ਕੰਮ ਦੀ ਬਹੁਤ ਸ਼ਲਾਘਾ ਕੀਤੀ।

ਅਸੀਂ ਸਮੁੱਚਾ ਭਮਰਾ ਪਰਵਾਰ ਤੇ ਮੈਂ 1 ਵਜੇ ਮੇਡਨਹੈੱਡ ਤੋਂ ਬਰਮਿੰਘਮ ਲਈ ਚੱਲੇ। ਇਕ ਸੌ ਮੀਲ ਦਾ ਫ਼ਾਸਲਾ ਅਸਾਂ 4.15 ਤੱਕ ਤੈਅ ਕਰ ਲਿਆ। ਸ੍ਰੀ ਸਤਿਗੁਰੂ ਜੀ ਨੂੰ ਰੇਲ-ਮਾਰਗ ਦੁਆਰਾ ਹੁਣ ਤਕ ਪੁਜ ਜਾਣਾ ਚਾਹੀਦਾ ਸੀ ਪਰ ਅਜੇ ਸੰਗਤ, ਨਾਮਧਾਰੀ ਗੁਰਦੁਆਰੇ ਦੀ ਵੱਡੀ ਬਿਲਡਿੰਗ ਦੇ ਸੌਂਹੇ ਇੰਤਜ਼ਾਰ ਹੀ ਕਰ ਰਹੀ ਸੀ। ਬਹੁਤ ਸਾਰੇ ਨਰ-ਨਾਰ ਉਪਰਲੇ ਹਾਲ ਵਿਚ ਸਨ, ਥੋੜ੍ਹੇ ਕੁ ਹੇਠਾਂ ਇੰਤਜ਼ਾਰ ਵਿਚ ਖਲੋਤੇ ਸਨ। ਏਥੇ ਇਕ ਗੱਲ ਦਾ ਖ਼ਿਆਲ ਰਖਿਆ ਜਾਂਦਾ ਹੈ ਕਿ ਕਿਤੇ ਵੀ ਭੀੜ ਜਾਂ ਰੌਲਾ ਨਾ ਬਣੇ। ਜਲਸੇ, ਜਲੂਸ ਅਤੇ ਉਡੀਕਾਂ ਨੇਮਬੱਧ ਹੀ ਹੁੰਦੀਆਂ ਹਨ।

*ਕਬ ਲਾਗੈ ਮਸਤਕ ਚਰਨਨ ਰਜਿ:*

ਕਵੈਂਟਰੀ ਰੋਡ, ਬੜੀ ਸਾਰੀ ਵਗਦੀ ਸੜਕ ਉਤੇ ਨਾਮਧਾਰੀ ਗੁਰਦੁਆਰਾ ਹੈ। ਇਕ ਤਕੜਾ ਸਿਨਮਾ ਹਾਲ ਜਿਸਦਾ ਵਿਸ਼ਾਲ ਖੇਤਰ ਨਾਮਧਾਰੀਆਂ ਨੇ ਖਰੀਦ ਰੱਖਿਆ ਹੈ, ਇਸ ਵਿਚ ਵੀ ਦਿਲਚਸਪੀ ਅਤੇ ਪਹਿਲ ਸ. ਏਕਮ ਸਿੰਘ ਸੌਂਧ (76) ਦੀ ਸੀ। ਬਰਮਿੰਘਮ ਵਿਚ ਹੋਲਾ ਹੋਣਾ ਵੀ ਉਸੇ ਦੀ ਗੌਰ ਤੇ ਉਤਸ਼ਾਹ ਸਦਕਾ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸਮੁੱਚੀ ਨਾਮਧਾਰੀ ਸੰਗਤ ਦਾ ਸਹਿਯੋਗ ਤੇ ਸਰਗਰਮੀ ਹੀ ਇਸਨੂੰ ਇਹਦੀ ਹੋਂਦ ਤਕ ਲੈ ਆਈ। ਅਤੇ ਅੱਜ ਉਡੀਕ ਕੀਤੀ ਜਾ ਰਹੀ ਸੀ ਉਸ ਮਹਾਨਾ-ਮਹਾਨ ਹਸਤੀ ਦੀ ਜਿਸ ਦੀ ਪ੍ਰਸੰਨਤਾ ਹਾਸਲ ਕਰਨ ਲਈ ਤੇ ਜਿਸਦੇ ਪ੍ਰਭੂਤਵ ਨੂੰ ਪ੍ਰਗਟਾਣ ਲਈ ਅਜਿਹੇ ਸਮਾਗਮ ਕੀਤੇ ਜਾਂਦੇ ਹਨ।

ਸੱਚੇ ਪਾਤਸ਼ਾਹ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 4.45 (ਸ਼ਾਮੀਂ) ਵਜੇ ਸ. ਹ. ਸ. ਹੰਸਪਾਲ, ਸ. ਸ. ਮਨਚੰਦਾ, ਨਾਮਧਾਰੀ ਸੰਗਤ ਯੂ. ਕੇ. ਦੇ ਪ੍ਰਧਾਨ ਸ. ਪ੍ਰੀਤਮ ਸਿੰਘ ਗੇਹਲ ਅਤੇ ਸ੍ਰੀ ਗੁਰਭਜਨ ਸਿੰਘ ਸਾਬਕਾ ਨਿਜੀ-ਸਕੱਤਰ ਨਾਲ ਜਿਉਂ ਹੀ ਮੋਟਰ ਤੋਂ ਉਤਰੇ, ਸੁਆਗਤ ਲਈ ਖਲੋਤੇ ਸਰੀਰਾਂ ਨੇ ਨਮਸਕਾਰਾਂ ਅਤੇ

ਸੰਖੇਪ ਜੈਕਾਰੇ ਨਾਲ ਸਤਿਕਾਰ ਪ੍ਰਗਟ ਕੀਤਾ।

ਜਾਂ ਉਪਰ ਹਾਲ ਵਿਚ ਦੀਨ ਦਿਆਲ ਪਧਾਰੇ ਤਾਂ ਚੌਖੇ ਵੱਡੇ ਹਾਲ ਵਿਚ, ਜਿਸਦੀ ਸਾਹਵੀਂ ਸਫ਼ੇਦ ਦੀਵਾਰ ਤੇ ਸਤਿਗੁਰੂਆਂ ਦੀਆਂ ਤਸਵੀਰਾਂ ਲੱਗੀਆਂ ਹੋਈਆਂ ਸਨ, ਸ਼ਾਨਦਾਰ ਚੰਦੋਏ ਹੇਠ, ਆਪ ਜੀ ਜਾ ਬਿਰਾਜੇ। ਵੱਡੀ ਤਦਾਦ ਵਿਚ ਏਥੇ ਇਕੱਤਰ ਹੋਈ ਸੰਗਤ ਨੇ ਭੇਟਾ ਧਰ-ਧਰ ਨਮਸਕਾਰਾਂ ਕੀਤੀਆਂ।

ਛਿੱਹਤਰ ਸਾਲਾ ਸ. ਏਕਮ ਸਿੰਘ ਦੋ ਵਾਰ ਹਾਰਟ-ਅਟੈਕ ਦਾ ਮਰੀਜ਼ ਹੁੰਦੇ ਹੋਏ ਵੀ, ਆਪਣੀ ਸਾਧਨਾ ਪੂਰੀ ਹੋਣ ਦੇ ਉਤਸ਼ਾਹ ਵਿਚ ਆਪ ਤਿੰਨ ਛੱਤਾਂ ਉਚੇ ਹਾਲ ਦੀਆਂ ਪੌੜੀਆਂ ਚੜ੍ਹ ਕੇ ਆਇਆ। ਅੱਜ ਉਹ ਡਾਕਟਰਾਂ ਜਾਂ ਅਰਧਾਂਗਣੀ ਈਸਰ ਕੌਰ ਦਾ ਵਰਜਿਆ-ਵਰਜਿਆ ਨਹੀਂ ਰਿਹਾ। ਇਹ ਦਿਨ ਸਚਮੁਚ ਉਸਨੂੰ ਫੇਰ ਕਦੋਂ ਮਿਲਣਾ ਸੀ।

ਇੰਗਲੈਂਡ ਦੇ ਬਹੁਤੇ ਸਰੀਰਾਂ ਨੂੰ ਮੈਂ ਨਾਂ-ਥਾਂ ਵੱਲੋਂ ਨਹੀਂ ਜਾਣਦਾ, ਪਰ ਭਾਰਤ ਵਿਚੋਂ ਆਏ ਬਹੁਤੇ ਲੋਕਾਂ ਨੂੰ ਮੈਂ ਜਾਣਦਾ ਹਾਂ। ਸੋ ਸਤਿਗੁਰੂ ਜੀ ਤੋਂ ਸ਼ੋਭਾ ਪ੍ਰਾਪਤ ਕੁਝ ਵਿਅਕਤੀਆਂ ਨੂੰ ਏਥੇ ਨੋਟ ਕਰਦਾ ਹਾਂ: ਸਤਿਗੁਰੂ ਜੀ ਦੇ ਕੋਲਵਾਰ ਕਰਕੇ ਠਾਕੁਰ ਉਦੇ ਸਿੰਘ ਜੀ ਨੂੰ ਵੇਖਦਾ ਹਾਂ। ਸ. ਜਸਵੰਤ ਸਿੰਘ ਕੱਲ੍ਹਾ, ਸ. ਮਹਿੰਦਰ ਸਿੰਘ ਬਲ ਪ੍ਰਧਾਨ ਸ੍ਰੀ ਗੁਰੂ ਹਰੀ ਸਿੰਘ ਕਾਲਿਜ ਕਮੇਟੀ ਸ੍ਰੀ ਜੀਵਨ ਨਗਰ, ਸੰਤ ਨਿਰੰਜਨ ਸਿੰਘ ਸਪੁੱਤਰ ਸੂਬਾ ਦਸੌਂਧਾ ਸਿੰਘ ਜੀ, ਨਗਰ (ਜਲੰਧਰ), ਸੰਤ ਦਿਆਲ ਸਿੰਘ (ਦੂਜਾ), ਰਮੇਸ਼ ਨਗਰ। ਥੋੜ੍ਹੇ ਚਿਰ ਪਿਛੋਂ ਸ੍ਰੀ ਮਾਤਾ ਚੰਦ ਕੌਰ ਜੀ ਅਤੇ ਠਾਕੁਰ ਦਲੀਪ ਸਿੰਘ ਜੀ ਦੇ ਘਰੋਂ ਬੀਬੀ ਗੁਰਮੀਤ ਕੌਰ ਜੀ ਵੀ ਸੰਗਤ ਵਿਚ ਅਪਣੇ ਸਥਾਨ ਤੇ ਆ ਬੈਠੇ। ਸ. ਚਰਨਜੀਤ ਸਿੰਘ ਬਾਲੀ ਨਗਰ, ਦਿੱਲੀ ਦੀ ਸੁਪਤਨੀ ਵੀ ਆਪਣੇ ਬੱਚਿਆਂ ਨਾਲ ਆਈਂ ਹੋਈ ਹੈ।

5 ਵਜੇ ਨਾਮ ਸਿਮਰਨ ਦੀ ਅਰਦਾਸ ਕਰ ਦਿੱਤੀ ਹੈ ਸ੍ਰੀ ਪੂਰਬਾ ਨੇ ਤੇ ਰਸਨਾਂ ਹਿਲਣ ਲਗ ਪਈਆਂ ਅਰਥਾਤ ਚੌਅੱਖਰਾ ਜਾਪ ਜਪਣ ਲਗ ਪਈਆਂ ਹਨ। ਏਥੇ ਹਾਲ ਵਿਚ ਮਸਾਂ ਦੋ ਕੁ ਸੌ ਨਰ-ਨਾਰ ਬੈਠੇ ਹੋਏ ਹਨ। ਸ੍ਰੀ ਸਤਿਗੁਰੂ ਜੀ ਸਿਹਤ ਵਲੋਂ ਤਿਆਰ ਬਰ ਤਿਆਰ ਲਗਦੇ ਹਨ। ਕਮਰ ਤਣ ਕੇ ਆਸਣ ਤੇ ਬੈਠੇ ਜੀਹਬਾ ਦੁਆਰਾ ਭਜਨ ਕਰ ਰਹੇ ਹਨ। ਦੀਵਾਨ ਵਿਚ ਸੰਗਤ ਨੂੰ ਥਾਂ ਸਿਰ ਬੈਠਾਉਣ ਦੀ ਸੇਵਾ ਸ. ਖੜਕ ਸਿੰਘ ਭਮਰਾ ਅਦਾ ਕਰ ਰਿਹਾ ਹੈ।

ਸਿਮਰਨ ਸਮਾਪਤੀ ਦੀ ਅਰਦਾਸ ਉਪਰੰਤ, ਸੰਗਤ ਵਿਚ ਕਿਧਰੇ ਪਿਛੇ ਬੈਠੇ, ਪ੍ਰਸਿੱਧ ਵਿਦਵਾਨ ਡਾ. ਹਰਿਭਜਨ ਸਿੰਘ ਨੂੰ, ਕਿਸੇ ਸਿੱਖ ਨੂੰ ਭੇਜ ਕੇ, ਅੱਗੇ ਬੁਲਾਇਆ ਗਿਆ ਹੈ। ਉਨ੍ਹਾਂ ਦਾ ਸਾਥੀ ਪ੍ਰੋ. ਸੁਖਬੀਰ ਸਿੰਘ ਗੁਲਾਟੀ ਵੀ ਨਾਲ ਆ ਬੈਠਾ ਹੈ। ਸਤਿਗੁਰੂ ਜੀ ਨੇ ਪ੍ਰੋ. ਗੁਲਾਟੀ ਨੂੰ ਕੋਲ ਸੱਦ ਕੇ ਡਾ. ਹਰਿਭਜਨ ਸਿੰਘ

ਦੀਆਂ ਲੋੜਾਂ ਥੋੜਾਂ ਦਾ ਧਿਆਨ ਰੱਖਣ ਦੀ ਪੱਕੀ ਕੀਤੀ ਹੈ। ਡਾ. ਹਰਿਭਜਨ ਸਿੰਘ ਪਰਸੋਂ ਦੇ ਬਰਮਿੰਘਮ ਹੀ ਹਨ। ਉਹਨਾਂ ਆਪਣੀ ਰੁਚੀ ਤਿਆਗ ਸਾਧ ਸੰਗਤ ਵਾਲੀ ਸਾਧਾਰਣਤਾ ਅਪਣਾ ਲਈ ਹੈ। ਜਿੰਨੇ ਉਹ ਵਿਦਵਾਨ ਤੇ ਉੱਚੇ ਹਨ, ਓਨਾ ਹੀ ਵੱਡਾ ਉਨ੍ਹਾਂ ਵਿਚ ਜਰਾਂਦ ਦਾ ਗੁਣ ਜਾਪਿਆ ਹੈ। ਉਨ੍ਹਾਂ ਕਿਹਾ ਮੈਂ ਸਗੋਂ ਵੇਖੋ ਹੀ ਰਹਿ ਕੇ ਬਹੁਤ ਕੁਝ, ਇਸ ਸੰਸਥਾ ਬਾਰੇ ਸਮਝਿਆ ਹੈ।

ਉਸਤਾਦ ਹਰਭਜਨ ਸਿੰਘ ਨੇ ਆਪਣੀ ਭਾਰੀ ਤੇ ਮਿੱਠੀ ਆਵਾਜ਼ ਨਾਲ ਹਾਰਮੋਨੀਅਮ ਦੀਆਂ ਸੁਰਾਂ ਤੇ ਮੰਗਲਾਚਾਰ ਕੀਤਾ ਹੈ। ਨਾਲ ਹਨ ਉਸਤਾਦ ਪਿਆਰਾ ਸਿੰਘ ਦਿੱਲੀ ਤੇ ਬਲਜੀਤ ਸਿੰਘ ਦੀਆਂ ਤਾਰਸ਼ਹਿਨਾਈਆਂ ਗੂੰਜਦੀਆਂ। ਸੁਖਵਿੰਦਰ ਸਿੰਘ ਪਿੰਕੀ ਤੇ ਸ੍ਰੀ ਗੁਰਦੇਵ ਸਿੰਘ ਸਰੋਦ ਵੀ ਕੀਰਤਨਕਾਰਾਂ ਵਿਚ ਹਨ। ਸ਼ਬਦ ਆਰੰਭ ਹੋਇਆ ਹੈ: ਹਲਤ ਸੁਖ ਪਲਤ ਸੁਖ ਨਾਮ ਗੋਬਿਦ ਕਾ ਸਦਾ ਲੀਜੈ।। ਚਾਰ ਤਾਲ ਧਰੁਪਦ। ਮਾਹੌਲ ਇਕਦਮ ਸ਼ਾਂਤ ਹੈ। ਸ਼ਬਦ ਦੇ ਭਾਵ ਸੁਰਾਂ ਦੀ ਕੋਮਲਤਾ ਨਾਲ ਧੁਰ ਹਿਰਦੇ ਵਿਚ ਉਤਰ ਰਹੇ ਹਨ। ਸਤਿਗੁਰੂ ਵੀ ਮੌਜ ਵਿਚ ਆ ਗਏ ਹਨ। ਤਿਹਾਈਆ ਦੇ ਐਸੇ ਗੁਪਤ ਚੱਕਰ ਪੈਦਾ ਕੀਤੇ ਕਿ ਸਾਰੇ ਮੰਡਲ ਵਿਚ ਕੌਤੂਹਲ ਛਾ ਗਿਆ।

ਦੂਜਾ ਸ਼ਬਦ ਸ਼ੁਰੂ ਹੋਇਆ: ਹਰਿ ਚਰਨ ਸਰਨ ਗੋਬਿਦ ਦੁਖ ਭੰਜਨਾ।। ਉਸੇ ਰਾਗ ਨੂੰ ਤਿੰਨ ਤਾਲ ਵਿਚ ਗਾਇਆ ਜਾ ਰਿਹਾ ਸੀ। ਸਤਿਗੁਰੂ ਜੀ ਨੇ ਅਨੇਕਾਂ ਰਾਗਾਂ ਦੀ ਛੁਹ ਦੇ ਕੇ ਢੁਕਵੇਂ ਅਨੇਕ ਪ੍ਰਮਾਣ ਦੇ ਕੇ ਸਮੇਂ ਨੂੰ ਸ਼ੋਭਾ ਬਖ਼ਸ਼ੀ।

ਨੈਰੋਬੀ, ਅਫ਼ਰੀਕਾ ਦੇ ਸੰਤ ਪ੍ਰੀਤਮ ਸਿੰਘ ਮਠਾੜੂ ਅਤੇ ਉਨ੍ਹਾਂ ਦੀ ਪਤਨੀ ਬੀਬੀ ਚੰਨਣ ਕੌਰ ਵੀ ਸ਼ਬਦ-ਕੀਰਤਨ ਜਾਰੀ ਰਹਿੰਦੇ ਆਏ ਤੇ ਗੁਰੂ ਚਰਨਾਂ ਵਿਚ ਸਿਰ ਝੁਕਾ ਕੇ ਮਿਲੇ ਸਥਾਨ ਤੇ ਬੈਠ ਗਏ।

ਜਿਨ੍ਹਾਂ ਬਰਮਿੰਘਮ ਤੇ ਹੋਰ ਨੇੜੇ ਦੇ ਸ਼ਹਿਰਾਂ ਦੇ ਸਿਘਾਂ ਨੂੰ ਮੈਂ ਜਾਣਦਾ ਹਾਂ, ਉਨ੍ਹਾਂ ਦੇ ਨਾਮ ਦਰਜ ਕਰਦਾ ਹਾਂ: ਸੰਤ ਭੁੰਮਣ ਸਿੰਘ ਕੰਵਲ, ਹੋਲਾ ਕਮੇਟੀ ਦੇ ਮੀਤ ਸਕੱਤਰ, ਸ. ਹਰਜਿੰਦਰ ਸਿੰਘ ਕੰਵਲ, ਸ. ਬੀਰ ਸਿੰਘ ਭਮਰਾ ਮੇਡਨਹੈੱਡ, ਸੰਤ ਬਾਵਾ ਸਿੰਘ ਜੀ ਫਿੱਜੀ ਵਾਲੇ, ਸੰਤ ਬਾਵਾ ਸਿੰਘ ਅਫ਼ਰੀਕਾ ਵਾਲੇ, ਸੰਤ ਦਲੀਪ ਸਿੰਘ ਭੁੱਲਰ, ਸ. ਤਾਰਾ ਸਿੰਘ ਮੀਤ ਪ੍ਰਧਾਨ ਹੋਲਾ ਕਮੇਟੀ, ਸੰਤ ਨਿਰਮਲ ਸਿੰਘ, ਸੰਤ ਕੰਵਲਜੀਤ ਸਿੰਘ, ਸੰਤ ਬਲਵੰਤ ਸਿੰਘ ਰੂਪ ਰਾਇ, ਸੰਤ ਤ੍ਰਿਲੋਚਨ ਸਿੰਘ, ਗਿਆਨੀ ਤੇਜਾ ਸਿੰਘ, ਸੰਤ ਕਰਤਾਰ ਸਿੰਘ ਪਨੇਸਰ, ਗਿਆਨੀ ਸਵਰਨ ਸਿੰਘ ਸੱਗੂ, ਸੂਬਾ ਅਵਤਾਰ ਸਿੰਘ ਜੀ, ਸੰਤ ਹਰਦਿਆਲ ਸਿੰਘ ਕਾਲੜਾ, ਸ. ਜਸਪਾਲ ਸਿੰਘ ਰੰਧਾਵਾ, ਸਾਰੇ ਉਹ ਸਿੰਘ ਜੋ ਕਿ ਕੱਲ੍ਹ ਤੇ ਪਰਸੋਂ ਮੈਂ ਗਿਣੇ ਹਨ ਉਹ ਸਾਰੇ, ਅਫ਼ਰੀਕਾ ਦੇ ਦੇਸ਼ ਕੀਨੀਆ ਅਤੇ ਤਨਜ਼ਾਨੀਆ, ਜਰਮਨੀ ਅਤੇ ਕੈਨੇਡਾ, ਬਹਿਰੀਨ

ਅਤੇ ਡੁਬਦੀ ਦੇ ਸੱਜਣ ਸਮੇਤ ਪਰਵਾਰਾਂ ਦੇ। ਦੀਵਾਨ ਵਿਚ ਹੌਲੀ ਹੌਲੀ 300 ਤੋਂ ਵੱਧ ਹੋ ਗਈ ਹੈ ਗਿਣਤੀ।

## 20 ਅਪਰੈਲ, 1984, ਸ਼ੁੱਕਰਵਾਰ

## ਹੋਲਾ ਬਰਮਿੰਘਮ (ਯੂ.ਕੇ.)

ਬੜੀ ਜਦੋਜਹਿਦ ਬਾਅਦ ਪ੍ਰਾਪਤ ਹੋਏ, ਯੂ. ਕੇ. ਨਿਵਾਸੀਆਂ ਦੇ ਹੋਲੇ ਦਾ ਅੱਜ ਪਹਿਲਾ ਦਿਨ ਹੈ।

ਅਸੀਂ ਬੜੇ ਉਦਮ ਨਾਲ ਇਸ਼ਨਾਨ ਪਾਣੀ ਕਰਕੇ ਨਾਮਧਾਰੀ ਗੁਰਦੁਆਰੇ, ਕਵੈਂਟਰੀ ਰੋਡ ਤੇ ਪਹੁੰਚ ਗਏ ਹਾਂ। ਇੰਗਲੈਂਡ ਦਾ ਦੂਜਾ ਪ੍ਰਮੁੱਖ ਸਨਅਤੀ ਸ਼ਹਿਰ, ਅਥਵਾ ਵੱਡੀਓਂ-ਵੱਡੀ ਮਜ਼ਦੂਰ ਬਸਤੀ, ਬਰਮਿੰਘਮ ਘੂਕ ਸੁੱਤਾ ਪਿਆ ਹੈ। ਸੜਕਾਂ ਸੁੰਨਸਾਨ ਪਈਆਂ ਹਨ। ਕੋਈ ਇੱਕਾ-ਦੁੱਕਾ ਕਾਰ ਗੁਜ਼ਰਦੀ ਇੰਜ ਲਗਦੀ ਹੈ ਜਿਵੇਂ ਗਲਤੀ ਕਰ ਰਹੀ ਹੋਵੇ। ਹਵਾ ਵਿਚ ਤਾਜ਼ਗੀ ਹੈ। ਤਿੰਨਾਂ ਛੱਤਾਂ ਯੋਗ ਪੌੜੀਆਂ ਚੜ੍ਹ ਕੇ ਉਪਰ ਹਾਲ ਵਿਚ ਜਾਂਦੇ ਹਾਂ। ਬਹੁਤ ਵੱਡੇ, ਸਫ਼ੇਦ ਪੁੱਤੇ, ਤੇ ਚਿੱਟੀ ਵਿਛਾਈ ਨਾਲ ਸਜਿਆ ਹਾਲ, ਉਤੇ ਅਰਧ ਗੋਲਾਕਾਰ ਸੁਹਣੀ ਛੱਤ ਹੇਠ ਦੋ ਸੌ ਦੇ ਕਰੀਬ ਵਿਅਕਤੀ ਬੈਠੇ ਸਿਮਰਨ ਮਗਨ ਹਨ। ਸਭ ਦਾ ਧਿਆਨ ਸਾਹਵੇਂ ਸ਼ੋਭਾ ਪਾ ਰਹੇ ਸ੍ਰੀ ਸਤਿਗੁਰੂ ਵਲ ਹੈ। ਕੀਰਤਨਕਾਰ ਵੀ ਸਤਿਗੁਰੂ ਜੀ ਦੇ ਸਨਮੁਖ ਅਤੀ ਮਧੁਰ ਸੁਰਾਂ ਵਿਚ ਆਸਾ ਦੀ ਵਾਰ ਗਾਇਨ ਕਰ ਰਹੇ ਹਨ। ਸਰੋਤੇ ਚਿੰਤਕ ਬੈਠੇ ਹਨ। ਕੰਨਾਂ ਵਿਚ ਅੰਮ੍ਰਿਤ ਘੁਲ ਰਿਹਾ ਤੇ ਹਿਰਦੇ ਵਿਚ ਜ਼ਿੰਦਗੀ ਦੇ ਅਰਥ ਸਪਸ਼ਟ ਹੋ ਰਹੇ ਹਨ। ਸਾਧ-ਸੰਗਤ ਸਕੇਸ਼ ਇਸ਼ਨਾਨ ਕਰੀ ਸਫ਼ੇਦ ਬਸਤਰਾਂ ਵਿਚ ਸੁਸੱਜਿਤ ਸਤਿਗੁਰੂ ਜੀ ਨੂੰ ਨਮਸਕਾਰ ਕਰ-ਕਰ ਯਥਾ ਸਥਾਨ ਬੈਠ ਰਹੇ ਹੈ।

ਕੀਰਤਨਕਾਰ ਹਨ: ਉਸਤਾਦ ਹਰਭਜਨ ਸਿੰਘ (ਹਰਮੋਨੀਅਮ), ਸੰਤ ਹਰਬੰਸ ਸਿੰਘ ਘੁੱਲਾ (ਦਿਲਰੁਬਾ), ਸੰਤ ਬਲਜੀਤ ਸਿੰਘ (ਤਾਰ ਸ਼ਹਿਨਾਈ), ਸ੍ਰੀ ਗੁਰਦੇਵ ਸਿੰਘ ਸਰੋਦ, ਸੰਤ ਕੰਵਲਜੀਤ ਸਿੰਘ (ਤਬਲਾ), ਸ੍ਰੀ ਸੁਖਵਿੰਦਰ ਸਿੰਘ ਪਿੰਕੀ (ਤਬਲਾ)।

ਸ੍ਰੀ ਸਤਿਗੁਰੂ ਜੀ ਵਿੱਕੋਲਿਤਰੇ ਅੰਦਾਜ਼ ਨਾਲ, ਮਧੁਰ ਸੁਰਾਂ ਵਿਚ ਜ਼ੋਰਦਾਰ ਪ੍ਰਮਾਣ ਦੇ ਕੇ ਮੰਡਲ ਨੂੰ ਚੇਤੰਨਤਾ ਬਖਸ਼ ਰਹੇ ਹਨ।

ਮੇਰੇ ਸਾਹਵੇਂ ਇਸਤਰੀ ਸੰਗਤ ਬੈਠੀ ਹੈ, ਜਿਸਦੇ ਪ੍ਰਥਮ ਵਿਅਕਤੀ ਹਨ ਸ੍ਰੀ ਮਾਤਾ ਚੰਦ ਕੌਰ ਜੀ।

ਰਾਤੋ ਰਾਤ ਭਾਰਤ ਵਿਚੋਂ ਕੁਝ ਹੋਰ ਸੱਜਣ ਆ ਗਏ ਹਨ ਜਿਵੇਂ: ਸੰਤ ਹਰਬੰਸ ਸਿੰਘ ਘੁੱਲਾ, ਸੰਤ ਅਵਤਾਰ ਸਿੰਘ ਘੁੰਮਣ ਅੰਮ੍ਰਿਤਸਰ ਕਲਾਂ, ਸੰਤ ਮਨੋਹਰ ਸਿੰਘ ਸੰਤ ਨਗਰ, ਸੰਤ ਗੁਰਦੇਵ ਸਿੰਘ ਨੰਬਰਦਾਰ ਸੰਤ ਨਗਰ, ਸੰਤ ਕਿਰਪਾਲ

ਸਿੰਘ, ਸੰਤ ਗੁਰਦੀਪ ਸਿੰਘ ਨਾਮਧਾਰੀ ਕਾਲੋਨੀ, ਸੰਤ ਤਰਸੇਮ ਸਿੰਘ ਸਕੱਤਰ, ਉਹਦੀ ਪਤਨੀ ਬੀਬੀ ਜਸਪਾਲ ਕੌਰ ਤੇ ਦੋਵੇਂ ਬੱਚੇ।

ਚੱਲਦੇ ਕੀਰਤਨ ਵਿਚ ਜਦੋਂ ਕਿਤੇ ਪ੍ਰੇਮ ਭਿੱਜਾ ਸੰਤ ਰੇਸ਼ਮ ਸਿੰਘ (ਕੈਨੇਡਾ) ਮਸਤਾਨਾ ਹੂਕ ਮਾਰਦਾ ਹੈ ਤਾਂ ਜਾਪਦਾ ਹੈ ਕਿ ਕੂਕਿਆਂ ਵਿਚ ਮਸਤੀ ਅਜੇ ਵੀ ਮੌਲ ਰਹੀ ਹੈ। ਮਸਤੀ ਭਰੀ ਆਵਾਜ਼ ਸਾਰੇ ਸਰੋਤਿਆਂ ਦੇ ਹਿਰਦੇ ਵਿਚ ਉਤਰ ਜਾਂਦੀ ਹੈ।

ਕਿਤੇ ਕਿਤੇ ਜਦੋਂ ਬਲਜੀਤ ਸਿੰਘ ਨੂੰ ਇਸ਼ਾਰਾ ਹੁੰਦਾ ਹੈ ਤਾਂ ਉਹਦੀ ਤਾਰ ਸ਼ਹਿਨਾਈ ਦਿਲ ਧੂਹਵੀਆਂ ਸੁਰਾਂ ਨਾਲ ਸਭ ਨੂੰ ਵਿਸਮਾਦ ਮੰਡਲ ਵਿਚ ਲੈ ਜਾਂਦੀ ਹੈ।

6.15 ਹੋ ਚੁੱਕੇ ਹਨ। ਵਾਰ ਸਮਾਪਤ ਹੋ ਗਈ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਬਸੰਤ ਦਾ ਸ਼ਬਦ ਆਰੰਭ ਕੀਤਾ ਹੈ: ਤੁਮ ਰਵਹੁ ਗੋਬਿੰਦੈ ਰਵਣ ਜੋਗੁ।। ਉਹ ਸਾਰੇ ਹੀ ਜਿਨ੍ਹਾਂ ਨੂੰ ਰਾਗ ਨਾਲ ਕੁਝ ਮੱਸ ਹੈ, ਸੁਰਾਂ ਦੇ ਨਾਲ ਨਾਲ ਚੱਲਣ ਲਈ ਮੂੰਹ ਖੋਲ੍ਹ ਲੈਂਦੇ ਹਨ।

ਗੁਰਦੁਆਰੇ ਦਾ ਵਿਸ਼ਾਲ ਹਾਲ ਹੁਣ ਤਕ ਸੰਗਤ ਨਾਲ ਭਰਪੂਰ ਹੋ ਚੁੱਕਾ ਹੈ। ਬਸੰਤ ਦੀ ਵਾਰ ਤੇ ਅਨੰਦ ਦੀਆਂ ਪੰਜ ਪਾਉੜੀਆਂ ਨਾਲ ਸਵੇਰ ਦਾ ਦੀਵਾਨ ਅਰਦਾਸ ਉਪਰੰਤ ਸਮਾਪਤ ਹੋ ਜਾਂਦਾ ਹੈ।

ਸੰਤ ਹਰਜਿੰਦਰ ਸਿੰਘ ਕੰਵਲ ਹੋਲੇ ਦਾ ਮੰਚ ਸਕੱਤਰ ਐਲਾਨ ਕਰਦਾ ਹੈ:

*2 ਤੋਂ 3.30 ਤੱਕ ਸੰਤ ਗਿਆਨ ਸਿੰਘ ਜਥੇਦਾਰ ਦਾ ਹੋਲੇ ਦਾ ਦੀਵਾਨ*

*3.30 ਤੋਂ 4.45 ਤੱਕ ਪੰਡਿਤ ਗੋਪਾਲ ਸਿੰਘ ਦਾ ਹੋਲੇ ਦਾ ਦੀਵਾਨ*

*4.45 ਤੋਂ 5.45 ਤਕ ਨਾਮ ਸਿਮਰਨ*

*5.45 ਤੋਂ 6 ਤਕ ਕੀਰਤਨ*

*ਫਿਰ ਸ੍ਰੀ ਸਤਿਗੁਰੂ ਜੀ ਦਾ ਵਿਸ਼ੇਸ਼ ਸੁਆਗਤ ਹੋਵੇਗਾ।*

ਸ੍ਰੀ ਸਤਿਗੁਰੂ ਜੀ ਜਿਉਂ ਹੀ ਆਸਣ ਤੋਂ ਉੱਠੇ ਆਪ ਜੀ ਦੀ ਨਜ਼ਰ ਡਾ. ਹਰਿਭਜਨ ਸਿੰਘ ਅਤੇ ਪ੍ਰੋ. ਸੁਖਬੀਰ ਸਿੰਘ ਗੁਲਾਟੀ ਤੇ ਪਈ। ਆਪ ਜੀ ਨੇ ਵਿਦਵਾਨਾਂ ਨੂੰ ਮਾਣ ਦੇਣ ਲਈ ਉਨ੍ਹਾਂ ਵਲ ਮੁਬਾਰਕ ਕਦਮ ਉਠਾਏ ਤੇ ਜਾ ਕੇ ਸੁਖ ਅਨੰਦ ਪੁੱਛੀ। ਡਾ. ਹਰਭਜਨ ਸਿੰਘ ਕੋਮਲ ਕਲਾਵਾਂ ਨਾਲ ਨੇੜਿਉਂ ਸੰਬੰਧਤ ਹੋਣ ਕਾਰਨ ਕੀਰਤਨ ਦਾ ਬੜਾ ਅਨੰਦ ਉਠਾ ਰਹੇ ਸਨ। ਉਨ੍ਹਾਂ ਨੇ ਸਤਿਗੁਰੂ ਜੀ ਦੇ ਧਿਆਨ ਲਈ ਕ੍ਰਿਤਗਤਾ ਪ੍ਰਗਟ ਕੀਤੀ।

ਸੱਚੇ ਪਾਤਸ਼ਾਹ ਜੀ ਆਪਣੇ ਡੇਰੇ, ਸ. ਤਾਰਾ ਸਿੰਘ ਮੀਤ ਪ੍ਰਧਾਨ ਹੋਲਾ ਕਮੇਟੀ ਦੇ ਘਰ, 198 ਗ੍ਰੇਵ ਲੇਨ, ਹੈਂਡਜ਼ਵਰਥ, ਬਰਮਿੰਘਮ ਆਰਾਮ ਲਈ ਪਧਾਰੇ। ਸ. ਏਕਮ ਸਿੰਘ ਆਪਣੀ ਖ਼ਰਾਬ ਸਿਹਤ ਦੇ ਬਾਵਜੂਦ, ਖਿੜਿਆ-ਖਿੜਿਆ ਦੀਵਾਨ ਵਿਚ ਆਇਆ ਤੇ ਹੁਣ ਘਰ ਪਰਤਿਆ।

ਸਤਿਗੁਰੂ ਜੀ ਦੇ ਹਾਲ 'ਚੋਂ ਜਾਣ ਉਪਰੰਤ ਏਸੇ ਹਾਲ ਵਿਚ ਭੋਜਨ ਪਾਣ ਲਈ ਪੰਗਤਾਂ ਲੱਗ ਗਈਆਂ। ਪਰਾਉਂਠੇ, ਦਾਲਾਂ ਅਤੇ ਭਾਰੂ ਦੁੱਧ ਵਾਲਾ ਚਾਹਟਾ ਵਰਤਿਆ। ਲੰਗਰ ਸਮੇਂ ਵੀ ਪ੍ਰਤੀਤ ਹੋਇਆ ਕਿ ਹੋਲਾ ਕਮੇਟੀ ਨੇ, ਸਿਸਟਮ ਪ੍ਰਧਾਨ ਦੇਸ ਵਿਚ, ਵੱਖ-ਵੱਖ ਜਥੇਬੰਦੀਆਂ ਬਣਾ ਕੇ ਕੰਮ ਨਹੀਂ ਕੀਤਾ; ਕਿਉਂਕਿ ਬਹੁਤ ਸਾਰੇ ਸਰਕਰਦਾ ਸਰੀਰ ਦਾਲਾਂ ਲੈ ਕੇ, ਕਿੰਨਾ ਹੀ ਚਿਰ ਪ੍ਰਸ਼ਾਦੇ ਉਡੀਕਦੇ ਰਹੇ ਤਾਂ ਵੀ 400 ਦੀ ਗਿਣਤੀ ਨੂੰ ਰੱਜਵਾਂ ਛਾਹ ਵੇਲਾ ਮਿਲ ਗਿਆ।

ਹੋਲਾ ਕਮੇਟੀ ਦੇ ਮੰਚ ਸਕੱਤਰ ਕੰਵਲ ਵੱਲੋਂ ਮੈਨੂੰ ਇਕ ਅੱਠ-ਵਰਕੀ ਮਿਲੀ ਹੈ, 'ਹੋਲੀ ਅਤੇ ਹੋਲਾ ਮਹੱਲਾ' ਨਾਂ ਦੀ। ਇਸ ਵਿਚ ਸ੍ਰੀ ਕੰਵਲ ਦਾ ਅੰਗਰੇਜ਼ੀ ਲੇਖ ਅਤੇ ਸੰਤ ਆਤਮਾ ਸਿੰਘ ਸੰ: 'ਸਤਿਜੁਗ' ਦਾ ਪੰਜਾਬੀ ਵਿਚ ਪੁਸਤਕਾਂ ਦੇ ਨਾਮ ਦੇ ਅਨੁਵਾਨ ਹੇਠ ਲੇਖ ਛਪਿਆ ਹੈ। ਵਧੀਆ ਆਰਟ ਪੇਪਰ ਤੇ ਲਾਲ ਰੰਗ ਨਾਲ। ਪਹਿਲੇ ਪੰਨੇ ਤੇ ਗੁਰੂ ਗੋਬਿੰਦ ਸਿੰਘ ਜੀ, ਗੁਰੂ ਰਾਮ ਸਿੰਘ ਜੀ ਅਤੇ ਗੁਰੂ ਬਾਲਕ ਸਿੰਘ ਜੀ ਦੀ ਤਸਵੀਰ ਪ੍ਰਿੰਟ ਹੋਈ ਹੈ। ਚੌਥੇ ਪੇਜ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਕ ਫੋਟੋ ਪੰਜਵੇਂ ਤੇ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ।

ਭਮਰਾ-ਗਿਆਨ ਕੌਰ ਵੱਡੀ ਸੰਧ ਹੋਣ ਕਰਕੇ ਸਾਨੂੰ ਸ. ਤਾਰਾ ਸਿੰਘ ਕੇ ਘਰ ਅੱਠ ਵੱਜਣ ਦੇ ਕਰੀਬ ਲੈ ਆਏ। ਇਹਨਾਂ ਇਥੇ ਸੰਧ ਦਾ ਲੰਗਰ ਛਕਣਾ ਸੀ। ਸਾਡੇ ਇਥੇ ਆਉਣ ਤੱਕ ਸਤਿਗੁਰੂ ਜੀ ਉਪਰਲੀ ਛੱਤੇ ਜਾ ਕੇ ਬਿਰਾਜ ਗਏ। ਏਥੇ ਸੜਕ, ਗ੍ਰੋਵ ਲੇਨ ਤੇ ਸ. ਤਾਰਾ ਸਿੰਘ ਦੇ ਤਿੰਨ ਮਕਾਨ ਹਨ। ਵਿਚਕਾਰਲੇ ਵਿਚ ਸਤਿਗੁਰੂ ਜੀ ਦਾ ਨਿਵਾਸ ਹੈ। ਹੇਠਾਂ ਫਰੰਟ ਰੂਮ ਵਿਚ ਆਇਆ-ਗਿਆ ਬੈਠਦਾ ਹੈ। ਇਸ ਦੇ ਨਾਲ ਹੀ ਖੁੱਲ੍ਹੀ ਰਸੋਈ ਵਿਚ ਸੰਧ ਦਾ ਲੰਗਰ ਤਿਆਰ ਹੈ। ਸਤਿਗੁਰੂ ਜੀ ਦਾ ਹਜ਼ੂਰੀ ਜੱਥਾ ਅਤੇ ਹੋਰ ਸੰਧੀ ਸਿੰਘ ਏਥੇ ਹੀ ਪ੍ਰਸ਼ਾਦ ਛਕ ਰਹੇ ਹਨ। ਬੀਬੀ ਮਲਕੀਅਤ ਕੌਰ ਸੁਪਤਨੀ ਸ. ਤਾਰਾ ਸਿੰਘ, ਇਸ ਦੀ ਭੈਣ, ਬੀਬੀ ਰਜਿੰਦਰ ਕੌਰ ਰਾਣੀ ਸੁਪਤਨੀ ਸੂਬਾ ਰੇਸ਼ਮ ਸਿੰਘ ਜੀ ਟੋਰਾਂਟੋ, ਕੈਨੇਡਾ ਅਤੇ ਬੀਬੀ ਪ੍ਰਕਾਸ਼ ਕੌਰ ਲੰਗਰ ਤਿਆਰ ਕਰ ਰਹੀਆਂ ਤੇ ਨਾਲੋ ਨਾਲ ਛਕਾ ਰਹੀਆਂ ਹਨ। ਜੋ ਜੀ ਆਵੇ ਸੋ ਰਾਜ਼ੀ ਜਾਵੇ, ਇਸ ਰਸੋਈ ਦਾ ਆਦਰਸ਼ ਹੈ।

ਸੰਤ ਮਹਿੰਦਰ ਸਿੰਘ ਪੂਰਬਾ ਨੇ ਦੱਸਿਆ ਹੈ ਕਿ ਉਹਨੇ ਮਾਤਾ ਜੀ ਦੀ ਹਜ਼ੂਰੀ ਵਿਚ ਮੇਰੀ ਪੁੱਤਰੀ ਜਸਕਿਰਨ ਦੀ ਸ਼ਾਦੀ ਵਲਾਇਤ ਵਿਚ ਕਰਨ ਬਾਰੇ ਸਤਿਗੁਰੂ ਜੀ ਨਾਲ ਅਰਜ਼ ਕੀਤੀ ਹੈ।

ਸ. ਹੰਸਪਾਲ ਨੇ ਪੰਜਾਬ ਅਤੇ ਚੰਡੀਗੜ੍ਹ ਵਿਚ ਨਿਤ ਹੁੰਦੇ ਕਤਲਾਂ ਦੀ ਵਿਥਿਆ ਸੁਣਾਈ ਹੈ। ਪਿਛਲੇ ਦਿਨੀਂ ਜਿਸ ਅਤਿਵਾਦੀ ਨੇ ਸੁਰਿੰਦਰ ਸਿੰਘ ਸੋਢੀ ਨੂੰ ਗੋਲੀ ਮਾਰ ਕੇ ਮਾਰਿਆ ਸੀ, ਉਸ ਨੂੰ ਕਤਲ ਕਰ ਦਿਤਾ ਗਿਆ ਹੈ। ਉਸ ਔਰਤ ਨੂੰ ਵੀ ਜਿਸ

ਨੇ ਭਿੰਡਰਾਂ ਵਾਲੇ ਦਾ ਇਹ ਬੰਦਾ ਮਰਵਾਇਆ ਸੀ। ਹੋਟਲ ਵਾਲਾ ਵੀ ਮਾਰ ਦਿਤਾ ਗਿਆ ਹੈ, ਜਿਸ ਦੇ ਹੋਟਲ ਵਿਚ ਸੋਢੀ ਦੀ ਮੌਤ ਹੋਈ ਸੀ।

ਚੰਡੀਗੜ੍ਹ ਵਿਚ ਕੁਝ ਹਿੰਦੂਆਂ ਦੇ ਕਤਲ ਪਿਛੋਂ ਫਿਰਕੂ-ਦੰਗੇ ਭੜਕ ਉੱਠੇ ਹਨ। ਡਰ ਲਗਦਾ ਹੈ ਸਾਡੇ ਭਾਰਤ ਜਾਣ ਤੱਕ ਪੰਜਾਬ ਪੂਰੀ ਤਰ੍ਹਾਂ ਨਾ ਜਲ ਰਿਹਾ ਹੋਵੇ।

ਏਥੇ ਸ. ਤਾਰਾ ਸਿੰਘ ਦੇ ਘਰ, ਸ. ਜੁਗਿੰਦਰ ਸਿੰਘ ਨਾਗੀ ਆਪਣੀ ਪਤਨੀ ਬਸੰਤ ਕੌਰ. ਆਪਣੀ ਲੜਕੀ, ਤੇ ਜਿਨ੍ਹਾਂ ਦੇ ਘਰ ਠਹਿਰਿਆ ਹੋਇਆ ਹੈ, ਦੇ ਨਾਲ ਗੁਰੂ ਦਰਸ਼ਨਾਂ ਦੇ ਖ਼ਿਆਲ ਨਾਲ ਆਇਆ ਹੈ।

ਮੈਂ ਭਮਰਾ ਪਰਵਾਰ ਨਾਲ ਉਸ ਜਗਹ ਆ ਗਿਆ ਹਾਂ ਜਿਥੇ ਹੋਲੇ ਮਹੱਲੇ ਦਾ ਸਮਾਗਮ ਹੋਣਾ ਹੈ। ਇਹ ਬਰਮਿੰਘਮ ਸ਼ਹਿਰ ਦੀ ਪ੍ਰਸਿੱਧ ਜਗਹ ਹੈ, ਹੋਲੀ ਹੈੱਡ ਰੋਡ ਤੇ ਹੋਲੀ ਹੈਂਡ ਸਕੂਲ। ਬੜੇ ਖੁੱਲ੍ਹੇ ਆਲੇ ਦੁਆਲੇ ਵਿਚ ਜਿੱਥੇ ਸੌ ਦੋ ਸੌ ਕਾਰ ਵੀ ਪਾਰਕ ਹੋ ਸਕਦੀ ਤੇ ਸਾਹਮਣੇ ਵਿਸ਼ਾਲ ਖੇਡ ਮੈਦਾਨ ਹੈ, ਇਥੇ ਹੋਲੀ ਹੈੱਡ ਕਮਿਊਨਿਟੀ ਸੈਂਟਰ ਦੇ ਦੋ ਤਕੜੇ ਖੁੱਲ੍ਹੇ ਹਾਲ 2000 ਪੌਂਡ ਤੋਂ ਚਾਰ ਦਿਨਾਂ ਲਈ ਕਿਰਾਏ ਤੇ ਲੈ ਰੱਖੇ ਹਨ। ਵਿਸ਼ਾਲ ਹਾਲ ਨਾਮਧਾਰੀ ਹੋਲੇ ਦੇ ਦੀਵਾਨਾਂ ਲਈ ਖ਼ੂਬ ਸਜਾਇਆ ਗਿਆ ਹੈ। ਕੌਲ੍ਹ ਦੀ ਕਸਰ ਨਿਕਲ ਗਈ ਹੈ। ਸਤਿਗੁਰੂਆਂ ਦੀਆਂ ਵੱਡੀਆਂ ਤਸਵੀਰਾਂ ਸਜੇ ਸੁੰਦਰ ਹਾਲ ਵਿਚ ਸਤਿਗੁਰੂ ਜੀ ਅਤੇ ਕੀਰਤਨਕਾਰਾਂ ਲਈ ਉੱਚੇ ਮੰਚ। ਸਤਿਗੁਰੂ ਜੀ ਦੇ ਮੰਚ ਵਿਚਾਲੇ ਉੱਚੇ-ਉੱਚੇ ਸਟੀਲ ਦੇ ਪੋਲ ਉਤੇ ਫਤਰਦਾਰ ਸੁਨਹਿਰੀ ਚਾਨਣੀ।

ਏਥੇ ਸੰਤ ਗਿਆਨ ਸਿੰਘ ਨੂੰ ਸੁਣਿਆ। 'ਹੋਲੇ ਮਹੱਲੇ' ਦੀ ਵਿਆਖਿਆ ਤੇ ਵਿਚ ਵਿਚ ਧਾਰਨਾ। ਢੋਲਕੀ, ਛੈਣਿਆਂ ਦੀ ਕੜ ਕੁਟ। ਪੰ: ਗੋਪਾਲ ਸਿੰਘ ਨੇ ਆਪਣੇ ਸਮੇਂ ਵਿਚ ਅੱਜ ਦੇ ਇਤਿਹਾਸਕ ਪ੍ਰਸੰਗ ਨੂੰ ਸੋਹਣੇ ਰੱਖਿਆ।

ਹਾਲਾਂ ਵਿਚੋਂ ਬਾਹਰ ਆਇਆਂ ਪ੍ਰਤੀਤ ਹੁੰਦਾ ਹੈ ਜਿਵੇਂ ਅਸੀਂ ਘੁੱਗ ਵਸਦੇ ਸ਼ਹਿਰ ਬਰਮਿੰਘਮ ਦੇ ਦਰਮਿਆਨ ਜਿਹੇ ਹੋਈਏ। ਦੋ-ਤਲੇ ਘਰ ਸੜਕਾਂ ਦੇ ਦੋਹੀਂ ਪਾਸੀਂ, ਚੁੱਪ-ਕੀਤੇ ਖਲੋਤੇ ਸਨ। ਏਥੇ ਕੋਈ ਵਿਸ਼ੇਸ਼ ਚਹਿਲ-ਪਹਿਲ ਨਹੀਂ ਹੁੰਦੀ। ਲੋਕੀਂ ਆਪਣੇ ਅੰਦਰੀਂ ਵੜੇ ਰਹਿੰਦੇ ਹਨ ਜਾਂ ਫੈਕਟਰੀਆਂ, ਕਾਰਖ਼ਾਨਿਆਂ ਵਿਚ। ਤੁਰਨ-ਫਿਰਨ ਵਾਲੇ ਕਾਰਾਂ ਵਿਚ ਘੁੰਮਦੇ ਹਨ। ਭਾਵੇਂ ਹੁਣ ਤਕ ਅਸਮਾਨ ਬੱਦਲਾਂ ਨਾਲ ਘਿਰਿਆ ਰਿਹਾ ਹੈ, ਪਰ ਅੱਜ ਤਾਂ ਕਦੇ ਕਦੇ ਸੂਰਜ ਭਗਵਾਨ ਦੇ ਦਰਸ਼ਨ ਵੀ ਹੋ ਜਾਂਦੇ ਹਨ। ਜੇ ਬੱਦਲਵਾਈ ਦੇ ਨਾਲ ਮਾੜੀ ਮੋਟੀ ਹਵਾ ਵੀ ਚਲਦੀ ਹੋਵੇ ਤਾਂ ਮਨਾਲੀ ਜੈਸੀ ਠੰਢ ਵਿਆਪਣ ਲਗ ਪੈਂਦੀ ਹੈ। ਏਸੇ ਲਈ ਹਰ ਮਕਾਨ, ਫੈਕਟਰੀ ਆਦਿ ਵਿਚ ਸੈਂਟਰਲ ਹੀਟਿੰਗ ਦਾ ਪ੍ਰਬੰਧ ਰਹਿੰਦਾ ਹੈ। ਘਰੀਂ ਦੀਵਾਰੀਂ ਹੀਟਰ ਅੰਦਰ ਨਿੱਘੇ ਰੱਖਦੇ, ਕਪੜੇ ਸੁਕਾਉਣ ਤੇ ਢੋਹ ਲਾਣ ਦੇ ਕੰਮ ਆਉਂਦੇ ਹਨ। ਜ਼ਮੀਨ ਤੇ ਜੇ ਕਾਲੀਨ ਨਾ ਵਿਛੇ ਹੋਣ ਤਾਂ ਨੰਗੇ ਫਰਸ਼ ਦੀ ਠੰਢ ਪੱਟਾਂ ਤੱਕ ਚਲੀ ਜਾਵੇ ਤੇ

ਆਦਮੀ ਨੂੰ ਨਕਾਰਿਆਂ ਕਰ ਦੇਵੇ। ਇਸੇ ਵਾਸਤੇ ਕਾਰਾਂ, ਕਮਰੇ, ਕਾਰਖ਼ਾਨੇ ਸਰਗਰਮ ਰੱਖੇ ਜਾਂਦੇ ਹਨ। ਸੂਰਜ ਜਦੋਂ ਸ਼ਰਮਾਕਲ ਜਿਹੀ ਝਾਤੀ ਬਰਮਿੰਘਮ ਤੇ ਮਾਰਦਾ ਹੈ, ਇਸ ਨੂੰ ਪਿਆਰੇ ਦੀ ਗਲਵੱਕੜੀ ਜਿੰਨਾ ਸੁੱਖ ਹੋ ਆਉਂਦਾ ਹੈ।

ਚਲੋ ਅੰਦਰ ਨਿੱਘੇ ਹਾਲ ਵਿਚ ਚੱਲੀਏ। ਪੌਣੇ ਪੰਜ ਵਜੇ ਨਾਮ ਸਿਮਰਨ ਦੀ ਅਰਦਾਸ ਹੋ ਗਈ ਹੈ। ਹਾਜ਼ਰੀ 600 ਦੇ ਲੱਗਭਗ ਹੈ। ਸ੍ਰੀ ਸਤਿਗੁਰੂ ਜੀ ਦੇ ਦੀਦਾਰੇ ਪੰਜ ਵਜੇ ਹੋਏ ਹਨ। ਸਾਧ ਸੰਗਤ ਨਮਸਕਾਰਾਂ ਹਿਤ ਕਤਾਰਬੰਦ ਹੋ ਕੇ ਗੁਰੂ ਚਰਨਾਂ ਵੱਲ ਤੁਰ ਪਈ ਹੈ। ਹਾਲ ਵਿਚ ਅਲ ਖ਼ਾਮੋਸ਼ੀ ਹੈ। ਸੁਨਹਿਰੀ ਚੰਦੋਆ, ਸਤਿਗੁਰੂ ਜੀ ਦੇ ਸੁਸ਼ੋਭਿਤ ਹੋਣ ਨਾਲ ਇਕ ਤਾਂ ਅੰਦਰੋਂ ਜਗਮਗਾ ਉਠਿਆ ਹੈ, ਦੂਸਰੇ ਇਹ ਘੁੰਮਣ ਲੱਗ ਪਿਆ ਹੈ। ਕਾਰੀਗਰਾਂ ਨੇ ਇਸ ਨੂੰ ਸਤਿਗੁਰੂ ਜੀ ਦੀ ਆਮਦ ਤੇ ਘੁਮਾਵਦਾਰ ਤੇ ਰੋਸ਼ਨੀ ਕਰਨ ਵਾਲਾ ਬਣਾ ਕੇ ਸੂਝ ਸਮਝ ਦਾ ਸਬੂਤ ਦਿਤਾ ਹੈ। ਸੁਨਹਿਰੀ ਤੇ ਝਲਕਦਾਰ ਛਤਰ ਸਚਮੁਚ ਹੀ ਆਕਰਸ਼ਿਕ ਹੈ।

ਸ੍ਰੀ ਸਤਿਗੁਰੂ ਜੀ ਦੇ ਪਿਛੇ ਪਰ ਉੱਚੀ ਦੀਵਾਰ ਤੇ ਆਸ਼ੀਰਵਾਦ ਰੂਪੀ 12 ਗੁਰੂਆਂ ਦੀ ਸ਼ਾਨਦਾਰ ਤਸਵੀਰ ਹੈ। ਦੋਹਾਂ ਬਾਜੂਆਂ ਤੇ ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਤਸਵੀਰਾਂ ਹਨ। ਦੀਵਾਰ ਤੇ ਸੁਨਹਿਰੀ ਤੇ ਰੰਗਦਾਰ ਕਾਗਜ਼ਾਂ ਦੀਆਂ ਸਜਾਵਟਾਂ। ਇਕ ਬੈਨਰ ਹੈ:

*੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥*

*(ਅੰਗਰੇਜ਼ੀ ਵਿਚ) ਇੰਟਰਨੈਸ਼ਨਲ ਹੋਲਾ ਪੁਰਬ*

*ਵੈੱਲਕਮ*

*ਜੀਉ ਆਇਆਂ*

*ਬਰਮਿੰਘਮ ਯੂ. ਕੇ.*

ਹਾਲ ਦੀ ਉੱਚਾਈ ਦੋ ਛੱਤਾਂ ਜਿੰਨੀ ਹੈ। ਸਤਿਗੁਰੂ ਜੀ ਦੇ ਸਾਹਮਣੀ ਦੀਵਾਰ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਇਕ ਸੁੰਦਰ ਕਲਮੀ ਚਿੱਤਰ ਹੈ।

5.45 ਵਜੇ ਤਕ ਨਾਮ ਸਿਮਰਨ ਜਾਰੀ ਰਿਹਾ। ਇਸ ਦੀ ਸਮਾਪਤੀ ਦੀ ਅਰਦਾਸ ਹੋਈ ਤਾਂ ਗੁਰਬਾਣੀ ਦਾ ਇਕ ਸ਼ਬਦ ਰਾਗੀਆਂ ਵੱਲੋਂ ਬੜੇ ਸੁਰ ਵਿਚ ਗੰਵਿਆ ਗਿਆ। 6.15 ਵਜੇ ਸੰਤ ਮਹਿੰਦਰ ਸਿੰਘ ਪੂਰਬਾ ਨੇ ਕੀਰਤਨ ਸਮਾਪਤੀ ਦੀ ਅਰਦਾਸ ਕਰ ਦਿਤੀ। ਤਾਂ ਕਵੀ ਸ. ਚੰਨਣ ਸਿੰਘ ਚਮਨ ਹਰਗੋਬਿੰਦਪੁਰੀ ਦੀ ਸੁਆਗਤਕਾਰੀ ਨਜ਼ਮ ਸੁਣੀ ਗਈ। ਧੀਰ, ਗੰਭੀਰ ਤੇ ਹਾਸ ਵਿਅੰਗ ਭਰਪੂਰ ਕਵਿਤਾ ਨੇ ਕੁਝ ਸਰੋਤਿਆਂ ਨੂੰ ਮੋਹ ਲਿਆ। ਸਟੇਜ ਸਕੱਤਰ ਸ. ਹਰਜਿੰਦਰ ਸਿੰਘ ਕੰਵਲ ਨੇ ਵੀ ਕੁਝ ਗਦ-ਕੁਝ ਪਦ ਨਾਲ ਸ੍ਰੀ ਸਤਿਗੁਰੂ ਜੀ ਤੇ ਭਾਰਤੋਂ ਅਤੇ ਦੂਜੇ ਦੇਸ਼ਾਂ ਵਿਚੋਂ ਆਏ ਹੋਲਾ ਪ੍ਰੇਮੀਆਂ ਦਾ ਸੁਆਗਤ ਕੀਤਾ।

ਹੁਣ ਸ੍ਰੀ ਸਤਿਗੁਰੂ ਜੀ ਦੇ ਵਿਸ਼ੇਸ਼ ਸਮਾਗਮ ਦਾ ਆਰੰਭ ਹੋਇਆ। ਸ. ਹਰਜਿੰਦਰ ਸਿੰਘ ਕੰਵਲ ਸਟੇਜ ਤੋਂ ਨਾਮ ਪੁਕਾਰਦਾ, ਸੁਆਗਤਕਾਰੀ ਉੱਠ ਕੇ ਸੁਆਗਤ ਹਿਤ ਆਏ ਫੁੱਲ-ਹਾਰਾਂ ਵਿਚੋਂ ਇਕ ਹਾਰ ਲੈਂਦਾ, ਸ੍ਰੀ ਸਤਿਗੁਰੂ ਜੀ ਨੂੰ ਆਣ ਕੇ ਸਿਰ ਝੁਕਾਂਦਾ, ਆਪ ਜੀ ਦੇ ਗਲੇ ਹਾਰ ਪਹਿਨਾਂਦਾ, ਸ੍ਰੀ ਸਤਿਗੁਰੂ ਜੀ ਉਸ ਨੂੰ ਸਵੀਕਾਰ ਕਰਕੇ ਤੁਰਤ ਉਤਾਰ ਕੇ ਕੋਲ ਰੱਖ ਲੈਂਦੇ ਅਤੇ ਸੁਆਗਤਕਾਰ ਅਪਣੇ ਮਨੋਭਾਵ ਸਟੇਜ ਤੇ ਆ ਕੇ ਸੰਗਤ ਦੇ ਸਨਮੁਖ ਕਰਦਾ। ਹੇਠ ਲਿਖੇ ਸੱਜਣਾਂ ਨੇ ਸੁਆਗਤ ਹਿਤ ਹਾਰ ਪਹਿਨਾਏ ਅਤੇ 2 ਤੋਂ 10 ਮਿੰਟ ਤੱਕ ਦੇ ਭਾਸ਼ਨ ਕੀਤੇ। ਮੈਂ ਕੇਵਲ ਨਾਮ ਲਿਖਦਾ ਹਾਂ; ਮੇਰੇ ਲਈ ਇਹ ਕਠਨਤਾ ਰਹੀ ਹੈ ਕਿ ਮੈਨੂੰ ਟੇਪ ਰਿਕਾਰਡਰ ਹੱਥ ਨ ਲੱਗ ਸਕੀ, ਜੋ ਮਿਲੀ ਰਿਕਾਰਡਰ ਨਹੀਂ ਸੀ, ਸੋ ਬੜੀ ਕੀਮਤੀ ਸਮੱਗਰੀ ਸੰਭਾਲਣੋਂ ਰਹਿ ਗਈ। ਤਾਂ ਵੀ ਇਹ ਨਾਮ ਤੇ ਉਨ੍ਹਾਂ ਦੀ ਗਿਣਤੀ ਦੱਸੇਗੀ ਕਿ ਸਤਿਗੁਰੂ ਜੀ ਦਾ ਸੁਆਗਤ ਕਰਨ ਵਾਲਿਆਂ ਵਿਚ ਅਨੇਕਾਂ ਸੰਸਥਾਵਾਂ ਤੇ ਪ੍ਰਸਿੱਧ ਹਸਤੀਆਂ ਸਨ:

1 ਸੰਤ ਤ੍ਰਿਮਣ ਸਿੰਘ ਕੰਵਲ, ਵਿਦਵਾਨ, ਪਹਿਲਾ ਨੈਰੋਬੀ ਤੇ ਹੁਣ ਇੰਗਲੈਂਡ ਵਾਸੀ

2 ਸੰਤ ਪ੍ਰੀਤਮ ਸਿੰਘ ਰੀਹਲ, ਪ੍ਰਧਾਨ ਨਾਮਧਾਰੀ ਸੰਗਤ ਯੂ. ਕੇ., ਲੰਡਨ

3. ਸ. ਏਕਮ ਸਿੰਘ ਸੰਧ. ਪ੍ਰਧਾਨ ਹੋਲਾ ਕਮੇਟੀ, ਬਰਮਿੰਘਮ

4. ਲਾਰਡ ਮੇਅਰ ਸ੍ਰੀ ..... ਸਮੇਤ ਪਤਨੀ, ਬਰਮਿੰਘਮ

5 ਸ. ਪ੍ਰੇਮ ਸਿੰਘ ਕਲਸੀ, ਕੌਂਸਲਰ ਬਰਮਿੰਘਮ

6. ਸ. ਸਰਦੂਲ ਸਿੰਘ ਮਰਵਾਹਾ. ਜਾਨੀ ਮਾਨੀ ਹਸਤੀ

*ਪੱਤਰ:*

7. ਮਲਕਾ ਇੰਗਲੈਂਡ ਵਲੋਂ

8. ਡਿਊਕ ਆਫ਼ ਐਡਨਬਰਾ ਵਲੋਂ

9. ਪ੍ਰਾਈਮ ਮਨਿਸਟਰ ਸ੍ਰੀਮਤੀ ਥੈਚਰ ਵਲੋਂ

10. ਹੋਰ ਕਈ ਐਮ. ਪੀਜ਼ ਵਲੋਂ

*ਸੁਆਗਤ ਕਰਤਾ ਤੇ ਵਕਤਾ:*

11. ਭਾਰਤੀ ਹਾਈ ਕਮਿਸ਼ਨਰ, ਸ੍ਰੀ ਬਲਦੇਵ ਕੋਹਲੀ

12. ਸ. ਦਰਸ਼ਨ ਸਿੰਘ ਰੰਗਲ, ਜਸਟਿਸ ਆਫ਼ ਪੀਸ, ਬਰਮਿੰਘਮ

13. ਰਾਮਗੜ੍ਹੀਆ ਗੁਰਦੁਆਰਾ ਸਾਊਥਾਲ ਦੇ ਸਕੱਤਰ ਸ. ਜਸਪਾਲ ਸਿੰਘ ਭਮਰਾ

14. ਰਾਮਗੜ੍ਹੀਆ ਕੌਂਸਲ ਯੂ. ਕੇ. ਦਾ ਪ੍ਰਧਾਨ ਸ. ਹਰਵਿੰਦਰ ਸਿੰਘ

15. ਸ੍ਰੀ ਰਵੀਦਾਸ ਗੁਰਦੁਆਰਾ ਦਾ ਪ੍ਰਧਾਨ, ਸ. ਅਮਰ ਸਿੰਘ

16. ਸ. ਰਤਨ ਸਿੰਘ

17. ਸ. ਚੰਨਣ ਸਿੰਘ ਚੰਨ

18. ਡਾ. ਹਰਿਭਜਨ ਸਿੰਘ ਦਿੱਲੋ

19. ਸ. ਕਿਰਪਾਲ ਸਿੰਘ ਭਮਰਾ

20. ਸਰਖੰਡ ਨਾਨਕ ਧਾਮ ਦੇ ਦਾਸ ਜੋਗਾ ਸਿੰਘ ਜੀ

21. ਸ. ਜਗਦੀਸ਼ ਸਿੰਘ ਸੰਪਾਦਕ 'ਵਰਿਆਮ'

22. ਸੂਬਾ ਸਤਿਨਾਮ ਸਿੰਘ ਨੈਰੋਬੀ, ਕੀਨੀਆ

23. ਸੂਬਾ ਰੇਸ਼ਮ ਸਿੰਘ ਜੀ, ਟੋਰਾਂਟੋ, ਕੈਨੇਡਾ

24. ਸੂਬਾ ਹਰਬੰਸ ਸਿੰਘ ਜੀ ਦੋਸੀ, ਲਖਨਊ

25. ਸ. ਸੋਹਣ ਸਿੰਘ ਚੱਗਰ ਸਕੱਤਰ ਰਾਧਾ ਸਵਾਮੀ ਸਤਸੰਗ ਬਿਆਸ, ਬਰਮਿੰਘਮ

26. ਸ. ਹਰਵਿੰਦਰ ਸਿੰਘ ਹੰਸਪਾਲ, ਐਮ. ਪੀ.

ਸ੍ਰੀ ਸਤਿਗੁਰੂ ਜੀ ਦੇ ਖੱਬੇ ਪਾਸੇ ਸੁਆਗਤ ਹਾਰਾਂ ਦਾ ਢੇਰ ਲੱਗਾ ਪਿਆ ਹੈ। ਇਹ ਸਤਿਗੁਰੂ ਜੀ ਦਾ ਹੀ ਪੁੰਨ-ਪਰਤਾਪ ਹੈ ਕਿ ਆਪ ਜਿਥੇ ਵੀ ਜਾਂਦੇ ਹਨ ਹਾਰਦਿਕ ਸਤਿਕਾਰ, ਸ਼ਰਧਾ-ਯੁਕਤ ਸੇਵਾ ਅਤੇ ਅੰਦਰਲਾ ਪਿਆਰ ਆਪ ਦੇ ਸੁਆਗਤ ਵਿਚ ਰਹਿੰਦੇ ਹਨ। ਸ੍ਰੀ ਭੈਣੀ ਸਾਹਿਬ ਬੈਠ ਕੇ ਦਰਸ਼ਨ ਦੇਣ ਤਾਂ ਉਥੇ ਸਤਿਕਾਰ, ਪਿਆਰ ਅਤੇ ਸੇਵਾ ਕਰਨ ਵਾਲਿਆਂ ਦਾ ਤਾਂਤਾ ਲੱਗ ਜਾਂਦਾ ਹੈ। ਜੇ ਆਪ ਯਾਤਰਾ ਤੇ ਹੋਣ ਤਾਂ ਆਪ ਜੀ ਦੇ ਸਨੇਹ-ਸਤਿਕਾਰ ਲਈ ਲੋਕ ਤਰਸਦੇ ਰਹਿੰਦੇ ਹਨ। ਸਤਿਗੁਰੂ ਜੀ 'ਆਪ ਜਪਹਿ ਅਵਰਹ ਨਾਮ ਜਪਾਵੈ' ਦੇ ਧਾਰਨੀ ਹਨ। ਪਰ ਇਹ ਸਭ ਕੁਝ ਅੱਖਾਂ ਮੀਟ ਮੀਟ ਜਾਂ ਪਾਖੰਡਵਾਦ ਨਾਲ ਸੰਬੰਧਿਤ ਨਹੀਂ। ਆਪ ਹਰ ਸਮਾਜਕ ਮਸਲੇ ਵਿਚ ਸਕ੍ਰਿਯ ਦਿਲਚਸਪੀ ਲੈਂਦੇ ਹਨ ਅਤੇ ਅਜਿਹੇ ਸੁਆਗਤ ਸਤਿਕਾਰਾਂ ਨੂੰ ਵੇਖ ਅਭਿਮਾਨ ਦੇ ਘੋੜੇ ਤੇ ਸਵਾਰ ਨਹੀਂ ਹੁੰਦੇ ਸਗੋਂ ਸੱਚੀ ਨਿਮਰਤਾ ਨਾਲ ਹਰੇਕ ਦੇ ਪੇਸ਼ ਆਉਂਦੇ ਹਨ। ਕਿਉਂਕਿ ਸਾਡੇ ਸਾਹਮਣੇ ਇਹ ਪ੍ਰਤੱਖ ਰੂਪ ਵਿਚ ਹੈ 'ਨਿੰਦਾ ਉਸਤਤਿ ਦੋਊ ਤਿਆਗੈ ਤਜੈ ਮਾਨ ਅਪਮਾਨ ॥'

ਹੰਸਪਾਲ ਨੇ ਜਿਥੇ ਸ੍ਰੀ ਸਤਿਗੁਰੂ ਜੀ ਦਾ ਜੀਵਨ ਮਨੋਰਥ ਸੰਗਤਾਂ ਨੂੰ ਸਪਸ਼ਟ ਕੀਤਾ ਉਥੇ ਭਾਰਤੋਂ ਨਾਲ ਆਏ ਮੁੱਖ ਮੁੱਖ ਵਿਅਕਤੀਆਂ ਦਾ ਨਾਂ ਲੈ ਸਾਧ ਸੰਗਤ ਵਿਚ ਖਲ੍ਹਿਆਰ, ਉਨ੍ਹਾਂ ਬਾਰੇ ਜਾਣਕਾਰੀ ਦਿਤੀ। ਇਸ ਦੌਰਾਨ ਸ੍ਰੀ ਸਤਿਗੁਰੂ ਜੀ ਨੇ ਮੈਨੂੰ ਬੁਲਾ ਕੇ ਇੱਕ ਗੱਲ ਨਹੀਂ ਪਰ ਤਿੰਨ ਗੱਲਾਂ ਦੱਸੀਆਂ। ਆਪ ਜੀ ਨੇ ਫੁਰਮਾਇਆ: 'ਪੰਡਤ ਜੀ ਨੇ ਮੈਨੂੰ ਆਖਿਆ ਹੈ ਕਿ ਜਦੋਂ ਹੰਸਪਾਲ ਜੀ ਬੋਲਦੇ ਹਨ ਤਾਂ ਹਸਦੇ-ਹਸਦੇ ਬੋਲਦੇ ਹਨ, ਸੁਹਣੇ ਲਗਦੇ ਹਨ।

ਸਭ ਤੋਂ ਬਹੁਤਾ ਸਮਾਂ ਹੰਸਪਾਲ ਨੇ ਲਿਆ। ਭਾਰਤੋਂ ਆਇਆਂ ਬਿਨਾਂ ਇਨ੍ਹਾਂ ਹੋਰ ਦੇਸਾਂ ਤੋਂ ਆਏ ਹੋਇਆਂ ਬਾਰੇ ਵੀ ਸੰਗਤਾਂ ਨੂੰ ਸੰਬੋਧਨ ਕੀਤਾ।

ਇਸ ਵੇਲੇ ਤੱਕ ਹਾਲ ਵਿਚ ਇੱਕ ਹਜ਼ਾਰ ਤੋਂ ਵੱਧ ਸਰੋਤਾ ਸਨ ਤੇ ਇਹ ਪ੍ਰੋਗਰਾਮ ਪੂਰੇ 9 ਵਜੇ ਰਾਤ ਤੱਕ ਜਾਰੀ ਰਿਹਾ। ਇੰਗਲੈਂਡ ਵਿਚ ਰਾਤ ਦਾ ਆਰੰਭ ਵੀ 9 ਵਜੇ ਤੋਂ ਹੀ ਹੁੰਦਾ ਹੈ। ਹੋਲਾ ਕਮੇਟੀ ਦੇ ਆਗੂ ਸ. ਏਕਮ ਸਿੰਘ, ਸ. ਤਾਰਾਂ ਸਿੰਘ, ਸ. ਸੁਰਜੀਤ ਸਿੰਘ, ਸ. ਰਜਿੰਦਰ ਸਿੰਘ ਚਾਨਾ ਯੂ. ਕੇ. ਸੰਗਤ ਦੇ ਪ੍ਰਧਾਨ ਸ. ਪ੍ਰੀਤਮ ਸਿੰਘ, ਸਭ ਨੂੰ ਤਸੱਲੀ ਹੈ ਕਿ ਹੋਲੇ ਦੀ ਪਹਿਲੀ ਸ਼ਾਮ ਭਰਪੂਰ ਵੀ ਰਹੀ ਹੈ ਤੇ ਆਕਰਸ਼ਕ ਵੀ। ਸਾਰਿਆਂ ਦੇ ਚਿਹਰੇ ਖਿੜੇ-ਖਿੜੇ ਦਿਸਦੇ ਹਨ।

ਅੰਤਮ ਸ਼ਬਦ ਸ੍ਰੀ ਸਤਿਗੁਰੂ ਜੀ ਨੇ ਬਖਸ਼ਸ਼ ਕਰਨੇ ਸਨ। ਸੋ ਆਪ ਨੇ ਜੋ ਅਸ਼ੀਰਵਾਦ ਦਿਤੀ ਉਸ ਦਾ ਸਾਰ ਰੂਪ ਇਹ ਹੈ:

- ਹੋਲੀਆਂ ਦੀ ਵਿਗੜ ਚੁੱਕੀ ਪ੍ਰਵਿਰਤੀ ਤੋਂ ਉੱਚਾ ਉਠਾਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਕਿਰਪਾ ਕੀਤੀ। ਆਪ ਨੇ ਸੂਰਮਗਤੀ ਪੈਦਾ ਕਰਨ ਵਾਲਾ ਹੋਲਾ ਰਚ ਦਿਤਾ।

- ਜਦੋਂ ਗੁਰੂ ਰਾਮ ਸਿੰਘ ਜੀ ਨੇ ਆਨੰਦਪੁਰ ਹੋਲੇ ਨੂੰ ਵਿਗੜੇ ਰੂਪ ਵਿਚ ਤੱਕਿਆ, ਜਿਥੇ ਹੁਣ ਖੇਲੀਆਂ ਤੇ ਸ਼ਰਾਬ ਪ੍ਰਧਾਨ ਸੀ, ਸਤਿਗੁਰੂ ਜੀ ਨੇ ਇਸ ਨੂੰ ਭਜਨ-ਅਤੇ ਦੇਸ਼ ਭਗਤੀ ਦੇ ਮੁਜ਼ਾਹਰੇ ਦੇ ਰੂਪ ਵਿਚ ਜਾਰੀ ਕੀਤਾ। ਗੁਰੂ ਰਾਮ ਸਿੰਘ ਜੀ ਨੇ ਦੋ ਹੋਲੇ ਅਨੰਦਪੁਰ ਸਾਹਿਬ ਵਿਖੇ ਕੀਤੇ, ਪਰ ਚਾਰ ਹੋਲੇ ਇਨ੍ਹਾਂ ਤੋਂ ਇਲਾਵਾ ਕੀਤੇ।

- ਗੁਰੂ ਹਰੀ ਸਿੰਘ ਜੀ ਦੇ ਸਮੇਂ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲਿਆਂ ਦੇ ਹੋਲਿਆਂ ਦਾ ਜ਼ਿਕਰ ਕਰ ਕੇ ਆਪ ਜੀ ਨੇ ਦੱਸਿਆ ਕਿ ਇਕ ਹੋਲਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਅਨੰਦਪੁਰ ਸਾਹਿਬ ਕੀਤਾ।

- ਨਾਮਧਾਰੀਆਂ ਦੇ ਵਰਤਮਾਨ ਹੋਲੇ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਸਥਾਪਿਤ ਪਰਬ ਗੁਰੂ ਬਾਲਕ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਾਦਰਭਾਵ ਦੇ ਦਿਨ ਵੀ ਆਉਂਦੇ ਹਨ।

- ਸਤਿਗੁਰੂ ਜੀ ਨੇ ਫੁਰਮਾਇਆ: ਮੇਰੇ ਵਾਸਤੇ ਬੜਾ ਕੁਝ ਆਖਿਆ ਗਿਆ ਹੈ, ਪਰ ਇਹ ਮੇਰੀ ਵਡਿਆਈ ਨਹੀਂ, ਸਤਿਗੁਰੂ ਜਿਸ ਤੇ ਕਿਰਪਾ ਕਰਨ, ਉਸ ਤੋਂ ਚੰਗੇ ਕੰਮ ਕਰਵਾ ਲੈਂਦੇ ਹਨ।

- ਮੁਸ਼ਕਿਲਾਂ ਮੁਸੀਬਤਾਂ ਵਿਚ ਜਿਵੇਂ ਅਕਾਲ ਪੁਰਖ, ਸਤਿਗੁਰੂ ਯਾਦ ਆਉਂਦਾ ਹੈ, ਜੇ ਅਸੀਂ ਇਸੇ ਪ੍ਰਕਾਰ ਉਸ ਨੂੰ ਸਦਾ ਲਈ ਚਿੱਤ ਵਿਚ ਵਸਾਈ ਰੱਖੀਏ ਤਾਂ 'ਅਮਰਾਪੁਰ ਬਾਸਾ ਕਰਹਿ ਹਰਿ ਗਇਆ ਬਹੋੜੈ ਬਿਤ' ਵਾਲੀ ਗੱਲ ਹੋ ਜਾਂਦੀ ਹੈ।

- ਸ. ਕਿਰਪਾਲ ਸਿੰਘ ਭਮਰਾ ਹੋਰਾਂ ਨੇ ਪੰਜਾਬੀ ਬਾਰੇ ਸਾਡੀ ਤੁਛ ਸੇਵਾ ਦੀ ਬਹੁਤ ਜ਼ਿਆਦਾ ਪ੍ਰਸੰਸਾ ਕੀਤੀ ਹੈ। ਸਾਡੇ ਪਾਸੋਂ ਤਾਂ ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਬੈਂਕਾਕ ਕਰਵਾ ਲਈ ਹੈ ਸਤਿਗੁਰਾਂ। ਥਾਈਲੈਂਡ ਦੇ ਨਾਮਧਾਰੀਆਂ ਭਰਪੂਰ ਸਹਿਯੋਗ

ਦਿਤਾ। ਸਾਡੇ ਇਸ ਉੱਦਮ ਨੂੰ ਕੁਝ ਲੋਕਾਂ ਦੂਜੀ ਤਰ੍ਹਾਂ ਵੀ ਲਿਆ। ਦੂਜੀ ਭਾਵਨਾ ਵਾਲਿਆਂ ਦਾ ਅਸੀਂ ਕੁਝ ਨਹੀਂ ਕਰ ਸਕਦੇ। ਉਹ ਤਾਂ ਮਲੇਰ ਕੋਟਲੇ ਵਿਚ ਦੇਸ਼ ਹਿਤ, ਧਰਮ ਹਿਤ ਤੋਪਾਂ ਅੱਗੇ ਹੱਸ ਹੱਸ ਉੱਡਣ ਵਾਲਿਆਂ ਬਾਰੇ ਵੀ ਦੁਰਭਾਵਨਾ ਦਾ ਪ੍ਰਗਟਾਵਾ ਕਰਦੇ ਹਨ। ਸਾਰਿਆਂ ਉਤੇ ਸਵਾਂਤੀ ਬੂੰਦ ਵੀ ਵੱਖ ਵੱਖ ਪ੍ਰਭਾਵ ਰੱਖਦੀ ਹੈ।

- ਬੈਂਕਾਕ ਦੇ ਬੋਧੀ ਸਾਧੂਆਂ ਨੇ ਸਾਡੀ ਬੇਨਤੀ ਪ੍ਰਵਾਨ ਕਰਕੇ ਆਪਣੇ ਸਾਥੀਆਂ ਸਹਿਯੋਗੀਆਂ ਨਾਲ ਪੰਜਾਬੀ ਪੜ੍ਹਨੀ ਸ਼ੁਰੂ ਕਰ ਦਿਤੀ ਹੈ।

ਜਿਨ੍ਹਾਂ ਨੇ ਕੁਝ ਚੰਗਾ ਕਰਨਾ ਹੁੰਦਾ ਹੈ ਉਹ ਕਰਨ ਨੂੰ ਚੀਜ਼ਾਂ ਲੱਭ ਹੀ ਲੈਂਦੇ ਹਨ। ਕਰਨਲ ਚਿਮਲਾਂਗ ਥਾਈਲੈਂਡ ਦੇ ਬਾਦਸ਼ਾਹ ਦੇ ਨਿੱਜੀ ਸਕੱਤਰ ਹਨ ਪਰ ਉਨ੍ਹਾਂ ਨੇ ਕਈ ਸਾਲਾਂ ਤੋਂ ਬ੍ਰਹਮਚਰਜ ਧਾਰਨ ਕਰ ਰੱਖਿਆ ਹੈ। ਉਹ ਭੁੰਞੇ ਸੌਂਦੇ ਹਨ ਪਰ ਉਹ ਲੋਕਾਂ ਨੂੰ ਮਾਸਾਹਾਰ ਤੋਂ ਰੋਕ ਕੇ ਸ਼ਾਕਾਹਾਰ ਦੀ ਪ੍ਰੇਰਨਾ ਵੀ ਦਿੰਦੇ ਹਨ।

- ਸਾਨੂੰ ਸੰਸਾਰ ਦੇ ਲੋਕਾਂ ਨਾਲ ਗੱਲਾਂ ਕਰਨ ਦੀ ਸਾਂਝੀ ਕੜੀ ਲੱਭਣੀ ਚਾਹੀਦੀ ਹੈ। ਈਰਖਾ ਦੀ ਅੱਗ ਤੋਂ ਬਚਣਾ ਚਾਹੀਦਾ ਹੈ।

ਸਾਝ ਕੀਜਹਿ ਗੁਣਹ ਕੇਰੀ ਛਾਡਿ ਅਵਗੁਣ ਚਲੀਐ॥

ਜੇ ਕੋਈ ਮਾਸ ਖਾਂਦਾ ਹੈ, ਪਰ ਸ਼ਰਾਬ ਨਹੀਂ ਪੀਂਦਾ, ਉਹਦੇ ਨਾਲ ਨਾ ਪੀਣ ਦੀ ਸਾਂਝ ਪਾਈਏ। ਏਥੇ ਸੰਤ ਜੋਗਾ ਸਿੰਘ ਹੁਰਾਂ 'ਤੇਰੇ ਭਾਣੇ ਸਰਬਤ ਦਾ ਭਲਾ' ਨਾਅਰਾ ਦਿਤਾ ਸੀ। ਅਸੀਂ ਵੀ ਰੋਜ਼ਾਨਾ ਅਰਦਾਸ ਵਿਚ ਇਹੋ ਮੰਗਦੇ ਹਾਂ ਅਤੇ ਜੀਵਨ ਵਿਚ ਇਹੋ ਸੋਚਦੇ ਹਾਂ ਅਤੇ ਇਹੋ ਸਾਡੇ ਲਈ ਪਰਸਪਰ ਸਾਂਝ ਦੀ ਕੜੀ ਹੋ ਸਕਦੀ ਹੈ।

- ਅਸੀਂ ਤਾਂ ਭਾਈ ਏਸ ਲਈ ਹੀ ਦੇਸ਼ਾਂ ਵਿਦੇਸ਼ਾਂ ਤੋਂ ਆ ਕੇ ਏਥੇ ਇਕੱਤਰ ਹੋਏ ਹਾਂ ਕਿ ਸਾਡਾ ਵਿਚਾਰ ਹੈ: ਨਾਮ ਬਿਨਾ ਜਨਮ ਬਿਰਥਾ ਜਾਏ॥

- ਆਓ ਅਸੀਂ ਕਬੀਰ ਵਾਲਾ ਅਬਿਨਾਸ਼ੀ ਰਾਜ ਪ੍ਰਾਪਤ ਕਰਨ ਦਾ ਜਤਨ ਕਰੀਏ। ਮਾੜੀ ਗੱਲ ਇਹ ਹੈ ਕਿ ਅਸੀਂ ਇਸ ਜੁਗਤੀ ਤੋਂ ਨਾਵਾਕਫ਼ ਹੁੰਦੇ ਚਲੇ ਜਾ ਰਹੇ ਹਾਂ।

- ਅਸੀਂ ਗੁਰਬਾਣੀ ਦੀਆਂ ਪੋਥੀਆਂ ਅਤੇ ਗੁਟਕੇ ਛਾਪ ਬਹੁਤ ਰਹੇ ਹਾਂ, ਵਾਹ ਲਗਦੀ ਮੁਫ਼ਤ ਵੰਡ ਵੀ ਰਹੇ ਹਾਂ, ਪਰ ਜੋ ਮੁਸ਼ਕਲ ਗੱਲ ਹੈ ਉਹ ਇਹ ਹੈ ਕਿ ਗੁਰਬਾਣੀ ਦਾ ਤੱਤ ਸਮਝ ਕੇ ਉਸ ਤੇ ਅਮਲ ਕਰਨ ਬਾਰੇ ਨਹੀਂ ਸੋਚਦੇ।

- ਗੁਰਬਾਣੀ ਵਿਚ 'ਸੰਤ' ਸ਼ਬਦ ਦੀ ਬਹੁਤ ਵਿਆਖਿਆ ਮਿਲਦੀ ਹੈ।

ਜਿਨਾ ਸਾਸ ਗਿਰਾਸ ਨ ਵਿਸਰੈ ਹਰਿਨਾਮਾ ਮਨ ਮੰਤੁ
ਧੰਨੁ ਸਿ ਸੇਈ ਨਾਨਕਾ ਪੂਰਨ ਸੋਈ ਸੰਤੁ॥

ਸੰਤਾਂ ਦੀ ਸੰਗਤ ਵਿਚ ਆਏ, ਤਾਂ ਬੰਦੇ, ਸੰਤ ਗੋਪਾਲ ਸਿੰਘ ਅਮ੍ਰਿਤਸਰ ਕਲਾਂ ਵਾਲਿਆਂ ਦੀ ਸੰਗਤ ਨਾਲ ਜਿਵੇਂ ਵਾਪਰਿਆ, ਗੋਲੀਆਂ ਤੋਂ ਬਚਦੇ ਹਨ। ਪਰ

ਜੇ ਸੰਤ ਹੀ ਆਪਣਾ ਰਾਹ ਤਿਆਗ ਦੇਣ...

- ਸੰਤ ਗੋਪਾਲ ਸਿੰਘ ਜੀ ਅਜੇ ਜੀਉਂਦੇ ਹਨ। ਕਾਫ਼ੀ ਵੱਡੀ ਉਮਰ ਹੈ। ਅਜਿਹੇ ਪ੍ਰੇਮ ਭਰੇ ਬਚਨ ਕਰਦੇ ਹਨ ਕਿ ਕਦੇ ਸੁਣੇ ਨਹੀਂ। ਇਕ ਵਾਰ ਸੰਤਾਂ ਮੈਨੂੰ ਦੱਸਿਆ ਕਿ ਉਨ੍ਹਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਆਖਿਆ: ਪਤਾ ਈ ਇਹ ਬਲਦ ਕੌਣ ਨੇ ? ਇਕ ਤੇਰਾ ਪਿਤਾ, ਇਕ ਤੇਰਾ ਭਰਾ ਹੈ।

- ਇਕ ਮਾਤਾ ਨੂੰ ਹੁਕਮ ਸੀ ਕਿ ਉਹ ਭੜੋਲੀ ਵਿਚ ਝਾਕੇ ਨਾ, ਹੇਠਲੀ ਮੋਰੀ ਥਾਣੀਂ ਦਾਣੇ ਕੱਢ ਕੱਢ ਵਰਤੀ ਜਾਏ। ਉਸ ਕੋਲੋਂ ਰਿਹਾ ਨਾ ਗਿਆ। ਇਕ ਦਿਨ ਦਾਣੇ ਕੱਢਣ ਲੱਗੀ ਨੇ ਉਪਰੋਂ ਚਾਪੜ ਚੁੱਕ ਕੇ ਝਾਤੀ ਮਾਰ ਲਈ। ਵਿਚ ਕੁਝ ਨਹੀਂ ਸੀ। ਇਹ ਤਾਂ ਸੰਤਾਂ ਦਾ ਸ਼ਬਦ ਹੀ ਸੀ ਜਿਸ ਨੇ ਦਾਣਿਆਂ ਦੀ ਕਦੇ ਤੋਟ ਨਾ ਆਉਣ ਦਿੱਤੀ:

- ਤਕੜੇ ਹੋਵੋ, ਸੰਤ ਬਣੋ। ਸੱਚੇ ਸੰਤ ਬਣੋ। 'ਸੰਤ ਨਾ ਛਾਡੈ ਸੰਤਈ ਜੁ ਕੋਟਕ ਮਿਲੈ ਅਸੰਤ।।'

- ਸਤਿਗੁਰੂ ਕਿਰਪਾ ਕਰਨ, ਜੋ ਕੁਝ ਸਟੇਜ ਉਤੋਂ ਕਿਹਾ ਗਿਆ ਹੈ, ਉਹ ਸਾਡੇ ਹਿਰਦਿਆਂ ਵਿਚ ਵੱਸੇ!

- ਹੋਲੇ ਦਾ ਸਾਡੇ ਵਿਚ ਮਤਲਬ ਇਹ ਹੈ ਕਿ ਭਜਨ ਬਾਣੀ ਹੋਵੇ, ਸਾਧ ਸੰਗਤ ਦੀ ਸੇਵਾ ਹੋਵੇ, ਸਤਿਗੁਰੂ ਦੇ ਦਰਸ਼ਨ ਹੋਣ।

- ਜਿਹੜੇ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਕਾਮਨਾ ਕਰਦੇ ਹਨ ਉਹਨਾਂ ਨੂੰ ਦਰਸ਼ਨ ਹੁੰਦੇ ਹਨ ਜਿਵੇਂ ਗੁਰਮੁਖ ਸਿੰਘ ਡਰਾਈਵਰ ਨੂੰ, ਖਾਂ ਸਾਹਿਬ ਵਲਾਇਤ ਖਾਂ ਦੀ ਲੜਕੀ ਨੂੰ। ਲੜਕੀ ਨੇ ਕਿਹਾ ਸੀ, ਖ਼ੁਦਾ ਨੇ ਮੈਨੂੰ ਚਿੱਟੇ ਕਪੜੇ ਪਹਿਨ ਕੇ ਦਰਸ਼ਨ ਦਿਤੇ।

- ਅਸੀਂ ਸਾਰੇ ਧਰਮਾਂ ਦੀ ਕਦਰ ਕਰਦੇ ਹੋਏ ਅਪਣੇ ਮਤ ਵਿਚ ਪਰਪੱਕ ਰਹੀਏ, ਇਹੋ ਗੱਲ ਹੈ ਮਾਨਵੀ ਏਕਤਾ ਦੀ।

ਸਤਿਗੁਰੂ ਜੀ ਦੀ ਅਸ਼ੀਰਵਾਦ ਉਪਰੰਤ ਦੀਵਾਨ ਦੀ ਸਮਾਪਤੀ ਹੋ ਗਈ ਅਤੇ ਨਾਲ ਦੇ ਹਾਲ ਵਿਚ ਰਾਤ ਦਾ ਲੰਗਰ ਛਕਣ ਲਈ ਪੰਗਤਾਂ ਲਗ ਗਈਆਂ।

ਅੱਜ ਸ਼ਾਮੀਂ ਕੇਵਲ 10 ਵਜੇ ਤਕ ਹੋਲੇ ਦੇ ਦੀਵਾਨ ਲਗਣੇ ਸਨ।

## 21 ਅਪਰੈਲ 1984, ਸ਼ਨੀਵਾਰ

## ਹੋਲਾ ਬਰਮਿੰਘਮ

ਹੋਲੀਹੈੱਡ ਸਕੂਲ ਦੇ ਕਮਿਊਨਿਟੀ ਸੈਂਟਰ ਹਾਲ ਵਿਚ ਹਜ਼ੂਰੀ ਜਥੇ ਵੱਲੋਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਰਸਭਿੰਨਾ ਕੀਰਤਨ। ਸ੍ਰੀ

ਸਤਿਗੁਰੂ ਜੀ ਘੁੰਮਦੇ ਚੰਦੋਏ ਹੇਠ ਸਿੱਧ ਤਣ ਕੇ ਬੈਠਿਆਂ, ਸਾਰਾ ਸਮਾਂ ਅਗਵਾਈ ਕੀਤੀ। ਹਾਜ਼ਰੀ ਭਰਪੂਰ। 7. 15 ਵਜੇ ਆਸਾ ਦੀ ਵਾਰ ਸਮਾਪਤੀ ਪਿਛੋਂ ਸਤਿਗੁਰੂ ਜੀ ਨੇ ਆਪ ਬਸੰਤ ਦਾ ਸ਼ਬਦ ਲਿਆ: ਕਹਾ ਭੂਲਿਓ ਰੇ ਮਨ ਲੋਕ ਲਾਜ...। ਅਨੰਦ ਦੇ ਪਾਠ ਅਤੇ ਸਲੋਕ 'ਪਵਣ ਗੁਰੂ ਪਾਣੀ ਪਿਤਾ' ਬਾਅਦ ਸੰਤ ਮਹਿੰਦਰ ਸਿੰਘ ਪੂਰਬਾ ਵਲੋਂ ਅਰਦਾਸ।

ਸਕੱਤਰ ਹਰਜਿੰਦਰ ਸਿੰਘ ਕੰਵਲ ਵੱਲੋਂ ਦੱਸਿਆ ਗਿਆ ਕਿ ਪੰ: ਗੋਪਾਲ ਸਿੰਘ ਏਥੇ ਹੀ 8.30 ਵਜੇ ਤਕ ਕੀਰਤਨ ਅਤੇ ਵਿਆਖਿਆ ਨਾਲ ਨਿਹਾਲ ਕਰਨਗੇ। ਬਾਹਰ, ਨਾਲ ਦੇ ਉਪਰਲੇ ਹਾਲ ਵਿਚ ਸ੍ਰੀ ਸਤਿਗੁਰੂ ਜੀ ਭਾਰਤੋਂ ਆਏ ਸਜਣਾਂ ਨੂੰ ਸੰਬੋਧਨ ਕਰਨਗੇ, ਹੁਣੇ ਹੀ ਸਾਰੇ ਜਣੇ ਉਪਰਲੇ ਹਾਲ ਵਿਚ ਪਹੁੰਚਣ।

ਪੰ: ਗੋਪਾਲ ਸਿੰਘ ਨੇ ਤਾਂ ਸਾਧ ਸੰਗਤ ਵਿਚ ਆਉਣ ਦੇ ਪ੍ਰਭਾਵ ਨੂੰ ਜਲ ਵਿਚ ਰੱਖੀ ਸੁੱਕੀ ਦਾਤਣ ਦੇ ਨਰਮ ਪੈ ਜਾਣ ਵਾਂਗ ਤੁਲਨਾ ਦਿੰਦਿਆਂ ਪ੍ਰਾਣੀ ਨੂੰ ਸਤਿਸੰਗਤ ਲਈ ਪ੍ਰੇਰਿਆ।

***ਸਤਿਗੁਰ ਪ੍ਰਵਚਨ:***

ਏਧਰ ਉੱਪਰ ਸ੍ਰੀ ਸਤਿਗੁਰੂ ਜੀ ਨੇ ਕੁਰਸੀ ਤੇ ਬੈਠ ਕੇ ਭਾਰਤੋਂ ਆਏ ਜੁੜ ਬੈਠੇ ਵਿਅਕਤੀਆਂ ਨੂੰ ਸੰਤ ਕਰਮ ਸਿੰਘ ਜੀ ਹਿਮਤਪੁਰੇ ਵਾਲਿਆਂ ਦੀਆਂ ਮਿਸਾਲਾਂ ਦੇ ਕੇ ਸਭਨਾਂ ਨੂੰ ਹੌਲੇ ਸਮੇਂ ਸੇਵਾ ਕਰਨ, ਭਜਨ ਬਾਣੀ ਕਰਨ ਦੀ ਪ੍ਰੇਰਨਾ ਦਿੱਤੀ। ਆਪ ਨੇ ਬਚਨ ਕੀਤਾ: ਹਰ ਕੁਈ ਜੁ ਦੇਸ ਵਿਚੋਂ ਆਇਆ ਹੈ, ਬਾਈ ਮਾਲਾ ਪੱਕੀਆਂ ਭਜਨ ਅਤੇ ਇਕ ਮਾਲਾ ਭਗਉਤੀਆਂ ਦੀ ਕਰੇ। ਇਹਨਾਂ ਦਿਨਾਂ ਵਿਚ ਪੰਜ ਬਾਣੀਆਂ ਦਾ ਪਾਠ ਵੀ ਜ਼ਰੂਰ ਕੀਤਾ ਜਾਵੇ। ਆਪਣੇ ਮਨ ਨੂੰ ਸੁਖ ਸੁਆਦ ਅਤੇ ਸ਼ਾਂਤੀ ਵਾਲਾ ਰੱਖਣ ਲਈ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਵੱਲ ਕੇਂਦਰਤ ਕੀਤਾ ਜਾਵੇ। ਸਤਿਗੁਰੂ ਦਰਸ ਸਰਬ ਸੁਖ ਸਾਗਰ।

ਸਤਿਗੁਰੂ ਜੀ ਨੇ ਇਹ ਵੀ ਬਚਨ ਕੀਤਾ: ਮੇਰੀ ਕਮਜ਼ੋਰੀ ਰਹੀ ਹੈ ਕਿ ਮੈਂ ਤੁਹਾਨੂੰ ਦੇਸ ਵਿਚ, ਵਖ ਵਖ ਗਰੁੱਪਾਂ ਦੇ ਚਲਣ ਕਰਕੇ, ਇਹ ਕੁਝ ਨਹੀਂ ਆਖ ਸਕਿਆ। ਹੁਣ ਜਿਨ੍ਹਾਂ ਦੇ ਕੁਝ ਪਹਿਲਾਂ ਦੇ ਪ੍ਰੋਗਰਾਮ ਨਿਸਚਿਤ ਹਨ, ਉਹਨਾਂ ਬਿਨਾਂ ਸਾਰੇ ਪੰਡਿਤ ਜੀ ਦਾ ਦੀਵਾਨ ਸੁਣੋ।

ਮੈਂ ਨੋਟ ਕੀਤਾ ਕਿ ਸਤਿਗੁਰੂ ਜੀ ਦੇ ਬਚਨਾਂ ਤੋਂ ਪਹਿਲਾਂ ਵੀ ਕੁਝ ਸਿੰਘ ਨੇਮ ਪੂਰਵਕ ਭਜਨ ਬਾਣੀ ਕਰ ਰਹੇ ਸਨ। ਬਲਜੀਤ ਸਿੰਘ, ਘੁੱਲਾ ਹਰਬੰਸ ਸਿੰਘ ਤੇ ਸ੍ਰੀ ਕੁਲਦੀਪ ਸਿੰਘ ਪੰਦੀ ਨੇ ਤੁਰਤ ਅਰਦਾਸਾ ਸੋਧ ਕੇ ਨਾਮ ਸਿਮਰਨ ਜਾਰੀ ਕਰ ਦਿਤਾ।

ਸ੍ਰੀ ਸਤਿਗੁਰੂ ਜੀ ਡੇਰੇ, ਸ. ਤਾਰਾ ਸਿੰਘ ਦੇ ਘਰ ਪਧਾਰੇ।

ਇਸੇ ਭਵਨ ਵਿਚ ਇਕ ਕਮਰਾ ਸੰਗੀਤਕਾਰਾਂ ਲਈ ਅਲਾਟ ਹੈ। ਮੈਂ ਗੁਰਦੇਵ-ਹਰਭਜਨ ਸਿੰਘ ਹੁਰਾਂ ਨੂੰ ਮਿਲਣ ਗਿਆ ਤਾਂ ਏਥੇ ਮੈਨੂੰ ਹੋਰ ਵੀ ਸੰਗੀਤ ਪਿਆਰੇ ਮਿਲੇ ਜਿਵੇਂ ਕਿ ਸ੍ਰੀ ਸੁੱਚਾ ਸਿੰਘ ਸਲੋਹ, ਸ. ਸੁਰਜੀਤ ਸਿੰਘ-ਮਹਿੰਦਰ ਕੌਰ ਸਲੋਹ ਆਦਿ। ਏਥੇ ਹੀ ਸੰਤ ਸਤਬਚਨ ਸਿੰਘ ਸਾਊਥਾਲ ਵਾਲਿਆਂ ਦੀ ਵੱਡੀ ਪੁੱਤਰੀ ਬੀਬੀ ਬਲਜੀਤ ਕੌਰ ਮਿਲੀ।

ਬਲਜੀਤ ਕੌਰ ਨੇ 10 ਸਾਲ ਪਹਿਲਾਂ ਮੇਰੇ ਛਕਣ-ਛਕਾਣ ਦੀ ਸੇਵਾ ਕੀਤੀ ਸੀ। ਉਦੋਂ ਸ੍ਰੀ ਸਤਿਗੁਰੂ ਜੀ ਨੇ 28 ਦਿਨਾਂ ਇੰਗਲੈਂਡ ਦਾ, ਫੇਰ ਅਮਰੀਕਾ ਅਤੇ ਕੈਨੇਡਾ ਦਾ ਦੌਰਾ ਕੀਤਾ ਸੀ। ਆਪ ਜੀ ਨੇ ਮੈਨੂੰ ਵੀ ਆਪਣੇ ਨਾਲ ਲੈ ਜਾਣ ਦਾ ਮਾਣ ਬਖਸ਼ਿਆ ਸੀ। ਉਦੋਂ ਮੇਰਾ ਡੇਰਾ ਸੰਤ ਸਤਬਚਨ ਸਿੰਘ ਕੇ ਘਰ ਕਾਫ਼ੀ ਦੇਰ ਰਿਹਾ।

*ਮਾਤਾ ਹਰਜੀਤ ਕੌਰ ਸੋਧਣ:*

ਬੀਬੀ ਬਲਜੀਤ ਕੌਰ 6 ਮਹੀਨੇ ਪਹਿਲਾਂ ਸ. ਦਲਜੀਤ ਸਿੰਘ ਸਪੁੱਤਰ ਬੀਬੀ ਹਰਜੀਤ ਕੌਰ ਸ਼ਿਮਲਾ ਸਪੁੱਤਰੀ ਸ. ਬਿਅੰਤ ਸਿੰਘ ਨਾਲ ਵਿਆਹੀ ਗਈ ਹੈ। ਇਸ ਨੇ ਅਪਣੇ ਸ਼ਿਮਲੇ ਦੇ ਅਨੁਭਵਾਂ ਬਾਰੇ ਦੱਸਿਆ: ਮੇਰੀ ਸੱਸ ਮਾਤਾ ਹਰਜੀਤ ਕੌਰ ਜੀ ਚੁਹੱਤਰ ਵਰ੍ਹਿਆਂ ਦੇ ਹਨ। ਆਪ ਨੇ ਅਜੇ ਵੀ ਸੋਧ ਰੱਖੀ ਹੋਈ ਹੈ। ਆਪ ਜਾਣਦੇ ਹੀ ਹੋ ਕਿ ਸ਼ਿਮਲਾ ਹਿਮਾਚਲ ਪ੍ਰਦੇਸ ਦੀ ਰਾਜਧਾਨੀ ਤੇ ਇਕ ਪਹਾੜ ਦੀ ਚੋਟੀ ਤੇ ਵਸਿਆ ਹੋਇਆ ਸੰਘਣਾ ਸ਼ਹਿਰ ਹੈ। ਏਥੇ ਘਰੋਂ ਨਿਕਲ ਕੇ ਜੇ ਜਾਣਾ ਪਏ ਤਾਂ ਜਾਂ ਉਪਰਲੀ ਚੜ੍ਹਾਈ ਚੜ੍ਹਨੀ ਪੈਂਦੀ ਹੈ ਜਾਂ ਉਤਰਾਈ ਵੱਲ ਜਾਣਾ ਹੁੰਦਾ ਹੈ। ਪੱਧਰੇ ਚੱਲਣ ਵਾਲੀਆਂ ਥਾਵਾਂ ਬਹੁਤ ਘੱਟ ਹਨ। ਸਾਡੇ ਮਾਤਾ ਜੀ 74 ਵਰ੍ਹਿਆਂ ਦੀ ਬਿਰਧ ਅਵਸਥਾ ਵਿਚ ਵੀ ਸੋਧ ਦਾ ਜਲ ਲੈਣ ਵਾਸਤੇ, ਲੋਅਰ ਕੈਥੂ ਤੋਂ ਹੇਠਾਂ ਬਾਉਲੀ ਵਿਖੇ ਜਾਂਦੇ ਹਨ। ਫ਼ਾਸਲਾ ਏਨਾ ਹੈ ਕਿ ਜੁਆਨਾਂ ਨੂੰ ਵੀ ਅੱਧਾ ਘੰਟਾ ਪਹੁੰਚਦਿਆਂ ਲੱਗ ਜਾਵੇ। ਏਸ ਸਫ਼ਰ ਵਿਚ ਪੈਣ ਤੋਂ ਪਹਿਲਾਂ ਆਪ ਜਪੁਜੀ ਸਾਹਿਬ ਦਾ ਪਾਠ ਆਰੰਭ ਕਰ ਲੈਂਦੇ ਹਨ ਅਤੇ ਮਾਤਾ ਜੀ ਸਭ ਤੋਂ ਪਹਿਲੇ ਵਿਅਕਤੀ ਬਉਲੀ ਤੋਂ ਜਲ ਭਰਨ ਵਾਲੇ ਹੁੰਦੇ ਹਨ। ਆਪ ਨੂੰ ਨਿਸ਼ਾਨੀ ਪਤਾ ਹੁੰਦੀ ਹੈ ਜਿਸ ਦਿਨ ਕੋਈ ਪਹਿਲਾਂ ਪਾਣੀ ਭਰ ਗਿਆ ਹੋਵੇ, ਉਸ ਦਿਨ ਆਪ ਜੀ ਖ਼ਾਲੀ ਮੁੜ ਆਉਂਦੇ ਹਨ। ਪਹਿਲੇ ਜਲ ਨੂੰ ਹੀ ਆਪ ਸੁੱਚਾ ਮੰਨਦੇ ਹਨ। ਮੈਂ ਤਾਂ ਹੈਰਾਨ ਹੁੰਦੀ ਹਾਂ ਕਿ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਕੈਸੀ ਸੱਤਿਆ ਤੇ ਸੂਝ ਦੇ ਰੱਖੀ ਹੋਈ ਹੈ।

"ਮਾਤਾ ਜੀ ਨਾਲ ਇਕ ਲੜਕੀ, ਪਹਾੜਨ ਵੀ ਨਾਲ ਨਾਲ ਹੋ ਤੁਰਦੀ ਸੀ। ਉਹ ਜਿਵੇਂ ਆਪ ਜੀ ਦੀ ਸਹਾਇਕ ਹੋਵੇ। ਦੋ ਕੁ ਦਿਨ ਉਸ ਨੂੰ ਨਾਲ ਚਲਦਿਆਂ ਵੇਖ ਮਾਤਾ ਜੀ ਨੇ ਉਸ ਨੂੰ ਵੀ ਭਜਨ ਦੇ ਦਿਤਾ। ਤੇ ਹਦਾਇਤ ਕੀਤੀ ਕਿ ਜਿੰਨਾ

ਚਿਰ ਨਾਲ ਰਿਹਾ ਕਰੇ ਭਜਨ ਕਰਦੀ ਰਿਹਾ ਕਰੇ। ਇਕ ਦਿਨ ਜਦੋਂ ਮਾਤਾ ਜੀ ਉਹਦੀ ਉਡੀਕ ਕਰਦਿਆਂ ਕੱਲੇ ਹੀ ਚਲੇ ਗਏ ਤਾਂ ਵਾਪਸੀ ਤੇ ਆ ਕੇ ਉਹਦਾ ਪਤਾ ਕਰਨ ਗਏ। ਅਗੋਂ ਉਹਦਾ ਪਰਵਾਰ ਸੋਗ ਵਿਚ ਬੈਠਾ ਸੀ। ਲੜਕੀ ਪੂਰੀ ਹੋ ਗਈ ਸੀ। ਮਾਤਾ ਜੀ ਨੇ ਸਭ ਨੂੰ ਧੀਰਜ ਦਿਤਾ: ਚਿੰਤਾ ਨ ਕਰੋ, ਲੜਕੀ ਮੁਕਤ ਹੋ ਗਈ ਹੈ। ਉਸ ਦੇ ਜਨਮ-ਮਰਨ ਦੇ ਬੰਧਨ ਕੱਟੇ ਗਏ ਹਨ। ਪਿਛਲੇ ਜਨਮ ਦੀ ਕੋਈ ਭਗਤਣੀ ਹੀ ਸੀ, ਤੁਹਾਡੇ ਵੀ ਕਸ਼ਟ ਨਿਵਾਰਨ ਕਰ ਗਈ ਹੈ। ਉਸ ਸਾਰੇ ਪਰਵਾਰ ਨੇ ਹੀ ਮਾਤਾ ਜੀ ਨੂੰ ਗੁਰੂਆਂ ਵਾਂਗ ਤਸਲੀਮ ਕੀਤਾ ਹੋਇਆ ਹੈ।

ਬੀਬੀ ਬਲਜੀਤ ਨੇ ਹੈਰਾਨੀ ਪ੍ਰਗਟ ਕੀਤੀ: "ਮੇਰੀ ਸੱਸ ਦੇ ਘਰ ਸਭ ਕੁਝ ਅਦਭੁਤ ਹੈ। ਉਹ ਡੇਅਰੀ ਦਾ ਜਾਂ ਕਿਸੇ ਦੋਧੀ ਹੱਥੋਂ ਲਿਆਂਦਾ ਦੁੱਧ ਨਹੀਂ ਵਰਤਦੇ। ਉਹਨਾਂ ਦਾ ਵਿਚਾਰ ਹੈ ਕਿ ਉਹ ਦੁੱਧ ਵਿਚ ਪਾਣੀ ਪਾ ਕੇ ਉਸ ਨੂੰ ਅਪਵਿੱਤਰ ਅਤੇ ਅਸ਼ੁੱਧ ਕਰ ਦਿੰਦੇ ਹਨ। ਇਸ ਦਾ ਹੱਲ ਉਨ੍ਹਾਂ ਬੱਕਰੀਆਂ ਰੱਖ ਕੇ ਕੀਤਾ ਹੋਇਆ ਹੈ। ਦੋ ਤਿੰਨ ਬੱਕਰੀਆਂ ਆਪ ਸਦਾ ਰੱਖਦੇ ਹਨ। ਉਨ੍ਹਾਂ ਲਈ ਘਾਹ ਪੱਠਾ ਅਤੇ ਪੱਤਰ ਸ਼ੱਤਰ ਤਾਂ ਜੁਟਾਂਦੇ ਹੀ ਹਨ, ਆਹਰ ਵਜੋਂ ਉਨ੍ਹਾਂ ਨੂੰ ਚਾਰਨ ਵੀ ਲਿਜਾਂਦੇ ਹਨ। ਅਤੇ ਕਵੀ ਜੀ, ਤੁਸੀਂ ਹੈਰਾਨ ਹੋਵੋਗੇ ਕਿ ਉਨ੍ਹਾਂ ਦੀ ਇੱਕ ਬੱਕਰੀ ਬਿਨਾਂ ਕਿਸੇ ਨਾਗੇ ਦੇ 6 ਸਾਲ ਤੋਂ ਲਗਾਤਾਰ ਦੁੱਧ ਦੇ ਰਹੀ ਹੈ। ਉਸਦੇ ਸੂਣ ਸਾਣ ਦਾ ਕੋਈ ਚੱਕਰ ਨਹੀਂ। ਹੋਰ ਤਾਂ ਹੋਰ ਉਨ੍ਹਾਂ ਦੇ ਕਮਰੇ ਦੀ ਕਵਾਟਰਜ਼ ਘੜੀ ਦਾ ਕਦੇ ਕਿਸੇ ਸੈੱਲ ਨਹੀਂ ਬਦਲਿਆ ਤੇ ਉਹ ਲਗਾਤਾਰ ਸਹੀ ਟਾਈਮ ਦਿੰਦੀ ਆ ਰਹੀ ਹੈ। ਦੱਸਿਆ ਗਿਆ ਹੈ ਕਿ ਦੋ ਸਾਲ ਤਾਂ ਉਸਨੂੰ ਚਲਦਿਆਂ ਹੋ ਗਏ ਹਨ। ਕੀ ਪਤਾ ਹੈ ਇਹਨਾਂ ਦੇ ਦਿਲ ਦੀ ਧੜਕਣ ਦੇ ਨਾਲ ਹੀ ਉਹ ਵੀ ਬੰਦ ਹੋਵੇ।"

ਇਹ ਬੀਬੀ ਹਰਜੀਤ ਕੌਰ ਸੂਬਾ ਦਰਸ਼ਨ ਸਿੰਘ ਨੈਰੋਬੀ ਵਾਲਿਆਂ ਦੇ ਭੈਣ ਜੀ ਹਨ ਅਤੇ ਤਪੱਸਵੀਆਂ ਵਾਲਾ ਜੀਵਨ ਜਿਊਂਦਿਆਂ ਹੀ ਇਨ੍ਹਾਂ ਆਯੂ ਬਤੀਤ ਕੀਤੀ ਹੈ। ਬਲਜੀਤ ਦੀਆਂ ਗੱਲਾਂ ਸੁਣ ਕੇ ਮੇਰਾ ਜੀ ਕਰ ਆਇਆ ਹੈ ਮੈਂ ਕਦੇ ਸ਼ਿਮਲੇ ਜਾਵਾਂ ਤੇ ਬੀਬੀ ਹਰਜੀਤ ਦਾ ਜੀਵਨ ਨੇੜਿਓਂ ਵੇਖ ਕੇ ਫੋਟੋ ਗ੍ਰਾਫ਼ ਵੀ ਲੈ ਆਵਾਂ!

***ਸੰਗੀਤੀ ਸ਼ਾਮ ਦਾ ਸਮਾਗਮ:***

ਸ਼ਾਮੀਂ 5.30 ਵਜੇ ਹੋਲਾ ਸਮਾਗਮ ਵਿਚ ਪੁੱਜੇ। ਸ੍ਰੀ ਸਤਿਗੁਰੂ ਜੀ ਆਪਣੇ ਸਥਾਨ ਤੇ ਸੁਭਾਇਮਾਨ ਸਨ। ਸਿਰ ਤੇ ਛੱਤਰ ਚਕਰਦਾਰ ਘੁੰਮ ਰਿਹਾ ਸੀ। ਹਾਲ ਸਰੋਤਿਆਂ ਨਾਲ ਭਰਪੂਰ, (ਕਮਿਊਨਿਟੀ ਸੈਂਟਰ ਦਾ ਵਿਹੜਾ ਕਾਰਾਂ ਨਾਲ ਭਰਿਆ), ਕੈਮਰੇ, ਮੂਵੀ, ਵੀਡੀਓ ਵਾਲੇ ਇਕ ਇਕ ਪਲ ਡੀਕ ਲੈਣਾ ਚਾਹੁੰਦੇ ਸਨ। ਸਤਿਗੁਰੂ ਜੀ ਦੇ ਸਨਮੁਖ ਮੰਚ ਉਤੇ ਉਸਤਾਦ ਹਰਭਜਨ ਸਿੰਘ ਦੇ ਨਗਮੇ ਨਾਲ ਸੁਖਵਿੰਦਰ ਸਿੰਘ ਪਿੰਕੀ ਤਬਲੇ ਦੇ ਪਰਕਾਟੇ ਕਢ ਰਿਹਾ ਸੀ। ਦਰੁੱਤ ਲੈਅ ਵਜਾਂਦਿਆਂ ਉਹ

ਮੁੜ੍ਹਕੋ-ਮੁੜ੍ਹਕੀ ਹੋਇਆ ਪਿਆ ਸੀ। ਸੰਗੀਤ ਦਾ ਪ੍ਰੋਗਰਾਮ ਤਿੰਨ ਵਜੇ ਦੁਪਹਿਰ ਤੋਂ ਹੀ ਜਾਰੀ ਸੀ। ਏਨੇ ਲੇਟ ਪਹੁੰਚਣ ਦਾ ਅਫ਼ਸੋਸ ਤਾਂ ਬੜਾ ਹੋਇਆ ਪਰ ਸ਼ਰਮਸਾਰੀ ਦੇ ਅਹਿਸਾਸ ਬਿਨਾਂ ਹੋਰ ਮੈਂ ਕਰ ਵੀ ਕੀ ਸਕਦਾ ਸਾਂ। ਸ੍ਰੀ ਸਤਿਗੁਰੂ ਜੀ ਨੇ ਮੈਨੂੰ ਭਾਵੇਂ ਕਿੰਨੀ ਵਾਰ ਯਾਦ ਕੀਤਾ ਹੋਵੇ, ਪਰ ਮੈਨੂੰ ਉਹਨਾਂ ਆਖਣਾ ਕੁਝ ਨਹੀਂ। ਆਪ ਜੀ ਨੂੰ ਪਤਾ ਹੈ ਕਿ ਅਜਿਹੀ ਗ਼ਲਤੀ ਤੇ ਮੈਂ ਕਿੰਨਾ ਕੁਝ ਆਪਣੇ ਆਪ ਨੂੰ ਆਖ ਲੈਂਦਾ ਹਾਂ।

ਮੰਚ ਸਕੱਤਰੀ ਦਾ ਰੋਲ ਕੰਵਲ ਹਰਜਿੰਦਰ ਸਿੰਘ ਹੀ ਨਿਭਾਅ ਰਿਹਾ ਸੀ। 10 ਮਿੰਟ ਵਾਸਤੇ ਰਾਗੀ ਜਸਪਾਲ ਸਿੰਘ ਬਰਮਿੰਘਮ ਨੇ, ਸ. ਅਵਤਾਰ ਸਿੰਘ ਅਮ੍ਰਿਤਸਰੀ ਦੇ ਤਬਲੇ ਦੀ ਸੰਗਤ ਨਾਲ ਰਾਗ ਬਿਹਾਗ ਦਾ ਸ਼ਬਦ ਪੇਸ਼ ਕੀਤਾ: ਮਾਈ ਮੋਰੋ ਪ੍ਰੀਤਮ ਦੇ ਮਿਲਾਈ, ਤਾਰ ਧੁਮਾਰ ਦੀ ਇਹ ਬੰਦਸ਼ ਅੱਛੀ ਰਹੀ। ਫੇਰ ਦਿੱਲੀ ਘਰਾਣੇ ਦਾ ਸ੍ਰੀ ਅਸਗਰ ਹੁਸੈਨ ਵਾਇਲਨ ਉਤੇ ਯਮਨ ਕੁਪਮਾਨ ਕਰਨ ਬੈਠਾ। ਤਬਲੇ ਦੀ ਸੰਗਤ ਸ੍ਰੀ ਅਖ਼ਤਰ ਹਸਨ ਨੇ ਕੀਤੀ। ਦਰੁੱਤ ਗਤ ਵਿਚ ਤਬਲਾ ਵਾਦਨ ਦੀ ਯੜ੍ਹਤ ਨਾਲ ਵਾਇਲਨ ਜਿਵੇਂ ਮੱਛਰ ਹੀ ਪਈ। ਬਹੁਤ ਅਨੰਦ ਬਣਿਆ। ਕਲਾਕਾਰ ਇਕਾਗਰ ਚਿੱਤ ਵਜਾ ਰਿਹਾ ਹੈ। ਸੰਗੀਤ ਨੂੰ ਸਮਝਣ ਵਾਲੇ ਉੱਠ-ਉੱਠ ਪੌਂਡਾਂ ਦੇ ਨੋਟ ਭੇਟਾ ਕਰ ਰਹੇ ਹਨ।

ਇਸ ਸਮੇਂ ਸਤਿਗੁਰੂ ਜੀ ਦੇ ਗਿਰਦ ਬੈਠੇ ਹੇਠ ਲਿਖੇ ਵਿਅਕਤੀ ਸ਼ੋਭਾ ਪ੍ਰਾਪਤ ਹਨ: ਸੂਬਾ ਅਵਤਾਰ ਸਿੰਘ ਜੀ ਯੂ. ਕੇ., ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ., ਸਤਿਗੁਰੂ ਜੀ ਦਾ ਨਿਜੀ ਸਕੱਤਰ ਸੰਤ ਤਰਸੇਮ ਸਿੰਘ, ਗੁਰੂ ਕਾ ਖ਼ਜ਼ਾਨਚੀ ਸੰਤ ਮਹਿੰਦਰ ਸਿੰਘ ਪੁਰਬਾ, ਸੂਬਾ ਸਤਨਾਮ ਸਿੰਘ ਜੀ ਨੈਰੋਬੀ, ਸੰਤ ਦਿਆਲ ਸਿੰਘ ਫਗਵਾੜਾ, ਸ੍ਰੀ ਧਰਮਵੀਰ ਸਿੰਘ ਸਿਤਾਰਵਾਦਕ, ਸ. ਜਸਵੰਤ ਸਿੰਘ ਕੱਲ੍ਹਾ (ਚੌਰ ਬਰਦਾਰ), ਸ. ਅਵਤਾਰ ਸਿੰਘ ਅਮ੍ਰਿਤਸਰੀ, ਉਸਤਾਦ ਪਿਆਰਾ ਸਿੰਘ ਦਿੱਲੀ, ਸ. ਗੁਰਚੈਨ ਸਿੰਘ ਫਲੋਰਾ ਨੈਰੋਬੀ, ਸੰਤ ਮਹਿੰਦਰ ਸਿੰਘ ਬਾਲੀ ਨਗਰ, ਦਿੱਲੀ, ਸ. ਏਕਮ ਸਿੰਘ ਸੋਂਧ ਚੇਅਰਮੈਨ ਹੋਲਾ ਕਮੇਟੀ ਬਰਮਿੰਘਮ, ਸ. ਅਮਰਜੀਤ ਸਿੰਘ ਲੰਡਨ ਦਾ ਕਾਊਂਸਲਰ, ਸੰਤ ਹਰਬੰਸ ਸਿੰਘ ਘੁੱਲਾ, ਸ੍ਰੀ ਸੁਖਵਿੰਦਰ ਸਿੰਘ ਪਿੰਕੀ। ਸਤਿਗੁਰੂ ਜੀ ਨੇ ਬਲਜੀਤ ਸਿੰਘ ਨੂੰ ਆਪਣੇ ਕੋਲ ਮੰਚ ਤੋਂ ਹੇਠਾਂ ਬੈਠਣ ਦਾ ਮਾਣ ਬਖ਼ਸ਼ਿਆ ਹੈ। ਸ੍ਰੋਤੇ ਤੇ ਕਲਾਕਾਰ ਸ੍ਰੀ ਸਤਿਗੁਰੂ ਜੀ ਦਾ ਮੁਖ ਮੰਡਲ ਵਾਰ ਵਾਰ ਵੇਖ ਰਹੇ ਹਨ ਤਾਕਿ ਕਲਾਕਾਰਾਂ ਦੇ ਪ੍ਰਭਾਵ ਦਾ ਸ੍ਰੀ ਮੁੱਖ ਤੋਂ ਨਜ਼ਾਰਾ ਲਿਆ ਜਾ ਸਕੇ।

ਹੁਣ ਸ੍ਰੀ ਅਨਿਲ ਕੁਮਾਰ, ਜੋ ਕੀਨੀਆ ਤੋਂ ਆਏ ਹੋਏ ਹਨ ਤੇ ਜਿਨ੍ਹਾਂ ਨੂੰ ਪੰਡਿਤ ਓਅੰਕਾਰ ਨਾਥ ਠਾਕਰ ਜੀ ਦੀ ਸ਼ਾਗਿਰਦੀ ਵੀ ਪ੍ਰਾਪਤ ਹੈ ਤੇ ਸ੍ਰੀ ਰਾਮ ਚੰਦਰ ਦੇ ਚੇਲੇ ਹਨ, ਨੇ ਇਕ ਕਾਫ਼ੀ ਸੁਣਾਈ ਉਸ ਦੇ ਬੋਲ ਸਨ: "ਬ੍ਰਿਜ ਮੇਂ ਹੋਰੀ ਖੇਲਤ ਨੰਦ ਲਾਲ।" ਇਹਨਾਂ ਨਾਲ ਤਬਲਾ ਵਜਾਇਆ ਸ. ਅਵਤਾਰ ਸਿੰਘ ਨੇ।

ਫਿਰ ਵਾਰੀ ਆਈ ਸ੍ਰੀ ਸ਼ੰਕਰ ਗੰਗੋਲੀ ਦੀ, ਜਿਸ ਨਾਲ ਤਬਲੇ ਤੇ ਸੰਗਤ ਸ. ਤ੍ਰਿਲੋਕ ਸਿੰਘ ਨੇ ਕੀਤੀ। ਸ਼ੰਕਰ ਗੰਗੋਲੀ ਨੇ ਪਹਿਲਾਂ ਮਿਸ਼ਰਤ ਮਲ੍ਹਾਰ 'ਨਾਚ ਰੇ ਮਯੂਰਾ' ਫਿਰ ਦਰੁੱਤ ਵਿਚ ਅਰਾਨਾ ਬਹਾਰ ਦੀਆਂ ਸੁਰਾਂ ਨਾਲ ਸ਼ਬਦ ਗੰਵਿਆ: ਕਾਹੇ ਰੇ ਬਨ ਖੋਜਨ ਜਾਈ।

ਗਾਉਣ ਵਾਲਿਆਂ ਨੂੰ ਹੋਲਾ ਕਮੇਟੀ ਵਲੋਂ ਸੂਬਾ ਅਵਤਾਰ ਸਿੰਘ ਜੀ ਗਿਆਰਾਂ ਗਿਆਰਾਂ ਪੌਂਡ ਤੇ ਇਕ ਦਸਤਾਰ ਨਾਲ, ਨਾਲੋ ਨਾਲ ਸਨਮਾਨਿਤ ਕਰੀ ਜਾ ਰਹੇ ਹਨ।

***ਸੁਆਦ ਬਦਲਿਆ, ਕਵਿਤਾ ਅਤੇ ਦੀਵਾਨ:***

6.40 ਹੋਏ ਤਾਂ ਜਿਵੇਂ ਸੁਆਦ ਬਦਲਣ ਲਈ ਮੰਚ ਤੋਂ ਸ੍ਰੀ ਚੰਨਣ ਸਿੰਘ ਚਮਨ ਨੂੰ ਅਪਣੀ ਪ੍ਰਸਿੱਧ ਕਵਿਤਾ ਦੂਨੀ ਚੰਦ ਬਾਰੇ ਸੁਣਾਉਣ ਲਈ ਕਿਹਾ ਗਿਆ। ਹਸਾਉਣੀ ਰਚਨਾ ਨੇ ਸਰੋਤਿਆਂ ਤੇ ਕਵੀ ਦੋਹਾਂ ਨੂੰ ਪ੍ਰਸੰਨ ਕੀਤਾ। ਏਸੇ ਦੌਰਾਨ ਸਪਤਾਹਿਕ 'ਸੰਦੇਸ਼ ਇੰਟਰਨੈਸ਼ਨਲ' ਦਾ ਸੰਪਾਦਕ ਸ੍ਰੀ ਅਵਿਨਾਸ਼ ਆਜ਼ਾਦ ਅਤੇ ਉਸਦਾ ਇਕ ਸਾਥੀ ਸ. ਹਰਭਜਨ ਸਿੰਘ ਆ ਗਏ। ਉਨ੍ਹਾਂ ਨੂੰ ਮੰਚ ਉੱਤੇ ਸਤਿਗੁਰੂ ਜੀ ਵਾਲੇ ਪਾਸੇ ਬੈਠਾਇਆ ਗਿਆ। ਸ੍ਰੀ ਸਤਿਗੁਰੂ ਜੀ ਨੇ ਨਾਮ ਸਿਮਰਨ ਦਾ ਅਰਦਾਸਾ ਕੀਤਾ ਹੋਇਆ ਹੈ। ਉਹ ਆਪਣੀ ਸਿਮਰਨੀ ਦੇ ਮਣਕੇ ਅੱਗੇ ਵਧਾਈ ਜਾਂਦੇ ਹਨ, ਕੰਨਾਂ ਦੁਆਰਾ ਸੁਣ ਸੰਗੀਤਕਾਰਾਂ ਦੀ ਕਲਾ ਨੂੰ ਨੰਬਰ ਦੇਈ ਜਾ ਰਹੇ ਹਨ। ਸਤਿਗੁਰੂ ਜੀ ਨੂੰ ਇਕੋ ਮੌਕੇ ਤੇ ਧਿਆਨ ਦੇ ਤਿੰਨਾਂ ਟਰੈਕਾਂ ਤੇ ਕੰਮ ਕਰਦਿਆਂ ਤਾਂ ਵੇਖਿਆ ਹੀ ਹੈ, ਬਿਨਾਂ ਮਿੱਸ ਕਰਨ ਤੋਂ ਤਿੰਨ ਚੀਜ਼ਾਂ ਆਮ ਕਰਕੇ ਕਰ ਜਾਂਦੇ ਹਨ।

7 ਵਜ ਗਏ ਤਾਂ ਉਸਤਾਦ ਵਲਾਇਤ ਖਾਂ ਦਾ ਸ਼ਾਗਿਰਦ, ਖੂਬਸੂਰਤ ਨੌਜਵਾਨ, ਧਰਮਵੀਰ ਸਿੰਘ ਨੇ ਮੰਚ ਤੋਂ ਸਿਤਾਰ ਸੁਰਾਂ ਦਾ ਪ੍ਰਸਾਰਣ ਜਾਰੀ ਕੀਤਾ। ਇਸ ਦੇ ਵਾਦਨ ਵਿਚ ਤਬਲਾ ਸੰਗਤ ਇਸ ਦੇ ਚਾਚਾ, ਅਵਤਾਰ ਸਿੰਘ ਕਰਨ ਲੱਗੇ। ਇਸ ਨੇ ਤਿੰਨ ਤਾਲ ਵਿਚ ਗੌਂਡ, ਮਲ੍ਹਾਰ ਦਾ ਪ੍ਰੋਗਰਾਮ ਦਿਤਾ। ਤਾਰਾਂ ਖਿੱਚ ਖਿੱਚ ਕੇ ਕਲਾਕਾਰ ਨੇ ਸਿਤਾਰ ਵਿਚੋਂ ਅਨੇਕ ਪ੍ਰਕਾਰ ਦੀਆਂ ਸੁਰਾਂ ਪੈਦਾ ਕੀਤੀਆਂ। ਸਰੋਤੇ ਤੇ ਕਲਾਕਾਰ ਇਕ ਦੂਜੇ ਵਿਚ ਗੁਆਚੇ ਪਏ ਸਨ। ਅੱਧਾ ਘੰਟਾ ਇਸ ਰਸ ਭਰਪੂਰ ਆਯੋਜਨ ਨੂੰ ਸੁਣ ਕੇ ਰਾਗ-ਸਭਾ ਦੀ ਸਮਾਪਤੀ ਹੋ ਗਈ।

7.30 ਵਜੇ ਮੰਚ ਸਕੱਤਰ ਨੇ ਐਲਾਨ ਕੀਤਾ ਕਿ ਉਪਰਲੇ ਹਾਲ ਵਿਚ ਇਕ ਚਿੱਤਰ ਨੁਮਾਇਸ਼ ਲਗੀ ਹੋਈ ਹੈ। ਇਕੱਤਰ ਸੱਜਣ ਇਸ ਦਾ ਵੀ ਲਾਭ ਲੈਣ। (2) ਜਥੇਦਾਰ ਬਾਵਾ ਸਿੰਘ ਫਿੱਜੀ, ਜਥੇਦਾਰ ਪ੍ਰੀਤਮ ਸਿੰਘ ਡੂਬਈ ਅਤੇ ਨੈਰੋਬੀ ਤੋਂ ਆਏ ਸ. ਸੇਵਾ ਸਿੰਘ ਜਗਾਧਰੀ ਦੇ ਹੋਲੇ ਦੇ ਦੀਵਾਨ ਲੱਗਣਗੇ। ਅਗਲੀ ਭਲਕ ਦੇ ਜਥੇਦਾਰਾਂ ਵਿਚ ਸੰਤ ਅਜਾਇਬ ਸਿੰਘ, ਜਥੇਦਾਰ ਗਿਆਨ ਸਿੰਘ ਅਤੇ ਪੰਡਿਤ

ਗੋਪਾਲ ਸਿੰਘ ਜੀ ਹੱਲੇ ਨੂੰ ਰੰਗਤ ਦੇਣਗੇ। ਨਾਮ ਸਿਮਰਨ ਉਪਰੰਤ ਸੰਗੀਤ ਦਰਬਾਰ ਅਤੇ ਫਿਰ ਕਵੀ ਦਰਬਾਰ ਜਾਰੀ ਹੋਵੇਗਾ।

ਸ੍ਰੀ ਸਤਿਗੁਰੂ ਜੀ ਤਾਂ ਅਨਾਊਂਸਮੇਂਟ ਸੁਣਦਿਆਂ ਸਾਰ ਆਪਣੇ ਡੇਰੇ ਲਈ ਪ੍ਰਸਥਾਨ ਕਰ ਗਏ। ਦੀਵਾਨ ਦੀ ਅੱਜ ਦੀ ਅਰਦਾਸ ਸੰਤ ਆਤਮਾ ਸਿੰਘ ਸਨਖਤਰਾ ਨੇ ਕੀਤੀ।

ਨਾਲ ਦੇ ਹਾਲ ਵਿਚ ਲੰਗਰ ਤਿਆਰ ਹੋਇਆ ਵਰਤਣ ਲੱਗਾ। ਪੰਗਤਾਂ ਵਿਚ ਬੈਠੇ ਨਰ ਨਾਰ ਵਲਾਇਤ ਦੀਆਂ ਬੀਬੀਆਂ ਦੇ ਤਿਆਰ ਕੀਤੇ ਵਿਵਿਧ ਪ੍ਰਕਾਰ ਦੇ ਪਦਾਰਥ ਛਕਣ ਲੱਗੇ। ਏਥੇ ਕਿਸੇ ਪ੍ਰਕਾਰ ਦੀ ਕੋਈ ਪਰੇਸ਼ਾਨੀ ਨਹੀਂ ਸੀ। ਲੰਗਰ ਅਤੇ ਚਾਹਟੇ ਦੇ, ਦੁੱਧ ਅਤੇ ਜੂਸਾਂ ਦੇ ਖੁੱਲ੍ਹੇ ਗੱਫੇ ਸਨ।

ਮੈਂ ਦੋਹਾਂ ਹਾਲਾਂ ਦਾ ਜਾਇਜ਼ਾ ਲੈਂਦਾ ਹਾਂ। ਕਰੀਬ 1000 ਵਿਅਕਤੀ ਅਮਨ ਚੈਨ ਨਾਲ ਬੈਠ ਕੇ ਕੀਰਤਨ ਸੁਣ ਸਕਦਾ ਹੈ। ਦੂਜੇ ਹਾਲ ਵਿਚ ਇਕੋ ਵੇਲੇ 500 ਆਦਮੀ ਭੋਜਨ ਪਾ ਸਕਦਾ ਹੈ। ਦੋਹੀਂ ਥਾਈਂ ਚੰਗੀਆਂ ਰੌਣਕਾਂ ਹਨ। ਦੇਸ ਵਿਚੋਂ ਆਏ, ਵਿਦੇਸ 'ਚੋਂ ਆਏ ਨਰ-ਨਾਰ ਆਪਣੇ ਸੱਜਣਾਂ ਸਨੇਹੀਆਂ ਨਾਲ ਬੈਠੇ ਪਰਵਾਰਕ ਸੁੱਖ-ਸਾਂਦ ਜਾਣਨ ਤੋਂ ਬਿਨਾਂ ਸਤਿਗੁਰੂ ਦੀ ਇਸ ਕਿਰਪਾ ਲਈ ਵੀ ਬਲਿਹਾਰ ਹਨ ਕਿ ਵਿਦੇਸ ਵਿਚ ਹੋਏ ਹੋਲੇ ਨੂੰ ਪ੍ਰਵਾਨਗੀ ਦੇ ਕੇ ਬਹੁਤ ਸਾਰੇ ਪਰਵਾਰਾਂ ਨੂੰ ਇਸ ਬਹਾਨੇ ਮਿਲਣ ਦਾ ਅਵਸਰ ਦੇ ਦਿਤਾ।

ਹੋਲਾ ਕਮੇਟੀ ਦੇ ਮੁਖੀ ਆਮ ਕਰਕੇ ਇਕ ਦੂਜੇ ਨਾਲ ਤਾਲਮੇਲ ਰੱਖਦੇ ਹਨ। ਸ. ਏਕਮ ਸਿੰਘ ਸੌਂਧ ਦੀ ਕੱਲ੍ਹ ਸੁਆਗਤਕਾਰੀਆਂ ਨੇ ਖ਼ੂਬ ਪ੍ਰਸ਼ੰਸਾ ਕੀਤੀ ਹੈ ਕਿ ਉਸਨੇ ਉਮਰ ਦੇ ਆਖ਼ਰੀ ਪੜਾਅ ਤੇ ਪੁੱਜ ਕੇ ਵੀ ਜੁਆਨਾਂ ਵਾਲੀ ਕਰ ਵਿਖਾਈ ਹੈ। ਇੰਗਲੈਂਡ ਵਾਸੀਆਂ ਨੂੰ ਜੰਗਮ ਤੀਰਥ ਨਾਮਧਾਰੀ ਹੋਲਾ ਮਹੱਲਾ ਬਰਮਿੰਘਮ ਵਿਚ ਵਿਖਾ ਦਿਤਾ ਹੈ। ਹਰ ਕਿਸੇ ਨੇ ਹੋਲਾ ਕਮੇਟੀ ਦੇ ਉੱਦਮ ਅਤੇ ਸ. ਪ੍ਰੀਤਮ ਸਿੰਘ ਗੇਹਲ ਪ੍ਰਧਾਨ ਯੂ. ਕੇ. ਦੀ ਨਾਮਧਾਰੀ ਸੰਗਤ ਦੀ ਬਲਾਘਾ ਕੀਤੀ ਹੈ। ਸ. ਤਾਰਾ ਸਿੰਘ ਮੀਤ ਪ੍ਰਧਾਨ, ਸ. ਸੁਰਜੀਤ ਸਿੰਘ ਖਜ਼ਾਨਚੀ ਅਤੇ ਮੰਚ ਸਕੱਤਰ ਕੰਵਲ ਹਰਜਿੰਦਰ ਸਿੰਘ ਵੀ ਖ਼ੂਬ ਰੁੱਝੇ ਰਹਿੰਦੇ ਹਨ। ਨੌਜਵਾਨਾਂ 'ਚੋਂ ਸ. ਰਾਜਿੰਦਰ ਸਿੰਘ ਰਾ[illegible] ਦੀ ਸੰਗਤ ਦਾ ਸਕੱਤਰ ਵੀ ਖ਼ੂਬ ਮਸਰੂਫ਼ ਜ਼ਿੰਮੇਵਾਰਾਂ 'ਚੋਂ ਹੈ।

## 22 ਅਪਰੈਲ 1984, ਐਤਵਾਰ

## ਹੋਲਾ ਬਰਮਿੰਘਮ (ਯੂ.ਕੇ.)

*ਹੋਲੇ ਦਾ ਤੀਜਾ ਦਿਨ:*

ਹੋਲੀ ਹੈੱਡ ਸਕੂਲ ਦੇ ਕਮਿਊਨਿਟੀ ਸੈਂਟਰ ਹਾਲ ਵਿਚ 3.40 ਤੋਂ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਹੈ। ਵਾਤਾਵਰਣ ਵਿਚ ਸੁਰੀਲੀਆਂ ਕੰਠ-ਸੁਰਾਂ ਤੇ ਤੰਤੀ ਸਾਜ਼ਾਂ ਦੀ ਗੂੰਜ ਹੈ। ਸਫ਼ੇਦ ਪਹਿਰਾਵੇ ਵਾਲੇ ਇਸਤਰੀ ਪੁਰਸ਼ਾਂ ਦੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਵਿਸ਼ਾਲ ਇਕੱਤਰਤਾ ਹੈ। ਸਤਿਗੁਰੂ ਜੀ ਸਿਮਰਨ ਕਰਦੇ ਹੋਏ ਆਪਣੇ ਆਸਣ ਤੇ ਤਣ ਕੇ ਬਿਰਾਜਮਾਨ ਹਨ। ਭਜਨ ਮਗਨ ਸੰਗਤ ਕੰਨਾਂ ਵਿਚ ਝਰਦੇ ਸੰਗੀਤ-ਅੰਮ੍ਰਿਤ ਨਾਲ ਸਰਸ਼ਾਰ ਹੁੰਦੀ ਚਲੀ ਜਾ ਰਹੀ ਹੈ। ਕੀਰਤਨਕਾਰ ਬਿਦ ਬਿਦ ਕੇ ਸੁਰਾਂ ਲਾਂਦੇ, ਸੰਗੀਤ ਦੀ ਕੋਮਲਤਾ ਅਤੇ ਵੱਖ ਵੱਖ ਅੰਦਾਜ਼ਾਂ ਨੂੰ ਕਦਰਦਾਨ ਸਤਿਗੁਰੂ ਜੀ ਦੇ ਸੌਂਹੇਂ ਪਰਗਟ ਕਰਦੇ ਚਲੇ ਜਾ ਰਹੇ ਹਨ। ਅਜਿਹੇ ਅਨੰਦ ਮੰਗਲ ਦਾ ਭੋਗ 7 ਵਜੇ ਸਵੇਰੇ ਪੈਂਦਾ ਹੈ। ਅੱਜ ਬਲਜੀਤ ਸਿੰਘ ਦੀ ਤਾਰ ਸ਼ਹਿਨਾਈ ਨੇ ਬਹੁਤ ਗੱਲਾਂ ਕੀਤੀਆਂ ਹਨ।

ਬਸੰਤ ਦੇ ਦਿਨ, ਇਕ ਦਸਤਾਵੇਜ਼ ਦੇ ਕਬਿਤ, 'ਬਾਜਤ ਬਸੰਤ ਅਰ ਭੈਰਵ ਹਿੰਡੋਲ ਰਾਗ, ਬਾਜਤ ਹੈ ਲਲਿਤਾ ਕੇ ਸੰਗ ਹ੍ਵੈ ਧਨਾਸਰੀ' ਅਤੇ ਬਸੰਤ ਵਾਰ ਤੇ ਅਨੰਦ ਦੀਆਂ ਪੌੜੀਆਂ ਦੇ ਗਾਇਨ ਉਪਰੰਤ 7.15 ਵਜੇ ਸੰਤ ਪੂਰਬਾ ਦੇ ਅਰਦਾਸ ਕਰਨ ਨਾਲ ਦੀਵਾਨ ਦਾ ਭੋਗ ਪੈ ਗਿਆ ਹੈ।

ਆਸ਼ਾ ਦੀ ਵਾਰ ਜਦੋਂ 'ਤੁਮ ਘਰ ਆਵਹੁ ਮੇਰੇ ਮੀਤ' ਤੇ ਪੁੱਜੀ ਹੋਈ ਸੀ, ਉਸ ਸਮੇਂ ਸ. ਸਵਰਨ ਸਿੰਘ ਸਿਆਨ ਮੇਡਨਹੈੱਡ ਦੇ ਸਪੁੱਤ੍ਰ ਗੁਰਮੀਤ ਸਿੰਘ (5) ਨੂੰ ਸ੍ਰੀ ਸਤਿਗੁਰੂ ਜੀ ਦੀ ਆਗਿਆ ਨਾਲ ਸੰਤ ਮਹਿੰਦਰ ਸਿੰਘ ਪੂਰਬਾ ਨੇ ਪ੍ਰਥਮ ਦਸਤਾਰ ਸਜਾ ਕੇ ਭਜਨ ਦਿਤਾ। ਪ੍ਰੇਮੀ ਨਾਮਧਾਰੀਆਂ ਦੀ ਇਹ ਇੱਛਾ ਹੁੰਦੀ ਹੈ ਕਿ ਉਨ੍ਹਾਂ ਦੇ ਲੜਕੇ ਦੇ ਸਿਰ ਤੇ ਸਤਿਗੁਰੂ ਜੀ ਦੀ ਆਗਿਆ ਜਾਂ ਹਸਤ ਕੰਵਲਾਂ ਦੁਆਰਾ ਪ੍ਰਥਮ ਦਸਤਾਰ ਸਜੇ।

ਕੀਰਤਨ ਉਪਰੰਤ ਸੰਤ ਸਨਖਤਰਾ ਨੇ ਸਾਰੇ ਦਿਨਾਂ ਦਾ ਪ੍ਰੋਗਰਾਮ ਅਨਾਊਂਸ ਕੀਤਾ। 8 ਤੋਂ 4 ਵਜੇ ਤਕ ਹੱਲੇ ਦੇ ਦੀਵਾਨ ਸਜਣੇ ਸਨ, 5 ਵਜੇ ਤਕ ਨਾਮ ਸਿਮਰਨ, ਉਸ ਤੋਂ ਪਿਛੋਂ ਕੀਤਰਨ ਤੇ ਫਿਰ ਕਵੀ ਦਰਬਾਰ ਹੋਣਾ ਸੀ। ਸਨਖੱਤਰਾ ਨੇ ਜ਼ੋਰ ਦਿਤਾ ਕਿ 12 ਵਜੇ ਤਕ ਅਨੰਦ ਕਾਰਜਾਂ ਵਾਲੇ ਪਰਵਾਰ ਪੜਤਾਲ ਕਮੇਟੀ ਨੂੰ

ਵਿਆਹਾਂ ਬਾਰੇ ਹਰ ਪਰਕਾਰ ਦੀ ਸੂਚਨਾ ਦੇ ਦੇਣ।

ਸ੍ਰੀ ਸਤਿਗੁਰੂ ਜੀ ਨੇ ਦੀਵਾਨ ਸਥਾਨ ਤੋਂ ਪ੍ਰਸਥਾਨ ਕੀਤਾ ਤਾਂ ਨਾਲ ਦੇ ਹਾਲ ਵਿਚ ਲੰਗਰ ਜਾਰੀ ਹੋ ਗਿਆ। ਦੋ ਪ੍ਰਕਾਰ ਦੇ ਚਾਵਲ, ਪੂਰੀਆਂ, ਛੋਲੇ ਸਾਰਾ ਦਿਨ ਹੀ ਵਰਤਦੇ ਰਹੇ। ਸੇਵਾ ਕਰਨ ਵਾਲੀਆਂ ਬੀਬੀਆਂ ਅਤੇ ਬਾਬਿਆਂ ਵੱਲ ਗਿਆ ਤਾਂ ਹਰ ਕੋਈ ਮੌਸ ਦੇ ਲੰਗਰ ਵਿਚ ਪੂਰੀ ਤਰ੍ਹਾਂ ਵਿਅਸਤ ਸੀ। ਗੈਸਾਂ ਦੇ ਮੂੰਹਾਂ 'ਚੋਂ ਨੀਲੀਆਂ ਲਾਟਾਂ ਨਿਕਲਦੀਆਂ, ਕਿਸੇ 'ਤੇ ਪਤੀਲੇ, ਕਿਸੇ ਤੇ ਦੁੱਧ, ਕਿਸੇ ਤੇ ਚਾਹਟੇ ਤਿਆਰ ਹੋ ਰਹੇ ਸਨ। ਦੂਜੇ ਬੰਨੇ ਗੈਸਾਂ ਤੇ ਲੋਹਾਂ ਰੱਖੀ ਪ੍ਰਸ਼ਾਦੇ ਪਕਾ, ਰਾੜ੍ਹ ਰਹੀਆਂ। ਹਰੇਕ ਦੇ ਮੂੰਹ ਤੇ ਖੇੜਾ ਸੀ, ਲਾਲੀ ਸੀ, ਖ਼ੁਸ਼ੀ ਸੀ ਸਾਧ ਸੰਗਤ ਦੇ ਕੰਮ ਆਉਣ ਦੀ। ਵਰਤਾਵੇ ਮਿੱਠੀ ਜ਼ੁਬਾਨ ਨਾਲ ਹਰੇਕ ਦੀ ਖ਼ਾਤਰਦਾਰੀ ਕਰ ਰਹੇ ਸਨ।

*ਪ੍ਰਦਰਸ਼ਨੀ ਅਤੇ ਪ੍ਰਕਾਸ਼ਨਾਵਾਂ*

ਏਧਰ ਨਾਲ ਹੀ ਇਕ ਕਮਰੇ ਵਿਚ ਲੱਗੀ 'ਸਿੱਖ ਹਿਸਟਾਰਿਕ ਹੈਰੀਟੇਜ' ਨਾਮ ਦੀ ਨੁਮਾਇਸ਼ ਵੇਖਣ ਦਾ ਅਵਸਰ ਮਿਲਿਆ। ਪੁਰਾਣੀਆਂ ਲਿਖਤਾਂ, ਗੁਟਕੇ ਦੇ ਆਕਾਰ ਦਾ ਸ੍ਰੀ ਗ੍ਰੰਥ ਸਾਹਿਬ, ਪੁਰਾਣੀਆਂ ਕਲਮੀ ਤਸਵੀਰਾਂ, ਜਨਮਸਾਖੀਆਂ, ਮਾਤਾ ਸੁੰਦਰੀ ਜੀ ਲਿਖਤ ਅਸਲੀ ਹੁਕਮਨਾਮਾ, ਦੁਰਲਭ ਫੋਟੋਜ਼ -ਇਹ ਸਾਰਾ ਉੱਦਮ, ਹੋਲਾ ਕਮੇਟੀ ਦੇ ਸਹਿਯੋਗ ਨਾਲ ਸ. ਚੰਨਣ ਸਿੰਘ ਚੰਨ ਕਾਵੈਂਟਰੀ ਦਾ ਸੀ। ਕੱਲ੍ਹ ਇਸ ਪ੍ਰਦਰਸ਼ਨੀ ਦਾ ਉਦਘਾਟਨ 12 ਵਜੇ ਸ੍ਰੀ ਸਤਿਗੁਰੂ ਜੀ ਨੇ ਆਪਣੇ ਕਰ ਕਮਲਾਂ ਨਾਲ ਕੀਤਾ ਸੀ ਅਤੇ ਤਦ ਤੋਂ ਇਸ ਨੁਮਾਇਸ਼ ਨੂੰ ਸੈਂਕੜੇ ਲੋਕ ਵੇਖ ਚੁੱਕੇ ਸਨ। ਜਦੋਂ ਮੈਂ ਅੰਦਰ ਗਿਆ ਉਦੋਂ ਸ. ਖੜਕ ਸਿੰਘ ਭਮਰਾ ਵੀ ਡਿਊਟੀ ਤੇ ਸੀ। ਉਹ ਏਥੇ ਰੱਖੀਆਂ 'ਸੰਦੇਸ਼' ਦੀਆਂ ਸਤਿਗੁਰੂ ਸੁਆਗਤ ਦੀਆਂ ਕਾਪੀਆਂ, 'ਅਜਿਤੇ ਰੰਧਾਵੇ ਦੀ ਗੋਸ਼ਟ' ਨਾਂ ਦੀ ਫੋਟੋ ਸਟੇਟ ਪੁਸਤਕ, "ਨਾਮਧਾਰੀ ਸੰਗ੍ਰਾਮ ਪ੍ਰਦੀਪਕਾ", "ਪਰਵਾਸੀ ਦਾ ਪਰਵਾਜ਼", ਨਾਮਧਾਰੀ ਦਰਬਾਰ ਵਲੋਂ ਛਪ ਕੇ ਆਈ ਅੰਗਰੇਜ਼ੀ ਵਿਚ ਕੂਕਿਆਂ ਬਾਰੇ ਜਾਣਕਾਰੀ ਭਰੇ ਦਸਤਾਵੇਜ਼ ਵੀ ਵਿਕਦੇ ਰਹੇ।

ਜਦੋਂ ਮੈਂ ਰਾਗੀਆਂ ਦੇ ਕਮਰੇ ਵਿਚ ਹੋਲੀ ਹੈੱਡ ਸਕੂਲ ਵਿਚ ਸਾਂ, ਮੈਨੂੰ ਇਕ ਚਿੱਟੀ ਪੱਗ, ਤਿੱਖੀਆਂ ਮੁੱਛਾਂ, ਬੱਧੀ ਦਾੜ੍ਹੀ ਵਾਲੇ ਬੂਟਿਡ-ਸੂਟਿਡ ਸਰਦਾਰ ਜੀ ਮਿਲੇ, ਨਾਮ ਪ੍ਰੀਤਮ ਸਿੰਘ ਮਠਾੜੂ, ਇਹ 13 ARGYLE ROAD, ILFORD, ESSEX, 1G1 3BH (Ph. 01 478 5052) ਵਿਖੇ ਰਹਿੰਦੇ ਹਨ। ਇਹ ਦੂਜੇ ਪ੍ਰੀਤਮ ਸਿੰਘ ਮਠਾੜੂ ਹਨ। ਪਹਿਲੇ ਨੈਰੋਬੀ ਵਾਲੇ ਹਨ। ਗੱਲਬਾਤ ਕਰਦਿਆਂ ਇਹਨਾਂ ਦੱਸਿਆ ਕਿ ਸਤਿਗੁਰੂ ਜੀ ਇਹਨਾਂ ਦੇ ਬੜੇ ਕਦਰ-ਸ਼ਨਾਸ ਹਨ। ਇਹਨਾਂ ਦੇ ਸੰਗੀਤ ਸ਼ੌਂਕ ਨੂੰ ਮੁੱਖ ਰੱਖ ਕੇ ਸ੍ਰੀ ਹਜ਼ੂਰ ਨੇ ਆਪ ਹਰਮੋਨੀਅਮ ਅਤੇ ਤੰਬੂਰੇ ਮੰਗਵਾ ਕੇ ਦਿੱਤੇ। ਨਾਮਧਾਰੀਆਂ ਵਿਚ ਸੰਗੀਤ ਪ੍ਰਤੀ ਪ੍ਰੇਮ ਨੂੰ ਸਤਿਗੁਰੂ ਜੀ ਵੱਲੋਂ ਪੈਦਾ ਕਰਨ ਦੀ ਸਰਦਾਰ ਜੀ ਭਰਪੂਰ

ਪ੍ਰਸ਼ੰਸਾ ਕਰਦੇ ਰਹੇ।

ਚੰਗੇ ਭਾਗਾਂ ਨੂੰ ਅੱਜ ਕਲ੍ਹ ਇੰਗਲੈਂਡ ਵਾਲਿਆਂ ਨੂੰ ਸੂਰਜ ਦਰਸ਼ਨ ਹੋ ਰਹੇ ਹਨ। ਰੁਕੀ ਹੋਈ ਹਵਾ ਵਿਚ ਸੂਰਜ ਦੀ ਧੁੱਪ ਸਾਨੂੰ ਸਭ ਨੂੰ ਹੀ ਤਸੱਲੀ ਬਖ਼ਸ਼ਣ ਵਾਲੀ ਹੈ। ਹੋਲੇ ਦੀ ਨਿਰਵਿਘਨਤਾ ਵੀ ਧੁੱਪੀਲੇ ਦਿਨਾਂ ਕਾਰਨ ਸੁਨਿਸਚਿਤ ਹੈ। ਇਸ ਦਾ ਲਾਭ ਉਠਾਉਣ ਲਈ ਠਾਕੁਰ ਉਦੇ ਸਿੰਘ ਜੀ ਨੇ ਹੋਰ ਖੇਡ ਪ੍ਰੇਮੀਆਂ ਨਾਲ ਮਿਲ ਕੇ ਹੋਲੀ ਹੈੱਡ ਸਕੂਲ ਦੇ ਜਾਲੀ ਘਿਰੇ ਛੋਟੇ ਖੇਡ ਮੈਦਾਨ ਵਿਚ ਹਾਕੀ ਮੈਚ ਦਾ ਉਪਰਾਲਾ ਕਰ ਲਿਆ। ਸ੍ਰੀ ਸਤਿਗੁਰੂ ਜੀ ਭੀ ਨਿਮੰਤਰਿਤ ਸਨ। ਦਰਜਨਾਂ ਦਰਸ਼ਕ ਹੋਰ ਵੀ ਇਸ ਦ੍ਰਿਸ਼ ਨੂੰ ਵੇਖਣ ਵਾਲੇ ਸਨ। ਸ੍ਰੀ ਸਤਿਗੁਰੂ ਜੀ ਜਾਲੀਓਂ ਬਾਹਰ ਅਨੇਕਾਂ ਸਰੀਰਾਂ ਵਿਚ ਘਿਰੇ, ਅੰਦਰ ਖੇਡ ਰਹੀਆਂ ਬਰਮਿੰਘਮ ਅਤੇ ਲੀਡਜ਼ ਦੀਆਂ ਹਾਕੀ ਟੀਮਾਂ ਦਾ ਮੁਕਾਬਲਾ ਨਿਹਾਰਦੇ ਰਹੇ। ਠਾਕੁਰ ਉਦੇ ਸਿੰਘ ਜੀ ਖ਼ੁਦ ਵੀ ਬਰਮਿੰਘਮ ਦੀ ਟੀਮ ਵਿਚ ਕਲਾ ਕੁਸ਼ਲਤਾ ਵਿਖਾ ਰਹੇ ਸਨ।

ਮੇਰੇ ਨੋਟਿਸ ਵਿਚ ਇਹ ਗੱਲ ਲਿਆਂਦੀ ਗਈ ਕਿ ਕੱਲ੍ਹ ਜਦੋਂ ਸੰਗੀਤ ਪ੍ਰੋਗਰਾਮ ਚੱਲ ਰਿਹਾ ਸੀ ਅਤੇ ਸਰੋਤੇ ਸੁਖਵਿੰਦਰ ਸਿੰਘ ਪਿੰਕੀ ਦਾ ਤਬਲਾ ਸੁਣ-ਸੁਣ ਉਸ ਨੂੰ ਦਾਦ ਦੇ ਤੌਰ ਤੇ ਪੌਂਡ ਤੇ ਪੌਂਡ ਆ ਕੇ ਦੇ ਰਹੇ ਸਨ, ਸਮਾਪਤੀ ਉਤੇ ਪਿੰਕੀ ਨੇ ਸਾਰੇ ਨੋਟ ਕੱਠੇ ਕਰਕੇ ਜੇਬ ਵਿਚ ਪਾ ਲਏ। ਬੜਾ ਚੰਗਾ ਕਰਦਾ, ਬਹੁਤਾ ਪ੍ਰਭਾਵਸ਼ੀਲ ਹੁੰਦਾ ਜੇ ਉਹ ਚੁਕ ਕੇ ਸ੍ਰੀ ਸਤਿਗੁਰੂ ਜੀ ਦੀ ਭੇਟਾ ਧਰ ਦਿੰਦਾ। ਅੱਗੋਂ ਕਿਹੜਾ ਉਹ ਆਪਣੀ ਕਮਾਈ ਨਾਲ ਆਪਣਾ ਖ਼ਰਚਾ ਤੋਰਦਾ ਹੈ। ਸ੍ਰੀ ਸਤਿਗੁਰੂ ਜੀ ਉਹਨਾਂ ਨੂੰ ਖੁੱਲ੍ਹਾ ਖ਼ਰਚਾ ਮੁਹੱਈਆ ਕਰਦੇ ਹਨ।

ਏਸੇ ਤਰਾਂ ਬਲਜੀਤ ਸਿੰਘ ਤਾਰ ਸ਼ਹਿਨਾਈ ਨੇ ਕੀਤਾ। ਉਸਨੇ ਆਪਣਾ ਇਨਾਮ ਚੁੱਕ ਕੇ ਆਪਣੇ ਉਸਤਾਦ ਸ. ਪਿਆਰਾ ਸਿੰਘ ਨੂੰ ਦੇ ਦਿੱਤਾ। ਉਸਤਾਦ ਸ਼ਾਗਿਰਦ ਦੋਹਾਂ ਲਈ ਹੀ ਸਤਿਗੁਰੂ ਬੜੇ ਉਦਾਰ ਹਨ। ਉਹਨਾਂ ਲਈ ਰਕਮਾਂ ਨਿਕਲਦੀਆਂ ਹੀ ਰਹਿੰਦੀਆਂ ਹਨ।

ਅਜੇ ਚਾਰ ਵੱਜਣ ਵਿਚ ਪੰਦਰਾਂ ਮਿੰਟ ਬਾਕੀ ਸਨ ਕਿ ਮੈਨੂੰ ਹੋਲੀ ਹੈੱਡ ਸਕੂਲ ਦੇ ਇਕ ਕਮਿਊਨਿਟੀ ਆਫ਼ਿਸ ਤੇ ਲਾਇਬਰੇਰੀ ਵਿਚ ਸਤਿਗੁਰੂ ਜੀ ਦੀ ਆਮਦ ਦੀ ਤਿਆਰੀ ਜਾਪੀ। ਮੈਂ ਵੀ ਕੌਤੂਹਲ-ਵੱਸ ਏਧਰ ਆ ਰੁਕਿਆ। ਅੰਦਰ ਡਾ. ਹਰਿਭਜਨ ਸਿੰਘ, ਪ੍ਰੋ: ਸੁਖਬੀਰ ਸਿੰਘ ਗੁਲਾਟੀ, ਨਿੱਜੀ ਸਕੱਤਰ ਸੰਤ ਤਰਸੇਮ ਸਿੰਘ, ਕਵੀ ਰਾਜ ਚਮਨ, ਮਾਸਟਰ ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਆਦਿ ਸਤਿਗੁਰੂ ਜੀ ਦੇ ਜਥੇ ਦੇ ਕੁਝ ਹੋਰ ਮੈਂਬਰ ਬੈਠੇ ਸਨ ਕਿ ਅਚਾਨਕ ਸ੍ਰੀ ਸਤਿਗੁਰੂ ਜੀ ਬਾਹਰੋਂ ਆਏ। ਆਪ ਜੀ ਨੇ ਵਿਛਿਆ ਪਲੰਘ ਛੱਡ ਕੇ ਸਫ਼ਾਂ ਉਤੇ ਹੀ ਆਸਣ ਕੀਤਾ ਅਤੇ ਡਾ. (ਹਰਿਭਜਨ ਸਿੰਘ) ਜੀ

ਨਾਲ ਇਹਨਾਂ ਸ਼ਬਦਾਂ ਨਾਲ ਭਾਵ ਸਾਂਝੇ ਕੀਤੇ: ਜਿੰਨਾ ਕੋਲ ਕੋਲ ਆਏ ਹਾਂ, ਓਨਾ ਹੀ ਦੂਰ ਹਾਂ। ਵਕਤ ਹੀ ਨਹੀਂ ਮਿਲਦਾ ਗੱਲ ਕਰਨ ਦਾ।

ਨਿਮਰਤਾ ਪੂਰਵਕ ਜੁੜੇ ਹੱਥਾਂ ਨਾਲ: ਮੈਂ ਤਾਂ ਜੀ ਬਹੁਤ ਜ਼ਿਆਦਾ ਮਹਿਸੂਸ ਕਰ ਰਿਹਾਂ।

*ਵਿਚਾਰ-ਚਰਚਾ*

ਅਤੇ ਸਤਿਗੁਰੂ ਜੀ ਨੇ ਬਹੁਤ ਥੋੜ੍ਹੇ ਸਮੇਂ ਨੂੰ ਗੁਰਬਾਣੀ ਵਿਚੋਂ ਕੁਝ ਐਸੇ ਸਵਾਲ ਉਠਾਏ, ਜਿਨ੍ਹਾਂ ਤੋਂ ਪ੍ਰਤੀਤ ਹੁੰਦਾ ਸੀ ਕੁਝ ਭੁੱਲਾਂ ਆਦਿ ਗ੍ਰੰਥ ਸਾਹਿਬ ਜੀ ਦੀਆਂ ਨਕਲਾਂ ਕਰਦਿਆਂ ਰਹਿ ਗਈਆਂ ਹੋਣ ਅਤੇ ਹੁਣ ਉਹ ਜਿਉਂ ਕੀਆਂ ਤਿਉਂ ਪਰਵਾਨੀਆਂ ਜਾਂਦੀਆਂ ਹਨ। ਜਿਵੇਂ 'ਸੁਨਹੁ ਦਲ' ਜਪੁਜੀ ਵਿਚੋਂ ਕੁਝ ਪੋੜੀਆਂ 'ਚੋਂ ਤੁਕਾਂ ਦਾ ਛੁਟਕ ਜਾਣਾ। ਸਤਿਗੁਰਾਂ ਬਚਨ ਕੀਤਾ: ਮੈਂ ਹੁਣੇ ਕੋਈ ਜਵਾਬ ਨਹੀਂ ਲੈਣਾ। ਮੈਂ ਤਾਂ ਕੇਵਲ ਵਿਚਾਰ ਕਰਕੇ ਮੁੱਦੇ ਤੇ ਕਾਰਨ ਲੱਭਣ ਲਈ ਇਹ ਦੱਸਿਆ ਹੈ।

ਸਤਿਗੁਰੂ ਜੀ ਨੇ 'ਨੀਲੇ ਬਸਤ੍ਰ ਪਾੜਨ" ਉੱਤੇ ਵੀ ਆਪਣੇ ਵਿਚਾਰ ਡਾ. ਸਾਹਿਬ ਕੋਲ ਰੱਖੇ। ਡਾ. ਹਰਿਭਜਨ ਸਿੰਘ ਨੇ ਕਿਹਾ: 'ਨੀਲੇ ਬਸਤਰ ਪਾੜਨੇ' ਤਾਂ ਹੈ ਹੀ ਸਨ, ਉਹ ਤਾਂ ਇਕ ਕਾਰਜ ਸਿੱਧੀ ਵਾਸਤੇ ਹੀ ਧਾਰਨ ਕੀਤੇ ਸਨ।

ਅਤੇ ਅਗਲਾ ਨੁਕਤਾ ਸਤਿਗੁਰਾਂ ਇਜ ਉਠਾਇਆ: ਕੁਝ ਗੱਲਾਂ ਪ੍ਰਚੱਲਤ ਹੋ ਜਾਂਦੀਆਂ ਹਨ ਜਿਵੇਂ ਹਜ਼ਰਤ ਇਬਰਾਹ ਦੇ ਪੁੱਤਰ ਦੀ ਅਲਹ ਅੱਗੇ ਕੁਰਬਾਨੀ ਦੇਣ ਸਮੇਂ ਇਕ ਮੇਂਢੇ ਨੇ ਬੱਚੇ ਨੂੰ ਪਰ੍ਹਾਂ ਕਰ ਆਪਣੇ ਆਪ ਨੂੰ ਕੁਰਬਾਨੀ ਦੀ ਮਾਰ ਥੱਲੇ ਲਿਆਂਦਾ। ਆਪਣੇ ਸਹਾਇਕ ਦੀ ਲੋਕ ਕਦਰ ਕਰਦੇ ਹਨ। ਉਸ ਨੂੰ ਮਾਰਦੇ ਨਹੀਂ। ਪਰ ਮੁਸਲਮਾਨਾਂ ਵਿਚ ਉਸ ਨੂੰ ਹਲਾਲ ਕਰਨ ਦੀ ਰਸਮ ਪ੍ਰਚੱਲਤ ਹੋ ਗਈ। ਉਹਦਾ ਮਾਸ ਖਾਣ ਦਾ ਆਦੇਸ਼ ਕਿਤੇ ਵੀ ਨਹੀਂ, ਸ਼ੁਰੂ ਹੋ ਗਿਆ ਹੈ, ਹੁਣ ਕੌਣ ਰੋਕੇ। ਏਸੇ ਤਰ੍ਹਾਂ ਨੀਲਾ ਬਾਣਾ ਤੁਰਕਾਂ ਦਾ ਹੋਣ ਦੇ ਬਾਵਜੂਦ ਹੁਣ ਸਿੱਖਾਂ ਵਿਚ ਪ੍ਰਚੱਲਤ ਹੋ ਗਿਆ ਹੈ। ਜਦੋਂ ਕਿ ਸਤਿਗੁਰਾਂ ਨੇ 'ਨੀਲ ਬਸਤ੍ਰ ਲੇ ਕਪੜੇ ਪਾਛੇ ਤੁਰਕ ਪਠਾਣੀ ਅਮਲ ਗਵਾਇਆ।' ਕਹਿ ਕੇ ਤੁਕ ਉਲਟਾਣ ਲਈ ਕੀਤੀਆਂ ਕੁਰਬਾਨੀਆਂ ਦਾ ਉਲੇਖ ਕੀਤਾ। ਗੁਰੂ ਰਾਮ ਸਿੰਘ ਜੀ ਨੇ ਵੀ ਇਕ ਹੁਕਮਨਾਮੇ ਵਿਚ ਨੀਲਾ ਪਹਿਨਣ ਨੂੰ ਵਰਜਦਿਆਂ ਲਿਖਿਆ ਹੈ: ਨੀਲ ਪਹਿਨਣ ਤੇ ਮੱਤ ਮਾਰੀ ਜਾਂਦੀ ਹੈ।

ਡਾ. ਹਰਿਭਜਨ ਸਿੰਘ ਨੇ ਵਿਚਾਰ ਪ੍ਰਗਟ ਕੀਤੇ: ਅਸਲ ਵਿਚ ਉਦੋਂ ਦੋ ਮੂਵਮੈਂਟਾਂ ਚੱਲੀਆਂ। ਇਕ ਉਹ ਸਨ ਜਿਨ੍ਹਾਂ ਸਿੱਖੀ ਲਈ ਤਾਂ ਕੁਝ ਕੀਤਾ ਪਰ ਉਹ ਸਰਕਾਰ ਨਾਲ ਮਿਲ ਕੇ ਚਲਦੇ ਰਹੇ ਜਿਵੇਂ ਸਿੰਘ ਸਭਾ ਲਹਿਰ, ਦੂਜੇ ਇਹ ਨਾਮਧਾਰੀ ਸਨ ਜਿਹੜੇ ਰਾਜੇ-ਮਹਾਰਾਜਿਆਂ ਤੇ ਹਕੂਮਤ ਦੇ ਖਿਲਾਫ਼ ਸਨ। ਇਹਨਾਂ ਸਿੰਬਲ ਦੇ ਤੌਰ ਤੇ ਸਫ਼ੇਦ ਰੰਗ ਚੁਣਿਆ। ਸਫ਼ੇਦ ਸਾਦਗੀ ਤੇ ਸੁਅੱਛਤਾ ਦਾ ਸੂਚਕ ਹੈ।

ਕੋਲੋਂ ਸੁਖਬੀਰ ਸਿੰਘ ਗੁਲਾਟੀ ਨੇ ਬੜੀ ਨਰਮ ਜਿਹੀ ਆਵਾਜ਼ ਵਿਚ ਇਕ ਗਿਆਨੀ ਮਾਨ ਸਿੰਘ ਦਾ ਹਵਾਲਾ ਦਿੱਤਾ, ਜੋ ਦਿੱਲੀ ਵਿਚ ਹੀ ਕਿਤੇ ਰਹਿੰਦਾ ਹੈ ਕਿ ਉਸ ਅਨੁਸਾਰ ਨਨਕਾਣੇ ਦੇ ਸਾਕੇ ਦੇ ਸੋਗ ਵਿਚ ਇਸਤਰੀਆਂ ਨੇ ਕਾਲੇ ਕਪੜੇ ਪਾਏ। ਜਿਸ ਨੂੰ ਅੱਗੇ ਸਾਰੇ ਸਿੱਖਾਂ ਦੀ ਏਕਤਾ ਦੇ ਚਿੰਨ੍ਹ ਵਜੋਂ ਪ੍ਰਚੱਲਤ ਕਰ ਦਿਤਾ ਗਿਆ।

ਵੈਸੇ, ਇਸ ਵਾਕਿਆ ਤੋਂ ਏਥੇ ਬੈਠੇ ਸਾਰੇ ਹੀ ਜਾਣੂੰ ਸਨ।

ਸ਼ਾਇਦ ਏਸੇ ਜਗਹ ਤੇ ਹੀ ਵਰਨੀਆ ਵਾਲਿਆਂ ਨੂੰ ਬੁਲਾਇਆ ਗਿਆ ਸੀ। ਦਰਜਨ ਤੋਂ ਵੱਧ ਸਿੰਘਾਂ ਨੇ ਸਾਲ ਭਰ ਤੋਂ ਹੋਲੇ ਦੀ ਨਿਰਵਿਘਨਤਾ ਵਾਸਤੇ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਵਰਨੀ ਜਾਰੀ ਕੀਤੀ ਹੋਈ ਸੀ। ਇਹ ਵਰਨੀ ਗੁਰਦੁਆਰਾ ਨਾਮਧਾਰੀ ਵਿਚ ਆਰੰਭ ਹੋਈ ਸੀ। ਸਤਿਗੁਰੂ ਜੀ ਨੇ ਸਿੰਘਾਂ ਦੇ ਪਿਛਲੇ ਕਰਤੱਵ ਦੀ ਸ਼ਲਾਘਾ ਕਰਦਿਆਂ ਬਚਨ ਕੀਤਾ: ਤੁਹਾਨੂੰ ਥੋੜ੍ਹੀ ਜਿਹੀ ਖੇਚਲ ਹੋਰ ਦੇਣ ਨੂੰ ਜੀਅ ਕਰਦਾ ਹੈ। ਤੁਸੀਂ ਥੋੜ੍ਹੀਆਂ ਜਿਹੀਆਂ ਛੁੱਟੀਆਂ ਦਾ ਹੋਰ ਪ੍ਰਬੰਧ ਕਰਕੇ 3 ਮਈ ਤੱਕ ਜ਼ਰੂਰ ਵਰਨੀਆਂ ਜਾਰੀ ਰੱਖੋ। ਅਤੇ ਵਰਨੀਆਂ ਭਜਨ ਤੋਂ ਬਦਲ ਕੇ ਭਗੌਤੀਆਂ ਦੀਆਂ ਕਰ ਦਿਓ। ਇਹ ਕਰਕੇ ਇਸ ਦੌਰੇ ਦੀ ਸਫ਼ਲਤਾ ਲਈ ਅਰਦਾਸ ਕਰਨੀ।

ਵਰਨੀਆਂ ਦੇ ਆਗੂ ਸੰਤ ਹਰਦਿਆਲ ਸਿੰਘ ਕਾਲਕਾ ਤੇ ਸੰਤ ਬਲਵੰਤ ਸਿੰਘ ਰੂਪਰਾਉ ਹੁਰਾਂ ਤੇ ਹੋਰ ਸਭ ਨੇ ਆਗਿਆ ਵਿਚ ਸਿਰ ਝੁਕਾਇਆ ਤਾਂ ਸਤਿਗੁਰੂ ਜੀ ਪ੍ਰਸੰਸਾ ਕੀਤੀ: ਸ਼ਾਬਾਸ਼! ਤੁਸਾਂ ਬੜੀ ਸੇਵਾ ਕੀਤੀ ਹੈ।

ਅਤੇ ਫਿਰ ਛੇਤੀ ਹੀ ਸਤਿਗੁਰੂ ਜੀ ਨਾਮ ਸਿਮਰਨ ਵਾਸਤੇ ਵੱਡੇ ਹਾਲ ਵਿਚ ਪਹੁੰਚ ਗਏ, ਜਿੱਥੇ ਆਪ ਜੀ ਦੇ ਜਾਣ ਬਾਅਦ ਹੀ ਨਾਮ ਸਿਮਰਨ ਦੀ ਅਰਦਾਸ ਹੋ ਗਈ। 4 ਵੱਜ ਚੁਕੇ ਸਨ।

ਓਧਰ ਵੱਡੇ ਹਾਲ ਵਿਚ ਸਿਮਰਨ ਸਮਾਪਤੀ ਦੀ ਅਰਦਾਸ ਹੋ ਗਈ। ਸਭ ਤੋਂ ਪਹਿਲਾਂ ਅੰਮ੍ਰਿਤਪਾਲ ਸਿੰਘ ਦੇ ਕਾਕੇ ਨੇ ਇਕ ਸ਼ਬਦ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਤੇ ਸੰਗਤ ਦੀ ਹਜ਼ੂਰੀ ਵਿਚ ਗੰਵਿਆ। ਸ. ਅਵਤਾਰ ਸਿੰਘ ਅੰਮ੍ਰਿਤਸਰੀ ਹੀ ਇਸ ਨਾਲ ਤਬਲਾ ਵਾਦਕ ਸਨ ਤੇ ਇਹ ਉਹਨਾਂ ਦਾ ਹੀ ਨਿਕਟ ਸੰਬੰਧੀ ਸੀ। ਉਪਰੰਤ ਗੁਰੂ ਕੇ ਕਲਾਕਾਰਾਂ ਨੇ ਸਾਰੰਗ ਵਿਚ ਇਕ ਪੜਤਾਲ ਗੰਵੀ: ਸੁਭ ਬਚਨ ਬੋਲ ਗੁਣ ਅਮੋਲ....।

ਮੈਂ ਤਕਿਆ ਅਚਾਨਕ, ਸਤਿਗੁਰੂ ਜੀ ਨਾਲ ਆਏ ਸਿੰਘਾਂ ਨੇ ਹੋਲਾ ਕਮੇਟੀ ਦੇ ਸਕੱਤਰ ਵੱਲ ਨੋਟਾਂ ਦੀਆਂ ਥਹੀਆਂ ਵਧਾਉਣੀਆਂ ਸ਼ੁਰੂ ਕਰ ਦਿੱਤੀਆਂ। ਇਸ ਪਿੱਛੇ ਰਾਜ਼ ਕੀ ਸੀ ਇਹ ਤਾਂ ਸਪਸ਼ਟ ਨਾ ਹੋ ਸਕਿਆ; ਪਰ ਜਾਪਦਾ ਹੈ ਕੱਲ੍ਹ ਕਿਸੇ

ਵੇਲੇ ਸਤਿਗੁਰੂ ਜੀ ਨੇ ਅਜਿਹਾ ਬਚਨ ਕੀਤਾ ਸੀ ਕਿ ਚਾਹੀਦਾ ਤਾਂ ਇਹ ਸੀ ਕਿ ਅਸੀਂ ਵੀ ਹੋਲਾ ਕਮੇਟੀ ਦੀ ਸਹਾਇਤਾ ਕਰਦੇ, ਪਰ ਜੋ ਕੁਝ ਏਕਮ ਸਿੰਘ ਹੁਰਾਂ ਤੇ ਹੋਰ ਯੂ. ਕੇ. ਵਾਲੀ ਸੰਗਤ ਨੇ ਕੀਤਾ ਹੈ, ਇਹ ਯਾਦਗਾਰੀ ਗੱਲ ਹੈ। ਇਹ ਰਕਮ ਗੁਰੂ ਕੇ ਖ਼ਜ਼ਾਨਿਓਂ ਆਈ ਜਾਂ ਹਰੇਕ ਨੇ ਆਪਣੇ ਕੋਲੋਂ ਦਿੱਤੀ, ਇਸ ਬਾਰੇ ਮੈਨੂੰ ਪਤਾ ਨਹੀਂ ਲੱਗ ਸਕਿਆ: ਪਰ ਕਿਉਂਕਿ ਇਹ ਰਕਮ ਵੱਖ ਵੱਖ ਵਿਅਕਤੀਆਂ ਵੱਲੋਂ ਹੀ ਹੋਲਾ ਕਮੇਟੀ ਨੂੰ ਬਤੌਰ ਸਹਾਇਤਾ ਦਿੱਤੀ ਗਈ, ਸੋ ਮੈਂ ਵਿਅਕਤੀਆਂ ਦੇ ਨਾਮ ਤੇ ਵੇਰਵਾ ਲਿਖਦਾ ਹਾਂ:

| | |
|---|---|
| 1 ਸ ਹਰਵਿੰਦਰ ਸਿੰਘ ਹੰਸਪਾਲ, ਐਮ ਪੀ ਸਕੱਤਰ ਨਾਮਧਾਰੀ ਦਰਬਾਰ | 200 ਪੌਂਡ |
| 2 ਸ. ਸੁਰਿੰਦਰ ਸਿੰਘ ਮਨਚੰਦਾ | 200 ਪੌਂਡ |
| 3. ਸ. ਹਰਭਜਨ ਸਿੰਘ ਲਖਨਊ | 200 ਪੌਂਡ |
| 4. ਸ ਗੁਰਭਜਨ ਸਿੰਘ ਦਿੱਲੀ | 200 ਪੌਂਡ |
| 5. ਸ ਅਵਤਾਰ ਸਿੰਘ ਘੁੰਮਣ (ਹਜ਼ੂਰੀ ਜਥਾ) | 100 ਪੌਂਡ |
| 6. ਸੰਤ ਮਨੋਹਰ ਸਿੰਘ ਸੰਤ ਨਗਰ (ਹਜ਼ੂਰੀ ਜਥਾ) | 100 ਪੌਂਡ |
| 7. ਸੰਤ ਗੁਰਦੇਵ ਸਿੰਘ ਨੰਬਰਦਾਰ ਸੰਤ ਨਗਰ | 100 ਪੌਂਡ |
| ਕੁੱਲ | 1100 ਪੌਂਡ |

ਇਸ ਰਕਮ ਦੇ ਭਾਰਤੀ ਰੁਪਏ 17,600/- ਬਣਦੇ ਹਨ।

***ਆਇ ਗਈ ਸਭ ਖੇਲਤ ਹੋਰੀ:***

ਇਸ ਵੇਲੇ ਕਮਿਊਨਿਟੀ ਸੈਂਟਰ ਦਾ ਹਾਲ ਪੂਰੀ ਤਰ੍ਹਾਂ ਮਨੁੱਖੀ ਸਿਰਾਂ ਦਾ ਸਾਗਰ ਹੈ। ਵੀਡੀਓ- ਕੈਮਰੇ ਅਤੇ ਮੂਵੀ ਕੈਮਰੇ ਤਾਣੀ ਬਹੁਤ ਸਾਰੇ ਸੱਜਣ ਇਸ ਸਾਰੇ ਦ੍ਰਿਸ਼ ਨੂੰ ਸੰਭਾਲ ਲੈਣਾ ਚਾਹੁੰਦੇ ਹਨ। ਸ੍ਰੀ ਸਤਿਗੁਰੂ ਜੀ ਨੇ ਆਪਣਾ ਸਾਜ਼ ਸੁਰ ਕਰ ਲਿਆ ਹੈ। ਸਾਹਵੇਂ ਦੇ ਮੰਚ ਉੱਤੇ ਸੰਗੀਤਕਾਰ ਆਪਣੇ ਸੁਰ ਹੋਏ ਸਾਜ਼ਾਂ ਨਾਲ ਇਸ ਅੰਦਾਜ਼ ਵਿਚ ਉਤਸੁਕ ਹਨ ਕਿ ਸ਼ਬਦ ਸਤਿਗੁਰੂ ਜੀ ਵੱਲੋਂ ਕਿਹੜਾ ਸ਼ੁਰੂ ਹੋਵੇ ਅਤੇ ਸਤਿਗੁਰੂ ਜੀ ਨੇ ਗਜ਼ ਖਿੱਚ ਕੇ ਦਿਲਰੁਬਾ ਨੂੰ ਕੁਝ ਛੁਹਾਂ ਦਿੱਤੀਆਂ ਤੇ ਭਰਪੂਰ ਪਰ ਮਿੱਠੀ ਜ਼ੋਰਦਾਰ ਆਵਾਜ਼ ਨਾਲ ਆਰੰਭ ਕੀਤਾ:

**ਬਾਨ ਚਲੇ ਤੇਈ ਕੁੰਕਮ ਮਾਨਹੁ**

**ਮੂਠ ਗੁਲਾਬ ਕੀ ਸਾਂਗ ਪ੍ਰਹਾਰੀ**

ਹੋਲੀ ਦਾ ਸ੍ਰੀ ਸਤਿਗੁਰੂ ਜੀ ਦੇ ਮੁੱਖ ਤੋਂ ਸੰਗਤਾਂ ਦਾ ਸੁਣਨਾ, ਵਿਦੇਸ਼ ਵਿਚ ਸੁਣਨਾ, ਇਹ ਦੁਰਲੱਭ ਅਵਸਰ ਸੀ। ਅਨੰਦ ਦੀ ਗੰਗਾ ਵਹਿ ਤੁਰੀ। ਇਹ ਅਨੰਦ

ਸੁਣਨ ਗੋਚਰਾ ਹੀ ਹੈ। ਕਥਨ ਲਈ ਸ਼ਬਦ ਥੋੜ੍ਹੇ ਹਨ। ਕਲਿਜੁਗ ਵਿਚ ਸਤਿਜੁਗ। ਵਲਾਇਤ ਵਿਚ ਸਤਿਗੁਰੂ ਤੇ ਉਨ੍ਹਾਂ ਦੀ ਸੰਗਤ ਪੂਰਬ ਸਤਿਗੁਰੂ ਦੇ ਦੀਵਾਨਾਂ ਜੈਸਾ ਸਮਾਂ। ਆਓ ਜ਼ਰਾ ਹਜ਼ੂਰੀ ਵਿਚ ਬੈਠੇ ਕੀਰਤਨਕਾਰਾਂ ਨੂੰ ਉਨ੍ਹਾਂ ਦੇ ਸਾਜ਼ਾਂ ਨਾਲ ਗਿਣ ਲਈਏ:

| | |
|---|---|
| *ਮੁੱਖ ਗਾਇਕ ਉਸਤਾਦ ਹਰਭਜਨ ਸਿੰਘ* | *ਹਰਮੋਨੀਅਮ* |
| *ਉਸਤਾਦ ਪਿਆਰਾ ਸਿੰਘ ਦਿੱਲੀ* | *ਤਾਰ ਸ਼ਹਿਨਾਈ* |
| *ਸ੍ਰੀ ਬਲਜੀਤ ਸਿੰਘ* | *ਤਾਰ ਸ਼ਹਿਨਾਈ* |
| *ਸ. ਧਰਮ ਵੀਰ ਸਿੰਘ ਨਾਟਿੰਘਮ* | *ਸਿਤਾਰ* |
| *ਸ. ਕੰਵਲਜੀਤ ਸਿੰਘ* | *ਤਬਲਾ* |
| *ਸ੍ਰੀ ਸੁਖਵਿੰਦਰ ਸਿੰਘ ਪਿੰਕੀ* | *ਤਬਲਾ* |

ਅਤੇ ਇਸ ਅਨੰਦ ਨੂੰ ਸ੍ਰੀ ਸਤਿਗੁਰੂ ਜੀ ਨੇ ਹੋਲੀ ਦੇ ਸਿੱਧੇ ਗਾਉਣ ਨਾਲ ਹੋਰ ਵੀ ਹੁਲਾਰਾ ਬਖ਼ਸ਼ ਦਿਤਾ। ਹੁਣ ਦਸਮੇਸ਼ ਦਾ ਦੂਜਾ ਸਵੈਯਾ ਸ਼ੁਰੂ ਹੋਇਆ:

ਮਾਘ ਬਤੀਤ ਭਈ ਰੁਤਿ ਫਾਗਨ ਆਇ ਗਈ ਸਭ ਖੇਲਤ ਹੋਰੀ।

ਫਿਰ ਹੋਰੀ ਵਿਚ ਹੀ ਰਾਗ ਮਾਲਾ ਹੋ ਗਈ, ਭੈਰਵੀ, ਹਿੰਡੋਲ, ਬਿਲਾਵਲ, ਬਸੰਤ, ਬਹਾਰ, ਮਸਤਾਨਾ ਆਦਿ।

6 ਵਜ ਗਏ। ਹੋਲੀ ਖ਼ਤਮ ਹੋ ਗਈ। ਸਤਿਗੁਰੂ ਜੀ ਨੇ ਇਕ ਹੋਰ ਸ਼ਬਦ ਦੀ ਟੇਕ ਦੀ ਅਗਵਾਈ ਕੀਤੀ। ਇਹਦਾ ਰਾਗ 'ਬਿਹਾਗ' ਤੇ ਤਾਲ ਤਿੰਨ ਸੀ:

*ਬਿਖਿਅਨ ਸਿਉ ਕਾਹੇ ਰਚਿਓ*

*ਨਿਮਖ ਨ ਹੋਹਿ ਉਦਾਸ॥*

ਇਉਂ ਲਗਦਾ ਸੀ ਜਿਵੇਂ ਰਚਨਾਕਾਰ ਖ਼ੁਦ ਗਉਂ ਰਿਹਾ ਹੋਵੇ।

***ਸੰਗੀਤ ਸਭਾ:***

6.30 ਵੱਜੇ ਤਾਂ ਬਲਜੀਤ ਸਿੰਘ ਨੂੰ ਤਾਰ ਸ਼ਹਿਨਾਈ ਵਜਾਉਣ ਦੀ ਆਗਿਆ ਹੋਈ, ਪਿੰਕੀ ਤਬਲਾਵਾਦਕ ਸੀ। ਸਮਝੋ ਇਹ ਦੂਜੇ ਦਿਨ ਦੀ ਰਾਗ ਸਭਾ ਸੀ। ਦੋਹਾਂ ਨੇ ਅੱਧਾ ਘੰਟਾ ਤੱਕ ਖ਼ੂਬ ਵਜਾਇਆ। ਇਕੋ ਜਿਹੇ ਜਵਾਨਾਂ ਦੀ ਜੋੜੀ। ਇਕ ਦਾ ਗਜ਼ 'ਤੇ ਕਮਾਲ, ਦੂਜੇ ਦਾ ਪੁੜੇ ਤੇ ਅਧਿਕਾਰ। ਕ੍ਰਿਤੰਤ ਵਿਚ ਹੋਰ ਵੀ ਲੈਅ ਤੇਜ਼ ਹੋਈ। ਸਮੁੱਚੀ ਹਾਜ਼ਰੀ ਨੇ ਬੜੀ ਉਤਸੁਕਤਾ ਨਾਲ ਸੁਣਿਆ।

ਬਲਜੀਤ ਨੇ ਸਚਮੁਚ ਹੀ 7 ਵਜੇ ਸਮਾਪਤੀ ਕਰ ਦਿਤੀ।

ਇਕ ਨਜ਼ਾਰਾ ਅੱਜ ਹੋਰ ਮਾਣਨ ਨੂੰ ਮਿਲਿਆ। ਆਮ ਕਰਕੇ, ਫੋਟੋ ਲੈਣ ਵਾਸਤੇ ਸਤਿਗੁਰੂ ਜੀ ਤੋਂ ਆਗਿਆ ਲੈਣੀ ਪੈਂਦੀ ਹੈ ਅਤੇ ਜੇ ਆਗਿਆ ਮਿਲੇ ਤਾਂ ਕੇਵਲ ਇਕ ਦੋ ਸ਼ਾਟ ਦੀ ਹੀ ਹੁੰਦੀ ਹੈ। ਪਰੰਤੂ ਅੱਜ ਜਦੋਂ ਬਲਜੀਤ ਸਿੰਘ ਉੱਠ

ਗਿਆ ਅਤੇ ਮੰਚ ਉਤੇ ਗੁਰਦੇਵ ਸਿੰਘ ਨੇ ਸਰੋਦ ਲੈ ਕੇ ਆਉਣਾ ਸੀ। ਦਰਜਨਾਂ ਫੋਟੋਗਰਾਫਰਾਂ ਨੇ ਸ੍ਰੀ ਸਤਿਗੁਰੂ ਜੀ ਦੇ ਇਧਰ ਉਧਰ ਹੋ ਕੇ ਫੋਟੋਗਰਾਫ ਲੈਣੇ ਸ਼ੁਰੂ ਕੀਤੇ। ਸਤਿਗੁਰੂ ਜੀ ਚੁੱਪ ਕਰਕੇ ਅਨੰਦ ਨਾਲ ਹੀ ਫੋਟੋ ਲੁਹਾਂਦੇ ਅਰਥਾਤ ਆਪਣੀ ਮੌਜ ਵਿਚ ਬੈਠੇ ਰਹੇ।

ਜਦੋਂ ਨੂੰ ਗੁਰਦੇਵ ਸਿੰਘ ਸਰੋਦ ਆਇਆ ਤੇ ਸੁਰੋਦ ਸੁਰ ਕਰ ਲਈ ਤਾਂ ਕਿਸੇ ਮੇਰੇ ਵਰਗੇ ਨੇ ਹੀ ਫੋਟੋਗਰਾਫਰਾਂ ਨੂੰ 'ਹੁਣ ਸਾਹ ਵੀ ਲਓ' ਆਖ ਕੇ ਜਾ ਕੇ ਬੈਠਣ ਤੇ ਮਜਬੂਰ ਕਰ ਦਿਤਾ।

ਗੁਰਦੇਵ ਸਿੰਘ ਨੇ ਦੁਰਗਮ ਦਾ ਆਰੰਭ ਕੀਤਾ। ਇਸ ਨਾਲ ਸ੍ਰੀ ਅਖਤਰ ਹੁਸੈਨ ਨੇ ਤਬਲਾ ਵਜਾਉਣਾ ਸ਼ੁਰੂ ਕੀਤਾ, ਫਿਰ ਦੂਜੇ ਪਾਸੇ ਬੈਠ ਕੇ ਪਿੰਕੀ ਨੇ ਤਬਲਾ ਫੜ ਲਿਆ। ਪਬਲਿਕ ਉਸੇ ਕੌਤੁਹਲ ਨਾਲ ਕਲਾਕਾਰਾਂ ਨੂੰ ਨਿਹਾਰਦੀ ਰਹੀ, ਅਨੰਦ ਦੀਆਂ ਕਣੀਆਂ ਬਰਸਣ ਹੀ ਲੱਗੀਆਂ ਸਨ ਕਿ ਸਰੋਦ ਦੀ ਤਾਰ ਟੁੱਟ ਗਈ। ਭਾਵੇਂ ਗੁਰਦੇਵ ਸਿੰਘ ਨੇ ਬਲਜੀਤ ਸਿੰਘ ਨੂੰ ਸੁਣਿਆ ਨਹੀਂ ਸੀ ਪਰ ਅਸਾਂ ਤਾਂ ਸੁਣਿਆ ਸੀ ਨ, ਉਹ ਪ੍ਰਭਾਵ ਨਹੀਂ ਪੈਦਾ ਹੋ ਸਕਿਆ - ਗੁਰਦੇਵ ਨੇ 'ਤੂਟੀ ਤੰਤ ਰਬਾਬ ਕੀ' ਨੂੰ ਜਲਦੀ ਹੀ ਠੀਕ ਕਰਕੇ ਬਿਓਗ ਨੂੰ ਵਜਾ ਹੀ ਲਿਆ।

7.30 ਵਜੇ ਸ਼ਾਮੀਂ ਸਰੋਦ ਦੀਆਂ ਸੁਰਾਂ ਚੁਪ ਹੋਈਆਂ ਤਾਂ ਪ੍ਰੋ: ਸੁਖਬੀਰ ਸਿੰਘ ਗੁਲਾਟੀ ਦਿੱਲੀ ਦਾ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਿਖੀ ਦੀ ਪੁਨਰ-ਸਥਾਪਨਾ ਉਤੇ ਭਾਵ ਪੂਰਤ, ਅਲੰਕਾਰਕ ਤੇ ਸਮਝ ਆਉਣ ਵਾਲਾ ਵਿਆਖਿਆਨ ਹੋਇਆ।

ਸ੍ਰੀ ਸਤਿਗੁਰੂ ਜੀ ਪਾਸ ਮੰਚ 'ਤੇ ਸਜਦੀ ਇਕ ਨਿੱਕੀ ਜਿਹੀ ਟ੍ਰਾਫ਼ੀ ਵੇਖ ਕੇ ਮੈਂ ਕਿਸੇ ਨੂੰ ਟ੍ਰਾਫ਼ੀ ਬਾਰੇ ਪੁੱਛਿਆ ਤਾਂ ਦੱਸਿਆ ਗਿਆ ਕਿ ਇਹ ਠਾਕੁਰ ਉਦੈ ਸਿੰਘ ਜੀ ਦੀ ਟੀਮ ਨੇ ਜਿੱਤੀ ਹੈ ਅਰਥਾਤ ਬਰਮਿੰਘਮ ਨੇ ਲੀਡਜ਼ ਤੋਂ ਸ਼ੀਲਡ ਖੋਹ ਲਈ ਹੈ। ਸੁੰਦਰ ਸ਼ੀਲਡ ਮੈਂ ਨੇੜਿਉਂ ਨਹੀਂ ਜਾ ਕੇ ਵੇਖ ਸਕਿਆ।

ਅੱਜ ਸਰੋਤਿਆਂ ਦੀ ਗਿਣਤੀ ਠੀਕ ਤਰ੍ਹਾਂ ਹਜ਼ਾਰ ਤੋਂ ਡੇਢ ਹਜ਼ਾਰ ਦੇ ਵਿਚਾਲੇ ਸੀ। ਦੀਵਾਨ ਵਿਚ ਗ਼ੈਰ ਨਾਮਧਾਰੀ ਲਗਦੇ ਸੱਜਣ ਵੀ ਕਾਫ਼ੀ ਗਿਣਤੀ ਵਿਚ ਆਉਂਦੇ ਰਹੇ। ਰੌਣਕ ਵੱਲੋਂ ਤਾਂ ਕਿਸੇ ਤਰ੍ਹਾਂ ਦੀ ਕੋਈ ਕਸਰ ਨਹੀਂ। ਮੇਲੇ ਦੇ ਖੇਤਰ ਵਿਚ ਤਾਂ ਮੋਢੇ ਖਹਿਣ ਵਾਲੀ ਹਾਲਤ ਵੀ ਬਣੀ ਰਹਿੰਦੀ।

ਸ੍ਰੀ ਸਤਿਗੁਰੂ ਜੀ ਤਾਂ ਦੀਵਾਨ ਦੀ ਸਮਾਪਤੀ ਦੀ ਅਰਦਾਸ ਉਪਰੰਤ ਆਪਣੇ ਡੇਰੇ ਨੂੰ ਪਧਾਰੇ ਪਰ ਹਾਲ ਵਿਚ ਇਕ ਸ਼ਾਨਦਾਰ ਕਵੀ ਦਰਬਾਰ ਦਾ ਆਯੋਜਿਨ ਸੀ।

***ਕਵੀ ਦਰਬਾਰ:***

7.30 ਤੋਂ ਕਵੀ ਦਰਬਾਰ ਜਾਰੀ ਹੋ ਗਿਆ। ਸਟੇਜ ਸੇਵਾ ਕਰਨ ਵਾਲਾ

ਕੰਵਲ ਹਰਜਿੰਦਰ ਹੀ ਸੀ। ਸਮੱਸਿਆ ਰੱਖੀ ਗਈ ਹੋਈ ਸੀ: 'ਯੂ. ਕੇ. 'ਚ ਮਨਾਇਆ ਹੋਲਾ ਸਿੰਘਾਂ ਨਾਮਧਾਰੀਆਂ।' ਅਤੇ ਸਭ ਤੋਂ ਪਹਿਲੀ ਕਵਿਤਾ ਸੀ ਸਤਿਜੁਗ ਸੰਪਾਦਕ ਸਨਖਤਰਾ ਦੀ। ਨਾਮਧਾਰੀ ਇਤਿਹਾਸ ਦੇ ਪਿਛੋਕੜ ਵਿਚ ਅੱਜ ਦੀ ਅਵਸਥਾ। ਫੇਰ ਹਰਬੰਸ ਸਿੰਘ ਘੁੱਲੇ ਨੇ ਵਿਛੋੜੇ ਦਾ ਗੀਤ ਗਾ ਕੇ ਦਾਦ ਬਟੋਰੀ। ਪਰ ਇਸ ਤੋਂ ਪਹਿਲਾਂ ਸ. ਮਨਜੀਤ ਸਿੰਘ ਕਮਲਾ ਨੇ ਇਕ ਲੰਮੀ ਕਵਿਤਾ ਸਮੱਸਿਆ ਸੰਬੰਧਿਤ ਇਤਿਹਾਸ ਦਿੰਦਿਆਂ ਸੁਣਾਈ। ਚੌਥੇ ਸਨ ਸ. ਚੰਨਣ ਸਿੰਘ ਚਮਨ ਹਰਗੋਬਿੰਦਪੁਰੀ ਜਿਨ੍ਹਾਂ ਨੂੰ ਵਿਸ਼ੇਸ਼ ਕਰਕੇ ਹੋਲੇ ਵਾਸਤੇ ਭਾਰਤੋਂ ਲਿਆਂਦਾ ਗਿਆ ਸੀ, ਇਨ੍ਹਾਂ ਆਪਣੇ ਹਾਸ-ਵਿਅੰਗ ਪਾਲਦਿਆਂ "ਲੋਕਾਂ ਦੀ ਹੈ ਹੋਲੀ ਅਤੇ ਖ਼ਾਲਸੇ ਦਾ ਹੋਲਾ ਹੈ' ਨਾਲ ਰੌਣਕ ਬੰਨ੍ਹੀ। ਸ. ਭੁਮਣ ਸਿੰਘ ਕੰਵਲ, ਸਟੇਜ ਸਕੱਤਰ ਦੇ ਪਿਤਾ ਨੇ ਵੀ ਇਕ ਭਾਵਪੂਰਤ ਕਵਿਤਾ ਸਮੱਸਿਆ ਤੇ ਆਖੀ। ਇਕ ਪ੍ਰਭਾਵਸ਼ਾਲੀ ਕਵਿਤਾ ਸ. ਬਸੰਤ ਸਿੰਘ ਬਸੰਤ ਨੇ ਥੋੜ੍ਹੀ ਜਿਹੀ ਬਦਲੀ ਹੋਈ ਸਮੱਸਿਆ ਨਾਲ ਪੜ੍ਹੀ: ਯੂ. ਕੇ. ਮਨਾਇਆ ਹੋਲਾ ਨਾਮਧਾਰੀ ਸਿੰਘਾਂ ਨੇ'। ਸੱਤਵਾਂ ਕਵੀ ਸ. ਚੰਨਣ ਸਿੰਘ ਚੰਨ ਸੀ। ਇਸ ਨੇ ਇਕ ਖ਼ੂਬਸੂਰਤ ਗ਼ਜ਼ਲ ਪੇਸ਼ ਕੀਤੀ। ਫੇਰ ਸ. ਸੋਹਣ ਸਿੰਘ ਅਨਪੜ੍ਹ ਨੂੰ ਸਮਾਂ ਮਿਲਿਆ। ਅਨਪੜ੍ਹ ਨੇ ਕੂਕਿਆਂ ਬਾਰੇ ਇਕ ਠੁੱਲ੍ਹਾ ਗੀਤ ਪੜ੍ਹਿਆ। ਮੈਨੂੰ ਵੀ ਆਵਾਜ਼ ਪੈ ਗਈ। ਮੈਂ ਸਿਮਰਨ ਵਿਚੋਂ ਕੁਝ ਰੁਬਾਈਆਂ ਪੜ੍ਹ ਕੇ ਆਪਣੀ ਜਾਣਕਾਰੀ ਦਿੱਤੀ। ਇਕ ਹੋਰ ਕਵੀ ਸਨ ਬਲਿਹਾਰ ਸਿੰਘ ਰੰਧਾਵਾ। ਇਨ੍ਹਾਂ ਪੂਰਤੀ ਤਾਂ ਸਮੱਸਿਆ ਦੀ ਹੀ ਕੀਤੀ ਪਰ ਇੱਕ ਵਿਅੰਗ ਬਾਣ ਚਲਾ ਗਏ ਜੇਹਦਾ ਮਤਲਬ ਇਹ ਬਣਦਾ ਸੀ ਕਿ ਕਿਤੇ ਪੰਜਾਬ ਵਿਚ ਤੇਜ਼ ਪ੍ਰਤਾਪ ਤਾਂ ਨਹੀਂ ਘਟ ਗਿਆ, ਕਿ ਯੂ. ਕੇ. 'ਚ ਮਨਾਇਆ ਹੋਲਾ ਸਿੰਘਾਂ ਨਾਮਧਾਰੀਆਂ। ਕਵੀ ਮੰਡਲੀ ਜੋ ਆਮ ਕਰਕੇ ਗ਼ੈਰ ਨਾਮਧਾਰੀ ਸੀ, ਬੜੀ ਗੁੰਜ਼ਕੀ। ਸਟੇਜ ਸਕੱਤਰ ਨੇ ਨੋਟਿਸ ਨਾ ਲਿਆ ਤਾਂ ਮੈਂ ਹੀ ਉੱਠ ਕੇ ਰੰਧਾਵੇ ਦੀ ਕਵਿਤਾ ਬਾਰੇ ਦੱਸਿਆ ਕਿ ਇਹ ਨਾਮਧਾਰੀਆਂ ਦੇ ਤੇਜ ਪ੍ਰਤਾਪ ਦਾ ਹੀ ਹਾਲ ਹੈ ਕਿ ਦੇਸ਼ ਵਿਚ ਪ੍ਰੋਗਰਾਮ ਅਨੁਸਾਰ ਹੋਲਾ ਕਰਕੇ ਫਿਰ ਵਿਦੇਸ਼ ਵਿਚ ਵੀ ਸਪਲੀਮੈਂਟਰੀ ਹੋਲਾ ਕਰ ਦਿਖਾਇਆ ਹੈ। ਸ. ਅਵਤਾਰ ਸਿੰਘ ਅਨਪੜ੍ਹ ਅਤੇ ਸ. ਮੱਖਣ ਸਿੰਘ ਨੇ ਵੀ ਆਪਣੀਆਂ ਰਚਨਾਵਾਂ ਸੁਣਾਈਆਂ।

ਕਵੀਆਂ ਨੂੰ ਪਬਲਿਕ ਦਾਦ ਤੋਂ ਇਲਾਵਾ ਸੂਬਾ ਅਵਤਾਰ ਸਿੰਘ ਜੀ 11-11 ਪੌਂਡ ਤੇ ਇਕ ਦਸਤਾਰ ਸਰੋਪਾ ਵਜੋਂ ਕਵੀਆਂ ਨੂੰ ਦਿੰਦੇ ਰਹੇ।

## 23 ਅਪਰੈਲ 1984, ਸੋਮਵਾਰ

## ਹੋਲਾ ਬਰਮਿੰਘਮ, ਅੰਤਿਮ ਦਿਨ

ਸਵੇਰੇ 4 ਵਜੇ ਤੋਂ (ਵਾਰ ਢੰਗ ਨਾਲ) ਆਸਾ ਦੀ ਵਾਰ ਦਾ ਕੀਰਤਨ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਗਿਆਨ ਸਿੰਘ-ਸੰਤ ਦਾਨ ਸਿੰਘ ਜਥੇਦਾਰਾਂ ਨੇ ਸੰਗੀਤਕਾਰਾਂ ਦੇ ਸਹਿਯੋਗ ਨਾਲ ਕੀਤਾ। 5.15 ਵਜੇ ਮੈਂ ਹਾਜ਼ਰ ਹੋ ਸਕਿਆ ਦੀਵਾਨ ਵਿਚ। ਕਮਿਊਨਿਟੀ ਹਾਲ ਵਿਚ ਹਾਜ਼ਰੀ ਭਰਪੂਰ ਸੀ ਅਤੇ ਸੈਂਟਰ ਵਿਚ ਉਚਾਵਾਂ ਹਵਨ ਕੁੰਡ ਪ੍ਰਜਵਲਤ ਸੀ। ਸਤਿਗੁਰੂ ਜੀ ਦੇ ਹਜ਼ੂਰੀ ਜੱਥੇ ਵਿਚੋਂ ਸੰਤ ਨਿਰੰਜਨ ਸਿੰਘ ਨਗਰ, ਸੰਤ ਦਿਆਲ ਸਿੰਘ ਫਗਵਾੜਾ, ਸੰਤ ਮਨੋਹਰ ਸਿੰਘ ਸੰਤ ਨਗਰ ਅਤੇ ਸੰਤ ਸੇਵਾ ਸਿੰਘ ਜਗਾਧਰੀ ਵਾਲੇ ਜਥੇਦਾਰ ਹਵਨ ਦੀਆਂ ਬਾਣੀਆਂ ਦਾ ਪਾਠ ਕਰ ਰਹੇ ਸਨ। ਸ੍ਰੀ ਸਤਿਗੁਰੂ ਜੀ ਭੀ ਵਾਰ ਦੇ ਕੀਰਤਨ ਵਿਚ ਭਾਈਵਾਲ ਸਨ ਆਪਣੇ ਦਿਲਰੁਬਾ ਨਾਲ। ਏਧਰ ਕੈਮਰਿਆਂ ਵਾਲਿਆਂ ਦਾ ਤਕੜਾ ਗਰੁੱਪ ਫੋਟੋ ਸਨੈਪ ਲੈ ਲੈ ਡੰਝਾਂ ਲਾਹ ਰਿਹਾ ਸੀ। ਹੁਣੇ ਇਹਨਾਂ ਵਿਆਹਾਂ ਵਾਲੇ ਜੋੜਿਆਂ ਦੇ ਅਨੇਕਾਂ ਪੋਜ਼ ਪ੍ਰਾਪਤ ਕਰਨੇ ਹਨ।

6.30 ਵਜ ਚੁੱਕੇ ਹਨ। ਕੀਰਤਨ ਜਾਰੀ ਹੈ। ਹਵਨ ਹੋ ਚੁੱਕਾ ਤੇ ਅੰਮ੍ਰਿਤ ਵੀ ਬਣ ਗਿਆ ਹੈ। ਛੇ ਜੋੜੇ ਅਨੰਦ ਕਾਰਜ ਲਈ ਨਿਸ਼ਚਿਤ ਸਥਾਨ 'ਤੇ ਆ ਬੈਠੇ ਹਨ। ਹਾਲ ਵਿਚ ਇਸ ਸਮੇਂ 1000 ਤੋਂ ਵੱਧ ਨਰ-ਨਾਰ ਆਨੰਦ-ਉਤਸੁਕਤਾ ਨਾਲ ਨਜ਼ਾਰਾ ਲੈ ਰਹੇ ਹਨ। ਵਿਆਹਾਂ ਬਾਰੇ ਸ਼ੌਕ ਚੁਫੇਰੇ ਹੀ ਦਿਸਦਾ ਹੈ।

ਸਾਰਾ ਵਾਤਾਵਰਣ ਭਗਤੀ ਭਰਪੂਰ ਤੇ ਪਵਿੱਤਰ-ਪਵਿੱਤਰ ਲਗਦਾ ਹੈ।

ਸ੍ਰੀ ਸਤਿਗੁਰੂ ਜੀ ਨੇ ਤਰਬਕਾਰੀ ਲਈ ਆਪਣਾ ਸਾਜ਼ ਸੁਰ ਕਰ ਲਿਆ ਹੈ ਅਤੇ ਹੁਣ ਲੈਅਕਾਰੀ ਅਤੇ ਤਰਬਕਾਰੀ ਦੀ ਬਿਦ ਹੈ। ਗੁਰਦੇਵ ਸਿੰਘ ਦੀ ਸਰੋਦ ਅਤੇ ਸਤਿਗੁਰੂ ਜੀ ਦਾ ਦਿਲਰੁਬਾ ਮਨ ਦੀਆਂ ਗੱਲਾਂ ਕਰਦੇ ਹਨ। ਖ਼ਾਮੋਸ਼ ਮਾਹੌਲ ਵਿਚ ਸੁਰਾਂ ਦਾ ਆਨੰਦ ਸਾਰਿਆਂ ਦੇ ਹਿਰਦੇ ਵਿਚ ਉਤਰੀ ਜਾਂਦਾ ਹੈ। ਭੈਰਵੀ ਨੇ ਚਾਰ ਚੁਫ਼ੇਰੇ ਆਪਣਾ ਜਾਦੂ ਖਿਲਾਰ ਦਿਤਾ ਹੈ।

ਲੋਹੇ ਦੀ ਚਾਰ ਪਾਵਿਆਂ ਵਾਲੀ ਉੱਚੀ ਉੱਠੀ ਹੋਈ ਚੌਕੀ ਉੱਤੇ ਅੰਗੀਠੀ ਨੁਮਾ ਹਵਨ ਕੁੰਡ ਦੀ ਪ੍ਰਿਸ਼ਠਭੂਮੀ ਵਿਚ ਬੈਠੇ ਨੌਜਵਾਨ ਲੜਕੇ ਲੜਕੀਆਂ ਦੇ ਛੇਵੇਂ ਜੋੜੇ ਹੀ ਸਫ਼ੇਦ ਕੱਪੜਿਆਂ ਵਿਚ ਸੁਹਣੇ ਸੁਹਣੇ ਲਗਦੇ ਹਨ। ਗੋਰੇ ਗੋਰੇ ਰੰਗ, ਸਾਦਾ ਤੇ ਸੁੰਦਰ ਢੰਗ।

ਕੀਰਤਨ ਦੀ ਕਾਰਵਾਈ ਇਕੋ ਵਿਸ਼ਾਲ ਮੰਚ ਤੋਂ ਚੱਲ ਰਹੀ ਹੈ। ਸਤਿਗੁਰੂ ਜੀ ਤੇ ਵਾਰ-ਕੀਰਤਨੀਏ ਪ੍ਰਸਪਰ ਸਨਮੁੱਖ ਹਨ। ਅੱਜ ਸਤਿਗੁਰੂ ਜੀ ਲਈ ਵਿਸ਼ੇਸ਼ ਗਦੇਲਾ ਪਿੱਛੇ ਰੱਖਿਆ ਗਿਆ ਅਰਥਾਤ ਬਾਕਾਇਦਾ ਗੱਦੀ ਦਾ ਆਯੋਜਨ ਹੈ। ਆਸਣ ਅਤੇ ਗਦੇਲਾ ਇਕੋ ਜਿਹੇ। ਸਤਿਗੁਰੂ ਜੀ ਦੇ ਪਿਛਵਾੜਿਓਂ ਉੱਚੇ ਉੱਠੇ ਸਟੀਲ ਦੇ ਸੁਨਹਿਰੀ ਸਤੰਭ ਉਤੇ ਸੁਨਹਿਰੀ ਤੇ ਘੁੰਮਣਹਾਰ ਚੰਦੋਆ ਅੱਖੀਆਂ ਨੂੰ ਸੁਖ ਦੇ ਰਿਹਾ ਹੈ। ਚੰਦੋਏ ਦੀਆਂ ਲਟਕਦੀਆਂ ਫੁੰਮਣੀਆਂ ਤੇ ਅੰਦਰੋਂ ਉੱਠਦੀਆਂ ਪ੍ਰਕਾਸ਼ ਕਿਰਨਾਂ ਨੇ ਸ਼ੋਭਾ ਸਾਗਰ ਸਤਿਗੁਰੂ ਜੀ ਦੇ ਵੈਭਵ ਨੂੰ ਹੋਰ ਵੀ ਨਿਖਾਰਿਆ ਹੈ।

ਦੂਜੇ ਪਾਸੇ, ਅੱਗੇ ਚੱਲ ਕੇ ਏਸੇ ਮੰਚ ਉਤੇ ਇਕ ਛੋਟੀ ਸੁੰਦਰ ਪਾਲਕੀ ਸੁਸੱਜਿਤ ਹੈ। ਆਦਿ ਗ੍ਰੰਥ ਸਾਹਿਬ ਜੀ ਦੀ ਬੀੜ ਸੁੰਦਰ ਵਸਤਰਾਂ ਨਾਲ ਸ਼ਿੰਗਾਰੀ-ਸੁਆਰੀ ਹੋਈ ਹੈ। ਇਸ ਦੇ ਕੋਲ ਖਲੋਤੇ ਨਾਮਧਾਰੀ ਸੰਗਤ ਦੇ ਪ੍ਰਧਾਨ ਅਤੇ ਹੋਲਾ-ਕਮੇਟੀ ਪ੍ਰਧਾਨ ਅਤੇ ਮੁਖੀ ਮੈਂਬਰ ਸਾਹਿਬਾਨ ਸ੍ਰੀ ਸਤਿਗੁਰੂ ਜੀ ਦੀ ਭੇਟਾ ਵਾਸਤੇ ਮਸ਼ਵਰੇ ਅਤੇ ਆਯੋਜਨ ਕਰ ਰਹੇ ਹਨ।

ਭਰੇ ਹੋਏ ਦੀਵਾਨ ਵਿਚ ਇਸ ਵੇਲੇ ਬੀਬੀਆਂ ਵਾਲੇ ਪਾਸੇ ਵੀ ਖ਼ਾਸੀ ਰੌਣਕ ਹੈ। ਸ੍ਰੀ ਮਾਤਾ ਚੰਦ ਕੌਰ ਜੀ ਤੇ ਬੀਬੀ ਗੁਰਮੀਤ ਕੌਰ ਜੀ ਇਸਤਰੀ ਸੰਗਤ ਦੀ ਸ਼ੋਭਾ ਹਨ। ਇਹਨਾਂ ਦੇ ਪਿਛੇ ਬੇਡੇਸ਼ਨ ਜਵਾਨ- ਬਿਰਧ ਬੀਬੀਆਂ ਸਤਿਕਾਰਯੋਗ ਸੁੰਦਰਤਾ ਦੀਆਂ ਸੂਚਕ ਹਨ।

ਆਸਾ ਦੀ ਵਾਰ 7 ਵਜੇ ਸਮਾਪਤ ਹੋਈ ਹੈ। ਬਸੰਤ ਦਾ ਸ਼ਬਦ 'ਮਨ ਕਾਹੇ ਬਿਸਾਰਿਓ ਰਾਮ ਨਾਮ' ਆਰੰਭ ਹੋ ਗਿਆ। ਉੱਚੀਆਂ ਤੋਂ ਉੱਚੀਆਂ ਸੁਰਾਂ। ਸੰਤ ਦਾਨ ਸਿੰਘ ਅਤੇ ਸ. ਜਗਦੀਸ਼ ਸਿੰਘ 'ਵਰਿਆਮ' ਦੀ ਢੋਲਕੀ ਵਾਰੀ ਦਿੰਦੀਆਂ ਹਨ। ਬਸੰਤ ਦੀ ਵਾਰ ਨਾਲ, ਆਸਾ ਦੀ ਵਾਰ ਨਾਲ ਸੰਬੰਧਤ ਸਭ ਕਾਸੇ ਦਾ ਅੰਤ ਆ ਗਿਆ। ਹੁਣ ਜਾਰੀ ਹੋ ਗਿਆ: ਹੋਲੀ ਕੀਨੀ ਸੰਤ ਸੇਵ। ਰੰਗ ਲਾਗਾ ਅਤਿ ਲਾਲ ਦੇਵ।

7.15 ਹੁੰਦਿਆਂ ਹੀ ਤਿੰਨ ਜੋੜੇ ਲਾਵਾਂ ਲੈਣ ਲਈ ਉਠੇ ਹਨ। ਲਾਵਾਂ ਦਾ ਪਾਠ ਕਰ ਰਹੇ ਹਨ: ਸੰਤ ਸਨਖੱਤਰਾ, ਜਥੇਦਾਰ ਸੇਵਾ ਸਿੰਘ ਜਗਾਧਰੀ, ਸੰਤ ਜੁਗਿੰਦਰ ਸਿੰਘ ਸਾਧ ਤੇ ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ। ਚਾਰ ਲਾਵਾਂ ਤੋਂ ਬਾਅਦ ਦੂਜਾ ਬੇਚ ਉਠਿਆ ਹੈ। ਤਿੰਨ ਜੋੜਿਆਂ ਦਾ, ਵੇਦੀ ਦੇ ਅੰਦਰ, ਹਵਨ ਦੇ ਦੁਆਲੇ ਜੋੜਿਆਂ ਦੀਆਂ ਚਾਰ ਪਰਕਰਮਾਂ ਨਾਲ 6 ਜੋੜੇ ਗ੍ਰਿਹਸਤ ਵਿਚ ਪਰਵੇਸ਼ ਕਰ ਗਏ ਹਨ। ਅੱਜ ਦੇ ਵਿਆਹਾਂ ਵਿਚ ਤਿੰਨ ਬੱਚੇ ਮੇਰੀ ਜਾਣਕਾਰੀ ਦੇ ਹਨ:

1. ਸ੍ਰੀ ਹਰਵਿੰਦਰ ਸਿੰਘ ਸਪੁੱਤਰ ਸੰਤ ਦਿਆਲ ਸਿੰਘ ਮਾਹੂੰਵਾਲ, ਰਮੇਸ਼ ਨਗਰ, ਦਿੱਲੀ
2. ਸ੍ਰੀ ਗੁਰਬਾਗ ਸਿੰਘ ਸਪੁੱਤਰ ਸ. ਸਵਰਨ ਸਿੰਘ ਖੁਰਸ਼ੈਦਪੁਰ (ਨਕੋਦਰ), ਜਲੰਧਰ

3. ਬੀਬੀ ਨਵਿੰਦਰ ਕੌਰ ਸਪੁੱਤਰੀ ਸ. ਜੁਗਿੰਦਰ ਸਿੰਘ ਨਾਗੀ, ਨਾਰਾਇਣਾ, ਦਿੱਲੀ

ਇਹ ਤਿੰਨੇ ਬੱਚੇ ਭਾਰਤੋਂ ਆਏ ਹਨ ਤੇ ਇਹ ਯੂ. ਕੇ. ਦੇ ਪਰਵਾਸੀ ਮੈਰਿਜ ਐਕਟ ਤੋਂ ਮਿਲਦੇ ਲਾਭ ਅਨੁਸਾਰ ਇੰਗਲੈਂਡ ਵਿਚ ਰਹਿ ਸਕਣਗੇ।

7.30 ਸਵੇਰ ਤੋਂ ਹੋਲੇ ਮਹੱਲੇ ਨਮਿਤ ਕੀਤੇ ਗਏ ਸਾਧਾਰਨ ਪਾਠ ਦਾ ਭੋਗ ਪੈਣਾ ਸ਼ੁਰੂ ਹੋ ਗਿਆ। ਸਮਝੋ ਇਹ ਹੋਲਾ ਸਮਾਪਤੀ ਦੇ ਅੰਤਮ ਪਲ ਹਨ। 7.40 ਤਕ ਰਾਗਮਾਲਾ ਵੀ ਪੜ੍ਹੀ ਗਈ। ਫੇਰ ਦਸਮ ਗ੍ਰੰਥ ਜੀ ਤੋਂ ਹਕਾਇਤਾਂ ਦਾ ਪਾਠ ਕੀਤਾ ਗਿਆ। ਇਹਦਾ ਮਤਲਬ ਕਿ ਦਸਮ ਗ੍ਰੰਥ ਦਾ ਵੀ ਇਕ ਭੋਗ ਪਾਇਆ ਗਿਆ ਹੈ।

ਹੋਰ ਪੰਜ ਮਿੰਟ ਬਾਅਦ ਸੰਤ ਮਹਿੰਦਰ ਸਿੰਘ ਪੂਰਬਾ ਨੇ ਹੋਲੇ ਮਹੱਲੇ ਦੀ ਸਮਾਪਤੀ ਦੀ ਅਰਦਾਸ ਕਰ ਦਿਤੀ ਹੈ। ਸਮੁੱਚੀ ਸੰਗਤ ਨੇ, ਸਮੇਤ ਸਤਿਗੁਰੂ ਜੀ ਨੇ, ਉਠ ਕੇ ਇਸ ਵਿਚ ਭਾਗ ਲਿਆ ਹੈ। ਦੋ ਜਣੇ ਨਹੀਂ ਉਠੇ, ਇਕ ਜੋ ਸ੍ਰੀ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠਾ ਹੈ, ਦੂਜਾ ਜੋ ਕੋਲ ਹੀ ਰੱਖੇ ਹੋਏ ਕੜਾਹ ਪ੍ਰਸ਼ਾਦ ਦੇ ਸਤਿਕਾਰ ਵਿਚ ਹੈ। "ਬੋਲੇ ਸੋ ਨਿਹਾਲ" ਉਪਰੰਤ ਹੋਲਾ ਕਮੇਟੀ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਈ ਹੈ।

ਅੱਗੇ ਲਗ ਕੇ ਸੂਬਾ ਅਵਤਾਰ ਸਿੰਘ ਜੀ, ਫੇਰ ਹੋਲਾ ਕਮੇਟੀ ਚੇਅਰਮੈਨ ਸ. ਏਕਮ ਸਿੰਘ ਪਾਸ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇੱਕ ਅੰਗਰੇਜ਼ ਦੁਆਰਾ ਬਣਾਇਆ ਤੇਲ-ਚਿਤਰ, ਨਾਮਧਾਰੀ ਸੰਗਤ ਯੂ. ਕੇ. ਦੇ ਪ੍ਰਧਾਨ ਸ. ਪ੍ਰੀਤਮ ਸਿੰਘ ਗੇਹਲ ਹੱਥ ਫ੍ਰੇਮਡ ਮਾਣ-ਪੱਤਰ, ਸ. ਤਾਰਾ ਸਿੰਘ ਮੀਤ-ਪ੍ਰਧਾਨ ਹੱਥ ਬਦਾਮ-ਮਿਸ਼ਰੀ ਅਤੇ ਮਾਇਆ-ਯੁਕਤ ਥਾਲ, ਸ. ਸੁਰਜੀਤ ਸਿੰਘ ਖਜ਼ਾਨਚੀ ਹੋਲਾ ਕਮੇਟੀ, ਸ. ਰਜਿੰਦਰ ਸਿੰਘ ਚਾਨਾ ਸਕੱਤਰ ਨਾਮਧਾਰੀ ਸੰਗਤ ਯੂ. ਕੇ., ਸ. ਹਰਜਿੰਦਰ ਸਿੰਘ ਕੰਵਲ ਸਟੇਜ ਸਕੱਤਰ ਆਦਿ ਹੋਲੇ ਦੀ ਸੇਵਾ ਨਾਲ ਸੰਬੰਧਤ ਕੁਝ ਹੋਰ ਸੱਜਣ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਆਏ ਹਨ। ਭੇਟਾ ਧਰੀ ਹੈ, ਮੱਥਾ ਟੇਕਿਆ ਹੈ। ਸਤਿਗੁਰੂ ਜੀ ਪਾਸ ਹੱਥ ਜੋੜ ਕੇ ਚੇਅਰਮੈਨ ਹੋਲਾ ਕਮੇਟੀ ਨੇ, ਸਤਿਗੁਰੂ ਜੀ ਦੀ ਕਿਰਪਾ ਦਾ ਧੰਨਵਾਦ, ਪ੍ਰਬੰਧ ਵਿਚ ਰਹਿ ਗਈਆਂ ਤਰੁੱਟੀਆਂ ਲਈ ਖ਼ਿਮਾ ਮੰਗੀ ਹੈ। ਉਨ੍ਹਾਂ ਗੱਲਾਂ ਵਾਸਤੇ ਵੀ ਉਨ੍ਹਾਂ ਦੁੱਖ ਪ੍ਰਗਟ ਕੀਤਾ ਹੈ ਜਿਨ੍ਹਾਂ ਕਾਰਨ ਸ੍ਰੀ ਸਤਿਗੁਰੂ ਜੀ ਵੱਲੋਂ ਹੋਲੇ ਦੀ ਆਗਿਆ-ਅਨਾਗਿਆ ਦੇ ਹਾਲਾਤ ਪੈਦਾ ਹੋਏ। (ਇਸ ਬਾਰੇ ਬਾਅਦ ਵਿਚ ਸਤਿਗੁਰੂ ਜੀ ਨੇ ਟੇਪ ਰਿਕਾਰਡਰਾਂ ਵਾਲਿਆਂ ਤੇ ਵਿਅੰਗ ਕੱਸਿਆ, ਜਿਹੜੀਆਂ ਟੇਪ ਰਿਕਾਰਡਰ ਅੱਗੇ ਪਿਛੇ ਭੜਥੂ ਪਾਈ ਰੱਖਦੀਆਂ ਸਨ, ਉਨ੍ਹਾਂ 'ਚੋਂ ਕੋਈ ਇਕ, ਇਸ ਬੁੱਢੇ ਜਰਨੈਲ ਦੇ ਸ਼ਬਦ ਸੰਭਾਲਣ ਲਈ, ਵੀ ਮੌਕੇ ਤੇ ਨਹੀਂ ਸੀ)।

ਹੋਲਾ ਕਮੇਟੀ ਦਾ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਪਹੁੰਚਣ ਨਾਲ ਜਿਵੇਂ ਸਾਰੇ ਹਾਲ ਵਿਚ ਸਨਾਟਾ ਛਾ ਗਿਆ। 8.05 ਵਜ ਗਏ ਤਾਂ ਸ੍ਰੀ ਸਤਿਗੁਰੂ ਜੀ ਨੇ

ਸੰਗਤ ਨੂੰ ਸੰਬੋਧਨ ਕੀਤਾ। ਸਮਝੋ ਇਹ ਸਤਿਗੁਰੂ ਜੀ ਵਲੋਂ ਪ੍ਰਸ਼ਾਦ ਹੈ। ਮੈਂ ਸ੍ਰੀ ਸਤਿਗੁਰੂ ਜੀ ਦੇ ਬਚਨਾਂ ਦਾ ਸੰਖੇਪ ਦੇ ਰਿਹਾ ਹਾਂ:

-ਯੂ. ਕੇ. ਨਿਵਾਸੀ ਸਾਧ ਸੰਗਤ ਦਾ ਧੰਨਵਾਦ ਹੈ, ਜਿਸ ਨੇ ਭਜਨ ਬਾਣੀ ਤੇ ਕਥਾ ਕੀਰਤਨ ਦਾ ਏਥੇ, ਬਰਮਿੰਘਮ ਵਿਖੇ, ਕੁੰਭ ਲੁਆਇਆ ਹੈ।

-ਮਨ ਨੂੰ ਸਾਫ਼ ਕਰਨ ਵਾਸਤੇ ਤਾਂ ਕਥਾ ਕੀਰਤਨ ਤੇ ਭਜਨ ਬਾਣੀ ਹੀ ਹਨ। ਮੈਲ ਤਾਂ ਇਸ ਜੀਵ ਨੂੰ ਲਗਦੀ ਹੀ ਰਹਿੰਦੀ ਹੈ, ਹੋਰ ਮੈਲ ਤਾਂ ਸਾਬਣ ਆਦਿ ਚੀਜ਼ਾਂ ਨਾਲ ਲਥ ਜਾਂਦੀ ਹੈ, ਜਿਵੇਂ 'ਮੂਤ ਪਲੀਤੀ ਕਪੜ ਹੋਇ। ਦੇਹਿ ਸਾਬੂਣ ਲਈਐ ਓਹ ਧੋਇ॥' ਪਰ 'ਭਰੀਐ ਮਤਿ ਪਾਪਾ ਕੈ ਸੰਗਿ ॥ ਓਹ ਧੋਪੈ ਨਾਵੈ ਕੈ ਰੰਗਿ॥'

ਜਿਹੜੇ ਇਸ ਮਹਾਨ ਕੁੰਭ ਵਿਚ ਸ਼ਾਮਲ ਹੋਏ ਹੋ ਤੇ ਜਿਨ੍ਹਾਂ ਨੂੰ ਜਾ ਕੇ ਮਿਲੋ, ਸਾਰੇ ਹੀ ਘੱਟੋ ਘੱਟ ਇੱਕ ਘੰਟਾ ਨਾਮ ਸਿਮਰਨ ਦਾ ਜ਼ਰੂਰ ਅਭਿਆਸ ਕਰੋ। ਕਲਿਜੁਗ ਦੇ ਪ੍ਰਭਾਵ ਤੋਂ ਬਚੇ ਰਹਿਣ ਲਈ ਏਨਾ ਸਮਾਂ ਸਿਮਰਨ ਕਰਨਾ ਤਾਂ ਅਤੀ ਜ਼ਰੂਰੀ ਹੈ।

ਸਾਰੇ ਪਰਵਾਰ ਮਹੀਨੇ ਵਿਚ ਇਕ ਸਾਧਾਰਨ ਪਾਠ ਤਾਂ ਅਵੱਸ਼ ਹੀ ਕਰ ਲਿਆ ਕਰੋ। ਏਸੇ ਤੋਂ ਪਤਾ ਲਗਦਾ ਹੈ ਕਿ ਮਨੁਖਾ ਜਨਮ ਅਮੋਲਾ ਕਿਵੇਂ ਸਫ਼ਲ ਹੋ ਸਕਦਾ ਹੈ ਤੇ 'ਕਾਲ ਬਿਆਲ ਜਿਉ ਪਰੈ ਡੋਲੈ ਸਮਝੁ ਰਾਖਹੁ ਚੀਤਿ॥'

ਦਸਮ ਜੀ ਦੇ ਪਾਠ ਨੂੰ ਸਿੱਖਾਂ ਵਿਚ ਛੱਡ ਦਿਤਾ ਗਿਆ ਹੈ। ਸਾਧ ਸੰਗਤ ਜੋ ਕਰਦੀ ਹੈ, ਇਹ ਬਹੁਤ ਔਖੀ ਗੱਲ ਹੈ। ਦਸਮ ਗ੍ਰੰਥ ਜੀ ਵਿਚੋਂ ਸਾਨੂੰ ਜੀਵਨ ਨੂੰ ਸੇਧ ਦੇਣ ਵਾਲੀਆਂ ਉੱਤਮ ਸਿਖਿਆਵਾਂ ਮਿਲਦੀਆਂ ਹਨ। ਇਕ ਰਾਜੇ ਦੀ ਕਥਾ ਹੈ ਜੋ ਅਭਿਮਾਨ ਦੇ ਘੋੜੇ ਉੱਤੇ ਚੜ੍ਹਿਆ ਹੋਇਆ ਹੈ। ਉਹ ਕਹਿੰਦਾ ਹੈ:

ਮੋ ਤੇ ਔਰ ਬਲੀ ਕੁਨ ਹੈ ?
ਸੋ ਜੰਗ ਲਰੈ ਅਰ ਮੋ ਸੇ ਜੀਤੈ !

ਕੋਲੋਂ ਕਿਸੇ ਦੱਸਿਆ, ਅਵਿਵੇਕ ਹੀ ਤੇਰਾ ਸਭ ਤੋਂ ਵੱਡਾ ਦੁਸ਼ਮਣ ਹੈ, ਤੂੰ ਇਸ ਨਾਲ ਲੋਹਾ ਲੈ!

ਜੌ ਮਨ ਜੀਤਤ ਹੈ ਸਭ ਦੇਸ
ਵਹੀ ਤੁਮਰੇ ਨ੍ਰਿਪ ਹਾਥ ਨ ਆਯੋ।

ਸਤਿਗੁਰੂ ਤੇ ਸਾਧ ਸੰਗਤ ਦੀ ਕਿਰਪਾ ਨਾਲ ਹੀ ਇਸ ਆਕੀ ਰਾਜੇ ਨੂੰ ਪਕੜਿਆ ਜਾ ਸਕਦਾ ਹੈ।

ਸਾਧ ਸੰਗ ਅਰ ਗੁਰ ਕਿਰਪਾ ਤੇ
ਪਕਰਿਓ ਗੜ ਕੋ ਰਾਜਾ

ਸਾਨੂੰ ਅਬਿਨਾਸ਼ੀ ਰਾਜ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ:

ਦਾਸ ਕਬੀਰ ਚਢਿਓ ਗੜ ਊਪਰ

ਰਾਜ ਦੀਓ ਅਬਿੰਨਾਸੀ॥

ਆਦਤ ਪਾਓ ਨਾਮ ਸਿਮਰਨ ਦੀ, ਜਿਸ ਨਾਲ ਅਬਿਨਾਸੀ ਸੁਖ ਤੇ ਅਬਿਨਾਸੀ ਰਾਜ ਪ੍ਰਾਪਤ ਹੋ ਸਕਦਾ ਹੈ।

ਸਤਿਗੁਰਾਂ ਜਿਕਰ ਕੀਤਾ, ਜਹਾਜ਼ ਵਿਚ ਸਫ਼ਰ ਕਰਦੇ ਇਕ ਨਾਮਧਾਰੀ ਸਿੰਘ ਦਾ, ਜਿਸਦੇ ਨਾਲ ਵਾਲੀ ਸੀਟ ਗੋਰੇ ਮੀਟ ਈਟਰ ਦੀ ਸੀ। ਗੋਰੇ ਨੇ ਸਿੰਘ ਨੂੰ ਸਵਾਲ ਕੀਤਾ ਕਿ ਉਹ ਮਾਸ ਕਿਉਂ ਨਹੀਂ ਖਾਂਦਾ। ਸਿੰਘ ਨੇ ਗੋਰੇ ਨੂੰ ਉੱਤਰ ਦਿਤਾ: ਮੈਂ ਅਧਿਆਤਮਕਵਾਦ ਗ੍ਰਹਿਣ ਕੀਤਾ ਹੈ। ਇਸ ਵਿਚ ਤਾਮਸੀ ਖਾਣੇ ਅਨੁਕੂਲ ਨਹੀਂ। ਜੀਆਂ ਪ੍ਰਤੀ ਦਇਆ ਹੀ ਆਦਰਸ਼ ਹੋ ਜਾਂਦਾ ਹੈ ਅਧਿਆਤਮਵਾਦੀ ਦਾ।

-ਜਿਵੇਂ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਕਿਰਪਾ ਕੀਤੀ:

ਦ੍ਵਹੂ ਪੰਥ ਮੈ ਕਪਟ ਬਿਦਿਆ ਚਲਾਨੀ॥

ਬਹੁਰ ਤੀਸਰੋ ਪੰਥ ਕੀਜੈ ਪ੍ਰਧਾਨੀ॥

-ਇਜ ਹੀ ਜਦੋਂ ਸਤਿਗੁਰੂ ਰਾਮ ਸਿੰਘ ਜੀ ਪ੍ਰਗਟ ਹੋਏ, ਦਸਮੇਸ਼ ਜੀ ਦੀ ਸਿੱਖੀ ਵਿਚੋਂ ਵੀ ਦਾਈ ਸਿੱਖ ਹੀ ਲੱਭੇ।

-ਗੁਰੂ ਹਰੀ ਸਿੰਘ ਜੀ ਨੇ ਅਨੇਕਾਂ ਕਠਿਨਾਈਆਂ ਉਲੰਘ ਕੇ ਸਿੱਖੀ ਨੂੰ ਹਰੀ ਕਰਨ ਦਾ ਯਤਨ ਕੀਤਾ।

-ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕ੍ਰਿਪਾ ਕੀਤੀ ਅਫ਼ਰੀਕਾ ਵਿਚ ਸਿੱਧੀਆਂ ਦਸਤਾਰਾਂ ਵਾਲੇ ਸਿੱਖ ਬਣਾ ਦਿਤੇ। ਜਿਨ੍ਹਾਂ ਇੰਗਲੈਂਡ ਵਿਚ ਆ ਕੇ, ਏਥੇ ਬਹਾਰ ਲਾ ਦਿੱਤੀ ਹੈ। ਏਥੇ ਨੌਜੁਆਨਾਂ ਦੇ ਸਿੱਧੇ ਦਸਤਾਰੇ ਅਤੇ ਮਾਲਾ ਫੇਰਦਿਆਂ ਵੇਖ ਕੇ ਚਿੱਤ ਬੜਾ ਪ੍ਰਸੰਨ ਹੁੰਦਾ ਹੈ।

-ਸਾਡੀ ਇਹੋ ਬੇਨਤੀ ਹੈ ਕਿ ਸਾਡਾ ਮਨ ਇਸ ਘੜੀ ਵਰਗਾ ਹੀ ਬਣਿਆ ਰਹੇ।

ਸ੍ਰੀ ਸਤਿਗੁਰੂ ਜੀ ਨੇ ਏਨੇ ਕੁ ਸ਼ਬਦਾਂ ਨਾਲ ਸਮਾਪਤੀ ਕੀਤੀ ਤਾਂ ਵਿਆਹੇ ਹੋਏ ਜੋੜੇ ਸ੍ਰੀ ਹਜ਼ੂਰ ਨੂੰ ਨਮਸਕਾਰ ਕਰਨ ਹਿਤ ਆਏ।

ਅਤੇ ਹੋਲਾ-ਕਮੇਟੀ ਦੇ ਸਟੇਜ-ਸਕੱਤਰ ਸ. ਹਰਜਿੰਦਰ ਸਿੰਘ ਕੰਵਲ ਨੇ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਦਾ ਧੰਨਵਾਦ, ਅਸੁਵਿਧਾ ਲਈ ਖ਼ਿਮਾ, ਬਾਹਰੋਂ ਆਏ ਸਾਰੇ ਵਿਅਕਤੀਆਂ ਤੋਂ ਵਾਪਰ ਗਈਆਂ ਤਕਲੀਫ਼ਾਂ ਲਈ ਖ਼ਿਮਾ ਮੰਗੀ। ਸੰਤ ਦਿਆਲ ਸਿੰਘ ਫਗਵਾੜਾ ਦੇ ਵੱਧ ਤੋਂ ਵੱਧ ਸਹਿਯੋਗ ਦੀ ਚਰਚਾ ਕੀਤੀ, ਹੋਸਪਾਲ ਤੋਂ ਖ਼ਿਮਾ ਮੰਗੀ ਅਤੇ ਆਪਣੇ ਸਮੂਹ ਸਹਿਯੋਗੀਆਂ ਦਾ ਨਾਮ ਲੈ ਲੈ ਧੰਨਵਾਦ ਕੀਤਾ।

8.30 ਵਜੇ ਕੇਂਦਰੀ ਹਾਲ ਦੇ ਨਾਲ ਦੇ ਉਪਰਲੇ ਹਾਲ ਵਿਚ ਸ੍ਰੀ ਸਤਿਗੁਰੂ ਜੀ ਨੇ ਲਗਭਗ ਘੰਟਾ ਦਰਸ਼ਨ ਦੇਕੇ ਬਾਹਰੋਂ ਆਏ ਸਾਰੇ ਜਥਿਆਂ ਨਾਲ ਵੀਡੀਓ ਫੋਟੋ

ਅਤੇ ਵੱਖ ਵੱਖ ਗਰੁੱਪਾਂ ਦੀਆਂ ਫੋਟੋ ਲਈ ਸਮਾਂ ਦਿਤਾ। ਇਸ ਸਮੇਂ ਭਾਰਤ ਦਾ ਜਥਾ ਸਭ ਤੋਂ ਵਧੀਕ ਸੀ (ਲਗਭਗ 70 ਸਰੀਰ), ਕੀਨੀਆ ਦਾ ਜਥਾ ਏਦੂੰ ਉਤਰ ਕੇ, ਫੇਰ ਡੂਬਈ ਦੇ ਸਿੰਘ, ਤਨਜ਼ਾਨੀਆ ਦਾ ਜਥਾ ਅਤੇ ਜਰਮਨੀ ਦਾ, ਬਹਿਰੀਨ ਤੋਂ ਵੀ ਇਕ ਪਰਵਾਰ ਹਾਜ਼ਰ ਸੀ। ਇਸ ਵਾਰ ਥਾਈਲੈਂਡ ਵਾਲੇ ਨਜ਼ਰ ਨਹੀਂ ਪਏ। ਇਹ ਐਤਕਾਂ ਸ੍ਰੀ ਜੀਵਨ ਨਗਰ ਵੀ ਨਹੀਂ ਗਏ। ਪਰ ਬਰਮਿੰਘਮ ਤਾਂ ਸੇਠ ਤ੍ਰਿਲੋਕ ਸਿੰਘ ਹੁਰੀ ਵੀ ਨਹੀਂ ਆਏ, ਜੋ ਹਮੇਸ਼ਾਂ ਹੋਲਿਆਂ ਮਹੱਲਿਆਂ ਸਮੇਂ ਪਹੁੰਚਦੇ ਨੇ- ਨਹੀਂ ਤਾਂ ਭੋਗ ਵਾਲੇ ਦਿਨ ਤਾਂ ਜਰੂਰ ਹੀ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰੀ ਲਵਾਂਦੇ ਹਨ। ਕੈਨੇਡਾ ਦਾ ਜਥਾ ਵੀ 7 ਕੁ ਸਰੀਰਾਂ ਦੀ ਗਿਣਤੀ ਵਿਚ ਸਾਰਾ ਸਮਾਂ ਹੋਲੇ ਵਿਚ ਹਾਜ਼ਰ ਰਿਹਾ।

ਇਸ ਵਾਰ ਸੂਬਾ ਸਤਨਾਮ ਸਿੰਘ ਨੈਰੋਬੀ ਦੇ ਵਿਆਹ ਹੋਣ ਦੀ ਚਰਚਾ ਸੁਣੀ ਸੀ, ਪਰ ਇਹ ਵੀ ਚਰਚਾ ਹੀ ਰਹੀ, ਅਮਲ ਵਿਚ ਨਹੀਂ ਆਈ।

ਸਤਿਗੁਰੂ ਜੀ ਆਪਣੀ ਨਵੀਂ ਕਾਰ ਵੱਲਵੋ, 760-GLE ਟਰਬੋ ਡੀਜ਼ਲ ਤੇ ਡੇਰੇ ਨੂੰ ਪਧਾਰੇ। ਇਹ ਗੱਡੀ 20 ਤਾਰੀਖ ਤੋਂ ਹੀ ਆਪ ਜੀ ਦੀ ਸੇਵਾ ਵਿਚ ਹਾਜ਼ਰ ਰਹੀ ਅਤੇ ਇਸ ਦੇ ਚਾਲਕ ਰਹੇ ਸ. ਮਲਕੀਅਤ ਸਿੰਘ ਹੰਸਲੇ। ਵਧੀਆ ਗੱਡੀਆਂ ਵਿਚੋਂ ਹੈ, ਜਿਸ ਨੂੰ ਸਾਰੀ ਹੀ ਅਜੋਕੀ ਟਕਨੋਲੋਜੀ ਦਾ ਲਾਭ ਮਿਲਿਆ ਹੋਇਆ ਹੈ।

ਮੈਨੂੰ ਇਕ ਰੁੱਕਾ ਡੂਬਈ ਦੇ ਸਿੰਘਾਂ ਦਾ ਮਿਲਿਆ ਹੈ, ਜੋ 9000-9000/- ਦੀ ਟਿਕਟ ਖਰਚ ਕੇ ਹੋਲੇ ਵਿਚ ਸ਼ਾਮਲ ਹੋ ਕੇ ਸਤਿਗੁਰਾਂ ਦਾ ਲਾਹਾ ਖੱਟਣ ਆਏ ਹਨ:

1. ਸੰਤ ਪਿਆਰਾ ਸਿੰਘ ਗੋਂਦਪੁਰ, ਪ੍ਰਧਾਨ ਨਾਮਧਾਰੀ ਸੰਗਤ ਡੂਬਈ
2. ਸੰਤ ਬਲਵਿੰਦਰ ਸਿੰਘ ਪੰਦੋ ਖਾਲਸਾ
3. ਡਾ. ਹਰਭਜਨ ਸਿੰਘ ਡੋਗਲ ਰਾਇਪੁਰ ਡੱਬਾ
4. ਸੰਤ ਮਹਿੰਦਰ ਸਿੰਘ ਮੋਰੋਂ
5. ਸੰਤ ਲਛਮਣ ਸਿੰਘ ਜੀਰਾ, ਸਪੁੱਤਰ ਸੰਤ ਨਿਰੰਜਨ ਸਿੰਘ ਜੀਰਾ ਨਗਰ
6. ਅਤੇ ਕਿੰਨੇ ਸਾਰੇ ਸਹਿਜਧਾਰੀ

ਦੋ ਚਾਰ ਸਰੀਰਾਂ ਦੇ ਪਰਵਾਰ ਵੀ ਨਾਲ ਆਏ ਹੋਏ ਸਨ।

ਜਿਸ ਵੇਲੇ ਉਪਰਲੇ ਹਾਲ ਵਿਚੋਂ ਬਾਹਰੋਂ ਆਏ ਸਿੰਘਾਂ ਦੀ ਫੋਟੋਕਸ਼ੀ ਹੋ ਰਹੀ ਸ਼ੀ, ਸ੍ਰੀ ਸਤਿਗੁਰੂ ਜੀ ਨੇ ਸਾਨੂੰ ਕੋਲ ਬੈਠਿਆਂ ਨੂੰ ਕਿਹਾ: ਸੰਤ ਏਕਮ ਸਿੰਘ ਦਾ ਭਾਵੇਂ ਗਲਾ ਬੈਠਾ ਹੋਇਆ ਸੀ, ਉਸ ਨੇ ਜੋ ਕੁਝ ਕਿਹਾ, ਉਹ ਬੜਾ ਸੁਹਣਾ ਸੀ। ਬਹੁਤ ਸੁਹਣਾ ਸੁਹਣਾ ਕੁਝ ਕਿਹਾ। ਉਸ ਦੀ ਗੱਲ ਸੰਭਾਲਨੀ ਚਾਹੀਦੀ ਸੀ। ਜਿਸਨੇ ਸਾਰੇ ਹੋਲੇ ਦਾ ਏਨਾ ਵੱਡਾ ਉੱਦਮ ਕੀਤਾ, ਪਰ ਉਸ ਵੇਲੇ ਸਾਰੀਆਂ ਟੇਪ ਰਿਕਾਰਡਰਾਂ ਚੁੱਪ ਸਨ ਤੇ ਪਤਾ ਨਹੀਂ ਉਹ ਕਿਥੇ ਸਨ।

ਅਤੇ ਪੂਰੀ ਖੁਸ਼ੀ ਅਸਲੂਬੀ ਨਾਲ, ਸਭ ਪਾਸੇ ਖੁਸ਼ੀਆਂ ਵੰਡਦਾ ਬਰਮਿੰਘਮ ਦਾ ਹੋਲਾ ਸਮਾਪਤ ਹੋ ਗਿਆ।

ਲੰਗਰ ਦਾ ਪ੍ਰਬੰਧ ਬੜਾ ਸ਼ਾਨਦਾਰ ਸੀ। ਸਾਰਾ ਸਾਮਾਨ ਵਾਧੂ ਰਖਿਆ ਗਿਆ ਸੀ। ਪ੍ਰਬੰਧਕਾ ਦੇ ਨਾਮ ਜੇ ਮੈਨੂੰ ਮਿਲ ਗਏ ਤਾਂ ਮੈਂ ਕਿਤੇ ਨੋਟ ਕਰਾਂਗਾ। ਨਹੀਂ ਤਾਂ ਉਹ ਸਾਰੇ ਸੱਜਣ ਜਿਨ੍ਹਾਂ ਲੰਗਰ ਦੀ ਸੇਵਾ ਪ੍ਰਬੰਧ ਜਾਂ ਲੰਗਰ ਪਾਣੀ ਤਿਆਰ ਕਰਕੇ ਕੀਤੀ ਸਭ ਧੰਨਤਾ ਦੇ ਯੋਗ ਹਨ। ਉਹ ਮਾਈਆਂ ਜਿਨ੍ਹਾਂ ਤਪਦੀਆਂ ਲੋਹਾਂ ਤੇ ਕਈ ਕਈ ਘੰਟੇ ਖਲੋ ਕੇ ਪ੍ਰਸ਼ਾਦੇ ਤਿਆਰ ਕੀਤੇ ਉਹਨਾਂ ਦੀ ਸੇਵਾ ਦਾ ਕੋਈ ਮੁਲੰਕਣ ਨਹੀ। ਸਭਨਾਂ ਲਈ ਦਿਲੋਂ ਧੰਨਵਾਦ।

## ਘਰ ਘਰ ਚਰਨ

## ਬਰਮਿੰਘਮ ਯੂ. ਕੇ.

ਹੋਲੇ ਦੀ ਕਾਰਵਾਈ ਖ਼ਤਮ ਹੋ ਚੁੱਕੀ ਸੀ। ਅੱਜ ਹੋਲੀ ਹੈੱਡ ਸਕੂਲ ਦੇ ਕਿਰਾਏ ਉਤੇ ਲਏ ਹੋਏ ਹਾਲ ਅਜੇ ਹੋਲਾ ਕਮੇਟੀ ਪਾਸ ਹੀ ਸਨ। ਕਲਾ ਪ੍ਰੇਮੀ ਸਤਿਗੁਰੂ ਜੀ ਨੂੰ ਕਰਾਟੇ ਕਰਤਬ ਦਿਖਾਣ ਲਈ, ਠਾਕੁਰ ਉਦੇ ਸਿੰਘ ਜੀ ਦੀ ਪ੍ਰੇਰਨਾ ਤੇ ਸਲਾਹ ਨਾਲ, ਮੀਤ ਪ੍ਰਧਾਨ ਸ. ਤਾਰਾ ਸਿਘ ਦੇ ਨੌਜਵਾਨ ਸਪੁੱਤਰ ਸ. ਮਹਿੰਦਰ ਸਿਘ ਨੇ ਪ੍ਰੋਗਰਾਮ ਬਣਾ ਲਿਆ। 2.15 ਤਕ ਸ੍ਰੀ ਸਤਿਗੁਰੂ ਜੀ ਆਪਣੇ ਡੇਰਿਓਂ ਪ੍ਰੇਮੀ ਸਿਘਾਂ ਨਾਲ ਮੁੜ ਕਮਿਊਨਿਟੀ ਸੈਂਟਰ ਹਾਲ ਵਿਖੇ ਪਧਾਰੇ ਤਾਂ ਏਥੇ ਸਵੇਰ ਵਾਲੇ ਮੰਚ ਉਤੇ ਹੀ ਇਕ ਸੋਫ਼ਾ ਰੱਖ ਕੇ ਸ੍ਰੀ ਸਤਿਗੁਰੂ ਜੀ ਵਾਸਤੇ ਆਸਣ ਵਿਛਾ ਦਿਤਾ ਗਿਆ। ਦੋ ਦਰਜਨ ਤੋਂ ਵੱਧ ਹੋਰ ਵਿਅਕਤੀ ਆਪ ਜੀ ਦੇ ਇਰਦ ਗਿਰਦ ਬੇਠ ਗਏ।

***ਕਰਾਟੇ ਪ੍ਰਦਰਸ਼ਨ:***

ਸਾਹਮਣੇ ਦੀ ਦੀਵਾਰ ਨਾਲ ਅਨੇਕਾਂ ਕਰਾਟੇ ਵਿਦਿਆਰਥੀ ਬੈਠੇ ਸਨ ਤੇ ਨਾਲ ਹੀ ਇਹਨਾਂ ਦਾ ਇਕ ਅਫ਼ਰੀਕਨ ਉਸਤਾਦ । ਏਸੇ ਪਾਸੋਂ ਸ. ਮਹਿਦਰ ਸਿਘ ਨੇ ਕਰਾਟੇ ਦੀ ਜਾਚ ਸਿੱਖੀ ਸੀ। ਬੱਚਿਆਂ ਦੀਆਂ ਕਈ ਜੋੜੀਆਂ ਹਜ਼ੂਰ ਦੇ ਸਾਹਮਣੇ ਫ਼ਰਸ਼ ਤੇ ਵਿਛੇ ਗਲੀਚੇ ਤੇ ਕਰਾਟੇ ਦੇ ਵੱਖ-ਵੱਖ ਪੋਜ਼ ਵਿਖਾਉਂਦੀਆਂ ਆਈਆਂ। ਜੁੜਦਿਆਂ ਜੁੜਦਿਆਂ ਦਰਸ਼ਕ ਸੈਂਕੜੇ ਤਕ ਪੁਜ ਗਏ। ਵਾਕਿਆ ਹੀ ਕਰਾਟੇ ਖਿਡਾਰੀਆਂ ਦੇ ਕਰਤਬ ਬੜੇ ਦਿਲਚਸਪ ਸਨ। ਬੱਚੇ ਕੁੱਕੜਾਂ ਵਾਂਗ ਲੜਦੇ, ਉਛਲ-ਉਛਲ ਪੈਂਦੇ ਜਿਵੇਂ ਪੈਰਾਂ ਵਿਚ ਸਪਰਿੰਗ ਹੋਣ। ਵਿਰੋਧੀ ਤੇ ਬੇਕਿਰਕ ਵਾਰ ਕਰਦੇ। ਸਾਡੇ ਨਾਮਧਾਰੀ ਬੱਚੇ ਵੀ ਕਰਾਟੇ ਨੂੰ ਸਵੈ ਰੱਖਿਆ ਲਈ ਹਥਿਆਰ ਦੇ ਤੌਰ ਤੇ ਸਿਖਦੇ ਹਨ।

· ਇਹ ਕਲਾ ਸਿਖ ਕੇ ਇਸਤਰੀ ਵੀ ਕਿੰਨੀ ਬਲਵਾਨ ਹੋ ਜਾਂਦੀ ਤੇ ਆਪਣੀ ਇਕੱਲ ਵਿਚ ਸੁਰੱਖਿਆ ਕਰ ਸਕਦੀ ਹੈ।

ਇੰਜ ਹੀ ਇਕ ਸਰੀਫ਼ ਆਦਮੀ (ਅਫ਼ਰੀਕਨ ਉਸਤਾਦ) ਆਪਣੇ ਘਰ ਦੇ ਲਾਨ ਵਿਚ ਅਖ਼ਬਾਰ ਪੜ੍ਹ ਰਿਹਾ ਹੁੰਦਾ ਹੈ ਕਿ ਚਾਰ ਸ਼ੈਤਾਨ ਗੋਰੇ ਇਸ ਤੇ ਟੁੱਟ ਪੈਂਦੇ ਹਨ। ਪਹਿਲਾਂ ਤਾਂ ਅਖ਼ਬਾਰ ਪਾੜ੍ਹਾ ਇਸ ਨੂੰ ਹਾਸਾ ਠੱਠਾ ਹੀ ਸਮਝਦਾ ਹੈ ਪਰ ਜਦੋਂ ਉਸ ਨੂੰ ਗੋਰਿਆਂ ਦੀ ਨੀਅਤ ਦਾ ਪਤਾ ਲਗਦਾ ਹੈ, ਇਹ ਕਰਾਟੇ ਮਾਸਟਰ ਚਹੁੰਆਂ ਨਾਲ ਹੀ ਲੋਹਾ ਲੈਣ ਲਗਦਾ ਹੈ। ਅੰਤ ਨੂੰ ਚਹੁੰਆਂ ਨੂੰ ਕੀਤੇ ਦੀ ਸਜ਼ਾ ਦੇ ਦਿੰਦਾ ਹੈ।

ਇਕ ਮੁਜ਼ਾਹਰਾ ਐਸਾ ਵੀ ਸੀ ਕਿ ਸਾਰਾ ਸਾਧਾਰਨ ਸਰੀਰ, ਸ਼ਕਤੀ ਦੀ ਜਿਊਂਦੀ ਜਾਗਦੀ ਲਾਟ ਬਣ ਗਿਆ। ਸਰੀਰ ਦੇ ਸਾਰੇ ਹੀ ਅੰਗਾਂ ਵਿਚ ਏਨਾ ਜ਼ਬਰਦਸਤ ਅਕੜਾਅ ਪੈਦਾ ਕਰ ਲਿਆ ਗਿਆ ਕਿ ਨਸ ਨਸ ਕਿਵੇਂ ਬਾਹਰ ਨਿਕਲ ਕੇ ਆਪਣੀ ਜਾਣਕਾਰੀ ਦੇਣ ਲੱਗੀ। ਇਹ ਐਸੀ ਵਰਜ਼ਿਸ਼ ਲੱਗੀ ਜਿਸ ਨਾਲ ਇਕ ਇਕ ਨਾੜ ਨੂੰ ਝਕਝੋਰਿਆ ਜਾ ਸਕਦਾ ਹੈ। ਲੱਤਾਂ, ਪੈਰ, ਪੱਟ, ਲੱਕ. ਛਾਤੀ, ਬਾਜ਼ੂ, ਉਂਗਲਾਂ, ਚਿਹਰਾ ਆਦਿ ਸਭ ਐਸੇ ਸੂਤੇ ਤੇ ਤਣੇ ਗਏ ਜੀਹਨੂੰ ਹੁਣੇ ਸਰੀਰ 'ਚੋਂ ਉਲੰਬੇ ਉੱਠ ਨਿਕਲਣਗੇ।

ਫਿਰ ਸ. ਮਹਿੰਦਰ ਸਿੰਘ ਜੋ ਅਜੇ ਆਪ ਕਰਾਟੇ ਵਿਦਿਆਰਥੀ ਹੈ, ਨੇ ਇਕ ਚਮਤਕਾਰ ਵਿਖਾਇਆ, ਹੇਠਾਂ ਉੱਤੇ ਰੱਖੀਆਂ 16 ਟਾਈਲਾਂ ਨੂੰ, ਐਸੀ ਵਿਧੀ ਨਾਲ ਆ ਕੇ ਘਸੁੰਨ ਮਾਰਿਆ ਕਿ ਸੋਲਾਂ ਦੀਆਂ ਸੋਲਾਂ ਟਾਈਲਾਂ ਚੀਣਾ ਚੀਣਾ ਹੋ ਗਈਆਂ।

ਏਥੇ ਹੀ ਬੱਸ ਨਹੀਂ। ਫਿਰ, ਚਹੁੰ ਜਣਿਆਂ ਹੱਥ ਲਕੜੀ ਦੀਆਂ ਇਚ ਇਚ ਮੋਟੀਆਂ ਪੱਟੀਆਂ ਪਕੜਾ ਕੇ ਕਰਾਟੇ ਦੀਆਂ ਮੁਦ੍ਰਾਵਾਂ ਕਰਦਿਆਂ ਇਕ ਨੂੰ ਸਿਰ ਨਾਲ, ਦੂਜੇ ਨੂੰ ਪੈਰਾਂ ਨਾਲ, ਤੀਜੇ ਨੂੰ ਮੁੱਕੇ ਨਾਲ ਵਾਰ ਕਰਕੇ ਟੋਟੇ ਟੋਟੇ ਕਰ ਦਿਤਾ।

ਮੈਂ ਸਤਿਗੁਰੂ ਜੀ ਵੱਲ ਨਿਹਾਰਦਾ ਸਾਂ ਤਾਂ ਇਤਿਹਾਸ ਵਿਚ ਲਿਖੇ ਪੂਰਬ ਸਤਿਗੁਰੂ ਯਾਦ ਆ-ਆ ਜਾਂਦੇ ਜਿਨ੍ਹਾਂ ਆਪਣੇ ਸਮੇਂ ਅੰਦਰ ਸਿੱਖਾਂ ਅੰਦਰ ਸ਼ਕਤੀ ਤੇ ਭਗਤੀ ਬੀਜੀ ਸੀ ਤੇ ਜੋ ਆਪ ਬੜੇ ਸ਼ੌਕ ਨਾਲ ਬਹਾਦਰੀ ਦੇ ਕਰਤਬ ਵੇਖਦੇ ਸਨ। ਸਤਿਗੁਰੂ ਜੀ ਨੇ 15 ਜਣਿਆਂ ਦੇ ਵੱਖ ਵੱਖ ਕਰਤਬ ਵੇਖੇ ਅਤੇ ਅੰਤ ਉੱਤੇ ਨਾਮਧਾਰੀ ਬੱਚਿਆਂ ਨੇ ਸ੍ਰੀ ਚਰਨਾਂ ਤੇ ਨਮਸਕਾਰ ਕਰ ਖ਼ੁਸ਼ੀਆਂ ਪ੍ਰਾਪਤ ਕੀਤੀਆਂ। ਕਰਾਟੇ ਦੇ ਮਾਸਟਰ, ਵਿਦਿਆਰਥੀ ਅਤੇ ਆਰਗੇਨਾਈਜ਼ਰ ਸ. ਮਹਿੰਦਰ ਸਿੰਘ, ਸਭ ਨੂੰ ਹੀ ਤਸੱਲੀ ਸੀ ਕਿ ਔਧੇ ਘੰਟੇ ਦਾ ਉਹਨਾਂ ਦਾ ਸ਼ੋਅ ਬੜਾ ਸਫ਼ਲ ਰਿਹਾ ਸੀ। ਏਥੋਂ ਸਤਿਗੁਰੂ ਜੀ ਡੇਰੇ ਆਏ।

ਡੇਰੇ ਆਉਂਦਿਆਂ ਨੂੰ ਹਰ ਪ੍ਰਕਾਰ ਦੀਆਂ ਤਿਆਰੀਆਂ ਸਨ। ਏਥੇ ਆਉਂਦਿਆਂ ਪੰਜ ਮਿੰਟ ਹੀ ਲੱਗੇ ਕਿ ਸ੍ਰੀ ਸਤਿਗੁਰੂ ਜੀ ਦੀ ਗੱਡੀ ਤੋਂ ਇੱਕ ਕਾਰ ਅੱਗੇ ਲੱਗੀ, ਚਾਰ ਪਿੱਛੇ ਤੇ ਇਹ ਕਾਫ਼ਲਾ ਘਰ ਘਰ ਚਰਨ ਪੈਣ ਸਮੇਂ ਤਕ ਨਾਲ ਰਹੇਗਾ। ਸ. ਮਨਜੀਤ ਸਿੰਘ ਤਾਂ ਸ੍ਰੀ ਸਤਿਗੁਰੂ ਜੀ ਦਾ ਡਰਾਈਵਰ ਸੀ।

ਸ੍ਰੀ ਸਤਿਗੁਰੂ ਜੀ ਦੀ ਵਿਸ਼ੇਸ਼ ਸੇਵਾ ਵਿਚ ਸੰਤ ਤਰਸੇਮ ਸਿੰਘ ਸਕੱਤਰ. ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਦਿਆਲ ਸਿੰਘ ਫਗਵਾੜਾ ਅਤੇ ਸੂਬਾ ਰੇਸ਼ਮ ਸਿੰਘ ਕੈਨੇਡਾ ਵਾਲੇ ਸਨ। ਹਾਂ, ਇਕ ਸੱਜਣ ਯੂ. ਕੇ. ਕਮੇਟੀ ਦੇ ਸਕੱਤਰ ਸ. ਰਜਿੰਦਰ ਸਿੰਘ ਚਾਨਾ ਤਾਂ ਪ੍ਰੋਗਰਾਮ ਇੰਚਾਰਜ ਸੀ, ਜਿਸ ਬਿਨਾਂ ਸਰਨਾ ਹੀ ਨਹੀਂ ਸੀ। ਇਸ

ਸੱਜਣ ਨੇ ਵੀ ਹੋਲੇ ਦਾ ਸਾਰਾ ਸਮਾਂ ਪੂਰੀ ਤਨਦੇਹੀ ਨਾਲ ਸੇਵਾ ਨਿਭਾਈ ਤੇ ਅਗਵਾਈ ਕੀਤੀ।

ਜਦੋਂ ਦੋ ਕੁ ਦਰਜਨ ਸਰੀਰਾਂ ਦਾ ਜੱਥਾ ਦਰਸ਼ਨ ਯਾਚਕ ਸਿੰਘਾਂ ਦੇ ਘਰ ਜਾਂਦਾ ਤਾਂ ਇਉਂ ਲਗਦਾ ਜਿਵੇਂ ਇਥੋਂ ਦੀ ਮਾਣ ਮਰਿਆਦਾ ਦੇ ਉਲਟ ਹੈ ਕੁਝ ਕਿਉਂਕਿ ਇੰਗਲੈਂਡ ਵਿਚ ਭੀੜ ਕਿਤੇ ਨਹੀਂ ਹੁੰਦੀ। ਲੋਕ ਆਮ ਕਰਕੇ ਘਰਾਂ ਵਿਚ ਹੀ ਤੜੇ ਰਹਿੰਦੇ ਹਨ ਜਾਂ ਫੈਕਟਰੀਆਂ ਵਿਚ। ਸਾਡੀ ਭੀੜ ਇਥੋਂ ਲਈ ਅਲੋਕਾਰ ਸੀ। ਜਦੋਂ ਸ੍ਰੀ ਸਤਿਗੁਰੂ ਜੀ ਅਰਜ਼ੋਈ ਵਾਲੇ ਸਿੰਘਾਂ ਦੇ ਘਰੀਂ ਚਰਨ ਪਾਉਂਦੇ, ਘਰ ਵਾਲਿਆਂ ਨੇ ਇਕ ਪੂਰੇ ਕਮਰੇ ਵਿਚ ਵਿਛਾਈ ਕੀਤੀ ਹੁੰਦੀ-ਕੁਝ ਕੁਝ ਤਾ ਪ੍ਰਵੇਸ਼ ਦੁਆਰ ਤੱਕ ਸਫ਼ੇਦ ਕੱਪੜਾ ਲਿਆ ਵਿਛਾਉਂਦੇ। ਇਕ ਸੋਫੇ ਉਤੇ ਸਤਿਗੁਰੂ ਜੀ ਦੇ ਬੈਠਣ ਲਈ ਸਫ਼ੇਦ ਚਾਦਰ ਵਿਛੀ ਹੁੰਦੀ। ਸ੍ਰੀ ਸਤਿਗੁਰੂ ਜੀ 4-5 ਮਿੰਟ ਤੱਕ ਆਸਣ ਤੇ ਸੁਸ਼ੋਭਿਤ ਹੁੰਦੇ ਤਾਂ ਘਰ ਦਾ ਮੁਖੀ ਇਕ ਥਾਲ ਵਿਚ ਮਿਸ਼ਰੀ, ਮਖਾਣੇ ਤੇ ਬਦਾਮ, ਸੌਗੀ, ਕਾਜੂ ਆਦਿ ਪਾ ਕੇ, ਉੱਪਰ ਇੱਛਤ ਰਕਮ ਰੱਖ ਕੇ, ਜੋ ਆਮ ਕਰਕੇ 11 ਜਾਂ 21 ਪੌਂਡ ਹੁੰਦੀ, ਦਸਤਾਰ ਨਾਲ ਲਿਆ ਕੇ ਮੱਥਾ ਟੇਕਦਾ। ਪਰਵਾਰ ਦਾ ਹਰ ਵਿਅਕਤੀ 1 ਤੋਂ 5 ਤੱਕ ਭੇਟਾ ਰੱਖ ਮੱਥਾ ਟੇਕਦਾ। ਕਈ ਥਾਈਂ ਫਲਾਂ ਦੇ ਟੋਕਰੇ ਤੇ ਵਿਸ਼ੇਸ਼ ਵਸਤਰ ਵੀ ਭੇਟਾ ਹੁੰਦੇ। ਪਰਸ਼ਾਦ ਵੰਡਣ ਉਪਰੰਤ ਅਗਲੇ ਘਰ ਚਰਨ ਪਾਉਣ ਲਈ ਚੱਲਣਾ ਹੁੰਦਾ। ਸ੍ਰੀ ਸਤਿਗੁਰੂ ਜੀ ਨੇ ਤਾਂ ਆਪਣੇ ਨਿਜੀ ਨਿਤਨੇਮ ਦੀ ਅਰਦਾਸ ਕਰ ਰੱਖੀ ਸੀ, ਜਿਸ ਕਾਰਨ ਸੇਵਕਾਂ ਦੀ ਅਰਦਾਸ ਸੁਣੀ ਹੋ ਜਾਂਦੀ। ਇਸ਼ਾਰੇ ਨਾਲ ਪ੍ਰਾਪਤ ਉੱਤਰ ਦੀ ਜਾਣਕਾਰੀ ਆਪ ਦਾ ਸਕੱਤਰ ਹੀ ਦਿੰਦਾ। ਇਸ ਸਮੇਂ ਅਨੇਕਾਂ ਜੀਆਂ ਨੂੰ ਭਜਨ ਵੀ ਦਿਤਾ ਗਿਆ।

ਮੈਂ ਕੇਵਲ ਉਨ੍ਹਾਂ ਮੁੱਖੀਆਂ ਦੇ ਨਾਮ ਪਤੇ ਅਤੇ ਫੋਨ ਹੀ ਨੋਟ ਕਰ ਸਕਿਆ, ਜਿਨ੍ਹਾਂ ਦੇ ਘਰੀਂ ਏਨੇ ਸੰਖੇਪ ਸਮੇਂ ਵਿਚ ਸੱਚੇ ਪਾਤਸ਼ਾਹ ਦਰਸ਼ਨ ਦਿੱਤੇ।

1. ਸ. ਮਹਿੰਦਰ ਸਿੰਘ ਦੇਉਗਣ

2. ਸ. ਮੋਹਨ ਸਿੰਘ ਟਾਂਡੀ

3. ਸ. ਕੁਲਦੀਪ ਸਿੰਘ ਪੁਰੇਵਾਲ

4. ਸ. ਅਜੀਤ ਸਿੰਘ ਚੀਡਸਾ

5. ਸ. ਮੱਖਣ ਸਿੰਘ ਚਾਨਾ (ਚਚਰਾੜੀ ਵਾਲਾ)

6. ਸ. ਸੁਰਜੀਤ ਸਿੰਘ ਚਾਨਾ (ਸ. ਤਾਰਾ ਸਿੰਘ ਮੀਤ ਪ੍ਰਧਾਨ ਹੋਲਾ ਕਮੇਟੀ ਦਾ ਛੋਟਾ ਭਾਈ ਅਤੇ ਸੰਤ ਪ੍ਰੀਤਮ ਸਿੰਘ ਮਠਾੜੂ, ਨੈਰੋਬੀ ਦਾ ਦਾਮਾਦ ਹੈ) ਹੋਲਾ ਕਮੇਟੀ ਦਾ ਇਹ ਸੱਜਣ ਖਜ਼ਾਨਚੀ ਸੀ। ਇਸ ਨੇ ਹੱਥ ਜੋੜ ਅਰਜ਼ ਕੀਤੀ: ਸੱਚੇ ਪਾਤਸ਼ਾਹ ਐਤਕਾਂ ਆਪ ਜੀ ਨੇ ਖਜ਼ਾਨਚੀ ਦੀ ਸੇਵਾ ਦਾਸ ਨੂੰ ਬਖ਼ਸ਼ੀ ਸੀ। ਬਹੁਤ ਵੱਡਾ ਸਾਰਾ ਹਿਸਾਬ

ਹੈ, ਕਿਰਪਾ ਕਰਕੇ ਮੇਰੀ ਸਹਾਇਤਾ ਹੋਵੇ। ਕੋਈ ਭੁੱਲ ਚੁੱਕ ਨਾ ਜ਼ਿੰਮੇ ਲੱਗੇ।

ਸ੍ਰੀ ਸਤਿਗੁਰੂ ਜੀ ਕੁਝ ਵਧੇਰਾ ਸਮਾਂ ਸ. ਸੁਰਜੀਤ ਸਿੰਘ ਦੇ ਘਰ ਟਿਕੇ। ਸੁਰਜੀਤ ਸਿੰਘ ਹੋਲਾ ਕਮੇਟੀ ਦਾ ਖਜ਼ਾਨਚੀ ਤਾਂ ਸੀ ਹੀ। ਇਸ ਨੇ ਚਰਨ ਪਾਉਣ ਦਾ ਸਾਰਾ ਸਮਾਂ ਵੀ ਅੱਗੇ ਰਹਿ ਕੇ ਸੜਕਾਂ, ਗਲੀਆਂ ਦਾ ਪਤਾ ਦਿਤਾ ਤੇ ਸਭ ਤੋਂ ਪਹਿਲਾਂ ਗੱਡੀਓਂ ਉਤਰ ਸੰਬੰਧਤ ਘਰ ਨੂੰ ਪਤਾ ਦਿੰਦਾ। ਮੁਸਕਰਾਂਦਾ, ਪ੍ਰਸੰਨ ਤੇ ਨਿਮਰ ਸੁਰਜੀਤ ਸਿੰਘ ਸਾਰਾ ਸਮਾਂ ਐਸਾ ਆਗਿਆ ਵਿਚ ਰਿਹਾ ਕਿ ਮੇਰੇ ਵਰਗਾ ਘੱਟ ਦਖਲ ਦੇਣ ਵਾਲਾ ਆਦਮੀ ਵੀ ਸਤਿਗੁਰੂ ਜੀ ਨੂੰ ਸੁਝਾਉ ਦੇਣ ਲਈ ਮਜਬੂਰ ਹੋ ਗਿਆ ਕਿ ਸੁਰਜੀਤ ਸਿੰਘ ਸੂਬਾ ਬਣਨ ਦੇ ਕਾਬਿਲ ਹੈ। ਦੂਰ-ਦਰਾਜ਼ ਘਰਾਂ ਤੇ ਇਲਾਕਿਆਂ ਵਿਚ ਜਾਣ ਕਰਕੇ ਕਾਰਾਂ ਵੀ ਦੁੜਾਣੀਆਂ ਪੈਂਦੀਆਂ। ਬੈਠਣ ਦੇ ਸਮੇਂ ਵਿਚ ਵੀ ਬੱਚਤ ਕਰਨੀ ਪੈਂਦੀ।

7. ਸ. ਸੇਵਾ ਸਿੰਘ ਚਾਨਾ,

8. ਸੰਤ ਧਰਮ ਸਿੰਘ ਚਚਰਾੜੀ

ਇਹ ਸੁਰਜੀਤ ਸਿੰਘ ਦੇ ਘਰ ਰਿਹਾਇਸ਼ੀ ਹਨ।

9. ਸੰਤ ਹਰਬੰਸ ਸਿੰਘ ਸੈਂਹਬੀ (ਸੂਬਾ ਸੋਹਣ ਸਿੰਘ ਨੈਰੋਬੀ ਦਾ ਭਣਵੱਈਆ)

ਇਸਦਾ ਲੜਕਾ ਭੂਪਿੰਦਰ ਸਿੰਘ ਗਿਆਨੀ ਗਿਆਨ ਸਿੰਘ ਅਨੂਪੁਰੀਏ ਦਾ ਦਾਮਾਦ ਹੈ। ਹਰਬੰਸ ਸਿੰਘ ਹੁਰਾਂ ਦੇ ਦੋ ਲੜਕੇ ਤੇ ਇਕ ਲੜਕੀ, ਗੂੰਗੇ-ਬੋਲੇ ਹਨ। ਸੈਂਹਬੀ ਦੇ ਇਕ ਬੱਚੇ ਨੇ ਖੇਡਾਂ ਵਿਚ ਬੜੀ ਪ੍ਰਗਤੀ ਦਿਖਾਈ ਹੈ, ਉਸ ਨੇ ਅਨੇਕਾਂ ਸ਼ੀਲਡਾਂ ਤੇ ਟ੍ਰਾਫ਼ੀਆਂ ਜਿੱਤੀਆਂ ਹੋਈਆਂ ਹਨ, ਜੋ ਸਾਰੀਆਂ ਸਤਿਗੁਰੂ ਜੀ ਦੀ ਨਜ਼ਰੇ ਪੁਆਈਆਂ ਗਈਆਂ।

ਗੂੰਗੇ-ਬੋਲੇ ਲੜਕੇ ਨਾਲ ਵਿਆਹੀ ਜਾਣ ਦੇ ਬਾਵਜੂਦ ਬੀਬੀ ਗੁਰਕਿਰਨ ਬੜੀ ਸੰਤੁਸ਼ਟ ਤੇ ਸੁਹਣਾ ਬੋਲ ਬਾਣੀ ਰਖਦੀ ਤੇ ਘਰ ਦੀ ਸੇਵਕਾ ਹੈ।

ਸ੍ਰੀ ਅਮਰਜੀਤ ਸਿੰਘ, ਸ੍ਰੀ ਨਿਰਮਲ ਸਿੰਘ ਨੇ ਬੜੀ ਰੀਝ ਨਾਲ ਫੋਟੋ ਉਤਾਰੀਆਂ। ਬੀਬੀ ਤਰਸੇਮ ਕੌਰ ਗੂੰਗੀ-ਬੋਲੀ ਹੈ। ਭਾਵੇਂ ਸਮੁੱਚੇ ਪਰਵਾਰ ਵਿਚ ਬੋਲ-ਚਾਲ ਵਾਲੇ ਪਿਤਾ ਅਤੇ ਇਕ ਨੂੰਹ ਹੀ ਹੈ, ਪਰ ਘਰ ਵਿਚ ਸੁੱਖ-ਸ਼ਾਂਤੀ ਤੇ ਸਮ੍ਰਿਧੀ ਹੈ-ਸੰਤੁਸ਼ਟਤਾ ਹੈ।

10. ਸ. ਸੰਤੋਖ ਸਿੰਘ ਲਾਲੋ ਮਜਾਰਾ

11. ਸੰਤ ਸੁਰਜੀਤ ਸਿੰਘ ਚਾਨਾ

12. ਬੀਬੀ ਮਹਿੰਦਰ ਕੌਰ

13. ਸ. ਜਗਮੇਲ ਸਿੰਘ

ਇਸਦੇ ਘਰੋਂ ਬੀਬੀ ਨੇ ਸਰੀਰ ਢਿੱਲੇ ਰਹਿਣ ਬਾਰੇ ਅਰਜ਼ ਕੀਤੀ। ਸਤਿਗੁਰੂ

ਜੀ ਵੱਲੋਂ 40 ਦਿਨ ਭਜਨ ਭਗੌਤੀਆਂ ਦੀ ਮਾਲਾ ਫੇਰ ਕੇ ਗੁਰੂ ਚਰਨਾਂ ਵਿਚ ਸਿਹਤਮੰਦੀ ਬਾਰੇ ਅਰਦਾਸ ਕਰਨ ਦੀ ਆਗਿਆ ਕੀਤੀ। ਇਸ ਘਰ ਵਿਚ ਮਾਤਾ ਚੰਦ ਕੌਰ ਜੀ ਤੇ ਬੀਬੀ ਗੁਰਮੀਤ ਕੌਰ ਜੀ ਦੀ ਗੱਡੀ ਵੀ ਚਰਨ-ਪਾਉ ਕਾਫ਼ਲੇ ਵਿਚ ਮਿਲ ਗਈ।

14. ਸੰਤ ਬਲਬੀਰ ਸਿੰਘ ਸਪੁੱਤਰ ਸੰਤ ਬਹਾਦਰ ਸਿੰਘ, ਨਵਾਂ ਸ਼ਹਿਰ

15. ਸੰਤ ਕੰਵਲਜੀਤ ਸਿੰਘ

ਇਸ ਜੋੜੇ ਨੇ ਅਤੇ ਇਨ੍ਹਾਂ ਦੇ ਮਾਤਾ ਪਿਤਾ ਨੇ ਹੋਲੇ ਸਮੇਂ ਲੰਗਰ ਦੀ ਵੱਧ ਤੋਂ ਵੱਧ ਸੇਵਾ ਕੀਤੀ। ਇਸ ਘਰ ਤੱਕ 5.00 ਵੱਜ ਗਏ।

16. ਸੰਤ ਕਰਤਾਰ ਸਿੰਘ ਪਨੇਸਰ ਅਤੇ ਸੁਪਤਨੀ ਬੀਬੀ ਪ੍ਰੀਤਮ ਕੌਰ

17. ਸ. ਨਿਰਮਲ ਸਿੰਘ ਅਤੇ ਇਸ ਦੇ ਜੁਆਈ ਸ. ਇੰਦਰਜੀਤ ਸਿੰਘ ਦੇ ਘਰ

18. ਸ. ਤਾਰਾ ਸਿੰਘ ਚਾਨਾ

19. ਸ. ਅਜਾਇਬ ਸਿੰਘ ਕਾਲਾ ਸੰਘਾ (ਰਾਧਾ ਸੁਆਮੀ ਹੁੰਦਿਆਂ ਹੋਇਆਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਬੜਾ ਸਨੇਹ ਰੱਖਦਾ ਹੈ) ਇਸ ਦੇ ਘਰੋਂ ਬੀਬੀ ਨੇ ਘਰ ਵਿਚ ਸੰਤਾਨ ਦੀ ਪੂਰਤੀ ਲਈ ਬੇਨਤੀ ਕੀਤੀ। 40 ਦਿਨ ਭਜਨ ਭਗੌਤੀਆਂ ਦੀ ਮਾਲਾ ਫੇਰ ਅਰਦਾਸ ਕਰਨ ਦੀ ਆਗਿਆ ਹੋਈ।

20. ਸ. ਹਰਭਜਨ ਸਿੰਘ ਢੇਡਾ

21. ਸ. ਨਰਿੰਦਰ ਸਿੰਘ ਬੰਗਾ ਖੁਰਦ

22. ਸ. ਸੁਰਿੰਦਰ ਸਿੰਘ ਸਿਮਲੀਵਾਲ ਸਪੁੱਤਰ ਸ. ਜਸਵੰਤ ਸਿੰਘ

23. ਸੰਤ ਤ੍ਰਿਲੋਕ ਸਿੰਘ ਨੋਤਾ

24. ਸੁਰਜਨ ਸਿੰਘ, ਸਕੱਤਰ ਨਾਮਧਾਰੀ ਸੰਗਤ

25. ਸ. ਮਹਿੰਦਰ ਸਿੰਘ (ਗਨੀ)

26. ਸ. ਦੇਵਿੰਦਰ ਸਿੰਘ

ਘਰ ਵਾਲੀ ਬੀਬੀ ਨੇ ਛੋਟੇ ਬੱਚੇ ਨੂੰ ਕਿਸੇ ਤਕਲੀਫ਼ ਹੋ ਜਾਣ ਦਾ ਜ਼ਿਕਰ ਕਰਕੇ ਕਿਰਪਾ ਕਰਨ ਦੀ ਅਰਜ਼ ਕੀਤੀ। ਭਜਨ ਭਗੌਤੀਆਂ ਦੀਆਂ ਮਾਲਾ ਫੇਰਨ ਲਈ ਹੁਕਮ ਹੋਇਆ।

27. ਸ. ਰਘੁਬੀਰ ਸਿੰਘ ਸਪੁੱਤਰ ਸ. ਏਕਮ ਸਿੰਘ

28. ਸੰਤ ਬਲਵੰਤ ਸਿੰਘ ਰੂਪਰਾਇ

ਸੰਤ ਬਲਵੰਤ ਸਿੰਘ ਰੂਪਰਾਇ, 1974 ਵਿਚ ਨਾਮਧਾਰੀ ਸੰਗਤ ਯੂ. ਕੇ. ਦਾ ਸਕੱਤਰ ਰਿਹਾ ਹੈ। ਹੁਣ ਇਸ ਨੇ ਸੋਧ ਰੱਖੀ ਹੋਈ ਸੀ ਤੇ ਹੋਲੇ ਨਮਿਤ ਰੱਖੀਆਂ

ਗਈਆਂ ਵਰਨੀਆਂ ਦਾ ਮੋਚੀ ਸੀ। ਲੰਗਰ ਵੀ ਸੋਧ ਦਾ ਇਹ ਕਰਦਾ ਰਿਹਾ ਤੇ ਸੁੱਚਾ ਜਲ ਨਦੀਓਂ ਲਿਆਉਣ ਦੀ ਸੇਵਾ ਵੀ। ਹੋਲੇ ਦੇ ਸਮੇਂ ਵੀ ਅਣਥਕ ਸੇਵਾ ਰੂਪਰਾਇ ਨੇ ਕੀਤੀ।

29. ਸ. ਮੋਹਨ ਸਿੰਘ ਸੱਗੂ

30. ਸ. ਨਿਰੰਜਨ ਸਿੰਘ ਦਾਨਾ

31. ਸ. ਏਕਮ ਸਿੰਘ ਸੋਧ, ਚੇਅਰਮੈਨ ਹੋਲਾ ਕਮੇਟੀ ਬਰਮਿੰਘ ਅਤੇ ਬੀਬੀ ਈਸ਼ਰ ਕੌਰ

ਦੋਹਾਂ ਬਿਰਧਾਂ ਨੇ ਸ੍ਰੀ ਸਤਿਗੁਰੂ ਜੀ ਦੇ ਗਲੇ ਮਾਲਾ ਪਹਿਨਾਅ ਕੇ ਸੁਆਗਤ ਕੀਤਾ।

ਸ. ਏਕਮ ਸਿੰਘ ਦਾ ਲੜਕਾ ਸ. ਰਘੁਬੀਰ ਸਿੰਘ ਵੀ ਏਸੇ ਘਰ ਸੀ। ਸ. ਏਕਮ ਸਿੰਘ ਨੇ ਬੇਨਤੀ ਕੀਤੀ ਕਿ ਉਸ ਨੂੰ ਰਿਟਾਇਰਡ ਕੀਤਾ ਜਾਵੇ। ਸਤਿਗੁਰੂ ਜੀ ਬਚਨ ਕੀਤਾ ਆਪਣੀ ਥਾਂ ਰਘੁਬੀਰ ਸਿੰਘ ਨੂੰ ਤਿਆਰ ਕਰੋ। ਰਘੁਬੀਰ ਸਿੰਘ ਅੱਗੇ ਲੱਗ ਕੇ ਸੰਗਤ ਦੀਆਂ ਜ਼ਿੰਮੇਵਾਰੀਆਂ ਨਿਬਾਹੇ। ਉਸ ਨੇ ਅਜੇ ਦਸਤਾਰ ਸਿੱਧੀ ਕਰਨ ਤੋਂ ਸੰਕੋਚ ਕੀਤਾ ਤਾਂ ਵੀ ਉਸ ਨੂੰ ਅੱਗੇ ਹੋਕੇ ਕੰਮ ਕਰਨ ਦੀ ਆਗਿਆ ਹੋਈ। ਰਘੁਬੀਰ ਸਿੰਘ ਨੇ ਬੇਨਤੀ ਕੀਤੀ: ਦੀਨ ਦਿਆਲ, ਮੇਰਾ ਮਨ ਟਿਕੇ। ਇਹ ਟਿਕਾਉ ਵਿਚ ਨਹੀਂ ਰਹਿੰਦਾ। ਸਤਿਗੁਰੂ ਜੀ ਨੇ ਬਚਨ ਕੀਤਾ: ਜਤਨ ਜਾਰੀ ਰੱਖ, ਸਤਿਗੁਰ ਕਿਰਪਾ ਕਰਨਗੇ।

32. ਸ. ਪ੍ਰੀਤਮ ਸਿੰਘ ਢਿੱਲੋਂਆਂ

ਇਸ ਦੇ ਲੜਕੇ ਨੂੰ ਸਿੱਧੀ ਦਸਤਾਰ ਕਰਨ ਦੀ ਆਗਿਆ ਹੋਈ। ਉਸ ਨੇ ਤੁਰਤ ਦਸਤਾਰ ਸਿੱਧੀ ਕਰ ਲਈ। ਇਸ ਦਾ ਨਾਮ ਸਰਦੂਲ ਸਿੰਘ ਹੈ। ਇਸ ਘਰ ਹੋਰ ਵੀ ਇਸਤਰੀ ਮਰਦਾਂ ਸਤਿਗੁਰੂ ਜੀ ਦੀ ਪ੍ਰੇਰਨਾ ਤੋਂ ਭਜਨ ਪੁੱਛਿਆ।

33. ਸ. ਮਹਿੰਦਰ ਸਿੰਘ ਤਾਰਨੀ (ਗਹੇਲ ਮਛਾਰਾ)

34. ਸ. ਗੁਰਮੁਖ ਸਿੰਘ (ਛੋਟਾ ਰੁੜਕਾ) ਸਪੁੱਤਰ ਸ੍ਰੀ ਸ਼ਾਦੀ ਰਾਮ।

ਇਹਨਾਂ ਦੇ ਇਕ ਲੜਕੇ ਸ. ਬਖ਼ਤਾਵਰ ਸਿੰਘ ਚੀਮਾ ਨੇ ਆਪਣੇ ਗਲੇ ਦਾ ਉਹ ਨਿਸ਼ਾਨ ਵਿਖਾਇਆ ਜਿਸ ਨੂੰ ਗਰੀਨ ਲੈਂਡ ਵਿਚ ਕਿਸੇ ਗੋਰੇ ਨੇ ਬੀਤੀ ਰਾਤੀਂ ਹੀ ਪੇਡਨ ਰੋਡ ਤੇ, ਹੋਲੇ ਵਾਲੇ ਮੈਦਾਨ ਨਾਲ ਲਗਦੀ ਸੜਕ ਤੇ ਗੋਲੀ ਮਾਰ ਦਿਤੀ ਸੀ। ਕਿਸੇ ਪਾਗਲ ਗੋਰੇ ਨੂੰ ਪਤਾ ਨਹੀਂ ਕੀ ਸੁੱਝਿਆ ਕਿ ਉਸ ਨੇ ਦੂਰੋਂ ਆਪਣੇ ਕਮਰੇ ਵਿਚੋਂ ਇਸ ਨੂੰ ਗੋਲੀ ਦਾ ਨਿਸ਼ਾਨਾ ਬਣਾ ਲਿਆ। ਤੁਰਤ ਪੁਲਿਸ ਨੂੰ ਫੋਨ ਕੀਤਾ ਗਿਆ, ਨਾਲ ਹੀ ਐਂਬੂਲੈਂਸ ਆ ਗਈ, ਗੋਲੀ ਲੱਗੇ ਬਖਤਾਵਰ ਸਿੰਘ ਨੂੰ ਹਸਪਤਾਲ ਭੇਜਿਆ ਗਿਆ, ਜਿੱਥੇ ਉਸ ਦੇ ਗਲੇ ਵਿਚੋਂ ਅੱਧੇ ਘੰਟੇ ਦੇ ਜਤਨਾਂ ਬਾਅਦ ਗੋਲੀ

ਕੱਢ ਲਈ ਗਈ। ਅੱਜ ਸਿੰਘ ਤਾਂ ਘਰ ਸਤਿਗੁਰਾਂ ਦੇ ਦਰਸ਼ਨ ਕਰ ਰਿਹਾ ਸੀ ਪਰ ਉਹ ਗੋਰਾ ਗ੍ਰਿਫ਼ਤਾਰ ਹੋ ਕੇ ਪੁਲਿਸ ਦੀ ਪੜਤਾਲ ਹੇਠ ਸੀ।

35. ਸ. ਕੁਲਵੰਤ ਸਿੰਘ (ਸਕੀਮ ਸਿੰਘ)

ਸਤਿਗੁਰੂ ਜੀ ਨੇ ਸਾਰੇ ਪਰਵਾਰ ਦੀ ਸੁੱਖ ਸਾਂਦ ਪੁੱਛੀ।

ਇਸ ਘਰ ਸ. ਅਮਰਜੀਤ ਸਿੰਘ ਚੱਗਰ (ਲੰਡਨ) ਵੀ ਚਰਨੀਂ ਲੱਗੇ। ਇਹਨਾਂ ਅੱਗੇ ਤੋਂ ਦਾੜ੍ਹੀ ਕੱਟਣੋਂ ਪਰਹੇਜ਼ ਕੀਤਾ।

36. ਸ. ਦੇਵਾ ਸਿੰਘ (ਵਡਵਾਲ, ਜਲੰਧਰ)

37. ਸ. ਸੁਖਪਾਲ ਸਿੰਘ ਸਪੁੱਤਰ ਸ. ਆਤਮਾ ਸਿੰਘ ਭੁੱਲਰ

ਇਸ ਨੇ ਗੁਰੂ ਚਰਨਾਂ ਵਿਚ ਅਰਜ਼ ਕੀਤੀ ਕਿ ਕੰਮ ਕਾਰ ਤਾਂ ਬੜਾ ਕਰੀਦਾ ਹੈ, ਪਰ ਕੰਮ ਵਿਚ ਬਰਕਤ ਨਹੀਂ ਪੈਂਦੀ।

ਕਿਰਪਾ ਕਰੋ, ਵਿਹਾਰ ਚੰਗਾ ਹੋਵੇ।

ਰਾਤ ਦੇ 10. 45 ਹੋ ਗਏ ਹਨ। ਸਤਿਗੁਰੂ ਜੀ ਪਹਿਲਾਂ ਤਾਂ ਆਪਣਾ ਸਿਮਰਨ ਕਰਦੇ ਰਹੇ ਅਤੇ ਕੇਵਲ ਦਰਸ਼ਨ ਮੇਲੇ ਹੀ ਪ੍ਰਾਪਤ ਹੁੰਦੇ ਸਨ, ਪਰ ਪਿਛਲੇ 3-4 ਘਰਾਂ ਤੋਂ ਅਰਦਾਸ ਹੋ ਕੇ ਬੋਲਚਾਲ ਆਰੰਭ ਹੋ ਚੁੱਕਾ ਸੀ। ਸੋ ਇਸ ਘਰ-ਘਰ ਚਰਨ ਪ੍ਰੋਗਰਾਮ ਦੇ ਮੁਖੀ ਸ. ਸੁਰਜੀਤ ਸਿੰਘ ਨੂੰ ਸਤਿਗੁਰੂ ਜੀ ਨੇ ਹੱਸ ਕੇ ਪੁੱਛਿਆ: ਅੱਧੀ ਰਾਤ ਹੋ ਚੱਲੀ ਹੈ। ਹੁਣ ਹੋਰ ਵੀ ਕਿਸੇ ਘਰ ਲੈ ਚੱਲਣਾ ਈ, ਲੈ ਚੱਲ। ਮੈਂ ਤਿਆਰ ਹਾਂ। ਸੁਰਜੀਤ ਸਿੰਘ ਨੇ ਵੀ ਹੱਸ ਕੇ ਜਵਾਬ ਦਿਤਾ: ਹੁਣ ਤਾਂ ਗੱਲ ਮੁੱਕ ਚੁੱਕੀ ਹੈ ਜੀ।

ਸੰਤ ਸੁਰਜੀਤ ਸਿੰਘ ਪਾਸ ਹੀ ਚਰਨ ਪੁਆਣ ਵਾਲਿਆਂ ਦੀਆਂ ਅਰਜ਼ਾਂ ਦੀ ਫਹਿਰਿਸਤ ਸੀ। ਉਹਨਾਂ ਦੀ ਕਾਰ ਜਿਸ ਵਿਚ ਸੰਤ ਅਵਤਾਰ ਸਿੰਘ ਘੁੰਮਣ, ਸੰਤ ਮਨੋਹਰ ਸਿੰਘ ਆਦਿ ਦੋ ਕੁ ਸਰੀਰ ਹੋਰ ਸਨ। ਇਹ ਰਾਹ ਦੱਸਦੇ ਦੱਸਦੇ ਗੱਡੀ ਅੱਗੇ ਲਿਜਾਂਦੇ, ਪਿੱਛੇ ਸ੍ਰੀ ਸਤਿਗੁਰੂ ਜੀ ਦੀ ਕਾਰ ਅਤੇ ਉਸ ਤੋਂ ਪਿਛੋਂ ਸਾਡੀ ਗੱਡੀ ਚੱਲਦੀ। ਬਾਕੀ ਗੱਡੀਆਂ ਪਿੱਛੇ ਪਿੱਛੇ ਰਹਿੰਦੀਆਂ।

ਪਿਛਲੇ 5 ਘੰਟਿਆਂ ਤੋਂ ਸ. ਤਾਰਾ ਸਿੰਘ ਦਾ ਲੜਕਾ ਮਹਿੰਦਰ ਸਿੰਘ ਜੋ ਕਿ ਪੀ.ਐਚ. ਡੀ. ਕਰ ਰਿਹਾ ਹੈ ਤੇ ਜਿਸ ਦਾ ਅਨੰਦ ਕਾਰਜ ਵੀ ਅੱਜ ਸਵੇਰੇ ਹੀ ਹੋਇਆ ਸੀ, ਆਪਣੀ ਕਾਰ ਨਾਲ ਸਾਡੇ ਇਸ ਜੱਥੇ ਦੀ ਸਹਾਇਤਾ ਕਰ ਰਿਹਾ ਸੀ। ਏਸੇ ਮਹਿੰਦਰ ਸਿੰਘ ਨੇ ਅੱਜ ਦੁਪਹਿਰ ਵੇਲੇ ਸ੍ਰੀ ਸਤਿਗੁਰੂ ਜੀ ਨੂੰ ਕਰਾਟੇ-ਟੀਚਰ ਸ੍ਰੀ ਕੋਰਡਨ (ਅਫ਼ਰੀਕਨ) ਨਾਲ ਆਪਣੇ ਤੇ ਹੋਰ ਬੱਚਿਆਂ ਦੇ ਕਰਾਟੇ ਕਰਤਬ ਦਿਖਾਏ ਸਨ।

ਜਦੋਂ ਰਾਤੀਂ 11 ਵੱਜੇ ਸਤਿਗੁਰਾਂ ਦੇ ਡੇਰੇ ਸ. ਤਾਰਾ ਸਿੰਘ ਦੇ ਘਰ ਪਹੁੰਚੇ

ਤਾਂ ਘਰ ਵਿਚ ਅਨੇਕਾਂ ਸਿਘਾਂ ਦਾ ਲੰਗਰ ਤਿਆਰ ਹੋ ਰਿਹਾ ਸੀ। ਕਿਚਨ ਵਿਚ ਕਾਫ਼ੀ ਰੌਣਕ ਸੀ। ਪ੍ਰਸ਼ਾਦੇ ਪੱਕ ਰਹੇ ਤੇ ਲੰਗਰ ਦੀ ਹੋਰ ਸਮੱਗਰੀ ਤਿਆਰ ਹੋ ਰਹੀ ਸੀ। ਭਮਰਾ ਪਰਵਾਰ ਨੂੰ ਮੈਂ ਸ. ਸਾਧੂ ਸਿੰਘ ਦੇ ਘਰ ਜਾ ਮਿਲਿਆ। ਏਥੋਂ ਫੇਰ ਅਸੀਂ ਸ. ਤਾਰਾ ਸਿੰਘ ਘਰ ਪਰਤੇ। ਅਜੇ ਸਤਿਗੁਰੂ ਜੀ ਨੇ ਫਲੋਹਾਰ ਕਰਨਾ ਸੀ ਕਿ ਅਸੀਂ ਵੀ ਏਸ ਘਰ ਭੋਜਨ ਪਾਇਆ। ਲੰਗਰ ਵਿਚ ਸ. ਤਾਰਾ ਸਿੰਘ ਦੇ ਘਰੋਂ ਬੀਬੀ ਮਲਕੀਅਤ ਕੌਰ ਅਤੇ ਉਸਦੀ ਭੈਣ ਰਵਿੰਦਰ ਕੌਰ ਸੁਪਤਨੀ ਸ. ਸੁਰਜੀਤ ਸਿੰਘ, ਬੀਬੀ ਮਹਿੰਦਰ ਕੌਰ ਆਦਿ ਇਕ ਦੋ ਹੋਰ ਬੀਬੀਆਂ ਸੇਵਾ ਵਿਚ ਜੁਟੀਆਂ ਹੋਈਆਂ ਸਨ।

ਸੰਤ ਏਕਮ ਸਿੰਘ ਤੋਂ ਮੈਂ ਹੋਲੇ ਨਾਲ ਸੰਬੰਧਤ ਸੇਵਾ ਕਾਰਜਾਂ ਵਿਚ ਸਹਾਇਕਾਂ ਬਾਰੇ ਪੁੱਛਿਆ। ਮੇਰਾ ਵਿਚਾਰ ਸੀ ਕਿ ਜਿਨ੍ਹਾਂ ਸ਼ਕਤੀਆਂ ਦੇ ਅਸੀਂ ਪ੍ਰਤੱਖ ਦਰਸ਼ਨ ਨਹੀਂ ਕਰਦੇ, ਅਰਥਾਤ ਜੋ ਲੀਡਰਾਂ ਵਾਂਗ ਅੱਗੇ ਨਹੀਂ ਆਉਂਦੇ ਪਰ ਪਿੱਛੇ ਖਲੋ ਕੇ ਉਹ ਸਾਰੇ ਕੰਮ ਕਰਦੇ ਹਨ, ਜਿਨ੍ਹਾਂ ਨਾਲ ਕੋਈ ਸੰਮੇਲਨ ਸਫ਼ਲ ਹੋ ਸਕਦਾ ਹੈ, ਉਨ੍ਹਾਂ ਦਾ ਜ਼ਰੂਰ ਜ਼ਿਕਰ ਆਉਣਾ ਚਾਹੀਦਾ ਹੈ। ਸੰਤ ਏਕਮ ਸਿੰਘ ਦੇ ਦੱਸਣ ਦੇ ਆਧਾਰ ਤੇ ਅੱਗੇ ਮੈਂ ਉਨ੍ਹਾਂ ਦਾ ਵੇਰਵਾ ਦਿੰਦਾ ਹਾਂ।

*ਸੇਵਾ ਲੰਗਰ ਦੀ:*

ਕਿਸੇ ਵੀ ਨਾਮਧਾਰੀ ਸੰਮੇਲਨ ਵਿਚ, ਹੋਲੇ ਜਾਂ ਮੇਲੇ ਵਿਚ ਲੰਗਰ ਦੀ ਬੜੀ ਮਹਾਨਤਾ ਹੈ। ਜੇ ਵੇਲੇ ਸਿਰ ਲੋੜਵੰਦਾਂ ਨੂੰ ਸਵੱਛ, ਸ਼ੁੱਧ ਤੇ ਸੁੰਦਰਤਾ ਨਾਲ ਸੇਵਾ ਭਾਵਨਾ ਨਾਲ ਭੋਜਨ ਪ੍ਰਾਪਤ ਹੁੰਦਾ ਰਹੇ ਤਾਂ ਸਫ਼ਲਤਾ 50 ਪ੍ਰਤੀਸ਼ਤ ਹੋ ਜਾਂਦੀ ਹੈ ਅਤੇ ਇਸ ਸੇਵਾ ਦੀ ਤਮਾਮਤਰ ਜ਼ਿੰਮੇਵਾਰੀ ਸੰਤ ਤ੍ਰਿਲੋਕ ਸਿੰਘ ਲੋਟੇ ਨੇ ਉਠਾਈ।

ਇਸ ਕਾਰਜ ਵਾਸਤੇ ਰਾਸ਼ਨ ਜੁਟਾਣਾ, ਲੰਗਰ ਤਿਆਰ ਕਰਵਾਉਣਾ ਅਤੇ ਛਕੇ ਜਾਣ ਤਕ ਦੀ ਸਾਰੀ ਨਿਗਰਾਨੀ ਰੱਖਣੀ ਇਹ ਲੋਟੇ ਸਰਦਾਰ ਨੇ ਬੜੀ ਖ਼ੂਬੀ ਨਾਲ ਨਿਭਾਇਆ। ਪਰ ਲੰਗਰ ਦੀ ਸੇਵਾ ਕੋਈ ਇਕ ਜਥਾ ਨਹੀਂ ਕਰ ਸਕਦਾ। ਸੋ ਉਸਦੀ ਸਹਾਇਤਾ ਕਰਨ ਵਾਲਾ ਇਹ ਮਾਈਆਂ ਦਾ ਜਥਾ ਸੀ:

1. ਬੀਬੀ ਈਸ਼ਰ ਕੌਰ ਸੁਪਤਨੀ ਸ. ਏਕਮ ਸਿੰਘ ਸੋਧ (ਜਥੇਦਾਰ)
2. ਬੀਬੀ ਮਲਕੀਅਤ ਕੌਰ ਸੁਪਤਨੀ ਸ. ਤਾਰਾ ਸਿੰਘ ਬਰਮਿੰਘਮ
3. ਬੀਬੀ ਸ਼ੀਲਾ ਸੁਪਤਨੀ ਸ. ਸੁਰਜੀਤ ਸਿੰਘ
4. ਬੀਬੀ ਸਵਰਨ ਕੌਰ ਸੁਪਤਨੀ ਸੰਤ ਸੁਰਜਨ ਸਿੰਘ ਸਕੱਤਰ
5. ਬੀਬੀ ਖੰਡ ਕੌਰ ਸੁਪਤਨੀ ਸਵ: ਸੰਤ ਹਰੀ ਸਿੰਘ
6. ਬੀਬੀ ਭਾਗਵੰਤੀ ਸੁਪਤਨੀ ਸਵਰਗਵਾਸੀ ਸੰਤ ਪ੍ਰਤਾਪ ਸਿੰਘ
7. ਬੀਬੀ ਸਵਰਨ ਕੌਰ ਰੁੜਕੇ ਵਾਲੀ

8. ਬੀਬੀ ਰਵਿੰਦਰ ਕੌਰ ਸੁਪਤਨੀ ਸ. ਸੁਰਜੀਤ ਸਿੰਘ ਚਾਨਾ

9. ਬੀਬੀ ਗੁਰਦੇਵ ਕੌਰ ਸੁਪਤਨੀ ਸ. ਸੇਵਾ ਸਿੰਘ ਚਾਨਾ

10. ਬੀਬੀ ਸੁਰਜੀਤ ਕੌਰ ਸੁਪਤਨੀ ਸ. ਮਲਕੀਅਤ ਸਿੰਘ ਪਨੇਸਰ

11. ਬੀਬੀ ਗੁਰਮੀਤ ਕੌਰ ਸੁਪਤਨੀ ਸੰਤ ਦਿਆਲ ਸਿੰਘ ਢਿੱਲੋ

12. ਰਾਣੀ ਸੁਪੁੱਤਰੀ ਸੰਤ ਦਿਅਲ ਸਿੰਘ ਢਿੱਲੋ

13. ਸੁਪਤਨੀ ਸ. ਹਰਜਿੰਦਰ ਸਿੰਘ ਸੋਧੀ ਕਵੇਂਟਰੀ

14. ਸੁਪਤਨੀ ਸ. ਮੋਹਣ ਸਿੰਘ

15. ਮਾਤਾ ਸ. ਸਵਰਨ ਸਿੰਘ ਭੱਚੂ

16. ਸੁਪਤਨੀ ਸ. ਕਿਸ਼ਨ ਸਿੰਘ ਪਨੇਸਰ

ਅਤੇ ਹੋਰ ਬੀਬੀਆਂ ਜਿਨ੍ਹਾਂ ਦੇ ਨਾਮ ਯਾਦ ਨਹੀਂ।

ਤਿਆਰ ਲੰਗਰ ਵਰਤਾਣ ਦੀ ਸੇਵਾ ਵਿਚ ਲੰਡਨ ਦੇ ਨੌਜੁਆਨਾਂ ਨੇ ਸੰਤ ਰਜਿੰਦਰ ਸਿੰਘ ਚਾਨਾ ਸਕੱਤਰ ਨਾਮਧਾਰੀ ਸੰਗਤ ਯੂ. ਕੇ. ਦੀ ਅਗਵਾਈ ਵਿਚ ਭਰਪੂਰ ਰੋਲ ਅਦਾ ਕੀਤਾ। ਨਾਮਧਾਰੀ ਵਿੱਦਿਅਕ ਜਥੇ ਦੇ ਮੈਂਬਰਾਂ ਨੇ 'ਜੋ ਜੀ ਆਵੇ ਸੁ ਰਾਜੀ ਜਾਵੇ' ਅਨੁਸਾਰ ਹੋਲੇ ਵਿਚ ਆਏ ਹਰ ਵਿਅਕਤੀ ਨੂੰ ਪ੍ਰਸ਼ਾਦ ਪਾਣੀ ਨਾਲ ਸੰਤੁਸ਼ਟ ਕੀਤਾ।

ਹੋਲੇ ਦੇ ਪੰਡਾਲ, ਜਿਸ ਦੀ ਹਰੇਕ ਨੇ ਸ਼ਲਾਘਾ ਕੀਤੀ, ਸ. ਸੇਵਾ ਸਿੰਘ ਚਾਨਾ ਦੀ ਜ਼ਿੰਮੇਵਾਰੀ ਹੇਠ ਸੀ। ਏਥੇ ਜਿਸ ਰੀਵਾਲਵਿੰਗ ਚੰਦੋਏ ਨੇ ਸਾਰੇ ਪੰਡਾਲ ਦੀ ਸ਼ੋਭਾ ਦੀ ਸਿਰਮੌਰਤਾ ਲਈ ਜੁ ਸਾਰਾ ਸਮਾਂ ਸ੍ਰੀ ਸਤਿਗੁਰੂ ਜੀ ਦੇ ਸਿਰ ਤੇ ਝਾਲਰਦਾਰ ਛਤਰ ਬਣਕੇ ਘੁੰਮਦਾ ਅਤੇ ਪ੍ਰਕਾਸ਼ ਫੈਲਾਂਦਾ ਰਿਹਾ, ਇਹ ਸ. ਕੁਲਵੰਤ ਸਿੰਘ ਬਰਮਿੰਘਮ ਨੇ ਤਿਆਰ ਕੀਤਾ ਸੀ। ਸ. ਜੁਗਿੰਦਰ ਸਿੰਘ ਸਪੁੱਤਰ ਸ. ਤਾਰਾ ਸਿੰਘ ਹਾਲ ਦੀ ਤਿਆਰੀ ਵਿਚ ਮੁੱਖ ਸਪਲਾਇਰ ਰਹੇ ਅਤੇ ਸ. ਹਰਪਾਲ ਸਿੰਘ ਇਨ੍ਹਾਂ ਦਾ ਸਹਿਯੋਗੀ ਸੀ।

ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ, ਜਦ ਤੋਂ ਬਰਮਿੰਘਮ ਵਿਚ ਹੋਲੇ ਦੀ ਮਨਜ਼ੂਰੀ ਮਿਲੀ ਸੀ, ਤਦ ਤੋਂ ਹੀ ਇਕ ਨਿਰੰਤਰ ਵਰਨੀ ਜਾਰੀ ਹੋ ਗਈ ਸੀ ਜਿਸ ਵਿਚ ਧੂਪ, ਦੀਪ, ਕੁੰਭ ਤੇ ਸਮੱਗਰੀ ਸਹਿਤ ਦੋ ਦੋ ਘੰਟੇ ਲਗਾਤਾਰ ਭਜਨ ਕਰਨ ਦੀ ਸੇਵਾ ਨਿਭਾਈ। ਇਹ ਸ਼ੁੱਭ ਤੇ ਪਵਿੱਤਰਤਾ ਭਰਿਆ ਕਾਰਜ ਹੇਠ ਲਿਖੇ ਸਰੀਰਾਂ ਨੇ ਕੀਤਾ:

1. ਸ. ਕੰਵਲਜੀਤ ਸਿੰਘ ਚਾਨਾ (ਜਥੇਦਾਰ)

2 . ਸੰਤ ਹਰਦਿਆਲ ਸਿੰਘ ਕਾਲਕਾ

3. ਸੰਤ ਬਲਵੰਤ ਸਿੰਘ ਰੂਪ ਰਾਇ

4. ਸੰਤ ਨਿਰਮਲ ਸਿੰਘ ਸੁਰਧਰ

5. ਸੰਤ ਤਰਲੋਕ ਸਿਘ ਨੈਤਾ

6 ਸੰਤ ਜਸਪਾਲ ਸਿੰਘ ਨੈਤਾ ਸਪੁੱਤਰ ਸੰਤ ਗੁਰਦਿਆਲ ਸਿੰਘ

7 ਸੰਤ ਮੋਹਣ ਸਿਘ ਟਾਂਡੀ

8. ਸੰਤ ਸੇਵਾ ਸਿਘ ਚਾਨਾ

9. ਸੰਤ ਹਰਪਾਲ ਸਿੰਘ ਚਾਨਾ

10. ਸੰਤ ਤਾਰਾ ਸਿਘ ਸੁਰਧਰ

11. ਸੰਤ ਸੁਰਜੀਤ ਸਿੰਘ ਸੁਰਧਰ

ਇਹਨਾ ਤਾਂ ਸੁੱਚਾ ਜਲ ਨਦੀ 'ਚੋਂ ਭਰ ਲਿਆਉਣ ਦੀ ਸੇਵਾ ਭੀ ਲਗਾਤਾਰ ਕੀਤੀ, ਕਠਨ ਕੰਮ ਸੀ।।

12. ਸੰਤ ਹਰਬੰਸ ਸਿਘ ਸੈਂਡੀ

13. ਸੰਤ ਮੋਤਾ ਸਿਘ ਕਵੈਂਟਰੀ

14 ਸੰਤ ਮਹਿੰਦਰ ਸਿਘ ਸੰਧੂ

15. ਸੰਤ ਚੰਨਣ ਸਿਘ ਲੀਡਜ਼

16. ਸੰਤ ਸੰਤੋਖ ਸਿਘ ਬਰਮਿੰਘਮ

17. ਸੰਤ ਗਿਆਨ ਸਿਘ ਲੀਡਜ਼

18. ਪ੍ਰਧਾਨ ਸੰਤ ਹਰੀ ਸਿੰਘ ਲੀਡਜ਼

19. ਸੰਤ ਸੁਰਜੀਤ ਸਿਘ ਚਾਨਾ

20. ਸੰਤ ਹਰਜਿੰਦਰ ਸਿੰਘ ਕੰਵਲ

ਸ. ਏਕਮ ਸਿਘ ਨੇ ਦੱਸਿਆ ਕਿ ਸ. ਤਾਰਾ ਸਿੰਘ ਵਾਈਸ ਪ੍ਰੈਜ਼ੀਡੈਂਟ ਨੇ ਜਿਵੇਂ ਭਾਰਤ ਵਿਚੋਂ ਆਉਣ ਵਾਲੇ ਸੱਜਣਾਂ ਲਈ ਟਿਕਟਾਂ ਦਾ ਪ੍ਰਬੰਧ ਕੀਤਾ ਤੇ ਉਨ੍ਹਾਂ ਦੇ ਸਤਿਕਾਰ ਸੁਆਗਤ ਲਈ ਭੱਜ ਨੱਠ ਕੀਤੀ, ਇਹ ਵੀ ਉਹੋ ਕਰ ਸਕਦਾ ਸੀ, ਮੈਂ ਤਾਂ ਕੇਵਲ ਮੰਜੇ ਤੇ ਬੈਠਾ ਰਹਿਣ ਵਾਲਾ ਹਰਟ ਦਾ ਮਰੀਜ਼ ਹੀ ਸਾਂ। ਸ. ਪ੍ਰੀਤਮ ਸਿਘ ਰੀਹਲ ਪ੍ਰਧਾਨ ਨਾਮਧਾਰੀ ਸੰਗਤ ਯੂ.ਕੇ. ਅਤੇ ਸ. ਹਰਚਰਨ ਸਿੰਘ ਰੰਧਾਵਾ ਦੇ ਸਿਰ ਵੀ ਬਹੁਤ ਸਾਰੀਆਂ ਜ਼ਿੰਮੇਵਾਰੀਆਂ ਸਨ। ਇਨ੍ਹਾਂ ਦੇ ਸਹਿਯੋਗ ਬਿਨਾਂ ਵੀ ਹੋਲੇ ਦੇ ਵਿਸ਼ਾਲ ਪ੍ਰਬੰਧ ਅਧੂਰੇ ਰਹਿ ਜਾਂਦੇ। ਸ. ਖੜਕ ਸਿਘ ਭਮਰਾ ਦਾ ਵੀ ਮੈਂ ਰਿਣੀ ਹਾਂ, ਜਿਨ੍ਹਾਂ ਹੋਲਾ ਕਮੇਟੀ ਦੀ ਸਕੱਤਰੀ ਤੋਂ ਅਸਤੀਫ਼ਾ ਦੇ ਕੇ ਵੀ ਮੇਰੇ ਨਾਲ ਮੋਢਾ ਡਾਹ ਕੇ ਕੰਮ ਕੀਤਾ। ਸ. ਹਰੀ ਸਿਘ ਭੋਗਲ ਦਾ ਨਾਂ ਵੀ ਨੋਟ ਕਰ ਲਓ, ਉਹ ਵੀ ਤਕੜਾ ਸਾਥੀ ਰਿਹਾ ਹੈ।

ਸ. ਏਕਮ ਸਿਘ ਨੇ ਲੈਸਟਰ ਵਾਲੇ ਸ. ਬਚਿੱਤਰ ਸਿੰਘ ਬਸਰਾ, ਸ. ਗਿਆਨ ਸਿਘ, ਸ. ਪ੍ਰੀਤਮ ਸਿਘ ਗਿੱਲ ਅਤੇ ਜਥੇਦਾਰ ਬਾਵਾ ਸਿੰਘ ਲਈ ਵੀ ਕ੍ਰਿਤੱਗਤਾ ਪ੍ਰਗਟ ਕੀਤੀ ਜਿਨ੍ਹਾਂ ਦਾ ਭਰਪੂਰ ਸਹਿਯੋਗ ਉਸ ਨੂੰ ਮਿਲਿਆ।

ਕਾਫ਼ੀ ਕੁਵੇਲ ਹੋ ਗਈ ਸੀ, ਸਵੇਰੇ ਜਾਗਣਾ ਸੀ, ਸੋ ਹੁਣ ਸੋਣਾ ਹੀ ਭਲਾ ਜਾਤਾ।

# 24 ਅਪਰੈਲ, 1984, ਮੰਗਲਵਾਰ

## ਬਰਮਿੰਘਮ-ਲੈਸਟਰ

ਨਾਮਧਾਰੀ ਗੁਰਦੁਆਰਾ, ਕੁਵੈਂਟਰੀ ਰੋਡ ਵਿਖੇ ਆਸਾ ਦੀ ਵਾਰ ਦਾ ਕੀਰਤਨ ਉਸਤਾਦ ਹਰਭਜਨ ਸਿੰਘ, ਸ. ਕੰਵਲਜੀਤ ਸਿੰਘ, ਸੰਤ ਹਰਬੰਸ ਸਿੰਘ ਘੁੱਲ੍ਹਾ, ਸੂਬਾ ਰੇਸ਼ਮ ਸਿੰਘ ਜੀ ਟੋਰਾਂਟੋ ਅਤੇ ਸੰਤ ਤ੍ਰਿਲੋਕ ਸਿੰਘ ਨੋਤਾ ਕਰ ਰਹੇ ਸਨ। 100 ਕੁ ਸਿੰਘ ਨੀਂਦਾਂ ਤਿਆਗ, ਇਸ਼ਨਾਨ ਕਰਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਅਤੇ ਕੀਰਤਨ ਦਾ ਲਾਭ ਉਠਾ ਰਹੇ ਸਨ। ਜਦੋਂ ਵਾਰ ਦਾ ਭੋਗ ਪਿਆ (5.50) ਸਰੋਤੇ 200 ਤੱਕ ਹੋ ਚੁੱਕੇ ਸਨ।

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸਕੱਤਰ ਹਰਜਿੰਦਰ ਸਿੰਘ ਕੰਵਲ ਨੇ ਐਲਾਨ ਕੀਤਾ ਕਿ ਵਿਦੇਸ਼ਾਂ ਤੋਂ ਆਏ ਸਿੰਘਾਂ ਨੂੰ ਹੋਲਾ ਕਮੇਟੀ ਬਰਮਿੰਘਮ ਵੱਲੋਂ ਇਗਲੈਂਡ ਦਾ ਸੈਰ ਸਪਾਟਾ ਕਰਵਾਉਣ ਦਾ ਇਤਜ਼ਾਮ ਹੈ। ਇਸ ਦਾ ਲਾਭ ਉਠਾਉਣ ਵਾਲੇ ਸੱਜਣ ਆਪਣੇ ਨਾਮ ਲਿਖਵਾਣ। ਮੈਂ ਭਾਵੇਂ ਅਜਿਹੇ ਕੰਮ ਲਈ ਸਦਾ ਸ਼ੇਰ ਰਹਿੰਦਾ ਹਾਂ; ਪਰ ਅੱਜ ਕਲ੍ਹ ਭਮਰਾ ਨਾਲ ਸੰਬੰਧਤ ਹੋਣ ਕਰਕੇ ਉਸ ਤੋਂ ਵਖਰੇਵਾਂ ਨਾ ਚਾਹਿਆ। ਕੋਈ 50-60 ਸਿੰਘ ਹੋਲਾ ਕਮੇਟੀ ਦੀ ਉਦਾਰਤਾ ਦਾ ਲਾਭ ਉਠਾਉਣ ਲਈ ਤਿਆਰ ਹੋ ਗਏ। ਸੰਤ ਦਿਆਲ ਸਿੰਘ ਫਗਵਾੜਾ ਇਹਨਾਂ ਦੇ ਆਗੂ ਸਨ।

ਸ੍ਰੀ ਸਤਿਗੁਰੂ ਜੀ ਦੇ ਡੇਰੇ ਜਾਣ ਉਪਰੰਤ ਏਥੇ ਹੀ ਲੰਗਰ ਵਾਸਤੇ ਪੰਗਤਾਂ ਲਗ ਗਈਆਂ। ਸ੍ਰੀ ਸਤਿਗੁਰੂ ਜੀ ਨੇ ਅੱਜ ਬਰਮਿੰਘਮ ਵਿਚ ਕੁਝ ਘਰੀਂ ਚਰਨ ਪਾ ਕੇ ਸ਼ਹਿਰ ਕਵੈਂਟਰੀ ਨੂੰ ਨਿਵਾਜਣਾ ਸੀ, ਉਥੇ ਵੀ ਅਨੇਕੀਂ ਘਰੀਂ ਚਰਨ ਪਾਉਣੇ ਸਨ, ਮੈਂ ਸੰਤ ਤਰਸੇਮ ਸਿੰਘ ਦੀ ਨੋਟ ਬੁੱਕ ਤੋਂ ਉਨ੍ਹਾਂ ਸੱਜਣਾਂ ਦੇ ਨਾਮ ਲਿਖਦਾ ਹਾਂ ਜਿਨ੍ਹਾਂ ਦੇ ਘਰੀਂ ਬਰਮਿੰਘਮ ਵਿਚ ਸਤਿਗੁਰਾਂ ਚਰਨ ਪਾਏ।

38. ਸ. ਮਹਿੰਦਰ ਸਿੰਘ

39. ਸ੍ਰੀ ਜਗਦੀਸ਼ ਰਾਮ ਸਪੁੱਤਰ ਐਸ.ਸੀ.ਡੀ. ਰਾਣਾ (ਮਹਿਤਪੁਰ)
ਇਸ ਪਰਵਾਰ ਨੇ ਨਵੇਂ ਸਿਰਿਉਂ ਭਜਨ ਪੁੱਛਿਆ।

40. ਸ. ਤਰਸੇਮ ਸਿੰਘ ਘਟੌੜਾ (ਉੱਚਾ ਪਧਾਣਾ)

ਸ੍ਰੀ ਸਤਿਗੁਰੂ ਜੀ ਨੇ ਸਵੇਰੇ 6.03 ਤੋਂ ਚਰਨ ਪਾਉਣੇ ਸ਼ੁਰੂ ਕੀਤੇ ਸਨ ਅਤੇ 6.33 ਵਜੇ ਸਮਾਪਤ ਹੋ ਗਏ। ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਜਿੰਨੇ ਘਰਾਂ ਦੀ ਅਰਦਾਸ ਪੁੱਜੀ ਸੀ, ਓਨੇ ਨਿਪਟ ਗਏ ਤਾਂ ਸਤਿਗੁਰੂ ਜੀ ਵਾਪਸ ਡੇਰੇ ਆਏ। ਏਥੇ

ਕੁਝ ਛਕਣ-ਛਕਾਣ ਅਤੇ ਆਰਾਮ ਤੋਂ ਬਾਅਦ ਆਪ ਜੀ ਦੀ ਕਾਰ ਅਤੇ ਪਿੱਛੇ ਹੋਰ ਕਾਰਾਂ ਦਾ ਕਾਫ਼ਲਾ 10.07 ਵਜੇ ਬਰਮਿੰਘਮ ਨੂੰ ਤਿਆਰ ਸ਼ਹਿਰ ਕਵੈਂਟਰੀ ਲਈ ਚੱਲਿਆ। ਇਹ ਕੇਵਲ 20 ਮੀਲ ਦੇ ਫ਼ਾਸਲੇ ਤੇ ਹੈ। 20 ਮਿੰਟਾਂ ਵਿਚ ਹੀ ਪਹੁੰਚ ਹੋ ਗਈ।

1. ਕਵੈਂਟਰੀ ਵਿਖੇ ਸਭ ਤੋਂ ਪਹਿਲਾਂ ਸੰਤ ਡੁੰਮਣ ਸਿੰਘ ਕੰਵਲ ਦੇ ਲੜਕੇ ਸ. ਹਰਜਿੰਦਰ ਸਿੰਘ ਕੰਵਲ, ਜੋ ਹੋਲੇ ਦਾ ਮੰਚ-ਸਕੱਤਰ ਸੀ, ਵੱਲ ਉਤਾਰਾ ਹੋਇਆ।

ਇਸ ਘਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨੈਰੋਬੀ ਵਿਖੇ ਸੁਆਗਤ ਦੀ 5-7 ਮਿੰਟੀ ਫ਼ਿਲਮ ਪਈ ਸੀ। ਕੰਵਲ ਹੁਰਾਂ ਬੜੇ ਉਤਸ਼ਾਹ ਨਾਲ ਟੈਲੀਵੀਜ਼ਨ ਤੇ ਉਹ ਵਿਖਾਈ। ਸ੍ਰੀ ਸਤਿਗੁਰੂ ਜੀ ਦੇ ਅੰਤਰ ਮਨ ਵਿਚ ਗੁਜ਼ਰੇ ਜ਼ਮਾਨੇ ਦੀਆਂ ਯਾਦਾਂ ਘੁੰਮ ਗਈਆਂ।

2. ਸੰਤ ਸਵਰਨ ਸਿੰਘ ਡੁੱਬ

3. ਸ. ਮੇਤਾ ਸਿੰਘ, ਦਿੱਲੀ ਵਾਲਾ

4. ਸ. ਕਿਸ਼ਨ ਸਿੰਘ, ਮੋਰੋ

5. ਸ. ਹਰਬੰਸ ਸਿੰਘ ਸਪੁੱਤਰ ਸ. ਚਰਨ ਸਿੰਘ ਦੁਸਾਂਝ

ਉਪਰੋਕਤ ਸਰਦਾਰ ਬਰਮਿੰਘਮ ਵਿਖੇ ਟੀਚਰ ਹੈ ਤੇ ਸ. ਪ੍ਰੀਤਮ ਸਿੰਘ ਦਮਦਮਾ (ਸਰਸਾ) ਦਾ ਭਾਣਜਾ ਹੈ। ਇਸ ਨੇ ਅੱਜ ਤੋਂ ਮਾਸ ਸ਼ਰਾਬ ਛੱਡ ਕੇ ਭਜਨ ਪੁੱਛਿਆ।

6. ਗਿਆਨੀ ਤੇਜਾ ਸਿੰਘ ਨੋਇਟੇ

7. ਸ. ਮੋਹਣ ਸਿੰਘ

8. ਸ. ਇੰਦਰਪਾਲ ਸਿੰਘ ਸਪੁੱਤਰ ਸ. ਸਵਰਨ ਸਿੰਘ ਡੁੱਬ

9. ਸ. ਸਤਵੰਤ ਸਿੰਘ ਭੋਗਲ

ਚਰਨਪਾਊ ਪ੍ਰੋਗਰਾਮ ਚਲਦਿਆਂ ਕਵੈਂਟਰੀ ਵਿਚ ਹੀ 1.00 ਵੱਜ ਗਿਆ। ਚਾਰ ਮਿੰਟ ਬਾਅਦ ਸ੍ਰੀ ਸਤਿਗੁਰੂ ਜੀ ਦਾ ਕਾਫ਼ਲਾ ਲੈਸਟਰ ਵਾਸਤੇ ਚੱਲਿਆ ਜੋ ਫ਼ਾਸਲੇ ਦੇ ਤੌਰ ਤੇ ਏਥੋਂ ਕੇਵਲ 21 ਮੀਲ ਸੀ। ਜਿੱਥੋਂ ਤੱਕ ਕਵੈਂਟਰੀ ਦੀ ਸੰਗਤ ਸ੍ਰੀ ਸਤਿਗੁਰੂ ਜੀ ਨੂੰ ਵਿਦਾ ਕਰਨ ਆਈ, ਉਥੇ ਲੈਸਟਰ ਦੀ ਸੰਗਤ ਦਰਸ਼ਨਾਂ ਅਤੇ ਸੁਆਗਤ ਦੀ ਇੰਤਜ਼ਾਰ ਵਿਚ ਖਲੋਤੀ ਮਿਲੀ। ਸੁਆਗਤ ਸਤਿਕਾਰ ਬਾਅਦ ਕਾਰਾਂ ਨੇ ਲੈਸਟਰ ਸ਼ਹਿਰ ਨੂੰ ਪ੍ਰਸਥਾਨ ਕੀਤਾ। (ਵੇਰਵਾ ਸੰਤ ਤਰਸੇਮ ਸਿੰਘ ਦੀ ਨੋਟ ਬੁੱਕ ਤੋਂ ਧੰਨਵਾਦ ਸਹਿਤ ਪ੍ਰਾਪਤ)

ਇੰਗਲੈਂਡ ਵਿਚ ਅੱਜ ਬੀਤੇ ਦਿਨ ਦੀ ਅਖ਼ਬਾਰਾਂ ਵਿਚ ਪਹਿਲੇ ਸਫ਼ੇ ਤੇ ਮੋਟੀਆਂ ਸੁਰਖ਼ੀਆਂ ਨਾਲ ਚਰਚਾ ਸੀ। ਕੱਲ੍ਹ ਦਾ ਇਕ ਦਿਨ ਪਿਛਲੇ 100 ਸਾਲਾਂ ਵਿਚ ਸਭ ਤੋਂ ਵਧੀਆ ਦਿਨ ਸੀ। ਸਾਰੇ ਦਿਨ ਦਾ ਸੂਰਜ। ਲੋਕ ਸੈਰ ਸਪਾਟੇ ਨੂੰ

ਪਾਗ਼ਲਾਂ ਵਾਂਗ ਉੱਠ ਤੁਰੇ। ਇਕ ਸੜਕ ਤੇ ਕੁਝ ਰੋਕ ਪੈ ਗਈ ਜਿਹੜੀ ਇਥੇ ਵੱਧ ਤੋਂ ਵੱਧ ਚਾਰ ਮਿੰਟ ਦੀ ਹੁੰਦੀ ਹੈ। ਪਰ 100 ਮੀਲ ਤੱਕ ਕਾਰਾਂ ਹੀ ਕਾਰਾਂ ਹੋ ਗਈਆਂ ਅਰਥਾਤ ਜ਼ਰਾ ਜਿੰਨੇ ਅਟਕਾਅ ਨਾਲ 100 ਮੀਲ ਤੱਕ ਕਾਰਾਂ ਰੁਕ ਗਈਆਂ। ਅਜਿਹੀਆਂ ਖ਼ਬਰਾਂ ਇੰਗਲਸਤਾਨ ਦੀ ਸ਼ਾਨ ਹੀ ਹੋ ਸਕਦੀਆਂ ਹਨ ।

ਅੱਜ ਦਾ ਦਿਨ ਵੀ ਬੜਾ ਸੁਹਣਾ ਸੀ ਕਿਉਂਕਿ ਸੂਰਜ ਭਗਵਾਨ ਨੇ ਸਵੇਰੇ ਉੱਗਣ ਤੋਂ ਲੈ ਕੇ 8 ਵਜੇ ਸ਼ਾਮ ਤੱਕ ਇਕਸਾਰ ਦਰਸ਼ਨ ਦਿਤੇ।

ਸ੍ਰੀ ਸਤਿਗੁਰੂ ਜੀ 8 ਮੋਟਰਾਂ ਦੇ ਕਾਫ਼ਲੇ ਨਾਲ 2 ਵਜੇ ਦੁਪਹਿਰੇ ਲੈਸਟਰ ਵਿਖੇ ਦਰਸ਼ਨ ਦਿੱਤੇ। ਸਭ ਤੋਂ ਪਹਿਲਾਂ ਸ. ਗਿਆਨ ਸਿੰਘ ਕੇ ਘਰ ਦਰਸ਼ਨ ਦਿਤੇ, ਅਤੇ ਏਥੇ ਹੀ ਲੈਸਟਰ ਨਿਵਾਸ ਸਮੇਂ ਲਈ ਡੇਰਾ ਨਿਸ਼ਚਿਤ ਕੀਤਾ। ਸ. ਗਿਆਨ ਸਿੰਘ ਦਾ ਪਿੰਡ ਦੇਸ਼ ਵਿਚ ਪੰਜਾਬ ਦੇ ਜ਼ਿਲ੍ਹਾ ਜਲੰਧਰ ਵਿਚ ਹੈ, ਸਰੀਂਹ ਸ਼ੰਕਰ ਦੇ ਪਾਸ ਸੈਨਾਬਾਦ। ਸ. ਗਿਆਨ ਸਿੰਘ ਦੇ ਗੁਰੂ ਚਰਨਾਂ ਨਾਲ ਪ੍ਰੇਮ ਦੀ ਹੀ ਘਨਿਸ਼ਠਤਾ ਹੈ ਕਿ ਸ੍ਰੀ ਸਤਿਗੁਰੂ ਜੀ ਦੀ ਘਰ ਆਮਦ ਤੇ ਇਸ ਨੇ 22,000 ਪੌਂਡ ਅਰਥਾਤ 3, 52000/- ਦੀ ਕਾਰ ਵੌਲਵੋ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੀ। ਪਿਤਾ ਸ. ਗਿਆਨ ਸਿੰਘ ਅਤੇ ਪੁੱਤਰ ਸ. ਸਰਵਣ ਸਿੰਘ ਦੋਵੇਂ ਹੀ ਅੱਜ ਬਹੁਤ ਪ੍ਰਸੰਨ ਸਨ। ਆਪਣੇ ਸਨਮਾਨ ਸਤਿਕਾਰ ਦੀ ਸਿਖਰ 'ਤੇ ਖਲੋਤੇ ਸਤਿਗੁਰੂ ਜੀ ਨੂੰ ਅਜਿਹੀ ਕੀਮਤੀ ਸ਼ੈ ਭੇਟ ਕਰਕੇ ਦੋਹਾਂ ਨੂੰ ਭਰਪੂਰ ਤਸੱਲੀ ਸੀ। ਓਧਰ ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਵੀ ਸਿੰਘਾਂ ਲਈ ਅਪਾਰ ਸਨ।

ਡੇਰੇ ਸ. ਗਿਆਨ ਸਿੰਘ ਘਰ ਲਾ ਕੇ, ਜਲ ਪਾਣੀ ਦੀਨ ਦਿਆਲ ਜੀ ਨੇ ਸਵਰਗਵਾਸੀ ਸ. ਗੁਰਬਖ਼ਸ਼ ਸਿੰਘ ਸ਼ੌਕ (ਸ਼ਾਨਦਾਰ ਕਵੀ ਅਤੇ ਹਫ਼ਤਾਵਾਰ 'ਜਗਮਗ' ਫਗਵਾੜਾ ਦੇ ਸੰਪਾਦਕ) ਦੀ ਪਤਨੀ ਬੀਬੀ ਧਿਆਨ ਕੌਰ ਦੇ ਘਰ ਆ ਛਕਿਆ।

3.30 ਵਜੇ ਸ. ਬਚਿੱਤਰ ਸਿੰਘ ਬਸਰਾ ਦੇ ਬੰਗਲੇ 314 UPPINGHAM ROAD ਲੈਸਟਰ ਵਿਖੇ ਦਰਸ਼ਨ ਦਿਤੇ। ਏਥੇ ਲੈਸਟਰ ਦੀ ਸਮੁੱਚੀ ਸੰਗਤ ਪਹਿਲਾਂ ਤੋਂ ਹੀ ਮੌਜੂਦ ਸੀ। ਏਥੇ ਸੰਤ ਗਿਆਨ ਸਿੰਘ-ਦਾਨ ਸਿੰਘ ਜਥੇਦਾਰ ਕੱਲ੍ਹ ਦੇ ਹੀ ਪਹੁੰਚੇ ਹੋਏ ਸਨ ਤੇ ਅੱਜ ਨਾਮ ਸਿਮਰਨ ਤੋਂ ਪਹਿਲਾਂ ਸ਼ਾਨਦਾਰ ਦੀਵਾਨ ਸਜਿਆ ਹੋਇਆ ਸੀ। ਸ. ਬਚਿੱਤਰ ਸਿੰਘ ਬਸਰਾ ਨੇ ਲਗਭਗ ਇਕ ਏਕੜ ਦੇ ਪਾਰਕ ਵਿਚ ਬਣਿਆ ਬੜਾ ਵਿਸ਼ਾਲ ਬੰਗਲਾ 1, 00, 000 ਪੌਂਡ ਤੋਂ ਖਰੀਦਿਆ ਸੀ। ਇਸ ਦੇ ਖੁੱਲ੍ਹੇ ਹਾਲ ਦੇ ਨਾਲ ਦੇ ਡਾਈਨਿੰਗ ਹਾਲ ਵਿਚ ਵੱਡੀ ਗਿਣਤੀ ਵਿਚ ਸੰਗਤ ਦਾ ਇਕੱਠ ਸੀ। ਨਾਮ ਸਿਮਰਨ ਉਪਰੰਤ ਏਥੇ ਹੀ ਸਾਧ ਸੰਗਤ ਨੇ ਪ੍ਰਸੰਨ ਹੋ ਲੰਗਰ ਛਕਿਆ। ਘਰ ਵਾਲੇ ਜੀਆਂ ਨੇ 'ਕੱਲੇ 'ਕੱਲੇ ਸਿਖ ਦੀ ਤ੍ਰਿਪਤੀ ਦਾ ਧਿਆਨ ਰੱਖਿਆ। ਸ. ਬਸਰਾ ਦੀ ਸੱਸ ਬੀਬੀ ਸੁਰਜੀਤ ਕੌਰ ਸੁਪਤਨੀ ਸ. ਗੁਰਬਖਸ਼ ਸਿੰਘ ਬਾਜਵਾ ਖ਼ਾਨਦਾਨੀ

ਨਾਮਧਾਰਨ ਸੀ। ਉਹ ਘੇਰ-ਘੇਰ ਕੇ ਪ੍ਰਸ਼ਾਦ ਛਕਾਉਣ ਵਾਲਿਆਂ ਵਿਚ ਸੀ। ਮਾਵਾਂ ਧੀਆਂ ਦੋਹਾਂ ਦੇ ਚਾਅ ਨੂੰ ਅੱਜ ਹੁਲਾਰਾ ਮਿਲਿਆ ਹੋਇਆ ਸੀ।

ਮੈਂ ਲੈਸਟਰ ਭਾਵੇਂ ਸਵੇਰੇ 12 ਵਜੇ ਦਾ ਆਇਆ ਹੋਇਆ ਸਾਂ, ਪਰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਮੈਂ 4.30 ਵਜੇ ਨਾਮ ਸਿਮਰਨ ਉਪਰੰਤ ਹੀ ਕੀਤੇ।

ਥੋੜ੍ਹੇ ਚਿਰ ਪਿਛੋਂ, ਜਦੋਂ ਸ੍ਰੀ ਸਤਿਗੁਰੂ ਜੀ ਕੇਸ ਹਰੇ ਕਰਨ ਲਈ ਰੁੱਖਾਂ ਬਿਰਖਾਂ ਵਾਲੇ ਪਾਰਕ ਵਿਚ ਤੁਰਨ ਲਈ ਉਤਰੇ ਤਾਂ ਮੈਨੂੰ ਆਵਾਜ਼ ਪਈ। ਮੈਂ ਸੇਵਾ ਵਿਚ ਹਾਜ਼ਰ ਹੋਇਆ ਤਾਂ ਆਪ ਜੀ ਨਾਲ ਠਾਕੁਰ ਉਦੇ ਸਿੰਘ ਜੀ, ਸ. ਗੁਰਚੇਨ ਸਿੰਘ ਫਲੋਰਾ ਤੇ ਸ. ਬਚਿੱਤਰ ਸਿੰਘ ਬਸਰਾ ਅਤੇ ਜਗਦੀਸ਼ ਸਿੰਘ 'ਵਰਿਆਮ' ਆਦਿ ਕੁਝ ਸਿੰਘ ਖਲੇ ਸਨ। ਮੈਨੂੰ ਆਵਾਜ਼ ਮਾਰਨ ਦਾ ਕਾਰਨ ਕੋਈ ਖ਼ਾਸ ਨਹੀਂ ਸੀ, ਸਿਰਫ ਮੈਨੂੰ ਪ੍ਰਸੰਨ ਕਰਨਾ ਸੀ, ਮੇਰੇ ਅੰਦਰੋਂ ਦੋਸ਼-ਭਾਵਨਾ ਖ਼ਤਮ ਕਰਨਾ ਸੀ। ਅਜਿਹੇ ਸਮੇਂ ਮੈਂ ਕੈਮਰੇ ਦੀ ਵਰਤੋਂ ਬਿਨਾਂ ਨਹੀਂ ਰਹਿ ਸਕਦਾ। ਦੋ ਚਾਰ ਫ਼ੋਟੋਗ੍ਰਾਫ ਹੋਏ। ਸਤਿਗੁਰੂ ਜੀ ਨੇ ਸ. ਫਲੋਰੇ ਨੂੰ ਦੱਸਿਆ: ਗੁਰਚੇਨ ਸਿੰਘ, ਬਚਿੱਤਰ ਸਿੰਘ ਵੀ ਤੇਰੇ ਵਾਂਗ ਦੋ ਪੰਗਾਂ ਬੰਨ੍ਹਦਾ ਹੈ (ਸਿੱਧੀ ਦਸਤਾਰ ਤੇ ਟੇਢੀ ਪਗੜੀ ਵੀ) ਪਰ ਬਚਿੱਤਰ ਸਿੰਘ ਨੇ ਕਿਹਾ ਹੈ ਕਿ ਉਹ ਅੱਗੇ ਤੋਂ ਸਿੱਧੀ ਦਸਤਾਰ ਹੀ ਸਜਾਇਆ ਕਰੇਗਾ।

ਮੇਰੇ ਖ਼ਿਆਲ ਵਿਚ ਸਤਿਗੁਰਾਂ ਦੇ ਇਸ ਕਥਨ ਦੇ ਦੋ ਭਾਵ ਸਨ। ਇਕ ਤਾਂ ਇਹ ਕਿ ਸ. ਗੁਰਚੇਨ ਸਿੰਘ ਵੀ ਅੱਗੋਂ ਤੋਂ ਸਿੱਧੀ ਦਸਤਾਰ ਸਜਾਇਆ ਕਰੇ। ਦੂਜੇ, ਬਚਿੱਤਰ ਸਿੰਘ ਵਾਸਤੇ ਗਵਾਹੀ ਤਿਆਰ ਹੋ ਗਈ।

ਸਤਿਗੁਰੂ ਜੀ ਨੇ ਸ. ਬਚਿੱਤਰ ਸਿੰਘ ਬਸਰਾ ਬਾਰੇ ਇਹ ਵੀ ਦੱਸਿਆ ਕਿ ਪਹਿਲਾਂ ਉਹ ਕਲੱਬਾਂ ਆਦਿ ਵਿਚ ਜਾਇਆ ਕਰਦਾ ਸੀ। ਪਿਛਲੀ ਵਾਰ ਆਇਆਂ ਰੋਕਿਆ ਸੀ, ਤਾਂ ਰੁਕ ਗਿਆ। ਭਾਰੀ ਭਰਕਮ ਉੱਚਾ ਲੰਮਾ ਸਰਦਾਰ ਸਤਿਗੁਰੂ ਜੀ ਦੇ ਸਨਮੁਖ ਪਾਣੀ ਵਾਂਗ ਤਰਲ ਹੋਇਆ ਫਿਰਦਾ ਸੀ। ਸਤਿਗੁਰੂ ਜੀ ਨੇ ਉਹਦੇ ਬੰਗਲੇ ਤੇ ਕੀਤੇ ਖਰਚੇ 'ਤੇ ਬੜੀ ਖ਼ੁਸ਼ੀ ਪਰਗਟ ਕੀਤੀ। ਆਪ ਜੀ ਨੇ ਬਚਨ ਕੀਤਾ: ਜਦੋਂ ਕੋਈ ਸਿੱਖ ਵਧੀਆ ਮਕਾਨ ਵਿਚ ਰਹਿੰਦਾ ਹੋਵੇ, ਖੁੱਲ੍ਹੀ ਜਗਹ ਵਿਚ ਅਨੰਦ ਪੂਰਵਕ ਰਹਿੰਦਾ ਹੋਵੇ, ਤਾਂ ਮੈਨੂੰ ਬਹੁਤ ਚਾਅ ਚੜ੍ਹਦਾ ਹੈ। ਇਉਂ ਲਗਦਾ ਹੈ ਜਿਵੇਂ ਮੈਂ ਹੀ ਏਥੇ ਰਹਿ ਰਿਹਾ ਹੋਵਾਂ।

ਏਥੇ ਸ੍ਰੀ ਸਤਿਗੁਰੂ ਜੀ ਨੇ ਸ. ਗੁਰਚੇਨ ਸਿੰਘ ਫਲੋਰਾ ਨੂੰ ਆਪਣੇ ਹਸਤ ਕਮਲਾਂ ਦੇ ਨਹੁੰ ਵੀ ਵਿਖਾਏ ਤਾਂ ਕਿ ਪਹਿਲਾਂ ਤੇ ਹੁਣ ਦੀ ਸਿਹਤ ਬਾਰੇ ਫ਼ਰਕ ਜਾਣਿਆ ਜਾ ਸਕੇ। ਦੇਸੋਂ ਆਏ ਤੇ ਬਰਤਾਨੀਆਂ ਵਾਸੀ ਸਿੱਖਾਂ ਨਾਲ ਨਿੱਕੀ ਨਿੱਕੀ ਗੱਲਬਾਤ ਕਰਦਿਆਂ 5.30 ਵਜੇ ਸ੍ਰੀ ਸਤਿਗੁਰੂ ਜੀ ਫਿਰ ਕਾਰ ਸਵਾਰ ਹੋਏ। ਹੁਣ ਆਪ ਜੀ ਨੇ ਲੈਸਟਰ ਦੇ ਸਿੱਖਾਂ ਘਰੀਂ ਚਰਨ ਪਾਉਣੇ ਹਨ, ਪੰਜ ਕਾਰਾਂ ਹੋਰ ਵੀ ਆਪ

ਜੀ ਦੀ ਤਾਬਿਆ ਹਨ। ਮੈਂ ਫਿਰ ਘੁਸਾਈ ਮਾਰ ਗਿਆ ਹਾਂ।

ਮੈਂ ਏਥੇ ਹੀ ਸਤਿਗੁਰੂ ਜੀ ਦੇ ਨਿੱਜੀ ਸਕੱਤਰ ਦੀ ਨੋਟ ਬੁੱਕ 'ਚੋਂ ਉਨ੍ਹਾਂ ਸੱਜਣਾਂ ਦਾ ਵੇਰਵਾ ਦਰਜ ਕਰਦਾ ਹਾਂ ਜੋ ਸ੍ਰੀ ਸਤਿਗੁਰੂ ਜੀ ਦੇ ਚਰਨ ਘਰ ਪਵਾਉਣ ਦਾ ਲਾਭ ਲੈ ਸਕੇ ਲੈਸਟਰ ਵਿਚ:

1. ਸ. ਬਚਿੱਤਰ ਸਿੰਘ ਬਸਰਾ

2. ਸ. ਪ੍ਰੀਤਮ ਸਿੰਘ ਗਿੱਲ

3. ਸ. ਅਮਰਜੀਤ ਸਿੰਘ ਚਾਨਾ

4. ਸ. ਏ. ਐਸ. ਚਾਨਾ

ਇਸ ਫੈਕਟਰੀ ਵਿਚ ਸ. ਇੰਦਰਜੀਤ ਸਿੰਘ ਨੇ ਭਜਨ ਪੁੱਛਿਆ ਤੇ ਸ. ਚਾਨਾ ਫੋਰਮੈਨ ਨੇ ਅਰਜ਼ ਕੀਤੀ: ਗਰੀਬ ਨਿਵਾਜ਼, ਜਦੋਂ ਵੀ ਆਪ ਜੀ ਲੈਸਟਰ ਵਿਖੇ ਦਰਸ਼ਨ ਦਿਓ, ਦੀਵਾਨ ਸਜਾਣ ਦੀ ਸਾਡੇ ਪਾਸ ਕ੍ਰਿਪਾ ਕਰੋ।

5. ਸ. ਜੋਗਾ ਸਿੰਘ

6. ਸ. ਬਗੀਚਾ ਸਿੰਘ

ਇਸ ਨੇ ਭਜਨ ਪੁੱਛ ਕੇ ਅੱਗੋਂ ਤੋਂ ਕੇਸ ਦਾੜ੍ਹੀ ਰੱਖਣ ਦਾ ਬਚਨ ਕੀਤਾ।

7. ਮਾਸਟਰ ਚੰਨਣ ਸਿੰਘ ਬਾਹਲਵਾਲਾ

8. ਮਾਈ ਸੰਪੂਰਨ ਕੌਰ

9. ਸ. ਗੁਰਬਚਨ ਸਿੰਘ ਰਾਇਪੁਰ ਡੱਬਾ

10. ਜਥੇਦਾਰ ਬਾਵਾ ਸਿੰਘ

ਇਹਨਾਂ ਦੇ ਘਰ ਵਿਚ ਸਤਿਗੁਰਾਂ ਦੇ ਦਰਸ਼ਨ ਕਰਨ ਆਈਆਂ ਦਸ ਬੀਬੀਆਂ ਨੇ ਭਜਨ ਪੁਛਿਆ।

11. ਸ. ਸੁਰਜੀਤ ਸਿੰਘ ਬਸਰਾ (ਸ. ਗੁਰਬਚਨ ਸਿੰਘ ਬਾਜਵਾ ਦਾ ਕੁੜਮ)

ਇਸ ਨੇ ਅੱਗੇ ਤੋਂ ਮਾਸ ਸ਼ਰਾਬ ਦੀ ਵਰਤੋਂ ਛੱਡੀ।

12. ਸ. ਸਵਰਣ ਸਿੰਘ ਸਪੁੱਤਰ ਸ. ਗਿਆਨ ਸਿੰਘ।

ਇਹਨਾਂ ਦੀ ਫ਼ੈਕਟਰੀ ਵਿਚ ਚਰਨ ਪਾਏ।

13. ਸ੍ਰੀ ਗੁਰਦਿਆਲ ਸਿੰਘ ਰਾਇਪੁਰ ਡੱਬਾ (ਮੋਨਾ)

ਗੁਰਦਿਆਲ ਸਿੰਘ ਜੀ ਦੇ ਤਿੰਨ ਪੋਤਰਿਆਂ ਅਤੇ ਇਕ ਭਣਵੱਈਏ ਨੇ ਮਾਸ ਸ਼ਰਾਬ ਛੱਡ ਕੇ ਭਜਨ ਪੁੱਛਿਆ।

14. ਸ. ਮੋਹਣ ਸਿੰਘ ਭਮਰਾ

ਇਸ ਨੇ ਅਤੇ ਇਸ ਦੇ ਘਰੋਂ ਬੀਬੀ ਨੇ ਥੋੜ੍ਹਾ ਸਮਾਂ ਪਹਿਲਾਂ ਨੈਰੋਬੀ ਵਿਖੇ ਭਜਨ ਪੁੱਛਿਆ ਸੀ। ਹੁਣ ਇਨ੍ਹਾਂ ਦੀਆਂ ਚਾਰ ਲੜਕੀਆਂ ਅਤੇ ਦੋ ਲੜਕਿਆਂ ਨੇ

ਨੀਲੇ ਲਾਹ ਕੇ ਭਜਨ ਪੁੱਛਿਆ।

15. ਸੰਤ ਗੁਲਜ਼ਾਰ ਸਿੰਘ ਦੀ ਵਿਧਵਾ ਭੈਣ

16. ਬੀਬੀ ਗੁਰਬਚਨ ਕੌਰ ਸੁਪਤਨੀ ਸ. ਇੰਦਰ ਸਿੰਘ

17. ਸ. ਭਾਗ ਸਿੰਘ (ਹਰੀਪੁਰੀਆ)

ਮਾਸ, ਸ਼ਰਾਬ ਛੱਡ ਕੇ ਭਜਨ ਪੁੱਛਿਆ। ਦੋ ਬੱਚਿਆਂ ਵੀ ਪਿਤਾ ਦਾ ਮਾਰਗ ਅਪਣਾਇਆ।

18. ਸ. ਦਲਜੀਤ ਸਿੰਘ (ਰਾਣੀ ਪਿੰਡ)

ਪਰਵਾਰ ਅਤੇ ਬੱਚਿਆਂ ਸਮੇਤ ਮਾਸ, ਸ਼ਰਾਬ ਛੱਡ ਕੇ ਭਜਨ ਲਿਆ।

19. ਸ. ਸੁੱਚਾ ਸਿੰਘ ਚੁੰਦਕ

20. ਸ. ਚਰਨਜੀਤ ਸਿੰਘ

ਉਪਰੋਕਤ ਦੋਹਾਂ ਦੇ ਘਰੀਂ ਸਕੀਆਂ ਭੈਣਾਂ ਹਨ। ਇਹਨਾਂ ਦੋਹਾਂ (19-20) ਦੀਆਂ ਤਿੰਨ ਲੜਕੀਆਂ ਅਤੇ ਤਿੰਨ ਲੜਕਿਆਂ ਨੇ ਮਾਸ ਸ਼ਰਾਬ ਛੱਡ ਕੇ ਭਜਨ ਪੁੱਛਿਆ।

21. ਸ. ਪਿਆਰਾ ਸਿੰਘ ਫਲੌਰਾ ਨੇ ਘਰ ਤੋਂ ਇਲਾਵਾ ਵਰਕਸ਼ਾਪ ਵਿਚ ਚਰਨ ਪੁਆਏ।

ਸ਼ਾਮੀਂ 8.44 ਵਜੇ ਤੱਕ ਚਰਨ ਪਾਓ ਪ੍ਰੋਗਰਾਮ ਭੁਗਤਿਆ ਅਤੇ ਰਾਤ ਡੇਰਾ ਫਿਰ ਸ. ਗਿਆਨ ਸਿੰਘ ਦੇ ਘਰ ਸੀ।

## 25 ਅਪਰੈਲ 1984, ਬੁਧਵਾਰ

## ਲੈਸਟਰ-ਲੀਡਜ਼

ਅਸੀਂ ਕੋਲਵਿਲੇ ਤੋਂ ਧੁੰਦ ਚੀਰਦੇ ਲੈਸਟਰ ਦੀ ਅਪਿੰਘਮ ਰੋਡ ਤੇ ਆਏ। ਸ. ਬਚਿੱਤਰ ਸਿੰਘ ਦੀ ਕੋਠੀ ਦੇ ਖੁੱਲ੍ਹੇ ਹਾਲ ਵਿਚ ਸੰਤ ਗਿਆਨ ਸਿੰਘ-ਦਾਨ ਸਿੰਘ ਵੱਲੋਂ ਆਸਾ ਦੀ ਵਾਰ ਸਮਾਪਤ ਹੋ ਚੁੱਕੀ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਥਨ ਕਰ ਰਹੇ ਸਨ। 100 ਇਸਤਰੀ ਪੁਰਸ਼ ਬੈਠੇ ਸ਼ਾਂਤੀ ਪੂਰਵਕ ਉਪਦੇਸ਼ ਗ੍ਰਹਿਣ ਕਰ ਰਹੇ ਸਨ, ਸਮਾਂ ਸੀ 5.45 ਦਾ।

***ਸਾਤਵਿਕ ਜੀਵਨ ਜੀਓ:***

ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀਆਂ ਨੂੰ ਨਾਮ ਜਪਣ ਦੀ ਪ੍ਰੇਰਣਾ ਦਿਤੀ ਅਤੇ ਜ਼ੋਰ ਦਿਤਾ ਕਿ ਜੋ ਲੋਕ ਮਾਸ, ਸ਼ਰਾਬ ਵਰਤਦੇ ਹਨ ਉਨ੍ਹਾਂ ਦਾ ਅੰਨ ਜਲ ਲੈ ਕੇ ਨਾ ਵਰਤਿਆ ਜਾਏ। ਸ. ਬਚਿੱਤਰ ਸਿੰਘ ਦੀ ਪ੍ਰਸੰਸਾ ਕੀਤੀ ਜਿਸਨੇ ਕਲੱਬਾਂ ਦਾ

ਜਾਣਾ-ਆਉਣਾ ਛੱਡਕੇ ਨਾਮਧਾਰੀ ਦਸਤਾਰ ਅਪਣਾ ਲਈ ਤੇ ਕਲ੍ਹ ਚਰਨ-ਪਾਊ ਪ੍ਰੋਗਰਾਮ ਸਮੇਂ ਘਰ ਘਰ ਆਪ ਸੱਦਾ ਦਿਤਾ ਕਿ ਨਾਮ ਜਪਣ ਦੇ ਸਮੇਂ ਇਕ ਘੰਟੇ ਵਾਸਤੇ ਹਰ ਕੋਈ ਇਨ੍ਹਾਂ ਦੇ ਬੰਗਲੇ ਆਵੇ। ਸਤਿਗੁਰਾਂ ਨੇ ਇਹ ਦ੍ਰਿੜ੍ਹ ਕਰਵਾਇਆ ਕਿ ਜੀਵਨ ਦੇ ਸਵਾਸਾਂ ਨੂੰ ਸਫ਼ਲ ਕਰਨ ਲਈ ਘੱਟੋ ਘੱਟ 365 ਘੰਟੇ ਸਾਲਾਨਾ ਅਵੱਸ਼ ਹੀ ਸਿਮਰਨ ਕੀਤਾ ਜਾਇ ਅਤੇ ਪਰਵਾਰ ਦੇ ਸਾਰੇ ਮੈਂਬਰ ਆਪਣੇ ਸਿਮਰਨ ਸਮੇਂ ਦਾ ਹਿਸਾਬ ਕਿਤਾਬ ਰੱਖਣ। ਏਦੂੰ ਅਵੇਸਲਿਆ ਨ ਹੋਇਆ ਜਾਏ।

ਉਪਦੇਸ਼-ਅਮ੍ਰਿਤ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਸ. ਗੁਰਮੀਤ ਸਿੰਘ ਸਪੁੱਤਰ ਸੰਤ ਪਿਆਰਾ ਸਿੰਘ ਨੂੰ ਕੋਲ ਬੁਲਾ ਕੇ, ਪਿਛਲੇ ਦੌਰੇ ਸਮੇਂ, ਕਵੈਂਟਰੀ ਵਿਚ ਕੀਤੇ ਇਕਰਾਰ ਤੋਂ ਕੁਤਾਹੀ ਕਰਨ ਤੇ ਪ੍ਰੇਮ-ਭਰਪੂਰ ਨੋਟਿਸ ਲਿਆ। ਕੀਤੇ ਇਕਰਾਰ ਨੂੰ ਅਮਲ ਵਿਚ ਨਾ ਲਿਆਉਣ ਨੂੰ ਚੰਗਾ ਨ ਦੱਸਦੇ ਅੱਗੇ ਤੋਂ ਮਾਸ ਸ਼ਰਾਬ ਵੱਲੋਂ ਪਰਹੇਜ਼ ਕਰਨ ਤੇ ਜ਼ੋਰ ਦਿਤਾ ਅਤੇ ਫਿਰ ਬਚਨ ਲਿਆ।

ਸ੍ਰੀ ਸਤਿਗੁਰੂ ਜੀ ਤਾਂ ਥੋੜ੍ਹੇ ਸਮੇਂ ਬਾਅਦ ਆਪਣੇ ਡੇਰੇ ਸ. ਗਿਆਨ ਸਿੰਘ ਕੇ ਘਰ ਪਧਾਰੇ। ਸਾਨੂੰ ਸ. ਹਰਜਿੰਦਰ ਸਿੰਘ ਕੰਵਲ ਦੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਬਣਾਈ ਹੋਈ ਸੰਗੀਤਮਈ ਇਕ ਵੀਡੀਓ ਕ੍ਰਿਤ ਵੇਖਣ ਨੂੰ ਮਿਲੀ ਜਿਸ ਵਿਚ ਅਫ਼ਰੀਕਾ-ਵਾਸੀਆਂ ਨੇ 1957 ਵਿਚ ਨੈਰੋਬੀ ਵਿਖੇ ਸ੍ਰੀ ਸਤਿਗੁਰੂ ਜੀ ਦਾ ਨਿੱਘਾ ਤੇ ਹਾਰਦਿਕ ਸੁਆਗਤ ਕੀਤਾ ਹੋਇਆ ਸੀ।

ਏਸੇ ਸਥਾਨ ਤੇ ਆਗ੍ਰਿਹ-ਪੂਰਵਕ ਸ. ਬਚਿੱਤਰ ਸਿੰਘ ਬਸਰਾ ਉਨ੍ਹਾਂ ਦੀ ਪਤਨੀ ਬੀਬੀ ਸੁਰਿੰਦਰ ਕੌਰ ਤੇ ਸੱਸ ਬੀਬੀ ਸੁਰਜੀਤ ਕੌਰ ਤੇ ਪਰਵਾਰ ਦੇ ਹੋਰ ਮੈਂਬਰਾਂ ਨੇ ਆਈ ਹੋਈ ਸੰਗਤ ਨੂੰ ਛਾਹ-ਵੇਲਾ ਕਰਵਾਇਆ। ਹੰਸਲੋ ਤੋਂ ਸ. ਹਰਚਰਨ ਸਿੰਘ ਰੰਧਾਵਾ ਤੇ ਇਹਨਾਂ ਦੀ ਪਤਨੀ ਬਲਦੇਵ ਕੌਰ ਅਤੇ ਸਪੁੱਤਰ ਜਸਪਾਲ ਸਿੰਘ ਰੰਧਾਵਾ ਵੀ ਸ. ਬਚਿੱਤਰ ਸਿੰਘ ਦੇ ਪ੍ਰੇਮ ਅਤੇ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਪਹੁੰਚੇ ਹੋਏ ਸਨ। ਲੀਡਜ਼ ਦੇ ਕੁਝ ਪ੍ਰੇਮੀ ਵੀ ਆਏ ਲਗਦੇ ਸਨ।

ਖਾਂਦਿਆਂ ਪੀਂਦਿਆਂ ਸਵੇਰੇ ਦੇ 7.30 ਵਜ ਗਏ ਅਤੇ 8 ਵਜੇ ਤੱਕ ਸਾਰੀਆਂ ਗੱਡੀਆਂ ਸ. ਗਿਆਨ ਸਿੰਘ ਦੇ ਘਰ ਸਤਿਗੁਰੂ ਜੀ ਦੇ ਡੇਰੇ ਜਾ ਜੁੜੀਆਂ। ਏਥੋਂ ਲੀਡਜ਼ ਵੱਲ ਨੂੰ ਪ੍ਰਸਥਾਨ ਹੋਣਾ ਸੀ ਪਰ ਸ. ਖੜਕ ਸਿੰਘ ਭਮਰਾ ਤੇ ਬੀਬੀ ਗਿਆਨ ਕੌਰ ਸੋਧੀ ਹੋਣ ਕਾਰਨ ਏਥੇ ਹੀ ਅਟਕ ਗਏ ਤੇ ਸ. ਬਚਿੱਤਰ ਸਿੰਘ ਦੇ ਬੰਗਲੇ ਹੀ ਇਹਨਾਂ ਲੰਗਰ ਤਿਆਰ ਕੀਤਾ ਤੇ ਛਕਿਆ। ਸਤਿਗੁਰੂ ਜੀ ਬਾਰੇ ਪਤਾ ਲੱਗਾ ਕਿ ਆਪ ਨੇ ਵੀ ਪ੍ਰਸ਼ਾਦ ਸ. ਗਿਆਨ ਸਿੰਘ ਦੇ ਘਰ ਛਕ ਕੇ, ਥੋੜ੍ਹਾ ਵਿਸ਼ਰਾਮ ਕਰ 10.30 ਵਜੇ 'ਕੋਰਬੀ' ਵਾਸਤੇ ਚਲਣਾ ਹੈ। ਰਾਹ ਵਿਚ ਨੋਟਿਘਮ ਵਾਸੀਆਂ ਨੂੰ ਦਰਸ਼ਨ ਦੇ ਕੇ ਲੀਡਜ਼ ਵੱਲ ਜਾਣਗੇ।

ਜ਼ਿਲ੍ਹਾ ਸਿਆਲਕੋਟ, ਪੰਜਾਬ ਪ੍ਰਾਂਤ ਤੇ ਭਾਰਤ ਦੇਸ ਵਿਚ ਸ. ਬਚਿੱਤਰ ਸਿੰਘ ਬਸਰਾ ਦਾ ਦਾਦਾ ਪਿੰਡ ਬਸਰਾ ਦਾ ਹੀ ਰਹਿਣ ਵਾਲਾ ਸੀ। ਦਾਦਾ ਸ. ਕਾਨ੍ਹ ਸਿੰਘ ਨੇ ਹੀ ਗੁਰੂ ਹਰੀ ਸਿੰਘ ਜੀ ਦੇ ਸਮੇਂ ਭਜਨ ਪੁੱਛਿਆ ਤੇ ਸਿਘ ਸਜਿਆ ਸੀ। ਸਾਰੇ ਪਿੰਡ ਵਿਚ ਇਹਨਾਂ ਦਾ ਘਰ ਹੀ ਸਿੱਖਾਂ ਦੇ ਤੌਰ ਤੇ ਜਾਣਿਆ ਜਾਂਦਾ ਸੀ। ਜਦੋਂ ਬਚਿੱਤਰ ਸਿੰਘ ਹੁਰੀਂ ਵਲਾਇਤ ਆਏ, ਸਾਧ ਸੰਗਤ ਨਾਲੋਂ ਸੰਪਰਕ ਟੁੱਟ ਗਿਆ ਤੇ ਇਹ ਕਲਬ-ਪ੍ਰੇਮੀ ਬਣ ਗਏ। ਸਤਿਗੁਰੂ ਜੀ ਦੇ ਮੁਸਲਸਲ ਲੇਸਟਰ ਪੁੱਜਦਿਆਂ ਫਿਰ ਗੁਰੂ ਚਰਨਾਂ ਦਾ ਪ੍ਰੇਮ ਜਾਗਿਆ ਤੇ ਫਿਰ ਸਿਆਲਕੋਟੀ ਸਿੱਖਾਂ ਦੀ ਸ਼ਾਨ ਵਿਚ ਆ ਗਏ। ਲੈਸਟਰ ਵਿਚ ਸ. ਬਚਿੱਤਰ ਸਿੰਘ ਦੀ ਕਪੜੇ ਦੀ ਫ਼ੈਕਟਰੀ ਹੈ।

ਸ. ਬਚਿੱਤਰ ਸਿੰਘ ਦੀ ਸੱਸ ਬੀਬੀ ਸੁਰਜੀਤ ਕੌਰ ਦਾ ਸਹੁਰਾ ਘਰ ਵੀ ਪੁਰਾਣੇ ਕੂਕਿਆਂ ਦਾ ਘਰ ਹੈ। ਇਸ ਦੇ ਪਤੀ ਸ. ਗੁਰਬਚਨ ਸਿਘ ਬਾਜਵੇ ਦਾ ਦਾਦਾ ਵਧਾਵਾ ਸਿੰਘ ਚੰਦੋਵਾਲ(ਸਿਆਲਕੋਟ) ਦਾ ਪ੍ਰਸਿੱਧ ਨਾਮਧਾਰੀ ਸੀ।

***ਸੜਕਾਂ ਵਲੈਤ ਦੀਆਂ:***

ਇਥੋਂ ਅਸੀਂ ਲੇਸਟਰ ਦੀਆਂ ਸਾਫ਼ ਗਲੀਆਂ, ਸੋਹਣੀਆਂ ਸੜਕਾਂ ਦੇ ਮੋੜ ਮੁੜਦੇ ਐਮ-1 (ਅਰਥਾਤ ਮੋਟਰ ਵੇ ਨੰ: ਵੰਨ) ਤੇ ਆ ਗਏ। ਚਾਰ ਲੇਨ ਆਉਣ ਲਈ ਅਤੇ ਚਾਰ ਹੀ ਜਾਣ ਵਾਸਤੇ ਬਾਹਰ ਇਕ ਇਕ ਹੋਰ ਲੇਨ ਆਰਾਮ ਕਰਨ ਲਈ ਅਰਥਾਤ ਪਾਰਕਿੰਗ ਵਾਸਤੇ। ਐਮ-1 ਇੰਗਲੈਂਡ ਦੀ ਸਭ ਤੋਂ ਲੰਮੀ ਸੜਕ ਹੈ- ਲੰਡਨ ਤੋਂ ਸਕਾਟਲੈਂਡ ਤੱਕ 400 ਮੀਲ, ਰਾਹ ਵਿਚ ਕੋਈ ਕਰਾਸਿੰਗ ਨਹੀਂ। ਕ੍ਰਾਸ ਕਰਨ ਵਾਲੀਆਂ ਸੈਂਕੜੇ ਸੜਕਾਂ ਲਈ ਉੱਪਰ ਤੋਂ ਪੁਲ਼ ਲੰਘਦੇ ਹਨ। ਲਗਭਗ ਹਰ 20 ਮੀਲ ਤੇ ਰੈਸਟੋਰੈਂਟ, ਕੌਫ਼ੇ ਤੇ ਪੇਟਰੋਲ ਪੰਪ ਸਮੇਤ ਕਾਰ ਮੁਰੰਮਤਖ਼ਾਨਿਆਂ ਦੇ। ਐਮ-1 ਤੋਂ ਬਹੁਤ ਸੜਕਾਂ ਸੱਜੇ ਖੱਬੇ ਨੂੰ ਪਾਟਦੀਆਂ ਹਨ। ਸੂਚਨਾ-ਪਟ ਮੀਲ ਭਰ ਤੋਂ ਹੀ ਦੱਸਣਾ ਸ਼ੁਰੂ ਕਰ ਦਿੰਦੇ ਹਨ। ਇਕ ਪਾਟਣ ਵਾਲੀ ਸੜਕ ਲਈ ਤੁਹਾਨੂੰ ਤਿੰਨ ਵਾਰ ਸੂਚਿਤ ਕੀਤਾ ਜਾਂਦਾ ਹੈ। ਫਿਰ ਵੀ ਤੁਸੀਂ ਭੁੱਲੋ ਤਾਂ ਤੁਹਾਡੀ ਮਰਜ਼ੀ।

ਅੱਜ ਦਿਨ ਫੇਰ ਬੜਾ ਖ਼ੂਬਸੂਰਤ ਸੀ। ਨਿੱਖਰਿਆ ਸੂਰਜ, ਪਿਆਰੀ ਨਿੱਘੀ ਧੁੱਪ, ਸੁੰਹਦੀ ਸੁੰਹਦੀ ਹਵਾ। ਦੋਹ ਪਾਸੀਂ ਹਰਿਆਲੀ ਭਰੇ ਖੇਤ। ਘਾਹ, ਜਵੀ ਜਾਂ ਕਣਕ ਦੇ ਖੇਤ ਹੁਣ ਤਕ ਸਰਦੀ ਤੇ ਬਰਫ਼ਾਂ ਦੇ ਮਾਰੇ ਸੁੰਗੜੇ ਹੀ ਰਹੇ, ਇਹਨਾਂ ਕਰਾਰੀਆਂ ਧੁੱਪਾਂ ਨਾਲ ਸਿਰ ਉਠਾਉਣ ਤੇ ਰੌਂਦ ਕਰਨਗੇ। ਰਾਹ ਵਿਚ ਸੈਂਕੜੇ ਗਊਆਂ ਵਾਲੇ ਫ਼ਾਰਮ, ਘੋੜਿਆਂ ਵਾਲੇ ਅਤੇ ਭੇਡ ਪਾਲ ਫ਼ਾਰਮ।

12.30 ਵਜਦੇ ਨੂੰ ਅਸੀਂ ਇਕ ਹੋਰ ਵੱਡੇ ਇੰਡਸਟਰੀਅਲ ਸਿਟੀ ਲੀਡਜ਼ ਵਿਖੇ ਪੁੱਜ ਗਏ।

*ਹਿਦੂ ਮੰਦਰ-ਲੀਡਜ਼:*

ਪਤਾ ਲੱਗਾ ਕਿ ਹਿਦੂ ਮੰਦਰ ਲੀਡਜ਼-7 ਵਿਚ ਸ਼ਾਮ ਦੇ ਦੀਵਾਨ ਸਮੇਂ ਸ੍ਰੀ ਸਤਿਗੁਰੂ ਜੀ ਦਰਸ਼ਨ ਦੇਣਗੇ। ਪਹਿਲਾਂ ਦੀਵਾਨ ਦਾ ਸਮਾਂ 6 ਵਜੇ ਤੋਂ ਸੀ ਫੇਰ 4 ਵਜੇ ਕਰ ਦਿਤਾ ਗਿਆ। ਅਸੀਂ ਹਿੰਦੂ ਮੰਦਰ ਵਿਖੇ 4.30 ਹੀ ਪਹੁੰਚ ਸਕੇ। ਸਾਹਵੇਂ ਸ. ਸੇਵਾ ਸਿੰਘ ਕਲਸੀ, ਪੰ: ਤੀਰਥ ਰਾਮ ਸ਼ਰਮਾ, ਸ. ਸੁਰਜੀਤ ਸਿੰਘ ਭੋਗਲ ਤੇ ਸ਼੍ਰੀ ਗੁਰਭਜਨ ਸਿੰਘ ਆਦਿ ਕੁੱਝ ਸੱਜਣ ਖਲੋਤੇ ਮਿਲੇ। ਚੰਦ ਕਾਰਾਂ ਮੰਦਰ ਦੇ ਅਹਾਤੇ ਵਿਚ ਚਮਕ ਰਹੀਆਂ ਸਨ।

ਹੋਰ 15 ਮਿੰਟ ਤਕ ਮੰਦਰ ਦੇ ਹਾਲ ਅੰਦਰ ਦਾਖ਼ਲ ਹੋਏ ਤਾਂ ਸਫ਼ੇਦ ਚੱਦਰਾਂ ਦੀ ਵਿਛਾਈ ਨਾਲ ਫਰਸ਼ ਅਤੇ ਸਤਿਗੁਰੂਆਂ ਦੀਆਂ ਤਸਵੀਰਾਂ ਨਾਲ ਦੀਵਾਰਾਂ ਸੁਸੱਜਿਤ ਵੇਖੀਆਂ। ਨਾਟਸ਼ਾਲਾ ਦਾ ਮੰਚ ਸ੍ਰੀ ਸਤਿਗੁਰੂ ਜੀ, ਹਜ਼ੂਰੀ ਜਥੇ ਤੇ ਕੀਰਤਨ ਕਾਰਾਂ ਲਈ। ਫਬਣ ਉਹਦੀ ਨਿਆਰੀ ਸੀ। ਇਸ ਹਾਲ ਵਿਚ 12 ਪਾਤਸ਼ਾਹੀਆਂ, ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਿੱਤਰ ਇਕ ਇਕ ਦੀਵਾਰ ਤੇ ਫੁੱਲਾਂ ਨਾਲ ਸਤਿਕਾਰੇ ਸ਼ਿੰਗਾਰੇ ਗਏ ਸਨ। ਜਾਪਦਾ ਹੈ ਇਹ ਸ਼ਰਮਾ ਜੀ ਦੇ ਉੱਦਮ ਅਤੇ ਨਾਮਧਾਰੀ ਸੰਗਤ ਦਾ ਕ੍ਰਿਸ਼ਮਾ ਹੈ।

ਸੰਤ ਗਿਆਨ ਸਿੰਘ-ਦਾਨ ਸਿੰਘ ਹੁਰਾਂ ਨੇ ਧਾਰਨਾ ਲਈ ਹੋਈ ਸੀ: ਤੇਰਾ ਅੰਤ ਨਾ ਪਾਵਤ ਦੇਵ (ਜੀ) ਸੁਖੇ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ। ਕੀਰਤਨ ਜਾਰੀ ਰਿਹਾ। ਸੰਗਤ ਆਹਿਸਤਾ ਆਹਿਸਤਾ ਆਉਂਦੀ ਗਈ। ਜਥੇਦਾਰ ਗਿਆਨ ਸਿੰਘ ਸਾਦਗੀ ਨਾਲ ਸ਼ਬਦ ਦੀ ਵਿਆਖਿਆ ਕਰਦੇ ਰਹੇ।

ਸ੍ਰੀ ਸਤਿਗੁਰੂ ਜੀ ਨੇ ਪੌਣੇ ਛੇ ਵਜੇ ਲੀਡਜ਼ ਵਿਖੇ ਦਰਸ਼ਨ ਦਿਤੇ। ਹਿਦੂ ਮੰਦਰ ਦੇ ਹਾਲ ਵਿਚ ਪਧਾਰੇ ਤਾਂ ਸੰਗਤ ਨੇ ਉਠ ਕੇ ਅਤੇ ਜੈਕਾਰੇ ਨਾਲ ਆਪ ਜੀ ਦਾ ਸੁਆਗਤ ਕੀਤਾ। ਸ੍ਰੀ ਸਤਿਗੁਰੂ ਜੀ ਆਸਣ ਤੇ ਬਿਰਾਜਮਾਨ ਹੋਏ। ਸੰਗਤਾਂ ਨਮਸਕਾਰ ਲਈ ਆਉਣ ਲੱਗੀਆਂ। 6.00 ਵਜੇ ਆਪ ਨੇ ਆਪਣੇ ਨਾਮ ਸਿਮਰਨ ਦੀ ਅਰਦਾਸ ਕਰ ਲਈ ਅਤੇ ਇਸ ਮੌਕੇ ਸੰਤ ਗਿਆਨ ਸਿੰਘ-ਦਾਨ ਸਿੰਘ ਦੀ ਜਗਹ ਪੰ: ਗੋਪਾਲ ਸਿੰਘ ਨੇ ਲਈ। ਪੰਡਤ ਜੀ ਨੇ ਮਨੁੱਖਾ ਜਨਮ ਨੂੰ ਸਫਲਾ ਕਰਨ ਉਤੇ ਬੜੀ ਟਿਕਵੀਂ ਅਤੇ ਸੁਥਰੀ ਵਿਆਖਿਆ ਦਿਤੀ। ਸਰੋਤੇ 250 ਤੋਂ ਉੱਤੇ ਸਨ।

ਪੌਣੇ ਘੰਟੇ ਦੀ ਪੰਡਤ ਜੀ ਦੀ ਤਕਰਾਰ ਵਰਧਕ ਤਕਰੀਰ ਉਪਰੰਤ ਸ. ਹਰਚਰਨ ਸਿੰਘ ਪਨੇਸਰ ਨੇ ਮੰਚ ਸਕੱਤਰ ਦੀ ਸੇਵਾ ਸੰਭਾਲਦਿਆਂ ਸ੍ਰੀ ਸਤਿਗੁਰੂ ਜੀ ਨੂੰ ਲੀਡਜ਼ ਦੀ ਸੰਗਤ ਵਲੋਂ 'ਜੀਉ ਆਇਆਂ' ਆਖਿਆ ਤੇ ਫਿਰ ਇਕ ਮਾਣ ਪੱਤਰ ਪੜ੍ਹ ਕੇ ਸੱਚੇ ਪਾਰਸ਼ਾਹ ਜੀ ਲਈ ਕ੍ਰਿਤੱਗਤਾ ਪ੍ਰਗਟ ਕੀਤੀ ਅਤੇ ਨਾਲ ਆਏ ਜਥੇ

ਦਾ ਸੁਆਗਤ ਕੀਤਾ।

ਮੰਦਰ ਦੇ ਟ੍ਰਸਟੀ ਅਤੇ ਮੈਨੇਜਰ ਸ੍ਰੀ ਛੱਤਰਪਾਲ ਸਿੰਘ ਨੇ ਆਪਣੇ ਸੁਆਗਤੀ ਸ਼ਬਦ ਹਿੰਦੀ ਵਿਚ ਆਖੇ। ਮੰਦਰ ਦੇ ਤਮਾਮ ਟ੍ਰਸਟੀਆਂ ਤੇ ਸੰਬੰਧਤ ਅਮਲੇ ਵਲੋਂ ਆਪ ਜੀ ਵਾਸਤੇ ਸਤਿਕਾਰ ਪਰਗਟ ਕੀਤਾ ਤੇ ਆਖਿਆ ਗੰਗਾ ਤੇ ਜਮਨਾ ਸਵਰਗ ਦੀਆ ਪਵਿੱਤਰਤਾ ਬਖਸ਼ ਨਦੀਆਂ ਤਾਂ ਦੇਸ ਵਿਚ ਹੀ ਰਹਿ ਗਈਆਂ ਹਨ, ਪਰ ਸ਼੍ਰੀ ਸਤਿਗੁਰੂ ਜੀ ਜੰਗਮ ਤੀਰਥ ਹਨ, ਜੋ ਗੰਗਾ-ਜਮਨਾ ਦੀ ਪਵਿੱਤਰਤਾ ਵਰਗੇ ਵਿਚਾਰ ਲੈ ਕੇ ਸਾਨੂੰ ਏਥੇ ਦਰਸ਼ਨ ਦੇਣ ਆਉਂਦੇ ਹਨ। ਸ੍ਰੀ ਛੱਤਰਪਾਲ ਸਿੰਘ ਨੇ ਮੰਦਰ ਦੀ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਸਤਿਗੁਰੂ ਜੀ ਨੂੰ ਸਿਰੋਪਾਉ ਭੇਟ ਕੀਤਾ।

ਲੀਡਜ਼ ਦੀ ਸਿਟੀ ਕਾਊਂਸਲ ਦੇ ਮੈਂਬਰ ਸ੍ਰੀ ਲਕਸ਼ਮੀ ਜੀ ਸ੍ਰੀ ਸਤਿਗੁਰੂ ਜੀ ਦੇ ਸੁਆਗਤ ਲਈ ਆਏ ਤੇ ਆਪ ਨੇ ਮੰਚ ਉਤੇ ਵਿਅਕਤ ਕੀਤੇ ਪੰ: ਗੋਪਾਲ ਸਿੰਘ ਜੀ ਦੇ ਵਿਚਾਰਾਂ ਦੀ ਸਲਾਹੁਤਾ ਕਰਦਿਆਂ ਆਖਿਆ: ਸਤਿਗੁਰੂ ਜੀ ਦੇ ਦਰਸ਼ਨ ਮਾਤਰ ਅਤੇ ਵਕਤਿਆਂ ਦੇ ਵਿਚਾਰ ਸਾਨੂੰ ਸਤਿ ਮਾਰਗ ਤੇ ਚਲਣ ਲਈ ਪ੍ਰੇਰਦੇ ਹਨ। ਸ਼ੰਕਾ ਅਤੇ ਮੋਹ ਨੂੰ ਨਿਵਾਰਨ ਕੇਵਲ ਸਤਿਗੁਰੂ ਜੀ ਦੇ ਬਚਨ ਹੀ ਕਰਦੇ ਹਨ। ਪੁਸਤਕਾਂ ਗਿਆਨ ਤਾਂ ਜ਼ਰੂਰ ਦਿੰਦੀਆਂ ਹਨ, ਪਰ ਸ਼ੰਕਾ ਦਾ ਸਮਾਧਾਨ ਬਿਨਾਂ ਸਤਿਗੁਰੂ ਤੋਂ ਕੌਣ ਕਰੇ! ਪੰੜ੍ਹ ਪੂਰਬਲੇ ਕਰਮਾਂ ਦੇ ਉਗਮਣ ਤੋਂ ਬਿਨਾਂ ਸਾਨੂੰ ਸਤਿਗੁਰੂ ਪ੍ਰਤੀ ਲਗਾਵ ਪੈਦਾ ਨਹੀਂ ਹੁੰਦਾ, ਉਹਨਾਂ ਦੀ ਸ਼ਰਨ ਵਿਚ ਨਹੀਂ ਜਾਇਆ ਜਾਂਦਾ। ਗੁਰੂ ਨੂੰ ਬ੍ਰਹਮਾ, ਵਿਸ਼ਨੂੰ, ਸ਼ਿਵ ਤ੍ਰੀਦੇਵ ਦੇ ਨਾਲ ਹੀ ਰੱਖਿਆ ਅਥਵਾ ਮੰਨਿਆ ਗਿਆ ਹੈ। ਕਿਉਂਕਿ ਗੁਰੂ ਹੀ ਆਪਣੇ ਉਪਦੇਸ਼ ਅਤੇ ਕਰਨੀ ਦੁਆਰਾ ਸਾਨੂੰ ਚੰਗੇ ਆਚਾਰ ਵਿਚਾਰ ਦੀ ਪ੍ਰੇਰਣਾ ਦੇ ਕੇ ਮੁਕਤੀ ਮਾਰਗ ਤੇ ਤੋਰਦੇ ਹਨ। ਸੰਤ ਅਤੇ ਸਤਿਗੁਰੂ ਜੰਗਮ ਤੀਰਥ ਹਨ ਜੋ ਜਾ ਜਾ ਕੇ ਜੀਵਾਂ ਦੀ ਕਲਿਆਣ ਕਰਦੇ ਹਨ। ਅੱਜ ਸਾਨੂੰ ਆਪਣੇ ਸ਼ਹਿਰ ਵਿਚ ਸਤਿਗੁਰੂ ਜੀ ਦੇ ਦਰਸ਼ਨ ਪ੍ਰਾਪਤ ਹੋਏ ਹਨ, ਸਾਡੇ ਉੱਤਮ ਕਰਮਾਂ ਦਾ ਹੀ ਇਹ ਫਲ ਹੈ।

ਫਿਰ ਲੀਡਜ਼ ਦੀ ਇਕ ਹੋਰ ਪ੍ਰਸਿੱਧ ਹਸਤੀ ਬਾਬਾ ਖੇਮ ਸਿੰਘ ਮੰਚ ਤੇ ਆਏ। ਆਪ ਜੀ ਨੇ ਸਤਿਗੁਰੂ ਜੀ ਨੂੰ ਨਮਸਕਾਰਦਿਆਂ ਕਿਹਾ: ਸਾਡੇ ਉੱਚੇ ਤੇ ਸੁੱਚੇ ਭਾਗ ਹਨ ਜੁ ਅੱਜ ਸਾਨੂੰ ਸਮੇਂ ਦੇ ਸਤਿਗੁਰੂ ਜੀ ਦੇ ਦਰਸ਼ਨ ਹੋਏ ਹਨ। ਹੋਰ ਵੀ ਉੱਤਮ ਭਾਗ ਹੋਣ ਜੇ ਅਸੀਂ ਸਤਿਗੁਰੂ ਜੀ ਦੇ ਬਚਨਾਂ ਤੇ ਅਮਲ ਕਰ ਸਕੀਏ। ਸਾਡੀ ਅਰਦਾਸ ਹੈ – ਗੁਰ ਕਾ ਬਚਨ ਬਸੈ ਜੀਅ ਨਾਲੇ। ਸਾਸ ਸਾਸ ਹਰਿ ਨਾਮ ਸਮਾਲੇ। ਮੈਨੂੰ ਜੋ ਆਨੰਦ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਪ੍ਰਾਪਤ ਹੋ ਰਿਹਾ ਹੈ, ਉਸਨੂੰ ਬਿਆਨ ਕਰਨ ਲਈ ਅੱਖਰ ਮੱਦਦ ਨਹੀਂ ਕਰਦੇ: ਗੁਰ ਸਿਖਾਂ ਕੀ ਘਾਲ ਥਾਇ ਪਈ ਜਿਨਿ ਹਰਿ ਨਾਮ ਧਿਆਇਆ।

ਹੁਣ ਸ. ਸੇਵਾ ਸਿੰਘ ਕਲਸੀ ਨੂੰ ਸਮਾਂ ਮਿਲਿਆ। ਇਹ ਲੈਕਚਰਾਰ ਹਨ ਤੇ ਸਿਟੀ ਕਾਊਂਸਲਰ ਵੀ। ਇਨ੍ਹਾਂ ਨੇ ਕਿਹਾ: ਸੱਚੇ ਪਾਤਸ਼ਾਹ, ਸਤਿਗੁਰੂ ਮਿਹਰਬਾਨ ਜੀਓ! ਮੈਂ ਆਪਣੇ ਆਪ ਨੂੰ ਬੜਾ ਵਡਭਾਗਾ ਸਮਝਦਾ ਹਾਂ, ਜੁ ਆਪ ਜੀ ਦੇ ਦਰਬਾਰ ਵਿਚ ਮੈਨੂੰ ਵੀ ਕੁਝ ਬੇਨਤੀਆਂ ਕਰਨ ਦਾ ਸਮਾਂ ਦਿਤਾ ਗਿਆ ਹੈ। ਸਾਡੇ ਸਿੱਖ ਤੇ ਪੰਜਾਬੀ ਇਹ ਸ਼ਬਦ ਅੱਛੀ ਤਰ੍ਹਾਂ ਸਮਝਦੇ ਹਨ ਕਿ 'ਜਿਥੇ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ।' ਏਸੇ ਭਾਵਨਾ ਦਾ ਸਤਿਕਾਰ ਇਸ ਹਿੰਦੂ ਮੰਦਰ ਦੀ ਕਮੇਟੀ ਸਮਝਦੀ ਹੈ ਤੇ ਕਰਦੀ ਹੈ।

"ਮੈਨੂੰ ਆਗਿਆ ਦਿਓ ਕਿ ਮੈਂ ਉਹ ਸ਼ਬਦ ਸਤਿਗੁਰੂ ਜੀ ਦੇ ਚਰਨਾਂ ਵਿਚ ਰੱਖਾਂ ਜਿਸ ਨਾਲ ਆਪ ਜੀ ਤਕ ਲੀਡਜ਼ ਦੇ ਹਿੰਦੂਆਂ ਦੇ ਮਨਾਂ ਦੀ ਭਾਵਨਾ ਪਹੁੰਚੇ। ਹਿੰਦੂ ਮੰਦਰ ਦੀ ਸਮੁੱਚੀ ਕਮੇਟੀ ਵਲੋਂ ਆਪ ਜੀ ਦੇ ਚਰਨਾਂ ਵਿਚ ਬੇਨਤੀ ਹੈ ਕਿ ਜਦ ਤਕ ਲੀਡਜ਼ ਦੇ ਨਾਮਧਾਰੀ ਆਪਣੇ ਲਈ ਕੋਈ ਵਿਸ਼ੇਸ਼ ਸਾਂਝਾ ਸਥਾਨ ਨਾ ਬਣਾ ਲੈਣ, ਤਦ ਤਕ ਇਹ ਮੰਦਰ ਆਪ ਜੀ ਦੇ ਦਰਸ਼ਨਾਂ, ਦੀਵਾਨਾਂ, ਨਾਮ ਸਿਮਰਨਾਂ ਅਤੇ ਨਾਮਧਾਰੀਆਂ ਦੇ ਧਾਰਮਿਕ ਇਕੱਠਾ ਵਾਸਤੇ ਵਰਤਣ ਲਈ ਇਸਨੂੰ ਸਵੀਕਾਰ ਕਰੋ। ਇਸ ਗੱਲ ਦੀ ਕਮੇਟੀ ਵਲੋਂ ਵਚਨ ਬੱਧਤਾ ਹੈ।

"ਇਸ ਵਾਰ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਵਿਸ਼ੇਸ਼ ਮਿਹਰਾਂ ਕੀਤੀਆਂ ਹਨ ਜੋ ਸਾਨੂੰ ਵਲਾਇਤ ਵਾਲਿਆਂ ਨੂੰ ਹੋਲਾ ਕਰਨ ਦੀ ਆਗਿਆ ਬਖ਼ਸ਼ੀ ਅਤੇ ਆਪਣੇ ਪਤਿਤ ਪਾਵਨ ਦਰਸ਼ਨ ਬਖ਼ਸ਼ੇ। ਅਸਾਂ ਬੱਚੇ ਹੁੰਦਿਆਂ ਹੋਲਾ ਵੇਖਿਆ ਸੀ। ਅਠ੍ਹਾਰਾਂ ਸਾਲ ਮੈਨੂੰ ਏਥੇ ਰਹਿੰਦਿਆਂ ਹੋ ਗਏ, ਆਪ ਜੀ ਦੀ ਕ੍ਰਿਪਾ ਦੁਆਰਾ ਏਥੇ ਹੋਲਾ ਹੋਇਆ ਤਾਂ ਅਸਾਂ ਵੀ ਰੱਬੀ ਕਥਾ ਕੀਰਤਨ ਦਾ ਅਨੰਦ ਮਾਣ ਲਿਆ। ਮੈਨੂੰ ਇਉਂ ਲੱਗਾ ਜਿਵੇਂ ਪੰਜਾਬ ਵਿਚ ਹੀ ਬੈਠਾ ਹੋਵਾਂ।

"ਨਾਮਧਾਰੀਆਂ ਬਾਰੇ ਇਕ ਪੁਸਤਕ ਡਾ. ਫੌਜਾ ਸਿੰਘ ਨੇ ਲਿਖੀ ਹੈ। ਉਸ ਦੇ ਪੜ੍ਹਨ ਤੋਂ ਪਤਾ ਲੱਗਾ ਕਿ ਇਸ ਸੱਚਾਈ ਦੀ ਸੰਸਥਾ ਨੇ ਹਿੰਦੁਸਤਾਨ ਨੂੰ ਨਵਾਂ ਜੀਵਨ ਦਿਤਾ।

"ਸਤਿਗੁਰੂ ਇਹ ਹਨ ਜੋ ਸਾਡੇ ਸਨਮੁੱਖ ਬੈਠੇ ਹਨ। ਜੋ ਪੁੱਛੋ, ਦੱਸਣਗੇ, ਜੋ ਮੰਗੋ, ਦੇਣਗੇ। ਇਹ ਖ਼ੁਦਾਈ ਦਾ ਦਾਅਵਾ ਨਹੀਂ ਕਰਦੇ, ਪਰ ਖ਼ੁਦਾਈ ਇਹਨਾਂ ਦੇ ਚਰਨਾਂ ਵਿਚ ਹੈ। ਗੁਰੂ ਹਰੀ ਸਿੰਘ ਜੀ ਨੂੰ ਅੰਗਰੇਜ਼ ਮੁਰੱਬੇ ਦੇਣਾ ਚਾਹੁੰਦਾ ਸੀ। ਉਹਨਾਂ ਅੰਗਰੇਜ਼ ਨੂੰ ਨਿਰੁੱਤਰ ਕਰ ਦਿਤਾ, ਇਹ ਕਹਿ ਕੇ: ਸਾਡਾ ਹੀ ਸਾਨੂੰ ਦੇਣਾ ਹੈ? ਦੇਣਾ ਈ ਤਾਂ ਆਪਣੇ ਕੋਲੋਂ ਕੁਝ ਦੇਹ। ਅੱਜ ਅਸੀਂ ਭਾਰਤੀ ਉਨ੍ਹਾਂ ਦੀ ਧਰਤੀ ਤੇ ਉਨ੍ਹਾਂ ਦੇ ਘਰ ਬੈਠੇ ਹਾਂ, ਜਿਨ੍ਹਾਂ ਸਾਨੂੰ ਕਦੇ ਆਪਣਾ ਗ਼ੁਲਾਮ ਬਣਾਇਆ ਸੀ। ਇਹ ਗੁਰੂ ਰਾਮ ਸਿੰਘ ਜੀ ਦੇ ਨਿਸ਼ਾਨੇ ਦਾ ਹੀ ਪ੍ਰਤਾਪ ਹੈ।

"ਭਾਰਤੀ ਸੁਤੰਤਰਤਾ ਦੀ ਅਗਵਾਈ ਕਰਨ ਵਾਲੇ ਗੁਰੂ ਰਾਮ ਸਿੰਘ ਜੀ ਹੀ ਹਨ। ਉਨ੍ਹਾਂ ਦੀ ਕ੍ਰਿਪਾ ਸਦਕਾ ਹੀ ਅਸੀਂ ਮਾਣ ਨਾਲ ਆਪਣੇ ਆਪ ਨੂੰ ਆਜ਼ਾਦ ਕਹਿ ਸਕਦੇ ਹਾਂ।

"ਸਤਿਗੁਰੂ ਜੀ ਸਾਰੇ ਜਗਤ ਦੇ ਹੀ ਹਨ। ਲੀਡਜ਼ ਦੀਆਂ ਸੰਗਤਾਂ, ਇੰਗਲੈਂਡ ਦੀਆਂ ਸੰਗਤਾਂ ਸਦਾ ਹੀ ਸਤਿਗੁਰੂ ਜੀ ਦੀਆਂ ਕ੍ਰਿਤੱਗ ਹਨ। ਆਪ ਨੇ ਸਾਨੂੰ ਦਰਸ਼ਨ ਦੇਣ ਦੀ ਕ੍ਰਿਪਾ ਕਰਕੇ ਬਹੁਤ ਮੇਹਰ ਕੀਤੀ ਹੈ।

"ਇਹ ਧਿਆਨ ਦਾ ਜੁਗ ਹੈ। ਇਹ ਸਤਿਗੁਰਾਂ ਦਾ ਜੁਗ ਹੈ। ਆਓ, ਆਪਾਂ ਆਪਣੇ ਸਤਿਗੁਰਾਂ ਦੇ ਕਾਰਨਾਮਿਆਂ ਦੇ ਇਤਿਹਾਸ ਨੂੰ ਵਾਚੀਏ। ਸਾਡੀ ਪ੍ਰਾਰਥਨਾ ਹੈ; ਸਾਨੂੰ ਚੰਗਾ ਇਨਸਾਨ ਬਣਾਉਣ ਦੀ ਮੇਹਰ ਕਰੋ। ਸਾਡੀਆਂ ਭੁੱਲਾਂ ਮਾਫ਼ ਕਰਕੇ ਫਿਰ ਸਿੱਧੇ ਰਸਤੇ ਪਾਉਂਦੇ ਰਹਿਣਾ। ਭੁੱਲਾਂ ਸਦੀਵ ਕਾਲ ਮਾਫ਼ ਕਰਨੀਆਂ। ਅੱਜ ਆਪ ਜੀ ਦੇ ਚਰਨਾਂ ਵਿਚ ਬੈਠਣ ਨਾਲ ਮਨ ਨੂੰ ਸ਼ਾਂਤੀ ਤੇ ਸੁਖ ਪ੍ਰਤੀਤ ਹੋਇਆ ਹੈ।

ਸ. ਸੇਵਾ ਸਿੰਘ ਕਲਸੀ ਦੇ ਵਿਚਾਰਾਂ ਤੇ ਭਾਵਾਂ ਨੂੰ ਜਿਵੇਂ ਹੜ੍ਹ ਆਇਆ ਹੋਇਆ ਸੀ।

ਕਲਸੀ ਤੋਂ ਬਾਅਦ ਨਾਮਧਾਰੀ ਸੰਗਤ ਲੀਡਜ਼ ਦੇ ਪ੍ਰਧਾਨ ਸੰਤ ਹਰੀ ਸਿੰਘ ਭੋਗਲ ਮੰਚ ਉਤੇ ਆਏ। ਆਪ ਨੇ ਕਿਹਾ-ਮੇਹਰਾਂ ਦੇ ਦਾਤੇ, ਪੂਰਬ ਸਤਿਗੁਰੂਆਂ ਦੇ ਪ੍ਰਤੱਖ ਸਰੂਪ, ਸ੍ਰੀ ਸਤਿਗੁਰੂ ਜੀ, ਆਪ ਨੇ ਇਹ ਅਪਾਰ ਕਿਰਪਾ ਕੀਤੀ ਹੈ ਕਿ ਰਸਤੇ ਦੀਆਂ ਅਨੇਕਾਂ ਔਕੜਾਂ ਝਾਗਦੇ ਹੋਏ ਲੀਡਜ਼ ਵਿਖੇ ਪਧਾਰੇ ਹੋ। ਬਲਿਹਾਰ ਜਾਵਾਂ ਉਨ੍ਹਾਂ ਵਿਅਕਤੀਆਂ ਤੋਂ ਜਿਨ੍ਹਾਂ ਨੇ ਆਪ ਤੋਂ ਪ੍ਰੇਰਨਾ ਲੈ ਕੇ ਆਪਣਾ ਜੀਵਨ ਸਫ਼ਲ ਕੀਤਾ ਹੈ। ਧੰਨ ਭਾਗ ਹਨ ਲੀਡਜ਼ ਦੀ ਸੰਗਤ ਦੇ, ਜਿਸਨੂੰ ਆਪ ਏਨੀ ਦੂਰ ਆ ਕੇ ਨਿਵਾਜਿਆ ਹੈ। ਆਪ ਜਦੋਂ ਦਰਸ਼ਨ ਦੇ ਕੇ ਤੁਰ ਜਾਂਦੇ ਹੋ ਤਾਂ ਸਾਡੇ ਪਾਸ ਕੁਝ ਨਹੀਂ ਰਹਿ ਜਾਂਦਾ ਬਿਨਾਂ ਆਪ ਜੀ ਦੀ ਯਾਦ ਦੇ।

ਆਪ ਨੇ ਸਦਾ ਹੀ ਸਾਨੂੰ ਏਸੇ ਤਰ੍ਹਾਂ ਨਿਵਾਜਦੇ ਰਹਿਣਾ। ਹਿੰਦੂ ਸਭਾ ਲੀਡਜ਼ ਵਲੋਂ ਜੋ ਕੁਝ ਸਾਨੂੰ ਬਚਨ ਦਿੱਤਾ ਗਿਆ ਹੈ, ਇਹ ਉਸ ਦੀ ਬੜੀ ਉਦਾਰਤਾ ਹੈ। ਅਸੀਂ ਲੀਡਜ਼ ਦੇ ਨਾਮਧਾਰੀ ਉਸ ਪ੍ਰਤੀ ਹਿਰਦਿਓਂ ਕ੍ਰਿਤੱਗ ਹਾਂ। ਦਾਸ ਨਾਮਧਾਰੀ ਸੰਗਤ ਵਲੋਂ ਹਿੰਦੂ ਮੰਦਰ ਦੇ ਟ੍ਰਸਟੀਆਂ ਦਾ ਰਿਣੀ ਹੈ, ਜਿਸ ਨੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਹ ਬਚਨ ਦਿਤਾ ਹੈ।

ਅਸੀਂ ਤਾਂ 'ਬਾਰਿ ਪਰਾਏ ਬੈਸਣਾ' ਤੋਂ ਛੇਤੀ ਹੀ ਮੁਕਤ ਹੋਣਾ ਚਾਹੁੰਦੇ ਹਾਂ, ਸਤਿਗੁਰੂ ਸਾਡੇ ਤੇ ਕਿਰਪਾ ਕਰਨ। ਹੁਣ ਤਕ ਅਸਾਂ ਜਿਨ੍ਹਾਂ ਦੀ ਸਹਾਇਤਾ ਕੀਤੀ ਉਹਨਾਂ ਹੀ ਸਾਨੂੰ ਬਿਗਾਨਾ ਸਮਝ ਲਿਆ ਹੈ। ਪਰ ਹਿੰਦੂ ਸਭਾ ਨੇ ਖੁੱਲ੍ਹੇ ਦਿਲ ਨਾਲ ਨਾਮਧਾਰੀ ਸੰਗਤ ਲੀਡਜ਼ ਨੂੰ ਆਪਣਾਪਣ ਦਿਤਾ ਹੈ, ਧੰਨਵਾਦ!

ਸਾਡੇ ਵੀਰ ਕੇ.ਡੀ. ਵਾਲਿਆਂ ਨੇ, ਇਥੇ ਹਾਜ਼ਰ ਸਮੁੱਚੀ ਸੰਗਤ ਨੂੰ ਲੰਗਰ ਦਿਤਾ ਹੈ, ਇਹਨਾਂ ਲਈ ਵੀ ਸਾਡਾ ਦਿਲ ਕ੍ਰਿਤੱਗ ਹੈ। ਦਾਸ ਨਾਮਧਾਰੀ-ਸੰਗਤ ਵੱਲੋਂ ਸ਼ਰਮਾ ਜੀ ਦਾ ਵੀ ਰਿਣੀ ਹੈ, ਜਿਨ੍ਹਾਂ ਨੇ ਇਸ ਸਾਰੇ ਪ੍ਰੋਗਰਾਮ ਨੂੰ ਕਰਨ ਕਰਾਵਾਣ ਵਿਚ ਪਹਿਲ ਕੀਤੀ।

ਸਾਡੇ ਉਹ ਵੀ ਵੀਰ ਹਨ, ਜੋ ਸਾਨੂੰ ਆਪਣੀਆਂ ਸ਼ਰਤਾਂ ਰੱਖ ਕੇ ਸਾਡੀ ਮੱਦਦ ਕਰਨਾ ਚਾਹੁੰਦੇ ਹਨ।

ਸਾਰੀ ਸੰਗਤ ਨੂੰ ਬੇਨਤੀ ਹੈ ਕਿ ਲੰਗਰ ਛਕੇ ਬਿਨਾਂ ਕੋਈ ਭੀ ਨਾ ਜਾਵੇ।

ਫਿਰ ਰਾਮਗੜ੍ਹੀਆ ਬੋਰਡ ਦੇ ਟ੍ਰਸਟੀ ਸ. ਬਖਸ਼ੀਸ਼ ਸਿੰਘ ਚਾਨਾ ਬੋਲੇ: ਮਾਣਯੋਗ, ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਾਧ-ਸੰਗਤ ਜੀ, ਅਸੀਂ ਵਡਭਾਗੇ ਹਾਂ ਕਿ ਜਦੋਂ ਵੀ ਸਤਿਗੁਰੂ ਜੀ ਇੰਗਲੈਂਡ ਆਉਂਦੇ ਹਨ, ਸਾਨੂੰ ਲੀਡਜ਼ ਆ ਕੇ ਕੀਰਤਨ ਅਤੇ ਦਰਸ਼ਨ ਦੀ ਦਾਤ ਬਖ਼ਸ਼ਦੇ ਹਨ। ਸਿੱਖ ਇਤਿਹਾਸ ਸਦਾ ਹੀ ਨਾਮਧਾਰੀਆਂ ਦੀਆਂ ਕੁਰਬਾਨੀਆਂ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਦਾ ਰਿਣੀ ਰਹੇਗਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਸਦਾ ਹੀ ਸਿੱਖ ਪੰਥ ਨੂੰ ਠੀਕ ਸੇਧ ਦੇਣ ਦੀ ਕ੍ਰਿਪਾ ਕੀਤੀ। ਮੇਰੀ ਬੇਨਤੀ ਹੈ ਕਿ ਭਾਰਤ ਅੰਦਰ ਸਿਖ ਪੰਥ ਵਿਚ ਅੱਜ ਕਲ੍ਹ ਜੋ ਵਾਪਰ ਰਿਹਾ ਹੈ, ਉਸ ਹਨੇਰੇ ਵਿਚੋਂ ਆਪ ਜੀ ਹੀ ਕਢਣ ਦੀ ਕ੍ਰਿਪਾ ਕਰੋ। ਸਿਧੇ ਰਸਤੇ ਪਾਓ। ਦੂਰ ਦ੍ਰਿਸ਼ਟੀ ਬਖ਼ਸ਼ੋ, ਚਾਨਣ ਦਿਓ, ਅਗਵਾਈ ਕਰੋ। ਇਸ ਵੇਲੇ ਦੀ ਅਗਵਾਈ ਨਾਲ ਇਤਿਹਾਸ ਦੇ ਪੰਨੇ ਨਾਮਧਾਰੀਆਂ ਦੇ ਸਦਾ ਰਿਣੀ ਰਹਿਣਗੇ।

ਤਦ ਉਪਰੰਤ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਸ਼ੁਭ ਉਪਦੇਸ਼ ਦੇਣ ਲਈ ਬੇਨਤੀ ਕੀਤੀ ਗਈ। ਸ੍ਰੀ ਸਤਿਗੁਰੂ ਜੀ ਦੇ ਬਚਨਾਂ ਦਾ ਸਾਰ:

- ਸਤਿਗੁਰੂ ਕਿਰਪਾ ਕਰੇ, ਅਸੀਂ ਜੋ ਕੁਝ ਚੰਗਾ ਆਖਦੇ ਅਤੇ ਸੁਣਦੇ ਹਾਂ, ਉਹ ਸਾਡੇ ਹਿਰਦਿਆਂ ਤੇ ਵੱਸੇ। ਸਾਡੇ ਜੀਵਨ ਵਿਚ ਵਾਪਰੇ।
- ਇਉਂ ਜਾਪਦਾ ਹੈ ਜਿਵੇਂ ਅੱਜਕਲ੍ਹ ਬਾਣੀ ਪੜ੍ਹਨ ਦਾ ਰਿਵਾਜ ਆਮ ਹੋ ਗਿਆ ਹੈ। ਸਪੀਕਰਾਂ ਦੇ ਮੁਕਾਬਲੇ ਹੁੰਦੇ ਹਨ, ਸ਼ੋਰ ਦੇ। ਪਰ ਬਾਣੀ ਜੋ ਕੁਝ ਦੱਸਦੀ ਹੈ, ਉਸ 'ਤੇ ਅਮਲ ਦਾ ਡੋਗ ਪੈ ਗਿਆ ਹੈ।
- ਜੇ ਅੱਜ ਸਾਡੇ ਪਾਸ ਗੁਰੂ ਗੋਬਿੰਦ ਸਿੰਘ ਜੀ ਆ ਜਾਣ, ਤਾਂ ਸਾਡੇ ਰਿਕਾਰਡ ਹੋਏ ਅਤੇ ਨਿੱਤ ਵੱਜਦੇ ਗੁਰਬਾਣੀ ਦੇ ਅਸ਼ੁੱਧ ਪਾਠ ਬਾਰੇ ਕੀ ਆਖਣ, ਜਿਨ੍ਹਾਂ ਨੇ 'ਕੈ' ਦੀ ਥਾਂ 'ਕੇ' ਪੜ੍ਹੇ ਜਾਣ ਤੋਂ ਪਾਠੀ ਨੂੰ ਚੁਪੇੜਾਂ ਤੱਕ ਲਾਉਣ ਦੀ ਆਗਿਆ ਦੇ ਦਿਤੀ।
- ਇੰਜ ਲਗਦਾ ਹੈ ਜਿਵੇਂ ਅੱਜ ਕਲ੍ਹ ਸਾਰਾ ਜ਼ੋਰ ਗੁਰਦੁਆਰੇ

ਉਸਾਰਨ, ਸੋਨੇ ਦੇ ਕਲਸ ਬਣਾਉਣ ਅਤੇ ਹੋਰ ਵਿਖਾਵਿਆਂ ਤੇ ਜ਼ੋਰ ਲਗਾ ਹੋਇਆ ਹੈ, ਪਰ ਕੀ ਇਨ੍ਹਾਂ ਉਸਾਰੀਆਂ ਅੰਦਰ ਗੁਰਦੁਆਰਿਆਂ ਵਾਲੀ ਵੀ ਕੋਈ ਗੱਲ ਹੋ ਰਹੀ ਹੈ?

- ਅਸੀਂ ਜੋ ਸਰਬਤ ਦੇ ਭਲੇ ਦੀ ਦੋ ਵੇਲੇ ਅਰਦਾਸ ਕਰਨ ਵਾਲੇ ਅਰਥਾਤ ਭਲਾ ਮੰਗਣ ਵਾਲੇ ਹਾਂ, ਕੀ ਅਸੀਂ ਸਰਬੱਤ ਦੇ ਭਲੇ ਬਾਰੇ ਸੋਚਦੇ ਵੀ ਹਾਂ?

- ਭਲਾ ਕਰਨਾ ਤਾਂ ਕਿਤੇ ਰਿਹਾ, ਅਸੀਂ ਤਾਂ ਸੋਚਣਾ ਵੀ ਬੰਦ ਕਰ ਛੱਡਿਆ ਹੈ।

- ਦੇਸ਼ ਭਗਤੀ ਅਤੇ ਪ੍ਰਭੂ-ਭਗਤੀ, ਜਿਸਦਾ ਜ਼ਿਕਰ ਨਾਮਧਾਰੀਆਂ ਨਾਲ ਕੀਤਾ ਗਿਆ ਹੈ, ਕੀ ਇਹ ਦੋਵੇਂ ਨਾਮਧਾਰੀਆਂ ਵਿਚ ਹੈਨ? ਇਹ ਤਾਂ ਅਸਾਂ ਹੀ ਸੋਚਣਾ ਵੇਖਣਾ ਹੈ!

- ਐਸ ਵੇਲੇ ਪੁੱਠਾ ਗੇਅਰ ਲਗਾ ਹੋਇਆ ਹੈ, ਸਾਨੂੰ ਚੰਗੀਆਂ ਗੱਲਾਂ ਮੰਦੀਆਂ ਅਤੇ ਮੰਦੀਆਂ ਚੰਗੀਆਂ ਲੱਗਣ ਲੱਗ ਪਈਆਂ ਹਨ।

- ਸਾਨੂੰ ਹੁਕਮ ਹੈ ਗਊ-ਗਰੀਬ ਦੀ ਰੱਖਿਆ ਕਰਨੀ। ਇਸ ਵਿਚ ਧਰਮ ਵੀ ਹੈ ਤੇ ਸਿਆਸਤ ਵੀ। ਸਾਡਾ ਧਰਮ ਬੇਰੀ ਵਰਗਾ ਹੈ, ਫਲਦਾਰ ਰੁੱਖ ਵਰਗਾ ਹੈ, ਫਲ ਦੇ ਵੱਟ ਵਗਾਇਆਂ....। ਮਹਾਰਾਜ ਰਣਜੀਤ ਸਿਘ ਨੇ ਮੁੰਡੇ ਦੇ ਮਾਰੇ ਵੱਟੇ ਤੇ ਵੀ ਉਸਨੂੰ ਇਨਾਮ ਦੇ ਦਿਤਾ। ਉਹ ਇਸ ਫ਼ਲਦਾਰ ਰੁੱਖ ਤੇ ਵੱਟੇ ਮਾਰਨ ਦੇ ਚਾਹਵਾਨ ਦੀ ਭਾਵਨਾ ਸਮਝਦਾ ਹੈ।

- ਜੀਭ ਟੁੱਕੇ ਜਾਣ ਤੇ ਅਸੀਂ ਅਪਣਾ ਦੰਦ ਨਹੀਂ ਤੋੜ ਕੇ ਕੱਢ ਦਿੰਦੇ, ਸਾਨੂੰ ਖਿਮਾਸ਼ੀਲ ਹੋਣਾ ਹੀ ਚਾਹੀਦਾ ਹੈ।

- ਇਸ ਵੇਲੇ ਸਮਾਂ ਬਹੁਤ ਭਿਆਨਕ ਹੈ। ਕਲਿਜੁਗ ਦੀਆਂ ਤਾਕਤਾਂ ਅਤੇ ਵੱਖਵਾਦ ਦੀਆਂ ਤਾਕਤਾਂ ਵਧੀ ਜਾ ਰਹੀਆਂ ਹਨ। ਧਰਮ ਦੀ ਵਿਆਖਿਆ ਦੇ ਵਖਰੇਵੇਂ ਵੀ ਅਨੇਕ ਹਨ। ਇਸ ਹਾਲਤ ਵਿਚ ਅਸੀਂ ਕਿਹੜੇ ਰਸਾਤਲ ਵਿਚ ਪਹੁੰਚਣਾ ਹੈ, ਕਿਹਾ ਨਹੀਂ ਜਾ ਸਕਦਾ। ਪਰ ਸਦਾ ਇਹੋ ਦਿਨ ਨਹੀਂ ਰਹਿਣਗੇ।

- ਜਿਹੜੀ ਗੱਲ ਭਾਈ ਗੁਰਦਾਸ ਨੇ ਕਦੇ ਆਖੀ ਸੀ-ਬਰਨਾ ਬਰਨ ਨ ਭਾਵਨੀ ਖਹਿ ਖਹਿ ਜਲੇ ਬਾਂਸ ਅਗਿਆਰਾ- ਉਹ ਅੱਜ ਵਾਪਰ ਰਹੀ ਹੈ।

- ਜਦੋਂ ਅਸੀਂ ਸਚਮੁਚ ਧਰਮ ਦੀ ਅਵਸਥਾ ਵਿਚ ਆਉਂਦੇ ਹਾਂ, ਉਦੋਂ ਸਾਡਾ ਕਹਿਣ ਹੁੰਦਾ ਹੈ- ਕਬੀਰ ਸਭ ਤੇ ਹਮ ਬੁਰੇ ਹਮ ਤਜ ਭਲੋ ਸਭ ਕੋਇ॥ ਪਰ ਜਦੋਂ ਸਾਡਾ ਆਧਾਰ ਸਿਆਸਤ ਹੁੰਦੀ ਹੈ ਫਿਰ ਅਸੀਂ ਅਪਣੇ ਤੋਂ ਸਿਵਾ ਕਿਸੇ ਨੂੰ ਅੱਛਾ ਨਹੀਂ ਸਮਝਦੇ।

- ਸੇਵਾ ਅਤੇ ਭਜਨ ਬਾਣੀ ਸਾਡੇ ਵਿਚੋਂ ਨਿਕਲਦੀ ਜਾ ਰਹੀ ਹੈ।

'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ' ਰੁਟੀਨ ਦਾ ਸ਼ਬਦ ਬਣ ਗਿਆ ਹੈ, ਇਹ ਅੰਦਰ ਨਹੀਂ ਵਸਦਾ।

- ਯੂ. ਕੇ. ਵਿਚ ਰਾਮਗੜ੍ਹੀਆ ਦੀ ਬਹੁਤ ਵੱਡੀ ਗਿਣਤੀ ਵੱਸਦੀ ਹੈ। ਮੇਰਾ ਜੀਅ ਕਰਦਾ ਹੈ ਉਹਨਾਂ ਸਭਨਾਂ ਦੇ ਘਰ ਗੁਰੂ ਰਾਮ ਸਿੰਘ ਜੀ ਦੀ ਤਸਵੀਰ ਲੱਗੀ ਹੋਵੇ। ਗੁਰੂ ਰਾਮ ਸਿੰਘ ਜੀ ਦੀ ਕੁੱਲ ਵਿਚ ਹੁਣ ਕੋਈ ਗਰੀਬ ਨਹੀਂ।

- ਸਾਡਾ ਵੀ ਹੁਣ ਨਾਮ ਹੀ ਨਾਮਧਾਰੀ ਰਹਿ ਗਿਆ ਹੈ। ਅੰਦਰ ਝਾਤੀ ਮਾਰ ਕੇ ਵੇਖੀਏ, ਕਿੰਨਾ ਕੁ ਨਾਮ ਜਪਦੇ ਹਾਂ।

- ਹਿੰਦੂ, ਸਿੱਖ, ਮੁਸਲਿਮ, ਈਸਾਈ ਸਾਰੇ 'ਕੱਠੇ ਹੋ ਕੇ ਇਕ ਘੰਟਾ ਨਾਮ ਸਿਮਰਨ ਕਰੋ। ਨਾ ਕਰੋ ਕੋਈ ਵੀ ਅਰਦਾਸ। ਕੋਈ ਫ਼ਰਕ ਨਹੀਂ ਪੈਂਦਾ। ਆਪਣੇ ਆਪਣੇ ਇਸ਼ਟ ਨੂੰ ਯਾਦ ਕਰੋ। ਉਹਦਾ ਧਿਆਨ ਕਰੋ। ਕੋਈ ਲੜਾਈ ਨਹੀਂ ਹੋਵੇਗੀ। ਕੋਈ ਝਗੜਾ ਨਹੀਂ ਹੋਵੇਗਾ।

- ਗਿਆਨੀ ਕੇਸਰ ਸਿੰਘ (ਸਵਰਗਵਾਸੀ) ਹੁਰੀਂ, ਬਲਵੰਤ ਸਿੰਘ ਹੁਰੀਂ, ਕਦੇ ਸਮਾਂ ਸੀ, ਸਾਰਿਆਂ ਨੂੰ ਇਕੱਠੇ ਕਰ ਕੇ ਰੱਖਦੇ ਸਨ। ਹੁਣ ਦੀ ਹਾਲਤ ਤੇ ਮੈਂ ਕੁਝ ਨਹੀਂ ਕਹਿੰਦਾ।

- ਸੰਗਤ, ਕੁਸੰਗਤ ਤੇ ਸੁਸੰਗਤ ਨੂੰ ਸਮਝੋ। 'ਕਾਹੂ ਕੀ ਸੰਗਤ ਮਿਲ ਜੀਵਨ ਮੁਕਤ ਹੋਇ, ਕਾਹੂ ਕੀ ਸੰਗਤ ਮਿਲ ਜਮਪੁਰੀ ਜਾਤ ਹੈ'

- ਨਾਮ 'ਕੱਲਿਆਂ ਜਪਿਆਂ ਵੀ ਸੁਖਦਾਈ ਹੈ, ਪਰ 'ਕੱਠਿਆਂ ਬੈਠ ਕੇ ਕਰਨ ਦਾ ਗੁਣ ਅਧਿਕ ਹੈ।

- ਜੇ ਅਸੀਂ ਕੋਸ਼ਿਸ਼ ਕਰੀਏ ਤਾਂ ਕੁਝ ਨਾ ਕੁਝ ਤਾਂ ਇਹਨਾਂ ਕਹੀਆਂ ਗੱਲਾਂ ਵਿਚੋਂ, ਜੀਵਨ ਵਿਚ ਉਤਾਰੀਆਂ ਤੇ ਸੰਭਾਲੀਆਂ ਜਾ ਸਕਦੀਆਂ ਹਨ।

ਸਤਿਗੁਰੂ ਜੀ ਦੇ ਬਚਨਾਂ ਦੀ ਸਮਾਪਤੀ ਤਕ ਸਰੋਤਿਆਂ ਦੀ ਗਿਣਤੀ 400 ਤੱਕ ਹੋ ਗਈ।

ਸਤਿਗੁਰੂ ਜੀ ਆਪਣੇ ਡੇਰੇ ਪਧਾਰੇ। ਸੰਗਤਾਂ ਨੇ ਏਥੇ ਹਿੰਦੂ ਮੰਦਰ ਵਿਚ ਤਿਆਰ ਕੀਤੇ ਲੰਗਰ ਦਾ ਲਾਭ ਉਠਾਇਆ। ਇਸ ਵੇਲੇ ਸ਼ਾਮ ਦੇ 8 ਵੱਜ ਚੁੱਕੇ ਸਨ।

ਲੀਡਜ਼ ਦੇ ਸਿੰਘਾਂ ਵਿਚੋਂ ਆਗੂ ਸੰਤ ਹਰੀ ਸਿੰਘ ਡੋਗਲ ਪ੍ਰਧਾਨ ਨਾਮਧਾਰੀ ਸੰਗਤ ਲੀਡਜ਼, ਡਾ. ਹਰਚਰਨ ਸਿੰਘ ਗੋਹਲ ਸਪੁੱਤਰ ਗਿ: ਕੇਸਰ ਸਿੰਘ ਸਕੱਤਰ ਨਾਮਧਾਰੀ ਸੰਗਤ ਲੀਡਜ਼ ਅਤੇ ਖਜ਼ਾਨਚੀ ਸ. ਗਿਆਨ ਸਿੰਘ ਮਾਨ। ਪੰ: ਤੀਰਥ ਰਾਮ ਸ਼ਰਮਾ, ਬਿਨਾਂ ਪਦਵੀਓਂ ਹੀ ਅੱਗੇ ਵਧ ਕੇ ਸਾਰਾ ਕੰਮ ਕਰਨ ਕਰਵਾਣ ਵਾਲੇ ਸਨ।

# 26 ਅਪਰੈਲ 1984, ਵੀਰਵਾਰ

## ਲੀਡਜ਼ ਯੂ.ਕੇ.

ਹਿੰਦੂ ਟੈਂਪਲ, 36 ਅਲੈਗਜ਼ੈਂਡਰਾ ਰੋਡ, ਲੀਡਜ਼-6 ਵਿਖੇ ਅੰਮ੍ਰਿਤ ਵੇਲੇ ਸੰਤ ਗਿਆਨ ਸਿੰਘ-ਦਾਨ ਸਿੰਘ ਤੇ ਲੀਡਜ਼ ਦੇ ਕੀਰਤਨ ਪ੍ਰੇਮੀਆਂ ਵੱਲੋਂ ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਆਸਾ ਦੀ ਵਾਰ ਦਾ ਗਾਇਨ ਹੋਇਆ।

ਪੰਜ ਕਾਰਾਂ ਹਜ਼ੂਰੀ ਵਿਚ ਤਿਆਰ ਸਨ। ਅਗਵਾਈ ਵਾਲੀ ਕਾਰ ਵਿਚ ਡਾ. ਹਰਜੀਤ ਸਿੰਘ ਗੇਹਲ, ਪਿੱਛੇ ਸ੍ਰੀ ਸਤਿਗੁਰੂ ਜੀ ਦੀ ਸਤਿਕਾਰਤ ਗੱਡੀ ਉਪਰੰਤ ਹੋਰ ਦਰਜਨਾਂ ਦੀਆਂ, ਜਿਨ੍ਹਾਂ ਵਿਚੋਂ ਮੈਂ ਵੀ ਇੱਕ ਵਿਚ ਸਾਂ। ਸ. ਕੁਲਦੀਪ ਸਿੰਘ ਗੇਹਲ ਇਸ ਗੱਡੀ ਦੇ ਸਵਾਮੀ ਸਨ। ਕਾਰਾਂ ਵਾਲੇ ਇਨ੍ਹਾਂ ਤੋਂ ਇਲਾਵਾ ਸ. ਕੁਲਵੰਤ ਸਿਘ ਭਮਰਾ, ਸ. ਮਲਕੀਅਤ ਸਿੰਘ ਡੋਗਲ ਅਤੇ ਸ. ਗਿਆਨ ਸਿੰਘ ਮਾਨ ਸਨ। ਪੂਰੇ 9 ਵਜੇ ਸ੍ਰੀ ਸਤਿਗੁਰੂ ਜੀ ਕੁਲਵੰਤ ਸਿੰਘ ਦੀ ਕਾਰ ਵਿਚ ਸੁਆਰ ਹੋਏ ਤਦ ਤਕ ਗੁਰੂ ਕੇ ਸਮੁੱਚੇ ਜੱਥੇ ਦਾ ਸਾਮਾਨ ਵੀ ਗੱਡੀਆਂ ਵਿਚ ਧਰਿਆ ਜਾ ਚੁੱਕਾ ਸੀ; ਕਿਉਂਕਿ ਸੱਚੇ ਪਾਤਸ਼ਾਹ 11.45 ਵਜੇ ਦੀ ਗੱਡੀ (ਰੇਲ) ਵਿਚ ਏਥੋਂ ਲੰਡਨ ਵਾਸਤੇ ਚੱਲਣਾ ਸੀ। ਸਾਰਾ ਪ੍ਰੋਗਰਾਮ ਇਸ ਤਰ੍ਹਾਂ ਹੀ ਭੁਗਤਣਾ ਸੀ ਕਿ 11 ਵਜੇ ਲੀਡਜ਼ ਸਟੇਸ਼ਨ 'ਤੇ ਪਹੁੰਚਿਆ ਜਾਏ। ਜਥੇ ਦਾ ਕੁਝ ਭਾਗ ਕਾਰਾਂ ਦੁਆਰਾ ਵੀ ਲੰਡਨ ਨੂੰ ਰਵਾਨਾ ਹੋ ਗਿਆ।

ਹੁਣ ਅਸੀਂ ਵੇਰਵੇ ਵਾਰ ਉਨ੍ਹਾਂ ਸੱਜਣਾਂ ਦੇ ਨਾਮ ਲਿਖਦੇ ਹਾਂ ਜਿਨ੍ਹਾਂ ਦੇ ਘਰੀਂ ਸ੍ਰੀ ਸਤਿਗੁਰੂ ਜੀ ਨੇ ਚਰਨ ਪਾਉਣ ਦੀ ਕ੍ਰਿਪਾ ਕੀਤੀ। ਸੋਹਣੇ ਸਜੇ ਘਰ, ਸਤਿਕਾਰ ਲਈ ਵੱਧ ਤੋਂ ਵੱਧ ਵਿਛਾਈ। 21 ਪੌਂਡ ਤੇ ਬਸਤਰਾਂ ਨਾਲ ਭੇਟਾ। ਮਿਸ਼ਰੀ, ਬਾਦਾਮ, ਸੌਗੀ, ਪਿਸਤਾ ਆਦਿ ਪ੍ਰਸ਼ਾਦ। ਇਸ ਸਮੇਂ ਸਿਖ ਸਤਿਗੁਰੂ ਜੀ ਦੇ ਚਰਨਾਂ ਵਿਚ ਆਪਣੀ ਮਨ-ਵੇਦਨ ਵੀ ਦੱਸਦੇ ਹਨ। ਉਹਨਾਂ ਦੀਆਂ ਕਮਜ਼ੋਰੀਆਂ ਨੂੰ ਵੀ ਸਤਿਗੁਰੂ ਜੀ ਦਸਦੇ ਹਨ ਤੇ ਵਧੀਆ ਸਿਖ ਬਣਨ ਲਈ ਪ੍ਰੇਰਦੇ ਵੀ ਹਨ। ਰੋਗ-ਸੋਗ ਨਵਿਰਤੀ ਜਾਂ ਕਾਰੋਬਾਰ ਵਿਚ ਵਾਧੇ ਲਈ ਬੇਨਤੀਆਂ ਵੀ ਹੁੰਦੀਆਂ ਹਨ ਅਤੇ ਸਤਿਗੁਰੂ ਜੀ ਆਪਣੀ ਰਸਨਾ ਦੁਆਰਾ ਜਾਂ ਜੇ ਭਜਨ ਕਰ ਰਹੇ ਹੋਣ ਤਾਂ ਆਪਣੇ ਸਕੱਤਰ ਰਾਹੀਂ ਭਜਨ ਭਗਾਉਤੀਆਂ ਦੀਆਂ ਮਾਲਾ ਫੇਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰਨ ਲਈ ਹੁਕਮ ਕਰਦੇ ਹਨ।

1. ਸਭ ਤੋਂ ਪਹਿਲੋਂ ਸੰਤ ਹਰੀ ਸਿੰਘ ਡੋਗਲ ਦੇ ਘਰ ਚਰਨ ਪਏ। ਇਹਨਾਂ ਦਾ

ਸਪੁੱਤਰ ਸ. ਸੁਰਜੀਤ ਸਿੰਘ ਜੋ ਅਸਲ ਵਿਚ ਘਰ ਚਲਾਂਦਾ ਹੈ, ਦੀ ਦਾੜ੍ਹੀ ਵਸਮਾ ਲੱਗੀ ਤੇ ਕੱਟੀ ਹੋਈ। ਪਰ ਇਸ ਦੇ ਦੋ ਲੜਕਿਆਂ ਵਿਚੋਂ ਅਮਰਜੀਤ ਸਿੰਘ ਨਾਮਧਾਰੀ ਵਸਤਰਾਂ ਵਿਚ ਹਾਜ਼ਰ ਹੋਇਆ। ਸਤਿਗੁਰੂ ਜੀ ਨੇ ਸੁਰਜੀਤ ਸਿੰਘ ਨੂੰ ਦਾੜ੍ਹੀ ਨੂੰ ਸਾਬਤ ਸੂਰਤ ਰੱਖਣ ਲਈ ਪ੍ਰੇਰਿਆ ਅਤੇ ਅੱਗੇ ਤੋਂ ਨਾ ਕੱਟਣ ਦਾ ਬਚਨ ਲਿਆ।

2 . ਸ. ਗਿਆਨ ਸਿੰਘ ਮਾਨ ਖਜ਼ਾਨਚੀ ਨਾਮਧਾਰੀ ਸੰਗਤ ਲੰਡਨ

ਖ਼ਜ਼ਾਨਚੀ ਸਾਹਿਬ ਨੇ ਦਸਤਾਰ ਨਾਲ ਧਰੀ ਨਕਦ ਭੇਟਾ ਤੋਂ ਇਲਾਵਾ ਸਾਲ ਭਰ ਦਾ ਦਸਵੰਧ ਵੀ ਗੁਰੂ ਚਰਨਾਂ ਵਿਚ ਰੱਖਿਆ।

3. ਸ. ਸੁਰਜੀਤ ਸਿੰਘ ਸਪੁੱਤਰ ਸ. ਗਿਆਨ ਸਿੰਘ, ਦਾੜ੍ਹੀ ਮੁੱਛਾਂ ਠੀਕ ਰੱਖੇਗਾ।

ਸ੍ਰੀ ਹਰਭਜਨ ਸਿੰਘ ਕੇਸ ਕਟਾਉਣੋਂ ਪ੍ਰਹੇਜ਼ ਨਹੀਂ ਕਰੇਗਾ।

ਸ. ਸੁਰਜੀਤ ਸਿੰਘ ਦੇ ਲੜਕਿਆਂ ਮਨਿੰਦਰ ਸਿੰਘ (10) ਅਤੇ ਜਸਪਾਲ ਸਿੰਘ (7) ਨੂੰ ਸਤਿਗੁਰੂ ਜੀ ਦੀ ਆਗਿਆ ਨਾਲ ਪੂਰਬਾ ਦੁਆਰਾ ਦਸਤਾਰ ਬੰਨ੍ਹਾਈ ਤੇ ਭਜਨ ਦਿਤਾ ਗਿਆ।

ਸ੍ਰੀ ਹਰਭਜਨ ਸਿੰਘ ਕੇਸ ਦਾੜ੍ਹੀ ਰੱਖਣ ਦਾ ਇਕਰਾਰ ਨਹੀਂ ਸੀ ਕਰਦਾ। ਮਾਸ ਸ਼ਰਾਬ ਦਾ ਪ੍ਰਹੇਜ਼ ਉਸ ਨੇ ਪਰਵਾਨ ਕੀਤਾ।

4. ਸ. ਇੰਦਰਜੀਤ ਸਿੰਘ ਮਠਾੜੂ ਸਪੁੱਤਰ ਸ. ਲਾਲ ਸਿੰਘ-ਗੁਰਬਚਨ ਕੌਰ।

5. ਸ. ਮਲਕੀਅਤ ਸਿੰਘ ਢਾਨਾ (ਬਹਾਦਰਪੁਰ)

6. ਸ. ਮਹਿੰਦਰ ਸਿੰਘ ਵਿਰਦੀ (ਸੂਬਾ ਅਵਤਾਰ ਸਿੰਘ ਦਾ ਭਣਵਈਆ)

7. ਸ੍ਰੀ ਤੀਰਥ ਰਾਮ ਸ਼ਰਮਾ-ਬੀਬੀ ਸ਼ੀਲਾ

ਏਥੋਂ ਤਕ ਆਉਂਦਿਆਂ 10 ਵਜ ਗਏ। ਸ਼ਰਮਾ ਜੀ ਸੁਆਗਤ ਲਈ ਬਾਹਰ ਖੜ੍ਹੇ ਸਨ: ਚਿੱਟੀ ਟੋਪੀ, ਚਿੱਟਾ ਕੁੜਤਾ ਪਜਾਮਾ, ਸੁਮੱਧਰ ਤੇ ਗੋਰਾ ਸਰੀਰ। ਸੰਤ ਮਹਿੰਦਰ ਸਿੰਘ ਪੂਰਬਾ ਨੇ ਵੇਖ ਕੇ ਪੁੱਛਿਆ: ਇਹ ਤੁਹਾਡਾ ਘਰ ਹੈ ? ਅਗੋਂ ਸ਼ਰਮਾ ਜੀ ਬੋਲੇ: ਸਤਿਗੁਰਾਂ ਦਾ ਘਰ ਹੈ!

"ਤਾਂ ਫਿਰ ਨਿਕਲੋ ਬਾਹਰ!"

"ਬਾਹਰ ਤੇ ਹਾਂ ਹੀ ਪਰ ਜੇ ਸਤਿਗੁਰਾਂ ਬੁਲਾ ਲਿਆ!"

ਅਤੇ ਸਤਿਗੁਰੂ ਜੀ ਨੇ ਅੰਦਰ ਜਾਂਦਿਆਂ ਹੀ ਆਵਾਜ਼ ਮਾਰ ਲਈ। ਦੁਹਾਂ ਜੀਆਂ ਨੇ ਮਾਲਾ ਗਲੇ ਪਹਿਨਾ ਕੇ ਸਤਿਗੁਰੂ ਜੀ ਨੂੰ ਭੇਟਾ ਪੂਜਾ ਰੱਖੀ। ਸਤਿਗੁਰੂ ਜੀ ਨੇ ਸ਼ਰਮਾ ਜੀ ਨੂੰ ਥਾਪੀ ਦਿੱਤੀ।

(ਮੈਨੂੰ ਵੀ ਕਾਫ਼ੀ ਬਾਈਂ ਫੋਨ ਕਰਕੇ ਸ਼ਰਮਾ ਜੀ ਦਾ ਘਰ ਹੀ ਲਭਿਆ ਕਿਉਂਕਿ ਉਨ੍ਹਾਂ ਨਾਲ ਹੀ ਮੈਂ ਲੰਡਨ ਪਰਤਣਾ ਸੀ।)

8. ਸ. ਪਿਆਰਾ ਸਿੰਘ ਚੰਗਰ (ਬੰਗਾ)

ਇਨ੍ਹਾਂ ਦੇ ਕਾਕੇ ਨੂੰ ਸਿੱਧੀ ਪੱਗ ਸਤਿਗੁਰੂ ਜੀ ਨੇ ਪੂਰਬਾ ਦੁਆਰਾ ਬੰਨ੍ਹਾਈ ਅਤੇ ਇਸ ਨੇ ਸਿੱਧੀ ਹੀ ਰੱਖਣ ਦਾ ਇਕਰਾਰ ਕੀਤਾ।

9. ਡਾ. ਹਰਚਰਨ ਸਿਘ-ਜਾਗੀਰ ਸਿਘ ਸਪੁੱਤਰ ਗਿ: ਕੇਸਰ ਸਿਘ

ਸਤਿਗੁਰੂ ਜੀ ਨੇ ਨਿਜੀ ਨਾਮ ਸਿਮਰਨ ਦੀ ਅਰਦਾਸ ਕੀਤੀ। ਡਾ. ਹਰਚਰਨ ਸਿਘ ਦੀ ਬੇਨਤੀ ਤੇ ਉਸ ਦੇ ਲੜਕੇ ਧਰਮਪਾਲ ਸਿਘ ਨੂੰ ਪੂਰਬਾ ਨੂੰ ਆਗਿਆ ਦੇ ਕੇ ਪੱਗ ਬੰਨ੍ਹਾਈ ਅਤੇ ਜਾਗੀਰ ਸਿਘ ਨੂੰ ਆਗਿਆ ਕੀਤੀ ਕਿ ਉਹ ਲੀਡਜ਼ ਦੇ ਨਾਮਧਾਰੀਆਂ ਦਾ ਭਜਨ ਕਰਨ ਦਾ ਹਿਸਾਬ ਰੱਖੇ। ਏਥੇ ਕੁਝ ਸਮਾਂ ਵਾਧੂ ਬਤੀਤ ਕੀਤਾ।

10. ਸ. ਤੀਰਥ ਸਿੰਘ ਵਿਰਦੀ ਸਪੁੱਤਰ ਮਿ: ਬਲਵੰਤ ਸਿੰਘ ਵਿਰਦੀ

ਇਹ ਪਰਵਾਰ ਬੜੇ ਅਮੀਰ ਇਲਾਕੇ ਵਿਚ ਬੰਗਲੇ ਦਾ ਸੁਆਮੀ ਹੈ।(ਇੱਕੋ ਭਰਾ ਤੇ ਤਿੰਨ ਭੈਣਾਂ ਹਨ)। ਇਸ ਦੇ ਪਿਤਾ ਨੂੰ ਗੁਜ਼ਰਿਆਂ ਥੋੜ੍ਹੇ ਹੀ ਦਿਨ ਹੋਏ ਸਨ। ਸੋ ਚੰਦ ਸ਼ਬਦ ਸ. ਬਲਵੰਤ ਸਿੰਘ ਬਾਰੇ ਆਖੇ। ਹੋਰ ਕਾਰੋਬਾਰ ਤੇ ਪਰਵਾਰਕ ਸੁੱਖ-ਸਾਂਦ ਦੀ ਗੱਲਬਾਤ। ਸਤਿਗੁਰੂ ਜੀ ਉੱਠੇ ਤਾਂ ਨਾਲ ਸੜਕ ਤੱਕ ਅਦਬ ਵਜੋਂ ਆਏ।

11. ਸ. ਕੁਲਵੰਤ ਸਿਘ ਭਮਰਾ

ਸ. ਕੁਲਵੰਤ ਸਿਘ ਦੀ ਕਾਰ ਤੇ ਹੀ ਸਤਿਗੁਰੂ ਜੀ ਨੇ ਅੱਜ ਸਵੇਰੇ ਤੋਂ ਚਰਨ ਪਾਉਣੇ ਆਰੰਭ ਕੀਤੇ ਸਨ। ਉਹ ਬੜਾ ਸੰਤੁਸ਼ਟ ਸੀ। ਜਦੋਂ ਸਤਿਗੁਰੂ ਜੀ ਨੇ ਉਸ ਦੇ ਘਰ ਪਰਵੇਸ਼ ਕੀਤਾ ਤਾਂ ਉਸ ਨੇ ਫੁੱਲ ਹਾਰਾਂ ਨਾਲ ਆਪ ਜੀ ਦਾ ਸੁਆਗਤ ਕੀਤਾ। ਹੋਰ ਵੀ ਤਿਆਰੀਆਂ ਵਿਸ਼ੇਸ਼ ਸਨ। ਉਸ ਨੇ ਪ੍ਰੇਮ ਤਾਂ ਬੜਾ ਕੀਤਾ ਪਰ ਉਸ ਦੀ ਟੇਢੀ ਪਗੜੀ ਸੀ। ਸਤਿਗੁਰੂ ਜੀ ਨੇ ਘਰ ਆਇਆਂ ਉਸਦੇ ਦੋ ਸੁਹਣੇ ਬੱਚੇ ਲਾਲ ਪੱਗਾਂ ਵਿਚ ਵੇਖੇ ਤਾਂ ਹੁਕਮ ਦੇ ਕੇ ਉਹ ਪੱਗਾਂ ਲੁਹਾ ਦਿੱਤੀਆਂ। ਕੋਲੋਂ ਦੋ ਸਫ਼ੇਦ ਦਸਤਾਰਾਂ ਦੇ ਕੇ ਸੰਤ ਮਨੋਹਰ ਸਿਘ ਨੂੰ ਕਹਿ ਕੇ ਬੱਚਿਆਂ ਨੂੰ ਸਿੱਧੀਆਂ ਦਸਤਾਰਾਂ ਸਜਾਈਆਂ। ਸਾਰੇ ਪਰਵਾਰ ਨੂੰ ਇਕ ਘੰਟਾ ਨਾਮ ਸਿਮਰਨ ਦੀ ਪੱਕੀ ਕੀਤੀ।

12. ਸ. ਭਜਨ ਸਿਘ ਗੇਹਲ-ਬੇਬੇ ਲਾਜ ਕੌਰ

ਏਥੇ ਪਰਵਾਰ ਵੱਲੋਂ ਮੁਖੀ ਰੋਲ ਬੇਬੇ ਲਾਜ ਕੌਰ ਨੇ ਹੀ ਕੀਤਾ।

13. ਸ. ਕੁਲਦੀਪ ਸਿਘ ਗੇਹਲ

ਇਸ ਘਰ ਵਿਚ ਬੀਬੀ ਜੀ ਪੱਕੇ ਨਾਮਧਾਰਨ ਹਨ ਜਦੋਂ ਕਿ ਸ. ਗੇਹਲ ਪ੍ਰਸ਼ੰਸਕ ਹੀ ਹਨ ਨਾਮਧਾਰੀਆਂ ਦੇ। ਪਰ ਉਹ ਮੰਨਦੇ ਹਨ ਕਿ ਉਨ੍ਹਾਂ ਦਾ ਸਾਰਾ ਸੁੱਖ ਸੁਪਤਨੀ ਕਰਕੇ ਹੀ ਹੈ। ਉਹ ਭਜਨ ਬੰਦਗੀ ਕਰਨ ਵਾਲੀ ਹੈ। ਬੀਬੀ ਨੇ ਮਾਇਆ, ਦਸਤਾਰ ਅਤੇ ਹੋਰ ਬਸਤਰ ਆਦਰ ਸੰਜੁਗਤ ਤੇ ਚਾਅ ਨਾਲ ਭੇਟ ਕੀਤੇ।

ਇਹਨਾਂ ਦੇ ਲੜਕੇ ਜਸਵਿੰਦਰ ਸਿਘ ਨੇ ਸਿੱਧੀ ਦਸਤਾਰ ਕੀਤੀ।

ਏਥੋਂ ਸੱਚੇ ਪਾਤਸ਼ਾਹ ਸਟੇਸ਼ਨ ਵੱਲ ਨੂੰ ਹੀ ਚੱਲੇ। 11 ਤਾਂ ਏਥੇ ਹੀ ਵੱਜ ਚੁੱਕੇ

ਸਨ ਪਰ ਅਜੇ ਏਨਾ ਕੁ ਸਮਾਂ ਸੀ ਕਿ ਸਟੇਸ਼ਨ 'ਤੇ ਪਹੁੰਚਿਆ ਜਾ ਸਕਦਾ। ਸੋ ਵਾਪਸੀ ਸਮੇਂ ਸ. ਕੁਲਦੀਪ ਸਿੰਘ ਨੇ ਆਪਣੀ ਪੁੱਤਰੀ ਜਸਬੀਰ ਬਾਰੇ ਦੱਸਿਆ, ਜੋ ਇਸ ਜਹਾਨ ਵਿਚ ਨਹੀਂ ਰਹੀ: ਉਹ ਸੁੰਦਰ, ਸੁਘੜ ਤੇ ਏਨੇ ਪਿਆਰ ਭਰੇ ਹਿਰਦੇ ਵਾਲੀ ਸੀ ਕਿ 22 ਸਾਲ ਦੀ ਉਮਰੇ ਉਹਦੀ ਮੌਤ ਨੇ ਸਾਡੇ ਪਰਵਾਰ ਨੂੰ ਕਦੇ ਨਾ ਭੁੱਲਣ ਵਾਲਾ ਸਦਮਾ ਲਾ ਦਿਤਾ ਹੈ। ਉਸਦੀ ਮ੍ਰਿਤੂ ਪਿਛੋਂ ਉਸ ਦੀ ਬੈਂਕ ਕਾਪੀ ਵੇਖੀ ਤਾਂ ਹੈਰਾਨ ਰਹਿ ਗਏ ਕਿ ਉਸਦਾ ਬੱਚਤ ਖ਼ਾਤਾ ਬਹੁਤ ਜਬਰਦਸਤ ਸੀ। ਅਸਲ ਵਿਚ ਉਹ ਕੋਈ ਸਾਡਾ ਹਿਸਾਬ ਕਿਤਾਬ ਹੀ ਮੁਕਾਉਣ ਆਈ ਸੀ। ਨਹੀਂ ਤਾਂ ਲੱਖਾਂ ਰੁਪਏ ਕਮਾ ਕੇ ਆਪ ਅਣਵਿਆਹੇ ਹੀ ਮਰ ਜਾਣਾ ਇਹ ਕਿਧਰੋਂ ਦਾ ਇਨਸਾਫ਼ ਸੀ। ਸਾਨੂੰ ਤਾਂ ਕੋਈ ਸ਼ੰਕਾ ਨਹੀਂ ਕਿ ਉਹ ਸਾਡਾ ਕਰਜ਼ ਮੋੜਨ ਵਾਸਤੇ ਹੀ ਆਈ ਸੀ।

ਸ. ਕੁਲਦੀਪ ਸਿੰਘ ਨੇ ਕਿਹਾ ਕਿ ਉਹ ਲੜਕੀ ਦੀ ਇਸ ਰਕਮ ਨੂੰ ਆਪਣੇ ਪਰਵਾਰ ਦੀ ਵਰਤੋਂ ਵਿਚ ਨਹੀਂ ਲਿਆਵੇਗਾ -" ਮੁੜ ਕੇ ਸਾਨੂੰ ਵੀ ਨਾ ਇਹ ਲੈਣੀਆਂ ਦੇਣੀਆਂ ਭੁਗਤਣੀਆਂ ਪੈਣ।" ਉਸ ਨੇ ਦੱਸਿਆ: ਇਹ ਰਕਮ ਸਾਰੀ ਗੁਰੂ ਕੇ ਲੰਗਰ ਨੂੰ ਮੱਥਾ ਟੇਕ ਦਿਆਂਗੇ। ਏਦੂੰ ਉੱਤਮ ਹੋਰ ਥਾਂ ਕੋਈ ਨਹੀਂ।

ਸ. ਸੁਰਜੀਤ ਸਿੰਘ-ਮਲਕੀਅਤ ਸਿੰਘ ਹੁਰੀਂ ਸਟੇਸ਼ਨ ਤੇ ਜਾ ਕੇ ਟਿਕਟਾਂ ਆਦਿ ਦਾ ਪ੍ਰਬੰਧ ਕਰੀ ਬੈਠੇ ਸਨ। ਸੋਹਣੀਆਂ ਹਰੀਆਂ ਤੇ ਸਫ਼ੈਦ ਪੱਟੀਆਂ ਤੇ ਚਮਕਦੇ ਸ਼ੀਸ਼ਿਆਂ ਵਾਲੀ ਰੇਲ ਦੇ ਫਸਟ ਕਲਾਸ ਡੱਬੇ ਵਿਚ ਜਾ ਕੇ ਸਤਿਗੁਰੂ ਜੀ, ਮਾਤਾ ਜੀ, ਠਾਕੁਰ ਉਦੇ ਸਿੰਘ ਜੀ ਤੇ ਬੀਬੀ ਗੁਰਮੀਤ ਕੌਰ ਜੀ ਪਾਸ ਜਾ ਬਿਰਾਜੇ। ਡੇਢ ਦਰਜਨ ਸਿੰਘ ਬਾਹਰ ਪਲੇਟਫਾਰਮ ਤੇ ਆਪਣੇ ਪਿਆਰੇ ਵੱਲ ਅਭਮਕ ਅੱਖਾਂ ਨਾਲ ਵੇਖ ਰਹੇ ਸਨ ਹੱਥ ਜੋੜੀ, ਸ਼ਰਧਾ ਤੇ ਸਤਿਕਾਰ ਭਰੇ। 11.45 ਵਜੇ ਵਿਛੋੜੇ ਦੀ ਘੜੀ ਆ ਗਈ, ਜਦੋਂ ਲੰਮੀ ਗੱਡੀ ਅਚਾਨਕ ਹਰਕਤ ਵਿਚ ਆ ਗਈ ਤੇ ਅੱਗੇ ਨੂੰ ਵਧ ਤੁਰੀ। ਸਤਿਗੁਰੂ ਜੀ 200 ਮੀਲ ਦਾ ਸਫ਼ਰ ਦੋ ਘੰਟੇ ਵਿਚ ਕਰ ਕੇ ਲੰਡਨ, ਈਸਟਹੈਮ ਪਹੁੰਚ ਜਾਣਗੇ।

# 27 ਅਪਰੈਲ 1984, ਸ਼ੁੱਕਰਵਾਰ

## ਮੇਡਨਹੈੱਡ-ਈਸਟਹੇਮ

***ਸਨੇਹੀ ਘਰ ਪੁੱਤਰ:***

ਭਮਰੇ ਦੇ ਘਰ 12.4.84 ਦਾ 'ਸਤਿਜੁਗ', ਸ੍ਰੀ ਜੀਵਨ ਨਗਰ ਤੋਂ ਡਾਕ ਰਾਹੀਂ ਆਇਆ। ਉਸ ਪੜ੍ਹ ਕੇ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਦੇ ਰਹਿ ਚੁੱਕੇ ਵਿਦੇਸ਼ ਸਕੱਤਰ, ਅਖ਼ਬਾਰਾਂ ਵਿਚ ਪ੍ਰਸਿੱਧ ਲੇਖਕ ਸਵਰਨ ਸਿੰਘ ਸਨੇਹੀ ਸ਼ਾਹਪੁਰੀ ਦੇ ਘਰ 26 ਮਾਘ, 2040 ਬਿ: ਨੂੰ ਇਕ ਲੜਕੇ ਨੇ ਜਨਮ ਲਿਆ ਹੈ।

ਦੂਜੀ ਖ਼ਬਰ ਵਿਚ ਸਨੇਹੀ ਦੀ ਮਾਤਾ ਵਿਦਿਆ ਕੌਰ ਦਾ ਇਕ ਦਿਨ ਬਿਮਾਰ ਰਹਿ ਕੇ 10.3.1984 ਨੂੰ ਗੁਜ਼ਰ ਜਾਣਾ ਦੱਸਿਆ। ਚੰਗੀ ਗੱਲ ਇਹ ਹੋਈ ਕਿ ਮਾਤਾ ਨੂੰ ਆਪਣੇ ਸਦੀਵੀ ਜਾਣ ਤੋਂ ਪਹਿਲੋਂ ਪੋਤਰੇ ਦੀ ਖ਼ੁਸ਼ੀ ਨਸੀਬ ਹੋ ਗਈ।

ਅੱਜ ਇਕ ਚਿੱਠੀ ਮੈਨੂੰ ਭਮਰੇ ਨੇ ਆਪਣੇ ਕੁੜਮ ਸ. ਸਰਵਣ ਸਿੰਘ ਸੋਖੀ ਦੀ ਨੈਰੋਬੀ ਤੋਂ 10.4.84 ਦੀ ਲਿਖੀ ਹੋਈ ਵੀ ਵਿਖਾਈ। ਇਸ ਚਿੱਠੀ ਵਿਚ ਨੈਰੋਬੀ ਦੇ ਵਿਰੋਧੀ ਅਨਸਰ ਦੀ ਕੁਝ ਝਲਕ ਮਿਲਦੀ ਹੈ। ਮੈਂ ਇਹ ਚਿੱਠੀ ਸੰਭਾਲ ਲਈ ਹੈ। ਇਸ ਦੇ ਕੁਝ ਅੰਸ਼ ਏਥੇ ਉਦਧ੍ਰਿਤ ਕਰਦਾ ਹਾਂ:

***ਸਤਿਗੁਰੂ ਭਲੀ ਕਰੇ:***

"....ਆਪ ਸਭ ਨੂੰ ਹੋਲਾ ਪੁਰਬ, ਜੋ ਸਤਿਗੁਰਾਂ ਦੀ ਪਵਿੱਤਰ ਹਜ਼ੂਰੀ ਵਿਚ ਹੋ ਰਿਹਾ ਹੈ, ਬਹੁਤ ਬਹੁਤ ਵਧਾਈ ਹੋਵੇ। ਯੂ. ਕੇ. ਦੀ ਸੰਗਤ ਵੱਲੋਂ ਕਾਰਡ ਪਹੁੰਚ ਗਏ ਹਨ, ਪਰ ਮੇਰੇ ਤੋਂ ਨਹੀਂ ਆ ਹੋ ਸਕਣਾ। ਦਰਸ਼ਨ ਵੀ ਭਾਗਾਂ ਨਾਲ ਹੀ ਹੋ ਸਕਦੇ ਹਨ। ਆਪ ਭਾਗਾਂ ਵਾਲੇ ਹੋ, ਏਥੋਂ ਕੁਝ ਸੱਜਣ ਲੰਡਨ ਆ ਰਹੇ ਹਨ ਹੋਲੇ ਤੇ। ਅਸੀਂ ਉਨ੍ਹਾਂ ਨੂੰ ਅਰਜ਼ ਕੀਤੀ ਸੀ ਕਿ ਤੁਸੀਂ ਨਾ ਜਾਓ, ਉਹ ਨਹੀਂ ਮੰਨੇ। ਤੁਸੀਂ ਚੁਕੰਨੇ ਰਹਿਣਾ ਤੇ ਇਹਨਾਂ ਸਰੀਰਾਂ ਦਾ ਖ਼ਿਆਲ ਰੱਖਣਾ। ਰਜਿੰਦਰ ਸਿੰਘ ਸ਼ੁਕਲਾ ਤੇ ਕਿਰਪਾਲ ਸਿੰਘ ਚਿੱਲੋਂ। ਸਤਿਗੁਰੂ ਭਲੀ ਕਰੇ! ਇਹੀ ਅਰਦਾਸ ਹੈ! .... ਇਸ ਮਾਮਲੇ ਵਿਚ ਹੱਥ ਨਰਿੰਦਰ ਪਰਵਾਰ ਦਾ ਹੀ ਹੈ। ਇਸ ਦੇ ਹੀ ਰਿਸ਼ਤੇਦਾਰ ਹਨ। ਇਸ ਦੀ ਭੈਣ, ਜੀਜਾ ਤੇ ਭਰਾ ਹੀ ਹਨ, ਜੋ ਵਿਰੋਧੀ ਧੜੇ ਵਿਚ ਹਨ। ਪਤਾ ਨਹੀਂ ਕੀ ਬਣੇਗਾ? ਸਾਨੂੰ ਤਾਂ ਰਾਤ ਨੂੰ ਨੀਂਦ ਵੀ ਨਹੀਂ ਆਉਂਦੀ। ਸਤਿਗੁਰੂ ਹੀ ਨਿਪਟੇਗਾ ਇਹਨਾਂ ਨਾਲ।"

ਅਸੀਂ 2.45 (ਸ਼ਾਮੀਂ) ਤੇ ਲੰਡਨ ਵੱਲ ਪ੍ਰਸਥਾਨ ਕੀਤਾ।

ਫਾਰਸੈਟ ਗੇਟ ਦੀ ਔਪਟੇਨ ਲੇਟ ਵਿਚ ਨਾਮਧਾਰੀ ਸੰਗਤ ਯੂ. ਕੇ. ਦਾ ਗੁਰਦੁਆਰਾ ਹੈ। ਦੋ ਹਾਲ ਇਕ ਕਿਚਨ ਤੇ ਜਨ ਸੁਵਿਧਾਵਾਂ ਵਾਲਾ ਇਹ ਗਿਰਜਾ ਨਾਮਧਾਰੀ ਸੰਗਤ ਨੇ ਖਰੀਦਿਆ ਹੋਇਆ ਹੈ। ਦੋ ਪਾਸੇ ਖੁੱਲ੍ਹੀ ਜਗਹ, ਸਾਹਮਣੇ ਵੱਡੀ ਸੜਕ ਤੇ ਇਕ ਪਾਸੇ ਦੂਜੀ ਬਿਲਡਿੰਗ ਤੋਂ ਥੋੜ੍ਹੀ ਵਿੱਥ ਹੈ। ਇਸ ਤਿਕੋਨੀ ਛੱਤ ਵਾਲੇ ਗੁਰਦੁਆਰੇ ਦੇ ਅੰਦਰ ਦਾਖ਼ਲ ਹੋਏ ਤਾਂ ਹਾਲ 25' X 40' ਦਾ ਲੱਗਾ। ਲਕੜੀ ਦੀ ਛੱਤ, ਚਿੱਟੀਆਂ ਦੀਵਾਰਾਂ, ਪੂਰਬ ਸਤਿਗੁਰੂਆਂ ਦੀਆਂ ਤਸਵੀਰਾਂ, ਦੀਵਾਰਾਂ ਨਾਲ ਥੋਹ ਵਾਲੀ ਥਾਈਂ ਲਗੇ ਹੀਟਰ, ਸਫ਼ੇਦ ਵਿਛਾਈ, ਚਿੱਟੀਆਂ ਚੱਦਰਾਂ ਨਾਲ ਕੱਜੇ ਸਤਿਗੁਰੂ ਜੀ ਅਤੇ ਰਾਗੀਆਂ ਵਾਸਤੇ ਮੰਚ। ਸਤਿਗੁਰੂ ਜੀ ਦੇ ਆਸਣ ਉੱਤੇ ਚਾਂਦੀ ਰੰਗੇ ਖੰਡਿਆਂ ਉਤੇ ਸਥਿਤ ਸਫ਼ੇਦ ਚਾਂਦਨੀ। ਪਰ ਇਹ ਸਾਰਾ ਅੰਦਰ ਇਕਦਮ ਖ਼ਾਲੀ।

ਨਾਲ ਦੇ ਹਾਲ ਵਿਚ ਗਏ ਤਾਂ ਕੁਝ ਸੱਜਣ ਭੋਜਨ ਕਰ ਰਹੇ ਸਨ ਅਤੇ ਕਿਚਨ ਵਿਚ ਮਾਈਆਂ ਲੰਗਰ ਦੀ ਤਿਆਰੀ ਵਿਚ ਜੁਟੀਆਂ ਮਿਲੀਆਂ। ਮਾਲੂਮ ਹੋਇਆ ਕਿ ਨਾਮ ਸਿਮਰਨ 6 ਵਜੇ ਸ਼ਾਮੀਂ ਹੋਵੇਗਾ।

ਬਹਿਰੀਨ, ਡੁਬਈ, ਜਰਮਨੀ, ਕੈਨੇਡਾ, ਨੈਰੋਬੀ ਅਤੇ ਭਾਰਤ ਵਿਚੋਂ ਆਈ ਸੰਗਤ ਨੂੰ ਪਹਿਲਾਂ ਤਾਂ ਹੋਲਾ ਕਮੇਟੀ ਬਰਮਿੰਘਮ ਨੇ ਸੈਰ ਕਰਵਾਈ ਟੂਰਿਸਟ-ਬੱਸਾਂ ਰਾਹੀਂ। ਅੱਜ ਨਾਮਧਾਰੀ ਸੰਗਤ ਯੂ. ਕੇ. ਵੱਲੋਂ ਸੈਰ-ਸਪਾਟੇ ਦਾ ਪ੍ਰਬੰਧ ਹੈ। ਲਗਭਗ 100 ਵਿਅਕਤੀਆਂ ਲਈ ਬੱਸਾਂ ਕਿਰਾਏ ਤੇ ਕੀਤੀਆਂ ਗਈਆਂ ਹਨ। ਅਜਿਹੀਆਂ ਸੈਰ ਸਪਾਟੇ ਵਾਲੀਆਂ ਥਾਵਾਂ ਵੇਖਣੀਆਂ ਮੇਰੇ ਸ਼ੌਕ ਦਾ ਹਿੱਸਾ ਹਨ, ਪਰ ਇਸ ਵਾਰ ਮੈਂ ਇਸ ਅਨੰਦ ਤੋਂ ਮਹਿਰੂਮ ਹੀ ਰਹਿ ਜਾਵਾਂਗਾ।

ਮੈਨੂੰ ਦੱਸਿਆ ਗਿਆ ਕਿ ਹਜ਼ੂਰੀ ਜਥੇ ਨੇ ਫਾਰੈਸਟ ਗੇਟ ਗੁਰਦੁਆਰੇ ਵਿਖੇ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੀਤਾ ਤੇ ਕੱਲ੍ਹ ਵੀ ਸ਼ਾਮ ਦਾ ਨਾਮ ਸਿਮਰਨ ਅਤੇ ਕੀਰਤਨ ਏਸੇ ਗੁਰਦੁਆਰੇ ਵਿਖੇ ਹੋਇਆ ਸੀ।

***ਸੇਵਾ ਲੰਗਰ ਦੀ:***

ਮੈਨੂੰ ਦੀਵਾਨ ਸਜਣ ਵੇਲੇ ਤਕ ਕੁਝ ਵਿਹਲ ਸੀ। ਸੋ, ਮੈਂ ਰਸੋਈ ਵਾਲੇ ਪਾਸੇ ਹੋਇਆ। ਸਬਜ਼ੀਆਂ ਕੱਟੀਆਂ ਜਾ ਰਹੀਆਂ, ਭਾਂਡੇ ਮਾਂਜੇ-ਧੋਤੇ ਜਾ ਰਹੇ ਅਤੇ ਸਾਗ ਭਾਜੀਆਂ ਚੁੱਲ੍ਹਿਆਂ ਤੇ ਗੜ੍ਹਕ ਰਹੀਆਂ ਸਨ। ਅਨੇਕਾਂ ਬੀਬੀਆਂ ਮੱਕੀ ਦੇ ਆਟੇ ਨੂੰ ਪਾਣੀ ਪਾ, ਮਸਲ ਮਸਲ ਕੇ ਮੱਕੀ ਦੇ ਪ੍ਰਸ਼ਾਦੇ ਥੱਪ, ਚੁੱਲ੍ਹਿਆਂ ਤੇ ਧਰੇ ਤਵਿਆਂ ਤੇ ਸੇਕ ਲਵਾਉਣ ਵਿਚ ਰੁਝੀਆਂ ਹੋਈਆਂ ਸਨ। ਮੈਨੂੰ ਇਹ ਯੋਗ ਲੱਗਾ ਕਿ ਲੰਡਨ ਦੇ ਇਸ ਗੁਰਦੁਆਰੇ ਵਿਚ ਸੇਵਾ ਕਰਨ ਵਾਲੀਆਂ ਬੀਬੀਆਂ ਦੇ ਨਾਂ ਨੋਟ

ਕਰਾਂ, ਜਿਨ੍ਹਾ ਏਥੇ ਸਤਿਗੁਰੂ ਜੀ ਦੇ ਨਿਵਾਸ ਸਮੇਂ ਤਕ ਸਾਧ-ਸੰਗਤ ਨੂੰ ਵੰਨ-ਸੁਵੰਨੇ ਭੋਜਨ ਛਕਾਣੇ ਸਨ:

1 ਬੀਬੀ ਗੁਰਦੇਵ ਕੌਰ ਸੁਪਤਨੀ ਸੰਤ ਅਵਤਾਰ ਸਿਘ ਔਪਟਨ ਰੋਡ

2 ਬੀਬੀ ਸੁਰਿੰਦਰ ਕੌਰ ਸੁਪਤਨੀ ਸੰਤ ਤੇਜਾ ਸਿਘ ਬਾਹਤਾ

3 ਬੀਬੀ ਹਰਬੰਸ ਕੌਰ ਸੁਪਤਨੀ ਸੰਤ ਕਰਤਾਰ ਸਿਘ ਚਾਨਾ ਈਸਟਹੋਮ

4 ਬੀਬੀ ਮਹਿੰਦਰ ਕੌਰ ਸੁਪਤਨੀ ਸਵਰਗਵਾਸੀ ਸੰਤ ਕੇਹਰ ਸਿਘ ਲੁਹਾਰਾ

5 ਬੀਬੀ ਚਰਨ ਕੌਰ ਸੁਪਤਨੀ ਸ. ਰਜਿੰਦਰ ਸਿਘ ਸਟੀਲ ਮੈਨ

6 ਬੀਬੀ ਸੁਰਜੀਤ ਕੌਰ ਸੁਪਤਨੀ ਸ. ਕਰਮ ਸਿਘ ਚੰਗਰ

7 ਬੀਬੀ ਅਵਤਾਰ ਕੌਰ ਸੁਪਤਨੀ ਸ. ਸੁਰਜੀਤ ਸਿਘ 'ਜੀਤ'

8 ਬੀਬੀ ਸਤਵਿੰਦਰ ਕੌਰ ਸੁਪਤਨੀ ਸ. ਗੁਰਦਿਆਲ ਸਿਘ ਗੜ੍ਹੀ

9 ਬੀਬੀ ਸੁਰਿੰਦਰ ਕੌਰ ਸੁਪਤਨੀ ਸ. ਹਰਜਿੰਦਰ ਸਿਘ ਚਾਨਾ

10 ਬੀਬੀ ਸੁਰਿੰਦਰ ਕੌਰ ਸਪੁੱਤਰੀ ਸ. ਪ੍ਰੀਤਮ ਸਿਘ ਗੋਹਲ ਪ੍ਰਧਾਨ ਨਾਮਧਾਰੀ ਸੰਗਤ ਯੂ. ਕੇ

11 ਬੀਬੀ ਮਹਿੰਦਰ ਕੌਰ ਸੁਪਤਨੀ ਸ. ਗੁਰਦਿਆਲ ਸਿਘ ਗੋਹਲ

12 ਬੀਬੀ ਬਲਵੀਰ ਕੌਰ ਸੁਪਤਨੀ . ਸਤਨਾਮ ਸਿਘ ਪਲਮ ਸਟੈਡ

13. ਬੀਬੀ ਹਰਜੀਤ ਕੌਰ ਸੂਬਾ ਸਤਨਾਮ ਸਿਘ ਜੀ ਦੀ ਮਾਤਾ

14 ਬੀਬੀ ਗਿਆਨ ਕੌਰ ਸੁਪਤਨੀ ਖੜਕ ਸਿਘ ਭਮਰਾ

15 ਬੀਬੀ ਹਰਭਜਨ ਕੌਰ ਸੁਪਤਨੀ ਸ. ਪ੍ਰੀਤਮ ਸਿਘ ਗੋਹਲ

ਹੋਰ ਬੀਬੀਆ ਵੀ ਵੰਨ ਸੁਵੰਨੇ ਹੋਰ ਪਤੱਥੀ ਪੁਆਉਣ ਵਾਲੀਆਂ ਹੋ ਸਕਦੀਆ ਹਨ।

6 ਵਜਣ ਤੱਕ ਗੁਰਦੁਆਰਾ ਹਾਲ ਵਿਚ ਖਾਸੀ ਰੌਣਕ ਹੋ ਗਈ। ਸ੍ਰੀ ਸਤਿਗੁਰੂ ਜੀ ਨੇ ਪੂਰੇ 6 ਵਜੇ ਹਾਲ ਵਿਚ ਦਰਸ਼ਨ ਦਿਤੇ। ਆਪ ਜੀ ਦੇ ਆਸਣ ਤੇ ਚਰਨ ਧਰਦਿਆਂ ਹੀ ਪੰ: ਗੋਪਾਲ ਸਿੰਘ ਹੁਰਾਂ ਨਾਮ ਸਿਮਰਨ ਆਰੰਭ ਦੀ ਅਰਦਾਸ ਕਰ ਦਿਤੀ। ਸਤਿਗੁਰੂ ਜੀ ਦੇ ਬੈਠਣ ਨਾਲ ਹੀ ਭਜਨ ਕਰਦੇ ਇਸਤਰੀ ਪੁਰਸ਼ ਨਮਸਕਾਰ ਕਰਨ ਲਈ ਕਤਾਰਬੱਧ ਹੋ ਤੁਰੇ। ਨਾਮ ਸਿਮਰਨ ਦੀ ਸਮਾਪਤੀ ਤੱਕ 400 ਸਰੀਰ ਗੁਰਦੁਆਰੇ ਆ ਢੁੱਕਾ ਸੀ।

7 ਵਜੇ ਸਿਮਰਨ ਸਮਾਪਤੀ ਦੀ ਅਰਦਾਸ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਰਾਗੀ ਸਿੰਘਾਂ ਦੀ ਅਗਵਾਈ ਕੀਤੀ ਅਤੇ ਸ਼ਬਦ ਆਰੰਭ ਹੋਇਆ: 'ਘੋਲ ਘੁਮਾਈ ਤਿਸ ਮਿਤ੍ਰ ਵਿਚੋਲੇ ਜੈ ਮਿਲਿ ਕੰਤ ਪਛਾਣਾ।' ਬੜਾ ਸਰਸ ਕੀਰਤਨ ਸੀ। ਫਿਰ ਦੋ ਕਵਿਤਾਵਾਂ ਸ. ਚੰਨਣ ਸਿੰਘ ਚਮਨ ਦੀਆਂ ਹੋਈਆਂ। ਵਿਸ਼ੇਸ਼ ਤੌਰ ਤੇ ਨਾਲ ਲਿਆਂਦੇ ਕਵੀ ਨੂੰ ਪੌਡਾਂ ਦੇ ਗੱਫੇ ਦਿਲਵਾਣੇ ਸਨ। ਹਸਾਉਣੀਆਂ ਕਵਿਤਾਵਾਂ ਦੇ ਰੰਗ ਪਿਛੋਂ ਪੰ: ਗੋਪਾਲ ਸਿੰਘ ਜੀ ਨੇ ਛਾ ਜਾਣ ਵਾਲਾ ਵਿਖਿਆਨ ਦਿਤਾ। 450 ਨਰ ਨਾਰ ਨੇ

ਪੰਡਤ ਜੀ ਦੀ ਵਿਦਵਤਾ ਭਰਪੂਰ ਤਕਰੀਰ ਤੇ ਹੱਲੇ ਦਾ ਦੀਵਾਨ ਸੁਣਿਆ। ਅਨੇਕ ਪ੍ਰਕਾਰ ਦੇ ਕਿੱਸੇ ਕਹਾਣੀਆਂ ਤੇ ਗੁਰੂ ਘਰ ਦੀਆਂ ਸਾਖੀਆਂ ਨੇ ਸੰਗਤਾਂ ਨੂੰ ਨਿਹਾਲ ਕੀਤਾ।

ਪੰਡਤ ਜੀ ਦੇ ਦੀਵਾਨ ਦੇ ਜਾਰੀ ਰਹਿੰਦਿਆਂ ਹੀ, 8.45 ਤੇ ਸ੍ਰੀ ਸਤਿਗੁਰੂ ਜੀ ਹਜ਼ੂਰੀ ਸੇਵਕਾਂ ਨਾਲ ਦੀਵਾਨ 'ਚੋਂ ਵਿਦਾ ਹੋ ਗਏ। ਖ਼ਾਸ ਕਾਰਨ ਇਹ ਸੀ ਕਿ ਸੂਬਾ ਹਰਬੰਸ ਸਿੰਘ ਜੀ ਦੋਸ਼ੀ ਲਖਨਊ ਵਾਲੇ ਪਿਛਲੇ ਪੰਜ ਦਿਨਾਂ ਤੋਂ ਨਾਮੁਰਾਦ ਬੁਖਾਰ ਨਾਲ ਪਏ ਹਨ। ਉਨ੍ਹਾਂ ਦੇ ਸਾਥੀ ਸ. ਹਰਭਜਨ ਸਿੰਘ ਠੇਕੇਦਾਰ ਲਖਨਊ ਵਾਲੇ ਵੀ ਲਗਾਤਾਰ ਸੂਬਾ ਜੀ ਦੀ ਸੇਵਾ ਵਿਚ ਹਨ। ਸਤਿਗੁਰੂ ਜੀ ਨੂੰ ਪਤਾ ਲੱਗਾ ਤਾਂ ਆਪ ਜੀ ਆਪਣੇ ਦੋਹਾਂ ਪ੍ਰੇਮੀਆਂ ਦੀ ਸੁੱਧ ਲੈਣ ਉਠ ਤੁਰੇ। ਸਤਿਗੁਰਾਂ ਦੀ ਇਹਨਾਂ ਦੋਹਾਂ 'ਤੇ ਬੜੀ ਕਿਰਪਾ ਹੈ, ਜਿੱਥੇ ਇਹ ਦੋਵੇਂ ਠੇਕੇਦਾਰੀ ਵਿਚ ਭਾਈਵਾਲ ਹਨ ਤੇ ਸਫਲ ਭਾਈਵਾਲ ਹਨ, ਉਥੇ ਨਾਲ ਹੀ ਸਾਧ ਸੰਗਤ ਅਤੇ ਸਤਿਗੁਰੂ ਜੀ ਵਾਲੇ ਪਾਸੇ ਵੀ ਇਹਨਾਂ ਦੀ ਸਾਂਝੀਵਾਲਤਾ ਹੈ ਅਤੇ ਏਧਰ ਵੀ ਪ੍ਰੇਮ ਦਾ ਕੋਈ ਥੰਨਾ ਨਹੀਂ।

ਪੰਡਤ ਜੀ ਦਾ ਦੀਵਾਨ 9 ਵਜੇ ਸਮਾਪਤ ਹੋ ਗਿਆ।

ਫਿਰ ਦੂਜੇ ਹਾਲ ਵਿਚ ਪੰਗਤਾਂ ਲੱਗ ਗਈਆ। ਸਾਧ ਸੰਗਤ ਨੂੰ ਮੱਕੀ ਦੀ ਵਧੀਆ ਰੋਟੀ ਤੇ ਸਰ੍ਹੋਂ ਦੇ ਮੱਖਣ ਸਮੋਏ ਸਾਗ ਨੇ ਤ੍ਰਿਪਤੀ ਵਿਚ ਕੋਈ ਕਸਰ ਨਾ ਰਹਿਣ ਦਿੱਤੀ। ਜਾਪਦਾ ਸੀ ਅਸੀਂ ਈਸਟਹੈਮ ਵਿਚ ਵੀ ਇਕ ਨਿੱਕਾ ਜਿਹਾ ਹੋਲਾ ਮਨਾ ਰਹੇ ਹਾਂ।

ਸ੍ਰੀ ਸਤਿਗੁਰੂ ਜੀ ਦਾ ਡੇਰਾ ਸੰਤ ਅਵਤਾਰ ਸਿੰਘ ਭਮਰਾ ਦੇ ਘਰ 56 ਅਪਟਨ ਪਾਰਕ ਵਿਖੇ ਹੈ। ਸੰਤ ਤਰਸੇਮ ਸਿੰਘ ਸੁਪਤਨੀ ਸੁਰਿੰਦਰ ਕੌਰ ਅਤੇ ਸੰਤ ਤ੍ਰਿਲੋਚਨ ਸਿੰਘ ਦੋਵੇਂ ਹੀ ਅਵਾਤਾਰ ਸਿੰਘ ਹੁਰਾਂ ਦੇ ਲੜਕੇ ਗੁਣਗੰਜ ਤੇ ਨਿਰਮਾਨ ਹਨ ਅਤੇ ਤ੍ਰਿਲੋਚਨ ਸਿੰਘ ਤਾਂ ਸਮੇਤ ਪਰਵਾਰ ਬੀਬੀ ਅਮਰਜੀਤ ਕੌਰ ਸੋਧੀ ਵੀ ਹਨ। ਇਹਨਾਂ ਦਾ ਪ੍ਰੇਮ, ਸੇਵਾ ਤੇ ਉਦਾਰਤਾ ਸਦਾ ਹੀ ਸਤਿਗੁਰੂ ਜੀ ਦਾ ਡੇਰਾ ਏਥੇ ਰਖਵਾਂਦੇ ਹਨ। ਜਿਥੇ ਸਤਿਗੁਰੂ ਜੀ ਦਾ ਡੇਰਾ, ਉਥੇ ਸਾਰੇ ਪਰਵਾਰ ਦਾ ਧਿਆਨ-ਕੇਂਦਰ ਸ੍ਰੀ ਸਤਿਗੁਰੂ ਜੀ ਅਤੇ ਨਾਲ ਆਈ ਸੰਗਤ। ਟੈਲੀਫੋਨਾਂ ਦਾ ਖ਼ਰਚ, ਜਲਪਾਣ ਦਾ ਖਰਚ ਅਤੇ ਹੋਰ ਅਣ ਸੋਚੇ ਖਰਚ।

ਸਤਿਗੁਰੂ ਜੀ ਨੇ ਰਾਤੀਂ ਈਸਟਹੈਮ ਗੁਰਦੁਆਰੇ ਵਿਚ ਦਰਸ਼ਨ ਦੇ ਕੇ ਸੰਗਤ ਨੂੰ ਨਿਵਾਜਿਆ ਅਤੇ ਇੱਕੋ ਸ਼ਬਦ ਦਾ ਕੀਰਤਨ ਸੁਣ ਕੇ ਲੰਡਨੋਂ ਦੂਰ ਜੈਲੀਗਾਉਂ ਪਹੁੰਚ ਗਏ। ਅਸੀਂ ਵੀ ਨਾਲ ਸਾਂ, ਏਥੇ ਸ. ਸਵਰਨ ਸਿੰਘ ਨਕੋਦਰ ਦੇ ਭਰਾ ਮਹਿੰਦਰ ਸਿੰਘ ਆਦਿ ਰਹਿੰਦੇ ਹਨ। ਸਵਰਨ ਸਿੰਘ ਕਰਕੇ ਇਹਨਾਂ ਨੂੰ ਦਰਸ਼ਨ ਦਿੱਤੇ। ਇਨ੍ਹਾਂ ਦੇ ਕੇਸ ਦਾੜ੍ਹੀਆਂ ਹੈ ਨਹੀਂ ਸਨ। ਪ੍ਰੇਮ ਇਨ੍ਹਾਂ ਬਹੁਤ ਹੀ ਕੀਤਾ ਅਤੇ ਸਤਿਗੁਰੂ ਜੀ ਦੀ ਆਖਣ ਤੇ ਇਨ੍ਹਾਂ ਅੱਗੇ ਤੋਂ ਮਾਸ-ਸ਼ਰਾਬ ਨਾ ਵਰਤਣ ਦਾ ਪ੍ਰਣ ਲਿਆ ਅਤੇ ਨਾਲ ਹੀ ਏਸੇ ਦੌਰੇ ਵਿਖੇ ਜੈਲੀਗਾਉਂ ਮੇਲਾ ਕਰਨ ਦੀ ਅਰਜ਼ ਕੀਤੀ।

## 28 ਅਪਰੈਲ 1984, ਸ਼ਨੀਚਰਵਾਰ

## ਈਸਟਹੈਮ ਫਾਰੈਸਟ ਗੇਟ, ਲੰਡਨ

ਅਸੀਂ ਸਵੇਰੇ ਤੜਕੇ ਹੀ ਇਸ਼ਨਾਨ ਪਾਣੀ ਕਰਕੇ ਲੰਡਨ ਦੀ ਸ਼ੋਭਾ ਵੇਖਦੇ ਨਾਮਧਾਰੀ ਗੁਰਦੁਆਰੇ ਈਸਟਹੈਮ ਵੱਲ ਚਲੇ ਗਏ। ਚੁੱਪ ਸ਼ਾਂਤ ਫ਼ੌਜੀ ਲਾਈਨਾਂ ਵਾਂਗ ਖਲੋਤੇ ਇਕੋ ਜਿਹੇ ਦੋ ਛੱਤੇ ਮਕਾਨ। ਭੀੜੀਆਂ-ਸੜਕਾਂ ਦੇ ਦੋਹੀਂ-ਬੰਨੀਂ ਘਰਾਂ ਵਾਲਿਆਂ ਦੀਆਂ ਬਿਨਾਂ ਵਿਰਲ ਖਲੋਤੀਆਂ ਕਾਰਾਂ। ਵਿਚ ਦੀ ਇਕੋ ਕਾਰ ਦੀ ਆਵਾਜਾਈ ਲਈ ਲਾਂਘਾ। ਕਹਿੰਦੇ ਨੇ ਜੇ ਇੰਗਲੈਂਡ ਦੀਆਂ ਕਾਰਾਂ ਨੂੰ ਸਾਰੀ ਧਰਤੀ ਦੁਆਲੇ ਖਲ੍ਹਿਹਾਰ ਦੇਈਏ ਤਾਂ ਵੀ ਕੁਝ ਨਾ ਕੁਝ ਬਚ ਰਹਿਣ। ਲੰਡਨ ਵਿਚ ਵੀ ਭਲਾ ਏਸੇ ਗੱਲ ਦਾ ਹੈ ਕਿ ਏਥੇ ਅੱਧੀਆਂ ਕਾਰਾਂ ਜ਼ਰੂਰ ਹੀ ਹਰਕਤ ਵਿਚ ਰਹਿੰਦੀਆਂ ਹਨ।

ਈਸਟਹੈਮ ਗੁਰਦੁਆਰੇ ਵਿਚ 4 ਵਜੇ ਤੜਕੇ ਤੋਂ ਪਹਿਲੋਂ ਹੀ ਪਿੰਕੀ (ਸੁਖਵਿੰਦਰ ਸਿੰਘ) ਦਾ ਤਬਲਾ ਖੜਕ ਪਿਆ ਹੈ। ਬਲਜੀਤ ਦੀ ਤਾਰ ਸ਼ਹਿਨਾਈ ਤੇ ਹਰਬੰਸ ਸਿੰਘ ਘੁੱਲੇ ਦਾ ਦਿਲਰੁਬਾ ਸੁਬਹ ਸਵੇਰੇ ਦੇ ਰਾਗਾਂ ਵਿਚ ਗੱਲਾਂ ਕਰ ਰਹੇ ਹਨ। ਉਸਤਾਦ ਹਰਭਜਨ ਸਿੰਘ ਦੀ ਆਕਰਸ਼ਕ ਸੁਰਾਂ ਵਿਚ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਆਸਾ ਦੀ ਵਾਰ ਦਾ ਕੀਰਤਨ ਜਾਰੀ ਹੈ।

ਸ੍ਰੀ ਸਤਿਗੁਰੂ ਜੀ ਸੁੰਦਰ ਚੰਦੋਏ ਹੇਠ ਆਪਣੇ ਆਸਣ ਤੇ ਸੁਸ਼ੋਭਿਤ ਹਨ। ਸਾਧ ਸੰਗਤ ਆਉਂਦੀ ਤੇ ਨਮਸਕਾਰ ਕਰਕੇ ਮਿਲਦੇ ਸਥਾਨ 'ਤੇ ਬੈਠੀ ਜਾਂਦੀ ਹੈ। ਲੰਮਾ ਹਾਲ 5.30 ਤੱਕ ਭਰਪੂਰ ਹੋ ਚੁੱਕਾ ਹੈ ਅਤੇ 5.40 ਤੱਕ ਆਸਾ ਦੀ ਵਾਰ ਦੀ ਸਮਾਪਤੀ ਵੀ ਹੋ ਚੁੱਕੀ ਹੈ।

ਸ੍ਰੀ ਸਤਿਗੁਰੂ ਜੀ ਤਾਂ 'ਸੰਤ ਗਿਆਨ ਸਿੰਘ - ਦਾਨ ਸਿੰਘ ਸ਼ਾਮੀਂ 4 ਵਜੇ ਕੀਰਤਨ ਕਰਨਗੇ' ਕਹਿ ਕੇ ਆਪਣੇ ਡੇਰੇ ਵੱਲ ਪਧਾਰ ਗਏ। ਪਿਛੇ ਸੰਗਤ ਨੂੰ ਬੇਨਤੀ ਕਰਕੇ ਲੰਗਰ ਛਕਣ ਲਈ ਪੰਗਤਾਂ ਲੁਆ ਦਿਤੀਆਂ ਗਈਆਂ।

ਮੈਂ ਅਤੇ ਭਮਰਾ ਸ. ਪ੍ਰੀਤਮ ਸਿੰਘ ਗੇਹਲ ਕੇ ਘਰ, ਉਸਦੀ ਸੁਖ-ਸਾਂਦ ਦਾ ਪਤਾ ਕਰਨ ਚਲੇ ਗਏ। ਉਹ ਕਈ ਦਿਨਾਂ ਤੋਂ ਗਲੇ ਦੀ ਖ਼ਰਾਬੀ ਅਤੇ ਖਾਂਸੀ ਬੁਖਾਰ ਨਾਲ ਪਰੇਸ਼ਾਨ ਸੀ। ਉਸ ਨਾਲ ਗੱਲਬਾਤ ਤੋਂ ਮੈਂ ਕੁਝ ਈਸਟਹੈਮ ਗੁਰਦੁਆਰੇ ਬਾਰੇ ਜਾਣਿਆਂ। ਮੈਂ ਜਦੋਂ 1974 ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਪਹਿਲੀ ਵਾਰ ਇੰਗਲੈਂਡ, ਅਮਰੀਕਾ ਅਤੇ ਕੈਨੇਡਾ ਦਾ ਭ੍ਰਮਣ ਕੀਤਾ ਸੀ, ਉਦੋਂ ਵਲਾਇਤ ਦੇ ਨਾਮਧਾਰੀਆਂ ਪਾਸ ਆਪਣੀ ਕੋਈ ਸਾਂਝੀ ਜਗਹ ਨਹੀਂ ਸੀ। ਇਕ ਕਿਸੇ ਦੇ

ਮਕਾਨ ਨੂੰ ਇਹ ਬਤੌਰ ਗੁਰਦੁਆਰਾ ਇਸਤੇਮਾਲ ਕਰਦੇ ਸਨ, ਪਰ ਇਸ ਜਗਹ ਵਿਚ ਬਹੁਤੇ ਲੋਕਾਂ ਦੇ ਇਕੱਠ ਨੂੰ ਗੋਰੇ ਪਸੰਦ ਨਹੀਂ ਕਰਦੇ ਸਨ ਤੇ ਕਈ ਵਾਰ ਥਾਣੇ ਸ਼ਕਾਇਤ ਹੋਈ ਸੀ। ਆਸਾ ਦੀ ਵਾਰ ਨੀਵੇਂ ਸੁਰ ਵਿਚ ਗਾਈ ਜਾਂਦੀ। ਹੋਲੇ ਦੇ ਦੀਵਾਨ ਵੀ ਸੰਕੋਚਵੇਂ ਹੁੰਦੇ। ਹੁਣ ਇਸ ਔਪਟਨ ਪਾਰਕ ਦੇ ਗਿਰਜੇ ਦੇ ਖਰੀਦਣ ਕਰਕੇ ਆਲੇ ਦੁਆਲੇ ਤੋਂ ਇਕਦਮ ਵਖਰੇਵਾਂ ਹੋ ਗਿਆ ਹੈ ਅਤੇ ਮਰਜ਼ੀ ਮੁਤਾਬਕ ਉੱਚੀਆਂ ਸੁਰਾਂ ਨਾਲ ਕੀਰਤਨ ਹੋ ਸਕਦਾ ਹੈ।

***ਗਿਰਜੇ ਤੋਂ ਗੁਰਦੁਆਰਾ:***

ਸ. ਪ੍ਰੀਤਮ ਸਿੰਘ ਰੀਹਲ ਦੇ ਅਨੁਸਾਰ ਇਹ ਗਿਰਜਾ 96 ਅਪਟੋਨ ਲੇਨ ਫਾਰੈਸਟ ਗੇਟ, ਲੰਡਨ ਈ-7, 1980 ਵਿਚ 55000 ਪੌਂਡ ਅਰਥਾਤ 8, 80,000/- ਦਾ ਖਰੀਦਿਆ ਗਿਆ। ਇਸ ਜਗਹ ਦਾ ਆਕਾਰ 100 x 100 ਫੁਟ ਹੈ। ਇਸ ਇਲਾਕੇ ਵਿਚ 50 ਦੇ ਕਰੀਬ ਨਾਮਧਾਰੀਆਂ ਦੇ ਘਰ ਹਨ। ਪਹਿਲੀ ਧਰਮਸ਼ਾਲਾ ਰਿਹਾਇਸ਼ੀ ਹੋ ਗਈ ਹੈ, ਉਹ 25000 ਪੌਂਡ ਅਰਥਾਤ 4,00,000/- ਦੀ ਖਰੀਦੀ ਸੀ। ਉਸ ਦਾ ਆਕਾਰ 40 x 60 ਫੁੱਟ ਹੈ। ਇਹ ਤਿੰਨ ਮਜ਼ਲੀ ਸੀ ਅਤੇ ਹੁਣ ਵਿਚ ਤਿੰਨ ਪਰਵਾਰ ਕਿਰਾਏ ਤੇ ਰਹਿੰਦੇ ਹਨ ਅਤੇ ਹਰ ਹਫ਼ਤੇ 80 ਪੌਂਡ ਅਰਥਾਤ 320 ਪੌਂਡ ਮਹੀਨੇ ਦਾ ਕਿਰਾਇਆ ਮਿਲਦਾ ਹੈ। ਦੂਜੇ ਅਰਥਾਂ ਵਿਚ 5000/= ਮਹੀਨੇ ਦਾ ਕਿਰਾਇਆ ਗੁਰਦੁਆਰਾ ਫੰਡ ਵਿਚ ਜਮ੍ਹਾ ਹੁੰਦਾ ਹੈ। ਜੇ ਹਿਸਾਬ ਕਰੀਏ ਤਾਂ ਦੋ ਲੱਖ ਰੁਪਏ ਤੋਂ ਵੱਧ ਰਕਮ ਨਵੇਂ ਗੁਰਦੁਆਰੇ ਦੀ ਮੱਦਦ ਵਾਸਤੇ ਹਾਜ਼ਰ ਹੋ ਗਈ ਹੈ।

ਅਗਲੇ ਮਹੀਨੇ ਇਸ ਗਿਰਜੇ ਦੀ ਲੱਕੜ ਦੀ ਦੀਵਾਰ ਦੀ ਥਾਂ ਪੱਕੀ ਦੀਵਾਰ ਉਸਾਰੀ ਜਾਵੇਗੀ। ਏਥੇ 1000 ਇਟ 300 ਪੌਂਡ ਭਾਵ 4800/- ਦੀ ਮਿਲਦੀ ਹੈ। ਗੁਰਦੁਆਰੇ ਦੀ ਨਵੀਂ ਉਸਾਰੀ ਦਾ ਨਕਸ਼ਾ ਪਾਸ ਹੋ ਗਿਆ ਹੈ। ਪਲੇਨ ਅਨੁਸਾਰ ਗ੍ਰਾਊਂਡ ਫਲੋਰ ਵਿਚ ਕਾਰ ਪਾਰਕ ਅਤੇ ਲੰਗਰ ਉਸਾਰੀ ਕੀਤੀ ਜਾਵੇਗੀ। ਦੂਸਰੀ ਮੰਜ਼ਿਲ ਵਿਚ ਵੱਡਾ ਹਾਲ ਵੱਡੇ ਦੀਵਾਨਾਂ ਵਾਸਤੇ ਅਤੇ ਕੁਝ ਕਮਰੇ ਬਣਾਏ ਜਾਣਗੇ। ਨਾਮਧਾਰੀ ਸੰਗਤ ਯੂ. ਕੇ. ਦੇ ਪ੍ਰਧਾਨ ਦੀ ਰੀਝ ਹੈ ਕਿ ਇਹ ਸਾਰੀ ਤਿਆਰੀ ਕਰਕੇ ਇਕ ਵਾਰ ਹੋਲਾ ਲੰਡਨ ਵਿਚ ਵੀ ਕੀਤਾ ਜਾਵੇਗਾ।

ਮੈਨੂੰ ਦੱਸਿਆ ਗਿਆ ਕਿ ਮੌਜੂਦਾ ਪ੍ਰਬੰਧਕ ਕਮੇਟੀ ਨੇ ਵਿਸ਼ੇਸ਼ ਜਤਨ ਕਰ ਕੇ 20, 000 ਪੌਂਡ ਦੀ ਸਰਕਾਰੀ ਗ੍ਰਾਂਟ ਵੀ ਪ੍ਰਾਪਤ ਕਰ ਲਈ ਹੈ। ਭਾਰਤ ਦੇ 3, 20, 000/- ਬਣਦੇ ਹਨ ਅਤੇ ਇਹਨਾਂ ਦਾ ਵਿਚਾਰ ਹੈ ਕਿ ਹੋਰ ਵੀ ਖਰਚਾ ਪ੍ਰਾਪਤ ਕਰ ਹੀ ਲਿਆ ਜਾਵੇਗਾ।

ਈਸਟਹੈਮ ਫਾਰੈਸਟ ਗੇਟ ਦੀ ਸੰਗਤ ਹਰ ਸ਼ਨੀਵਾਰ 6 ਤੋਂ 9 ਤਕ ਨਾਮ ਸਿਮਰਨ ਕਰਕੇ ਦੀਵਾਨ ਲਗਾਂਦੀ ਤੇ ਲੰਗਰ ਮੁਹੱਈਆ ਕਰਦੀ ਹੈ ਅਤੇ ਹਰ ਐਤਵਾਰ

ਨੂੰ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ। ਗੁਰਦੁਆਰਾ ਫੰਡ ਲਈ ਕਾਫ਼ੀ ਸਹਾਇਤਾ ਹੋ ਜਾਂਦੀ ਹੈ।

7.15 ਸਵੇਰੇ ਸੰਤ ਅਵਤਾਰ ਸਿੰਘ ਭਮਰਾ ਦੇ ਘਰ 56 ਐਪਟੋਨ ਪਾਰਕ ਦੇ ਸਾਹਵੇਂ 6 ਕਾਰਾਂ ਸ੍ਰੀ ਸਤਿਗੁਰੂ ਜੀ ਦੀ ਇੰਤਜ਼ਾਰ ਵਿਚ ਹਨ।

1. ਸ. ਹਰਚਰਨ ਸਿੰਘ ਰੰਧਾਵਾ ਸਤਿਗੁਰੂ ਜੀ ਵਾਲੀ ਗੱਡੀ ਵੱਲਵੋਂ ਨਾਲ

2. ਸ. ਪ੍ਰੀਤਮ ਸਿੰਘ ਰੀਹਲ, ਪ੍ਰਧਾਨ ਦੀ ਗੱਡੀ

3. ਸ. ਰਜਿੰਦਰ ਸਿੰਘ ਚਾਨਾ ਸਕੱਤਰ ਨਾਮਧਾਰੀ ਸੰਗਤ ਯੂ. ਕੇ. ਦੀ ਗੱਡੀ

4. ਸ. ਹਰਦਿਆਲ ਸਿੰਘ ਕੁਕਾ ਦੀ ਗੱਡੀ

5. ਸ. ਪਰਮਜੀਤ ਸਿੰਘ ਬਾਹੜਾ ਦੀ ਗੱਡੀ

6. ਅਤੇ ਸ. ਅਵਤਾਰ ਸਿੰਘ ਬਾਹੜਾ ਦੀ ਗੱਡੀ

ਸ੍ਰੀ ਸਤਿਗੁਰੂ ਜੀ ਦੇ ਅੰਦਰੋਂ ਆਉਂਦਿਆਂ ਹੀ, ਆਪ ਜੀ ਦੇ ਨਿਜੀ ਸੇਵਕ, ਸਕੱਤਰ, ਖਜ਼ਾਨਚੀ ਅਤੇ ਅੰਗ ਰਖਿਅਕ ਜਥਾ ਅਤੇ ਕੁਝ ਜ਼ਿੰਮੇਵਾਰ ਸਰੀਰ ਲੰਡਨ ਦੇ ਗੱਡੀਆਂ ਵਿਚ ਬੈਠ ਗਏ ਅਤੇ ਸਕੱਤਰ ਚਾਨਾ ਦੀ ਫਹਿਰਿਸਤ ਅਨੁਸਾਰ ਸਤਿਗੁਰੂ ਜੀ ਦੇ ਚਰਨ ਪੁਆਉਣ ਦਾ ਪ੍ਰੋਗਰਾਮ ਜਾਰੀ ਹੋ ਗਿਆ।

ਹੇਠ ਲਿਖੇ ਘਰੀਂ ਚਰਨ ਪਾਏ:

1. ਸ. ਚੰਦਨ ਸਿੰਘ

2. ਸ. ਗੁਰਮੁਖ ਸਿੰਘ ਮਾਣਕੂ

3. ਸ. ਕੁਲਦੀਪ ਸਿੰਘ ਰਿਆਤ

4. ਸ. ਮਹਿੰਦਰ ਸਿੰਘ ਬਾਹੜਾ, ਸਾਬਕਾ ਸਕੱਤਰ ਨਾਮਧਾਰੀ ਸੰਗਤ ਯੂ. ਕੇ.

5. ਸ. ਤੇਜਾ ਸਿੰਘ ਬਾਹੜਾ

6. ਸ. ਸੁਰਜੀਤ ਸਿੰਘ ਜੀਤ

ਇਹ ਸੱਜਣ ਪ੍ਰਾਪੇਗੰਡਾ ਸਕੱਤਰ ਹੈ। ਪੀ.ਐੱਚ. ਡੀ. ਕਰ ਰਿਹਾ ਹੈ। ਇਸ ਦੇ ਘਰ ਪੁਸਤਕਾਂ ਦੀ ਚੰਗੀ ਪ੍ਰਦਰਸ਼ਨੀ ਹੈ।

7. ਸ. ਅਮਰ ਸਿੰਘ

ਇਸ ਘਰ ਵਿਚ ਚਾਰ ਜਣਿਆਂ ਹੋਰ ਨੇ ਭਜਨ ਪੁਛਿਆ।

8. ਸ. ਕਰਮ ਸਿੰਘ ਸਚੋਤਾ

9. ਸ. ਅਵਤਾਰ ਸਿੰਘ ਢੱਗਰ

10. ਸ. ਪ੍ਰੀਤਮ ਸਿੰਘ ਮਠਾੜੂ-

11. ਸ. ਨਿਰਮਲ ਸਿੰਘ

ਸ. ਨਿਰਮਲ ਸਿੰਘ ਅੱਜਕਲ੍ਹ ਭਾਰਤ ਵਿਚ ਹਨ। ਬਾਕੀ ਪਰਿਵਾਰ ਨੇ ਸਤਿਕਾਰ

ਸਹਿਤ ਗੁਰੂ ਚਰਨਾਂ ਵਿਚ ਭੇਟਾ ਰੱਖ, ਮਸਤਕ ਨਿਵਾਇਆ।

12. ਸ. ਜਰਨੈਲ ਸਿੰਘ

13. ਸ. ਕਰਮ ਸਿੰਘ ਢੱਗਰ

14. ਸ. ਸਤਵਿੰਦਰ ਸਿੰਘ ਭੋਗਲ

15 ਸ. ਕਰਤਾਰ ਸਿੰਘ ਚਾਨਾ

ਏਥੇ ਸਤਿਗੁਰੂ ਜੀ ਦੇ ਨਿੱਜੀ ਨਿਤਨੇਮ ਦੀ ਅਰਦਾਸ ਹੋਈ। ਆਪ ਜੀ ਨੇ ਇਸ ਪਰਵਾਰ ਬਾਰੇ ਸੁੱਖ-ਅਨੰਦ ਪੁੱਛੀ, ਦੱਸੀ। ਹਰਦਰਸ਼ਨ ਸਿੰਘ ਨੂੰ ਨਾ ਪੀਣ ਲਈ ਤਾਕੀਦ ਕੀਤੀ। ਰਾਹਿ ਰਾਸਤੀ ਤੇ ਆਉਣ ਲਈ ਪ੍ਰੇਰਨਾ ਦਿਤੀ। ਹਰਦਰਸ਼ਨ ਸਿੰਘ ਕਰਤਾਰ ਸਿੰਘ ਚਾਨਾ ਦਾ ਲੜਕਾ ਹੈ।

16. ਸ. ਕਸ਼ਮੀਰ ਸਿੰਘ ਬਾਹੜਾ

17. ਸੂਬਾ ਅਵਤਾਰ ਸਿੰਘ ਜੀ ਦਾ ਸਪੁੱਤਰ ਸ. ਰਜਿੰਦਰ ਸਿੰਘ ਸਟੀਲਮੈਨ

18. ਸ. ਹਰਬੰਸ ਸਿੰਘ ਚਾਨਾ (ਸੂਬਾ ਅਵਤਾਰ ਸਿੰਘ ਦਾ ਭਾਈ)

19. ਸ. ਤਾਰਾ ਸਿੰਘ ਚਾਨਾ

ਚਾਨਾ ਦੇ ਲੜਕੇ ਸਤਵਿੰਦਰ ਸਿੰਘ ਨੂੰ ਕੇਸ-ਦਾੜ੍ਹੀ ਰੱਖਣ ਤੇ ਮਾਸ, ਸ਼ਰਾਬ ਤੋਂ ਬਚੇ ਰਹਿਣ ਦੀ ਪ੍ਰੇਰਨਾ।

21. ਸ਼੍ਰੀ ਕੇ. ਕੇ. ਜੈਨ, ਐਸਕਾਰਭਜ ਲਿਮਿਟਿਡ

ਇਸ ਪਰਵਾਰ ਨੂੰ ਸਤਿਗੁਰੂ ਜੀ ਨੇ ਪ੍ਰਤੀ ਸਪਤਾਹ 5 ਪੌਂਡ ਦਸਵੰਧ ਦੇ ਲਾਏ।

22. ਸ. ਜਸਪਾਲ ਸਿੰਘ

23. ਸ. ਬਾਵਾ ਸਿੰਘ ਚਾਨਾ

ਇਹ ਪਰਵਾਰ ਬਹੁਤ ਮੋਟਾ ਹੈ। ਲੜਕੇ ਕਮਲ ਨੈਨ ਸਿੰਘ ਨੂੰ ਖੇਡਦਿਆਂ ਸੱਟ ਲਗ ਗਈ ਸੀ। ਉਸ ਦੀ ਦਰਦ ਨਹੀਂ ਸੀ ਜਾ ਰਹੀ। ਸਤਿਗੁਰੂ ਜੀ ਨੁਸਖਾ ਦਸਿਆ: ਦੋ ਤੋਲੇ ਰਾਲ ਦੀ ਅੱਧ ਕਿਲੋ ਦੁੱਧ ਵਿਚ ਖੀਰ ਬਣਾ ਕੇ ਮਹੀਨਾ ਭਰ ਖਾਵੇ, ਆਰਾਮ ਪਾਵੇ।

24. ਸ. ਹਰਮੀਤ ਸਿੰਘ ਚਾਨਾ(ਸਕੱਤਰ ਚਾਨਾ ਦਾ ਛੋਟਾ ਭਾਈ)

ਸ਼ਰਾਬ ਚੋਰੀ ਪੀਂਦਾ ਸੀ, ਰੋਕਿਆ ਅਤੇ 5 ਪੌਂਡ ਹਫ਼ਤੇ ਦੇ ਗੁਰੂ ਕੇ ਲੰਗਰ ਲਈ ਦੇਣ ਦੀ ਪੱਕੀ ਕੀਤੀ।

25. ਕਵੀਰਾਜ ਕੁਲਜੀਤ ਸਿੰਘ ਚਾਨਾ ਸਪੁੱਤਰ ਸ. ਬਾਵਾ ਸਿੰਘ

ਹੁਣ 11.45 ਹੋ ਗਏ ਸਨ। ਸਤਿਗੁਰੂ ਜੀ ਨੇ ਪ੍ਰਸ਼ਾਦ ਛਕਣਾ ਸੀ। ਫਿਰ ਕੁਝ ਸਮਾਂ ਆਰਾਮ ਕਰਕੇ 2.45 ਵਜੇ ਰਹਿੰਦੇ ਘਰਾਂ ਵਿਖੇ ਚਰਨ ਪਾਉਣ ਦਾ ਪ੍ਰੋਗਰਾਮ ਜਾਰੀ ਹੋਇਆ। ਤੁਰਦਿਆਂ ਹੀ ਸ. ਸਵਰਨ ਸਿੰਘ ਜੰਡੂ, ਉਨ੍ਹਾਂ ਦਾ ਲੜਕਾ ਨੀਟੂ,

ਉਹਨਾਂ ਦੀ ਪਤਨੀ ਅਤੇ ਸ. ਰਣਜੀਤ ਸਿੰਘ ਤਰੂ ਤਨਜ਼ਾਨੀਆਂ ਦੇਸ਼ ਦੇ ਬਹਿਰ ਅਰੂਸ਼ਾ ਤੋਂ ਦਰਸ਼ਨਾਂ ਹਿਤ ਆ ਗਏ। ਸਤਿਗੁਰੂ ਜੀ ਨੇ ਆਪਣੇ ਆਰਾਮ ਕਮਰੇ ਵਿਚ ਬੁਲਾ ਕੇ ਉਨ੍ਹਾਂ ਨੂੰ ਦਰਸ਼ਨ ਦਿੱਤੇ ਅਤੇ ਸੁਣਿਆ। ਏਸੇ ਵੇਲੇ ਬਰਮਿੰਘਮ ਤੋਂ ਸ. ਸਾਧੂ ਸਿੰਘ ਪਨੇਸਰ ਤੇ ਉਨ੍ਹਾਂ ਦਾ ਲੜਕਾ ਸ. ਪਰਮਜੀਤ ਸਿੰਘ ਦਰਸ਼ਨ ਕਰਨ ਹਿਤ ਆਏ।

ਸਵੇਰੇ ਵੀ ਸ੍ਰੀ ਹਜ਼ੂਰ ਦੇ ਨਿਜੀ ਜਥੇ ਨਾਲ ਠਾਕੁਰ ਉਦੈ ਸਿੰਘ ਵੀ ਸਨ ਅਤੇ ਹੁਣ ਵੀ ਉਹੋ ਜਥਾ ਸ੍ਰੀ ਹਜ਼ੂਰ ਦੀ ਤਾਬਿਆ ਸੀ। ਇਸ ਸਮੇਂ ਪ੍ਰਧਾਨ ਸ. ਪ੍ਰੀਤਮ ਸਿੰਘ ਗੇਹਲ, ਸਕੱਤਰ ਰਾਜਿੰਦਰ ਸਿੰਘ ਚਾਨਾ, ਸ. ਪਰਮਜੀਤ ਸਿੰਘ ਪਨੇਸਰ, ਬਰਮਿੰਘਮ ਅਤੇ ਸ. ਇੰਦਰਪਾਲ ਸਿੰਘ ਦੀਆਂ ਕਾਰਾਂ ਪ੍ਰੋਗਰਾਮ ਵਿਚ ਸ਼ਾਮਲ ਰਹੀਆਂ।

26. ਸ. ਪ੍ਰੀਤਮ ਸਿੰਘ ਗੇਹਲ ਪ੍ਰਧਾਨ ਨਾਮਧਾਰੀ ਸੰਗਤ ਯੂ. ਕੇ.

ਸ. ਗੇਹਲ ਭਾਵੇਂ ਸਿਹਤ ਕਰਕੇ ਥਿੜਕਿਆ ਹੀ ਵਿਰਦਾ ਸੀ ਫਿਰ ਵੀ ਖ਼ੂਬ ਡਿਊਟੀ ਤੇ ਰਿਹਾ। ਇਸ ਘਰ ਫਲੋਹਾਰ ਕੀਤਾ ਗਿਆ। ਸਾਰੇ ਨਾਲ ਆਏ ਸੰਤੁਸ਼ਟ।

27. ਸ. ਗੁਰਦਿਆਲ ਸਿੰਘ

28. ਸ. ਇੰਦਰਪਾਲ ਸਿੰਘ

29. ਸ. ਜਸਪਾਲ ਸਿੰਘ ਭੋਤਾ

30. ਬੀਬੀ ਸੰਤੋਖ ਕੌਰ ਸੁਪਤਨੀ ਸਵ: ਦੰਮਣ ਸਿੰਘ ਹੰਸਰੋਂ

31. ਸ. ਕੁਲਵੰਤ ਸਿੰਘ ਸਿਆਨ ਸਪੁੱਤਰ ਸੰਤ ਗਿਆਨ ਸਿੰਘ ਪਧਾਣਾ

ਅੱਜ ਦਾ ਪ੍ਰੋਗਰਾਮ ਸਮਾਪਤ ਹੋ ਚੁੱਕਾ ਸੀ। ਮੈਂ ਨੋਟ ਕੀਤਾ ਕਿ ਲੰਡਨ ਦੇ ਵਸਨੀਕਾਂ ਦਾ ਬਰਮਿੰਘਮ ਵਾਲਿਆਂ ਨਾਲੋਂ ਕੁਝ ਮਿਆਰ ਉੱਚਾ ਸੀ। ਸਾਰੇ ਘਰਾਂ ਵਿਚ ਮੁਨਾਸਬ ਸਫ਼ਾਈ, ਸਵੱਛਤਾ ਅਤੇ ਸਮਰਿਧੀ ਲਖਾਇਕ ਸਾਮਾਨ ਸੀ। ਭੇਟਾ ਪੂਜਾ, ਪ੍ਰਬਾਦ ਆਦਿ ਪਹਿਲਾਂ ਸਮਾਨ ਹੀ ਸੀ। 4.46 ਦੇ ਤੁਰੇ ਹੋਏ ਵਾਪਸ ਡੇਰੇ 5.15 ਸ਼ਾਮੀਂ ਪਹੁੰਚ ਗਏ।

ਨਾਮਧਾਰੀ ਗੁਰਦੁਆਰਾ ਫਾਰੈਸਟ ਗੇਟ ਵਿਖੇ 6.00 ਸ਼ਾਮ ਤੋਂ ਨਾਮ ਸਿਮਰਨ ਅਰੰਭ ਦੀ ਅਰਦਾਸ ਹੋਈ। ਸ੍ਰੀ ਸਤਿਗੁਰੂ ਜੀ ਭੀ ਆਏ। ਜਥੇ ਸਮੇਤ ਇਕ ਦੋ ਮਿੰਟ ਬਾਅਦ ਆ ਆਸਣ ਸੁਸ਼ੋਭਿਤ ਹੋਏ ਅਤੇ ਚਰਨ ਪਰਸਣ ਵਾਲਿਆਂ ਦੀਆਂ ਕਤਾਰਾਂ ਸ਼ੁਰੂ ਹੋ ਗਈਆਂ। ਹਾਲ ਭਰਪੂਰ ਹੋ ਗਿਆ। ਕੈਨੇਡਾ, ਕੀਨੀਆ, ਤਨਜ਼ਾਨੀਆਂ, ਯੁਬਈ ਅਤੇ ਜਰਮਨੀ ਦੀ ਸੰਗਤ ਭਾਰਤ ਵਾਸੀਆਂ ਵਾਂਗ ਹੀ ਅੱਜ ਵੀ ਦਰਸ਼ਨ ਲਾਭ ਕਰ ਰਹੀ ਸੀ। ਵੀਕ ਐਂਡ ਹੋਣ ਕਰਕੇ ਬਰਮਿੰਘਮ ਤੋਂ ਵੀ ਸੰਗਤ ਹੁਮ ਹੁਮਾ ਕੇ ਆ ਪਹੁੰਚੀ। ਏਨਾ ਹਾਲ ਜੁੜੀ ਹੋਈ ਸੰਗਤ ਲਈ ਨਾਕਾਫ਼ੀ ਸੀ, ਭਾਵੇਂ ਲੰਗਰ ਹਾਲ ਵਿਚ ਕਾਫ਼ੀ ਸੱਜਣ ਹਨ ਤਾਂ ਵੀ ਉਛਾਲਾ ਬਹੁਤਾ ਹੈ। ਪ੍ਰਧਾਨ ਪ੍ਰੀਤਮ ਸਿੰਘ ਨੂੰ ਵੱਟ

ਚੜ੍ਹ ਰਹੇ ਹਨ ਹਾਲ ਵੱਡਾ ਬਣਵਾਣ ਲਈ। ਸੰਗਤ ਤਾ ਅੱਜ ਦੂਣ ਸਵਾਈ ਹੈ।

7 ਵਜੇ ਪੂਰਬਾ ਨੇ ਸਿਮਰਨ ਸਮਾਪਤੀ ਦੀ ਅਰਦਾਸ ਕੀਤੀ ਤਾਂ ਕੀਰਤਨ ਜਾਰੀ ਹੋ ਗਿਆ। ਸ੍ਰੀ ਸਤਿਗੁਰੂ ਜੀ ਨੇ ਬੜੀ ਸਧੀ ਹੋਈ ਤੇ ਮਧੁਰ ਆਵਾਜ਼ ਨਾਲ ਰਾਗ ਕੇਦਾਰਾ ਵਿਚ ਆਪ ਮੰਗਲਾਚਰਣ ਕੀਤਾ, ਅਤੇ ਧਰੁਪਦ ਦੀਆਂ ਸੁਰਾਂ ਵਾਤਾਵਰਣ ਵਿਚ ਗੂੰਜ ਉੱਠੀਆਂ ਛੀਰ ਕੈਸੀ ਛੀਰਾ ਵਧ ਛਾਛ ਕੈਸੀ ਛੜ੍ਹਾਨੇਰ... ਫਿਰ ਇਸ ਵਿਚ ਤਿਹਾਈਆਂ ਦਾ ਰੰਗ ਬੱਝਾ। ਦੂਜਾ ਸ਼ਬਦ ਵੀ ਕੇਦਾਰਾ ਦਾ ਹੀ ਸੀ: ਰਾਮ ਰਾਮ ਬੋਲ ਬੋਲ ਬੋਲਤੇ ਵਡਭਾਗੀ।

***ਬੈਠਣ ਕਿੱਥੇ?***

ਸਹਿਜਧਾਰੀ ਸਿਖਾਂ ਦਾ ਇਕ ਹੋਰ ਤਕੜਾ ਗਰੁੱਪ ਆ ਗਿਆ। ਨਮਸਕਾਰ ਕੀਤੀ ਪਰ ਬੈਠਣ ਕਿੱਥੇ ? ਬਰਮਿੰਘਮ ਵਾਲਿਆਂ ਮੁੜ ਹੋਲਾ ਬਣਾ ਦਿਤਾ ਹੈ ਪਰ ਥਾਂ ਦੀ ਥੁੜ ਬੜੀ ਰੜਕਦੀ ਹੈ। ਇਕ ਗੋਰੀ ਬੀਬੀ ਮਿਸਿਜ ਥਾਮਸ ਆਈ ਹੈ। ਸੰਤ ਮਹਿੰਦਰ ਸਿੰਘ ਬਾਹੜਾ ਨੇ ਦੱਸਿਆ ਕਿ ਇਸ ਨੇ ਇਹ ਈਸਟ੍ਹੋਮ ਦਾ ਚਰਚ ਨਾਮਧਾਰੀ ਸੰਗਤ ਦੇ ਗੁਰਦੁਆਰੇ ਲਈ ਖਰੀਦਣ ਵਿਚ ਭਾਰੀ ਸਹਾਇਤਾ ਕੀਤੀ।

ਰਸ ਭਰੇ ਕੀਰਤਨ ਦੀ ਸਮਾਪਤੀ 7.45 ਵਜੇ ਹੋਈ। ਫਿਰ ਮਾਸਟਰ ਨਿਹਾਲ ਸਿੰਘ (72) ਪ੍ਰਧਾਨ ਨਾਮਧਾਰੀ ਦਰਬਾਰ ਨੇ ਤਕਰੀਰ ਸ਼ੁਰੂ ਕੀਤੀ:

-ਸਤਿਗੁਰੂ ਨੇ ਜਿਦ੍ਹੇ ਤੇ ਅਪਾਰ ਕਿਰਪਾ ਕੀਤੀ ਹੋਵੇ, ਉਸੇ ਨੂੰ ਉਹਨੂੰ ਵੇਖਣ ਵਾਲੀਆਂ ਅੱਖਾਂ ਮਿਲਦੀਆਂ ਹਨ... ਸੇ ਅਖੜੀਆ ਬਿਅੰਨ ਜਿਨੀ ਡਿਸੰਦੋ ਮਾ ਪਿਰੀ।

-ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਜੋਗਾ ਸਿੰਘ ਨੂੰ ਕੁਮਾਰਗ ਜਾਣੋਂ ਪਹਿਰੂ ਬਣ ਕੇ ਰੋਕਿਆ ਤਿਵੇਂ ਹੀ ਗੁਰੂ ਰਾਮ ਸਿੰਘ ਜੀ ਨੇ ਨੰਬਰਦਾਰ ਰੂੜ ਸਿੰਘ... ਨੂੰ ਚੋਰੀ ਚਕਾਰੀਓਂ ਆਪ ਪਹਿਰੂ ਬਣ ਕੇ ਬਚਾਇਆ।

-ਸਤਿਗੁਰੂ ਦੇ ਬਚਨ ਮੰਨਣ ਵਿਚ ਹੀ ਸਿੱਖੀ ਹੈ।

ਮਾਸਟਰ ਜੀ ਦੇ 20 ਮਿੰਟੇ ਕਥਨ ਬਾਅਦ ਸ. ਚੰਨਣ ਸਿੰਘ ਚਮਨ ਨੇ ਨਵੀਂ ਰਚੀ ਹਾਸ ਵਿਅੰਗ ਪੂਰਤ ਕਵਿਤਾ ਸੁਣਾਈ, ਜਿਸਦਾ ਵਿਸ਼ਾ ਸੀ ਪਿੰਡ ਖੋਟੇ ਵਿਚ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਨਵੀਂ ਅਨੰਦ ਮਰਿਆਦਾ ਰਾਇਜ ਕਰਨੀ। ਸਰੋਤਿਆਂ ਨੇ ਹਾਸੇ ਹਾਸੇ ਵਿਚ ਹੀ ਸਾਰਾ ਇਤਿਹਾਸ ਸੁਣ ਲਿਆ ਤੇ ਕਵੀ ਨੂੰ ਵੀ ਪੌਂਡਾਂ ਨਾਲ ਸਤਿਕਾਰਿਆ।

8.30 ਵਜੇ ਤਾਂ ਸ੍ਰੀ ਸਤਿਗੁਰੂ ਜੀ ਦੀ ਮੌਜੂਦਗੀ ਵਿਚ ਨੈਰੋਬੀਓਂ ਗਏ ਜਥੇਦਾਰ ਸੇਵਾ ਸਿੰਘ ਜਗਾਧਰੀ ਦਾ ਸਤਿਗੁਰੂ ਪ੍ਰਤੀ ਸ਼ਰਧਾ ਗੁੰਧਾ ਹੱਲੇ ਦਾ ਦੀਵਾਨ ਲੱਗ ਗਿਆ। ਸੰਗਤ ਨਿੱਠ ਕੇ ਬੈਠੀ ਰਹੀ। 9.15 ਤੱਕ ਕੀਰਤਨ ਜਾਰੀ ਰਿਹਾ।

ਨਾਲ ਦੇ ਪਾਸੇ ਈਸਟਹੋਮ ਦੀਆਂ ਬੀਬੀਆਂ ਨੇ ਭਰਪੂਰ ਲੰਗਰ ਤਿਆਰ ਕਰ

ਦਿਤਾ। ਵਧੇਰੇ ਸੰਗਤ ਦੇ ਅਹਿਸਾਸ ਨੇ ਇਹ ਭਾਵਨਾ ਪੈਦਾ ਕਰ ਦਿਤੀ ਕਿ ਕੋਈ ਵਿਅਕਤੀ ਵੀ ਬਿਨਾਂ ਲੰਗਰ ਛਕਣੋਂ ਨਾ ਜਾਵੇ। ਸਾਧ ਸੰਗਤ ਲੰਗਰ ਛਕਣ ਬੈਠੀ ਤਾਂ ਹਰ ਕਿਸੇ ਦੀ ਜ਼ੁਬਾਨ ਤੇ ਜਥੇਦਾਰ ਸੇਵਾ ਸਿੰਘ ਦਾ ਚਰਚਾ ਸੀ: ਉਹਦੀ ਬਹੁਤ ਜ਼ੋਰਦਾਰ ਆਵਾਜ਼ ਹੈ। ਉਹ ਬਹੁਤ ਸ਼ਰਧਾ ਨਾਲ ਬੋਲਦਾ ਹੈ। ਕੈਸੀਆਂ ਅਸਚਰਜ ਇਤਿਹਾਸਕ ਸਾਖੀਆਂ ਹਨ।

## 29 ਅਪਰੈਲ 1984, ਐਤਵਾਰ

## ਈਸਟਹੈਮ (ਫਾਰੈਸਟ ਗੇਟ), ਲੰਡਨ

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਾਗੀਆਂ ਵਲੋਂ ਗਾਈ ਜਾ ਰਹੀ ਆਸਾ ਦੀ ਵਾਰ ਅੰਤਮ ਚਰਣ ਵਿਚ ਸੀ। ਅਨੰਦ ਸਾਹਿਬ ਦਾ ਪਾਠ ਹੋ ਰਿਹਾ ਸੀ। ਪੰ: ਗੋਪਾਲ ਸਿੰਘ ਨੇ ਦੀਵਾਨ ਸਮਾਪਤੀ ਦੀ ਅਰਦਾਸ ਕੀਤੀ। ਇਸ ਵਿਚ ਇਕ ਸਿਘ ਦੀ ਦੇਹ ਅਰੋਗਤਾ ਅਤੇ ਦੋ ਦੇ ਕਾਰੋਬਾਰ ਦੇ ਵਾਧੇ ਲਈ ਬੇਨਤੀ ਸੀ। ਸਤਿਗੁਰੂ ਜੀ ਦੇ ਅੱਜ ਦੇ ਦਰਸ਼ਨ ਵਿਸ਼ੇਸ਼ ਮੋਹਕ ਸਨ। ਪ੍ਰਸੰਨ ਬਦਨ ਨਿਰਮਲ ਆਕਾਸ਼ ਵਾਂਗੂੰ ਸੀ।

ਸਟੇਜ-ਸਕੱਤਰ ਸ. ਰਜਿੰਦਰ ਸਿੰਘ ਚਾਨਾ ਨੇ ਅਨਾਊਂਸ ਕੀਤਾ ਕਿ ਸੰਗਤ ਅੱਜ ਲੰਗਰ ਛਕ ਕੇ ਵਿਦਾ ਨ ਹੋਏ। ਸਾਰਾ ਦਿਨ ਦੀਵਾਨਾਂ ਦਾ ਪ੍ਰੋਗਰਾਮ ਹੈ। ਪਹਿਲਾਂ ਜਥੇਦਾਰ ਪ੍ਰੀਤਮ ਸਿੰਘ ਭੁਥਈ ਆਪਣੇ ਜਥੇ ਨਾਲ, ਫਿਰ ਜਥੇਦਾਰ ਸੇਵਾ ਸਿੰਘ ਜਗਾਧਰੀ ਅਤੇ ਅੰਤ ਉਤੇ ਪੰਡਤ ਗੋਪਾਲ ਸਿੰਘ ਅਤੇ ਸੰਤ ਗਿਆਨ ਸਿੰਘ -ਦਾਨ ਸਿੰਘ ਕੀਰਤਨ ਕਰਨਗੇ। ਅੱਜ ਗੁਰਦੁਆਰੇ ਵਿਚ ਸਾਰੇ ਦਿਨ ਦਾ ਪ੍ਰੋਗਰਾਮ ਹੈ।

ਉਪਰੰਤ ਕਵੀ ਰਾਜ ਸ. ਚੰਨਣ ਸਿਘ 'ਚਮਨ' ਨੇ ਸ. ਜੋਗਾ ਸਿੰਘ ਦਾ ਹੁਸ਼ਿਆਰਪੁਰ ਦੇ ਵੇਸਵਾ-ਖਾਨਿਓਂ ਸ੍ਰੀ ਗੁਰੂ ਗੋਬਿੰਦ ਸਿੰਘ ਦੁਆਰਾ ਬਚਾਇਆ ਜਾਣਾ, ਉਤੇ ਇਕ ਮੋਹਕ, ਰਸਾਉਣੀ ਅਤੇ ਜਜ਼ਬਾਤੀ ਕਵਿਤਾ ਪੜ੍ਹੀ। ਸ. ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਤੋਂ ਰਿਹਾ ਨਾ ਗਿਆ ਤਾਂ ਉਸਨੇ ਮੰਚ ਤੇ ਜਾ ਕੇ ਸ੍ਰੀ ਚਮਨ ਬਾਰੇ ਭਰਪੂਰ ਜਾਣਕਾਰੀ ਦਿਤੀ ਅਤੇ ਨਾਲ ਹੀ ਫਰਮਾਇਸ਼ ਕੀਤੀ ਕਿ ਉਹ 'ਸ੍ਰੀ ਭੈਣੀ ਸਾਹਿਬ' ਬਾਰੇ ਨਵੀਂ ਬਣੀ ਕਵਿਤਾ ਸੁਣਾਉਣ। ਕਵੀ ਤੇ ਸਰੋਤੇ ਦੋਵੇਂ ਹੀ ਰਉਂ ਵਿਚ ਹੋ ਗਏ ਅਤੇ ਦੋਹਾਂ ਨੇ ਹੀ ਆਪਣਾ ਫ਼ਰਜ਼ ਠੀਕ ਤਰ੍ਹਾਂ ਨਿਭਾਇਆ। ਸ. ਚਮਨ ਨੇ ਅੱਜ ਹੀ ਕਿਸੇ ਸਮੇਂ ਭਾਰਤ ਲਈ ਵਿਦਾ ਹੋ ਜਾਣਾ ਸੀ।

ਸ੍ਰੀ ਸਤਿਗੁਰੂ ਜੀ ਵਿਚਾਲਿਓਂ ਹੀ ਉੱਠ ਕੇ ਡੇਰੇ ਨੂੰ ਚਲੇ ਗਏ ਸਨ

### ਜਤਿੰਦਰ ਵਲਦ ਸਾਧੂ ਸਿੰਘ

ਇਕ ਸੁਮਧਰ ਨੌਜਵਾਨ ਜਿਸਨੇ ਸਿੱਧੀ ਦਸਤਾਰ ਸਜਾਈ ਹੋਈ ਸੀ, ਪਰ ਜਿਸਦੀ ਗੋਲ ਦਾੜ੍ਹੀ ਵਿਚ ਕੁਝ ਕੁਝ ਛੋਟ ਦਾ ਝਾਉਲਾ ਪੈਂਦਾ ਸੀ, ਉੱਠ ਕੇ ਮੇਰੇ ਪਾਸ ਆਇਆ। ਕਹਿਣ ਲੱਗਾ: ਪਛਾਣਿਆ ਜੇ ? "ਨਹੀਂ" ਉੱਤਰ ਸੁਣ ਕੇ ਉਸ ਦੱਸਿਆ ਕਿ ਉਹ ਜਲੰਧਰ ਵਾਲੇ ਸ. ਸਾਧੂ ਸਿੰਘ, ਸੰਤ ਇੰਜਨੀਅਰ ਦਾ ਲੜਕਾ ਜਤਿੰਦਰ ਸਿੰਘ ਹੈ।

ਇਹ ਜਤਿੰਦਰ ਦਾ ਮੋਹ ਸੀ ਕਿ ਉਹਦੇ ਪਿਤਾ ਦੀ ਦਿੱਤੀ ਪ੍ਰੇਰਨਾ ਕਿ ਅੱਜ ਉਹ ਆਪਣੀਆਂ ਦੋਹਾਂ ਭੈਣਾਂ, ਜੁ ਇਸਨੂੰ ਭਾਰਤੋਂ ਮਿਲਣ ਆਈਆਂ ਸਨ, ਅਤੇ ਪਤਨੀ ਸਮੇਤ ਦੀਵਾਨ ਵਿਚ ਦਰਸ਼ਨਾਂ ਨੂੰ ਆ ਗਿਆ। ਮੈਨੂੰ ਪਤਾ ਸੀ ਕਿ ਸਤਿਗੁਰੂ ਜੀ ਨੂੰ ਜਤਿੰਦਰ ਨੂੰ ਮਿਲ ਕੇ ਕਿੰਨਾ ਚਾਅ ਚੜ੍ਹੇਗਾ। ਮੈਂ ਉਸਨੂੰ ਸਮੇਤ ਉਸਦੇ ਨਾਲ ਆਈਆਂ ਬੀਬੀਆਂ ਦੇ ਸਤਿਗੁਰੂ ਜੀ ਦੇ ਡੇਰੇ ਵੱਲ ਲੈ ਤੁਰਿਆ। ਜਤਿੰਦਰ ਸਿੰਘ ਬੜੀ ਪ੍ਰਸੰਨਤਾ ਮਹਿਸੂਸ ਕਰ ਰਿਹਾ ਸੀ, ਉਹ ਪਿਛਲੇ ਕੁਝ ਸਾਲਾਂ ਤੋਂ ਇੰਗਲੈਂਡ ਵਿਚ ਹੀ ਸਪੇਅਰ ਪਾਰਟਸ ਦੀ ਦੁਕਾਨ ਕਰਦਾ ਸੀ।

7.30 ਵਜੇ ਸਵੇਰੇ ਸਤਿਗੁਰੂ ਜੀ ਨੇ ਚਰਨ ਪਾਉਣ ਦੇ ਪ੍ਰੋਗਰਾਮ ਦੀ ਕ੍ਰਿਪਾ ਕਰਨੀ ਸੀ। ਸੋ, ਜਗਦੀਸ਼ ਸਿੰਘ ਸਮੇਤ ਅਸੀਂ ਜੁੜੇ-ਬਣੇ 56 ਔਪਟੇਨ ਰੋਡ ਤੇ, ਡੇਰੇ ਆ ਗਏ। ਸਤਿਗੁਰੂ ਜ਼ੀਨਾ ਉਤਰਨ ਹੀ ਲੱਗੇ ਸਨ ਕਿ ਅਸਾਂ ਜਤਿੰਦਰ ਬਾਰੇ ਜਾ ਜਾਣਕਾਰੀ ਦਿਤੀ। ਸਤਿਗੁਰੂ ਜੀ ਨੇ ਕਿਰਪਾ ਕੀਤੀ। ਰੁਕ ਗਏ ਤੇ ਚਰਨੀਂ ਲੱਗੇ ਜਤਿੰਦਰ ਨੂੰ ਉਠਾ ਕੇ ਉਹਦੀ ਗਿੱਚੀ ਨੂੰ ਪਕੜ ਪਲੋਸਿਆ ਅਤੇ ਸਾਰੇ ਪਰਵਾਰ ਦੀ ਸੁਖ ਸਾਂਦ ਪੁੱਛੀ: ਬੀਬੀ ਕਿਵੇਂ ਹੈ ? ਸਾਧੂ ਸਿੰਘ ਕਿੱਥੇ ਰਹਿੰਦਾ ਹੈ ? ਤੂੰ ਕਿਥੇ ਹੁੰਦਾ ਏਂ ? ਕਿਥੇ ਵਿਆਹਿਆ ਗਿਆ ਏਂ ? ਹੋਰ ਨਿੱਕੇ-ਵੱਡੇ ਭੈਣਾਂ-ਭਰਾਵਾਂ ਬਾਰੇ ਜਾਣਕਾਰੀ।

ਸਤਿਗੁਰੂ ਜੀ ਬੜੇ ਹੀ ਪ੍ਰਸੰਨ ਸਨ। ਜਤਿੰਦਰ ਨੂੰ ਨਾਲ ਘੁੱਟੀ ਰੱਖਿਆ ਵੇਖ ਮੈਂ ਕਿਹਾ: ਆਪ ਜੀ ਨੇ ਮੁੜ ਕਿਰਪਾ ਕੀਤੀ ਏ, ਮੇਲਿਆਂ ਦੀ ! ਸਤਿਗੁਰਾਂ ਬਚਨ ਕੀਤਾ: ਮੈਂ ਕਿਰਪਾ ਇਹਨਾਂ ਤੋਂ ਵਾਪਸ ਹੀ ਕਦ ਲਈ ! ਇਹ ਸ. ਸਾਧੂ ਸਿੰਘ ਬਾਰੇ ਸਤਿਗੁਰੂ ਜੀ ਦੇ ਸਨੇਹ ਦੀ ਪਹੁੰਚ ਸੀ। ਫਿਰ ਇਕ ਫੋਟੋ ਲੁਹਾਈ ਬੱਚਿਆਂ ਨਾਲ !

ਜਤਿੰਦਰ ਸਿੰਘ ਨੇ ਸਤਿਗੁਰੂ ਜੀ ਨੂੰ ਆਪਣੀ ਭੈਣ ਦੇ ਆਨੰਦ ਕਾਰਜ ਬਾਰੇ ਲੜਕੇ ਦਾ ਪ੍ਰਬੰਧ ਕਰਨ ਦੀ ਵੀ ਅਰਜ਼ ਕੀਤੀ। ਸਤਿਗੁਰੂ ਜੀ ਨੇ ਮਾਤਾ ਜੀ ਨੂੰ ਦੱਸਿਆ: ਸਾਧੂ ਸਿੰਘ ਜਲੰਧਰ ਦਾ ਲੜਕਾ ਜਤਿੰਦਰ ਨਾਲੇ ਤਾਂ ਉਚੇਰਾ ਮਿਲਣ ਆਇਆ ਹੈ, ਨਾਲੇ ਭੈਣ ਦੇ ਵਿਆਹ ਲਈ ਮੁੰਡਾ ਲੱਭ ਕੇ ਦੇਣ ਦੀ ਗੱਲ ਕੀਤੀ ਸੁ।

ਚੋਖਾ ਪਿਆਰ ਕਰਦਿਆਂ ਜਤਿੰਦਰ ਨੂੰ ਕਿਹਾ: ਅੱਜ ਹੀ ਆਪਣੀ ਮਾਤਾ ਤੇ ਪਿਤਾ ਨੂੰ ਚਿੱਠੀ ਲਿਖੀਂ ਕਿ ਮੈਂ ਜਾ ਕੇ ਮਿਲ ਆਇਆ ਹਾਂ। ਜੇ ਏਨੇ ਚਿਰ ਨੂੰ ਮਿਲ

ਜਾਏ ਤਾਂ ਉਹ ਫੋਟੋ ਵੀ ਭੇਜੀਂ।

ਸਤਿਗੁਰੂ ਜੀ ਦਾ ਹਿਰਦਾ ਅੱਜ ਪ੍ਰੁੱਛਿਆ ਹੀ ਜਾਣੀਏ! ਬੱਚਿਆਂ ਨੂੰ ਵਿਦਾ ਕਰ ਆਪ ਜੀ ਇੰਤਜ਼ਾਰ ਹਿਤ ਖਲੋਤੀਆਂ ਪੰਜ ਕਾਰਾਂ ਵੱਲ ਆਏ। ਆਪ ਜੀ ਸੰਤ ਤਰਸੇਮ ਸਿੰਘ ਨਾਲ ਆਪਣੀ ਵੋਲਵੋ ਵਿਚ ਬੈਠੇ। ਅੱਜ ਦਾ ਪ੍ਰੋਗਰਾਮ ਸ. ਰਾਜਿੰਦਰ ਸਿੰਘ ਚਾਨਾ ਸਕੱਤਰ, ਸ. ਕੁਲਦੀਪ ਸਿੰਘ, ਸ. ਅਵਤਾਰ ਸਿੰਘ ਬਾਹੜਾ ਅਤੇ ਸ. ਨਿਰਮਲ ਸਿੰਘ ਲੀਡਜ਼ ਦੀਆਂ ਕਾਰਾਂ ਨਾਲ ਪਰਵਾਨ ਚੜ੍ਹਿਆ।

ਜਿਨ੍ਹਾਂ ਦੇ ਘਰੀਂ ਚਰਨ ਪਏ:

1. ਸ. ਅਮਰ ਸਿੰਘ ਚੱਗਰ (ਫਗਵਾੜਾ)

2. ਸ. ਗੁਰਦਿਆਲ ਸਿੰਘ ਪਨੇਸਰ

ਇਸ ਦੇ ਬੱਚਿਆਂ ਨੂੰ ਮਾਸ- ਸ਼ਰਾਬ ਤੋਂ ਵਰਜਿਆ, ਪ੍ਰਣ ਲਿਆ।

3. ਸ. ਸਵਰਨ ਸਿੰਘ ਭਮਰਾ

ਇਸ ਪਰਵਾਰ ਦੇ ਤਿੰਨ ਬੱਚੇ ਗੂੰਗੇ-ਬੋਲੇ ਹਨ।

4. ਸ. ਦਲਜੀਤ ਸਿੰਘ ਭਮਰਾ (ਸੂਬਾ ਦਰਸ਼ਨ ਸਿੰਘ ਜੀ ਨੈਰੋਬੀ ਦਾ ਦਾਮਾਦ)

ਇਨ੍ਹਾਂ ਮਾਇਆ ਨਾਲ ਕੰਬਲ ਅਤੇ ਬਸਤਰ ਭੇਟ ਕੀਤੇ।

5. ਸ. ਭੁਪਿੰਦਰ ਸਿੰਘ, ਸਪੁੱਤਰ ਸ. ਚੰਨਣ ਸਿੰਘ ਵਿਰਦੀ

ਸਾਰੇ ਪਰਵਾਰ ਨੂੰ ਭਜਨ ਦੱਸਿਆ ਅਤੇ 5 ਪੌਂਡ ਹਫ਼ਤੇ ਦਾ ਦਸਵੰਧ ਕਢਣ ਦਾ ਹੁਕਮ ਹੋਇਆ।

ਹੁਣ ਸ. ਰਜਿੰਦਰ ਸਿੰਘ ਚਾਨਾ, ਜਿਹੜਾ ਇਸ ਸਾਰੇ ਪ੍ਰੋਗਰਾਮ ਦਾ ਇਨਚਾਰਜ ਸੀ, ਸਕੱਤਰ ਦੇ ਨਾਤੇ ਇਹਦੇ ਇਲਾਕੇ ਵਿਚ ਚੈਲਮਸਫੋਰਡ ਜਾਣ ਵਾਸਤੇ ਕੰਟਰੀ ਸਾਈਡ ਨੂੰ ਕਾਰਾਂ ਦੌੜਨ ਲੱਗੀਆਂ। ਏਥੇ ਪਹੁੰਚ ਸਤਿਗੁਰੂ ਜੀ ਅਤੇ ਮਾਤਾ ਜੀ ਨੇ ਅਤੇ ਸਮੁੱਚੀ ਨਾਲ ਆਈ ਸੰਗਤ ਨੇ ਦਲੋਹਾਰ ਤੇ ਚਾਹਟਾ ਆਦਿ ਛਕਿਆ।

6. ਸ. ਰਜਿੰਦਰ ਸਿੰਘ ਚਾਨਾ, ਸਕੱਤਰ ਨਾਮਧਾਰੀ ਸੰਗਤ ਯੂ. ਕੇ.

7. ਸ. ਪਰਮਿੰਦਰ ਸਿੰਘ ਬਾਂਸਲ (ਸਕੱਤਰ ਦਾ ਸਾਂਢੂ)

ਮੇਰੇ ਧਿਆਨ ਵਿਚ ਇਹ ਗੱਲ ਆਈ ਕਿ ਸ. ਗੁਰਸੇਵਕ ਸਿੰਘ ਸੰਧੂ ਅਤੇ ਉਸਦੀ ਪਤਨੀ ਬਲਬੀਰ ਕੌਰ ਇਸ ਦੌਰੇ ਵਿਚ ਨਾਲ ਨਾਲ ਹਨ ਅਤੇ ਹਰ ਘਰ ਵਿਚ ਜਾ ਕੇ ਜਦੋਂ ਸਤਿਗੁਰੂ ਜੀ ਬੈਠਦੇ ਹਨ, ਇਹ ਪੌਂਡ ਪੌਂਡ ਗੁਰੂ ਚਰਨਾਂ ਵਿਚ ਰੱਖ ਕੇ ਨਮਸਕਾਰ ਕਰਦੇ ਹਨ। ਗੁਰਸੇਵਕ ਸਿੰਘ ਦੇ ਅੰਦਰ ਸਤਿਗੁਰੂ ਜੀ ਵਾਸਤੇ ਏਨਾ ਸਨੇਹ ਹੈ ਕਿ ਉਸ ਨਾਲ ਥੋੜ੍ਹਾ ਕੁ ਤੁਰੇ ਫਿਰੇ ਤੋਂ ਕੁਝ ਅੰਦਾਜ਼ਾ ਹੁੰਦਾ ਹੈ। ਇਹ ਜੋੜੀ ਕੈਨੇਡਾ ਤੋਂ ਆਈ ਹੈ।

8. ਸ. ਜਸਬੀਰ ਸਿੰਘ ਸਪੁੱਤਰ ਸ. ਸੋਹਣ ਸਿੰਘ ਰੂਪਰਾਇ

ਨੌਜੁਆਨਾਂ ਨੂੰ ਉਪਦੇਸ਼ ਕਿ ਤੁਹਾਡੇ ਪਿੰਡ ਮਹਿਤਪੁਰ ਦੇ ਬਹੁਤ ਵਧੀਆ ਨਾਮਧਾਰੀ ਰਹੇ ਹਨ। ਤੁਸੀਂ ਪਤਨੀਆਂ ਸਮੇਤ ਮਾਸ-ਸ਼ਰਾਬ ਦਾ ਤਿਆਗ ਕਰੋ ਤੇ ਕੇਸ ਸਾਬਤ ਕਰੋ। ਮੁੱਛਾਂ ਨਹੀਂ ਕੱਟਣੀਆਂ।

9. ਸ. ਨਿਮਰਲ ਸਿੰਘ

10. ਸ. ਗੁਰਦੇਵ ਸਿੰਘ

ਏਥੇ ਬਹੁਤ ਸਾਰੇ ਮੋਨੇ ਸਨ, ਜਿਨ੍ਹਾਂ ਨੂੰ ਸਤਿਗੁਰੂ ਜੀ ਦੀ ਆਗਿਆ ਨਾਲ ਸੰਤ ਮਹਿੰਦਰ ਸਿੰਘ ਪੂਰਬਾ ਅਤੇ ਸੰਤ ਮਨੋਹਰ ਸਿੰਘ ਨੇ ਭਜਨ ਦੱਸਿਆ।

11. ਸ. ਨਰਿੰਦਰ ਸਿੰਘ

12. ਸ. ਉੱਜਲ ਸਿੰਘ

12.30 ਪੀ. ਐਮ. ਚਰਨ-ਪਾਉ ਪ੍ਰੋਗਰਾਮ ਮੁੱਕਿਆ ਤਾਂ ਮਸਾਂ 1 ਵਜੇ ਸਤਿਗੁਰੂ ਜੀ ਆਪਣੇ ਡੇਰੇ ਪਧਾਰੇ।

ਬੀਬੀ ਗਿਆਨ ਕੌਰ ਨੇ ਕੱਲ੍ਹ ਕਿਤੇ ਸ੍ਰੀ ਸਤਿਗੁਰੂ ਜੀ ਨੂੰ ਸ. ਹੰਸਪਾਲ ਐਮ. ਪੀ. ਨਾਲ ਫੋਨ ਤੇ ਦਿੱਲੀ ਗੱਲਬਾਤ ਕਰਦਿਆਂ ਸੁਣਿਆ। ਉਸ ਮੈਨੂੰ ਦੱਸਿਆ: ਸਤਿਗੁਰੂ ਜੀ ਦੇ ਸ. ਹਰਵਿੰਦਰ ਸਿੰਘ ਨਾਲ ਗੱਲਬਾਤ ਕਰਨ ਦੇ ਢੰਗ ਤੋਂ ਜਾਪਦਾ ਹੈ ਕਿ ਆਪ ਜੀ ਉਸਨੂੰ ਬੜਾ ਨਿਵਾਜਦੇ ਹਨ ਅਤੇ ਆਦਰ ਦਿੰਦੇ ਹਨ।

ਸਤਿਗੁਰੂ ਜੀ ਨੇ ਮਨਚੰਦਾ ਨੂੰ ਹੁਕਮ ਕੀਤਾ ਹੈ, ਹੰਸਪਾਲ ਦੁਆਰਾ, ਕਿ ਉਹ ਵੀਡੀਓ ਲੈ ਕੇ ਸੁਖਵਿੰਦਰ ਸਿੰਘ ਪਿੰਕੀ ਦੇ ਉਸਤਾਦ ਪੰ: ਕਿਸ਼ਨ ਮਹਾਰਾਜ ਬਨਾਰਸ ਜਾ ਕੇ ਦੇ ਕੇ ਆਵੇ। ਉਸੇ ਮੇਕ ਦਾ, ਜਿਹੜਾ ਦਸਿਆ ਜਾਵੇਗਾ, ਲੈ ਕੇ ਉਹਦੇ ਲਈ ਭਾਰਤ ਪੁੱਜ ਜਾਵੇਗਾ।

ਅੱਜ ਸ਼ਾਮੀਂ 4 ਵਜੇ ਤੋਂ ਹੀ ਨਾਮ ਸਿਮਰਨ ਸ਼ੁਰੂ ਹੋਣ ਕਰਕੇ ਸਤਿਗੁਰੂ ਜੀ ਬਾਕਾਇਦਿਆ ਘਰੀਂ ਚਰਨ ਪਾਉਣ ਦੀ ਕਿਰਪਾ ਨਹੀਂ ਕਰਨਗੇ।

ਹੋਲਾ ਕਮੇਟੀ ਵੱਲੋਂ ਹੇਠ ਲਿਖੇ ਸੱਜਣਾਂ ਦੀਆਂ ਟਿਕਟਾਂ ਸੀਰੀਅਨ ਏਅਰ ਲਾਈਨਜ਼ ਦੀ ਫਲਾਈਟ ਵਾਸਤੇ ਖਰੀਦੀਆਂ ਗਈਆਂ ਸਨ। ਏਅਰ ਇੰਡੀਆ ਜਾਂ ਬ੍ਰਿਟਿਸ਼ ਏਅਰਵੇਜ਼ ਦੀਆਂ ਫਲਾਈਟਾਂ ਲਈ 500 ਪੌਂਡ ਪ੍ਰਤੀ ਵਿਅਕਤੀ ਖ਼ਰਚ ਆਉਂਦਾ ਹੈ, ਪਰ ਸੀਰੀਅਨ ਏਅਰ ਲਾਈਨ ਦੀ ਟਿਕਟ 400 ਪੌਂਡ ਤੋਂ ਹੀ ਪ੍ਰਾਪਤ ਹੋ ਜਾਂਦੀ ਹੈ। ਇਹ ਸੱਜਣ ਏਅਰ ਇੰਡੀਆ ਜਾਂ ਬ੍ਰਿਟਿਸ਼ ਏਅਰਵੇਜ਼ ਦੀਆਂ ਟਿਕਟਾਂ ਪੱਲਿਓਂ ਖਰੀਦ ਕੇ ਆਏ ਸਨ ਸੋ ਇਹਨਾਂ ਦੀਆਂ ਟਿਕਟਾਂ ਸੀਰੀਅਨ ਏਅਰਲਾਈਨ ਨੂੰ ਮੋੜ, ਬਾਕੀ ਦੇ ਪੈਸੇ ਹੋਰ ਵਿਚ ਪਾ ਪੰਜ ਪੰਜ ਸੌ ਪੌਂਡ ਪੂਰਾ ਕਰਕੇ ਹੋਲਾ ਕਮੇਟੀ ਨੇ ਦੇਣਾ ਹੈ। ਇਹ ਸਾਰੇ ਵਿਸ਼ੇਸ਼ ਵਿਅਕਤੀ ਤੇ ਸਤਿਗੁਰੂ ਜੀ ਦੇ ਨਿਕਟੀ ਜਥੇ ਦੇ ਮੈਂਬਰ ਹਨ। ਇਸ ਸੰਬੰਧ ਵਿਚ ਸੰਤ ਦਿਆਲ ਸਿੰਘ ਫਗਵਾੜਾ ਦੇ ਜ਼ਿੰਮੇ ਭੱਜ-ਨੱਸ ਲੱਗੀ

ਹੈ। ਉਹ ਈਸਟਹੈਮ ਮੇਲੇ ਦੀ ਥਾਂ ਬਰਮਿੰਘਮ ਕਮੇਟੀ ਪਾਸ ਸਥਿਤੀ ਤਿਆਰ ਕਰ ਰਿਹਾ ਹੈ। ਟਿਕਟਾਂ ਇਹਨਾਂ ਦੀਆਂ ਹਨ।

1. ਸੰਤ ਮਨੋਹਰ ਸਿੰਘ, ਸੰਤ ਨਗਰ
2. ਸੰਤ ਅਵਤਾਰ ਸਿੰਘ ਘੁੰਮਣ
3. ਸੰਤ ਗੁਰਦੇਵ ਸਿੰਘ ਨੰਬਰਦਾਰ, ਸੰਤ ਨਗਰ
4. ਸੰਤ ਤਰਸੇਮ ਸਿੰਘ ਸਕੱਤਰ
5. ਤਰਸੇਮ ਪਤਨੀ ਜਸਪਾਲ ਕੌਰ, ਭੈਣੀ ਸਾਹਿਬ
6. ਇਸ ਦੇ ਦੋ ਬੱਚੇ ਵੱਡਾ ਗੁਰਬਖਸ਼ ਸਿੰਘ
7. ਸ. ਹਰਵਿੰਦਰ ਸਿੰਘ ਹੰਸਪਾਲ, ਦਿੱਲੀ
8. ਸ. ਗੁਰਭਜਨ ਸਿੰਘ, ਦਿੱਲੀ

5 ਵਜੇ ਨਾਮ ਸਿਮਰਨ ਦੀ ਅਰਦਾਸ ਹੋਈ। 400 ਨਰ ਨਾਰ ਦੀਆਂ ਸਿਮਰਨ ਸਮਾਧੀਆਂ। ਕੰਨਾਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ-ਉਪਦੇਸ਼। ਧਿਆਨ ਤੇ ਅੱਖਾਂ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਦੀ ਉਡੀਕ। ਜਾਪਿਆ ਜਿਵੇਂ ਵਕਤ ਠਹਿਰ ਗਿਆ ਹੋਵੇ! ਅੱਜ ਸਿਮਰਨ ਸਮਾਪਤੀ ਦੀ ਅਰਦਾਸ ਸੰਤ ਹਰਬੰਸ ਸਿੰਘ ਘੁੱਲਾ ਨੇ ਕੀਤੀ।

***ਛੋਟੇ ਕੀਰਤਨਕਾਰ:***

ਕੀਰਤਨ ਸ਼ੁਰੂ ਹੋ ਗਿਆ: 'ਤੇਰੇ ਦਰਸ਼ਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ' ਪਰ ਇਹ ਬੇਨਤੀ 6.45 ਵਜੇ ਫਲੀਭੂਤ ਹੋਈ ਜਦੋਂ ਸਚਮੁਚ ਸਤਿਗੁਰੂ ਜੀ ਦੀਵਾਨ ਵਿਚ ਆ ਸੁਸ਼ੋਭਿਤ ਹੋਏ। ਅੱਜ ਬਹੁਤਾ ਸਮਾਂ ਇੰਤਜ਼ਾਰ ਵਿਚ ਹੀ ਬੀਤਿਆ।

ਹੁਣ ਬਰਮਿੰਘਮ ਤੋਂ ਆਏ ਸੰਤ ਸੁਰਜੀਤ ਸਿੰਘ ਦੇ ਲੜਕਿਆਂ, ਗੁਰਸ਼ਰਨ ਸਿੰਘ, ਅਜੀਤ ਸਿੰਘ ਅਤੇ ਹਰਮਿੰਦਰ ਸਿੰਘ ਨੇ ਸ਼ਬਦ ਗਾਇਨ ਸ਼ੁਰੂ ਕੀਤਾ: ਪਹਿਲੇ ਹੱਥ ਹਰਮੋਨੀਅਮ ਦੂਜੇ ਦੇ ਤਬਲਾ ਤੇ ਤੀਜਾ ਮੁਖ ਗਾਇਕ। ਇੱਟਾਂ ਵਾਂਗ ਜੋੜੇ ਹੋਏ ਸ਼ਬਦਾਂ ਨਾਲ 20 ਮਿੰਟ ਤਕ ਬੱਚਿਆਂ ਨੇ ਆਕਰਸ਼ਣ ਬਣਾਈ ਰੱਖਿਆ।

ਇਕ ਬੱਚਿਆਂ ਦਾ ਗਰੁੱਪ ਹੋਰ, ਸ਼ਬਦ ਗਾਉਣ ਲਈ ਮੰਚ ਉਤੇ ਆਇਆ। ਸੰਤ ਕੁਲਦੀਪ ਸਿੰਘ ਰਾਇਤ ਖਜ਼ਾਨਚੀ ਨਾਮਧਾਰੀ ਸੰਗਤ ਯੂ. ਕੇ. ਦੇ ਬੱਚੇ: ਨਰਿੰਦਰ ਪਾਲ ਸਿੰਘ, ਹਰਿੰਦਰਪਾਲ ਸਿੰਘ ਤੇ ਛੋਟੇ ਵੀਰ ਨੇ ਵੀ ਹਜ਼ੂਰੀ ਵਿਚ ਸੁਰਾਂ ਭਰਕੇ ਵਿਖਾਈਆਂ। ਸੰਤ ਕੁਲਦੀਪ ਸਿੰਘ ਨੇ ਸਤਿਗੁਰਾਂ ਦੇ ਚਰਨ ਘਰ ਪੁਆਂਦਿਆਂ ਇਹ ਇੱਛਾ ਦੱਸੀ ਸੀ ਕਿ ਉਹ ਚਾਹੁੰਦਾ ਹੈ ਕਿ ਬੱਚੇ ਸੰਗੀਤ ਸਿੱਖਣ, ਪਰ ਸਿਖਾਵੇ ਕਿਹੜਾ! ਤਾਂ ਵੀ ਇਹ ਗੱਲ ਵਰਨਣਯੋਗ ਹੈ ਕਿ ਇੰਗਲੈਂਡ ਦੇ ਸਿੰਘ ਆਪਣੀ ਕੀਰਤਨ ਭੁੱਖ ਵੱਲੋਂ ਤ੍ਰਿਪਤ ਹੁੰਦੇ ਰਹਿਣਗੇ! ਇਕ ਤਾਂ ਸੰਤ ਬਾਵਾ ਸਿੰਘ ਨੈਰੋਬੀ

ਵਾਲਿਆਂ ਦੀ ਸੁਪਤਨੀ ਬੀਬੀ ਸੁਰਜੀਤ ਕੌਰ ਔਛੀ ਸ਼ਬਦ-ਗਾਇਕਾ ਹੈ, ਜਿਸਨੂੰ ਰਾਗ ਤਾਲ ਦਾ ਭਰਪੂਰ ਗਿਆਨ ਹੈ। ਦੂਜੇ, ਉਸ ਨੇ ਆਪਣਾ ਆਪ ਆਪਣੇ ਬੇਟੇ ਸ. ਕੰਵਲਜੀਤ ਸਿੰਘ ਵਿਚ ਪਾਇਆ ਹੋਇਆ ਹੈ। ਕੰਵਲਜੀਤ ਸਿੰਘ ਅਲੰਕਾਰ ਬੰਦਿਸ਼ਾਂ ਆਪ ਤਬਲਾ ਵਜਾਂਦਿਆਂ ਗਾਉਂਦਾ ਹੈ। ਸ. ਅਵਤਾਰ ਸਿੰਘ ਹੁਰਾਂ ਦਾ ਲੜਕਾ ਸੰਤ ਤ੍ਰਿਲੋਚਨ ਸਿੰਘ ਵੀ ਸ਼ਬਦ-ਗਾਇਨ ਠੀਕ ਤਰ੍ਹਾਂ ਕਰ ਲੈਂਦਾ ਹੈ। ਹੋਰ ਵੀ ਐਸੇ ਪ੍ਰੇਮੀ ਹੋਣਗੇ। ਅਗੋਂ ਇਹ ਦੋ ਜੋੜੇ ਹੋਰ ਤਿਆਰ ਹੋ ਰਹੇ ਹਨ। ਅੱਜ ਕਲ੍ਹ ਉਸਤਾਦ ਹਰਭਜਨ ਸਿੰਘ ਅਤੇ ਗੁਰਦੇਵ ਸਿੰਘ ਸਰੋਦ ਵੀ 6 ਮਹੀਨੇ ਹੋਰ ਏਥੇ ਰਹਿਣਗੇ। ਸੋ ਦੋ-ਚਾਰ ਸ਼ਾਗਿਰਦਾਂ ਦਾ ਹੋਰ ਤਿਆਰ ਹੋ ਜਾਣਾ ਅਸੰਭਵ ਨਹੀਂ। ਸ. ਸੁਰਜੀਤ ਸਿੰਘ ਦੇ ਬੱਚਿਆਂ ਨੇ ਇਕ ਚਤੁਰੰਗ ਅਤੇ 'ਹੇ ਗੋਬਿੰਦ ਹੇ ਗੋਪਾਲ' ਸੁਣਾਕੇ ਸਤਿਗੁਰੂ ਜੀ ਦਾ ਧਿਆਨ ਭੀ ਲਾਈ ਰੱਖਿਆ।

ਸ. ਸਾਧੂ ਸਿੰਘ ਜਲੰਧਰੀ ਦਾ ਲੜਕਾ ਜਤਿੰਦਰ ਸਿੰਘ ਆਇਆ ਤਾਂ ਇਸ਼ਾਰਾ ਕਰਕੇ ਸਤਿਗੁਰੂ ਜੀ ਨੇ ਆਪਣੇ ਨੇੜੇ ਦੇ ਸਿੱਖਾਂ ਵਿਚ ਬੈਠਾਇਆ।

ਹਾਲ ਭਰਪੂਰ ਹੈ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੀ 7.10 ਤੋਂ ਪੰਡਿਤ ਗੋਪਾਲ ਸਿੰਘ ਦਾ ਕਥਨ 'ਗੁਰਮੁਖ ਨਾਮ ਦਾਨ ਇਸ਼ਨਾਨ' ਉਤੇ ਹੋਇਆ। ਪੰਡਿਤ ਜੀ ਇਹ ਵੀ ਸਾਬਤ ਕੀਤਾ ਕਿ ਵਿੱਦਿਆ, ਧਨ ਅਤੇ ਸ਼ਕਤੀ ਜੇ ਦੁਰਜਨ ਕੋਲ ਆ ਜਾਣ ਤਾਂ ਦੂਜਿਆਂ ਲਈ ਦੁੱਖ ਦੇਊ ਬਣਦੇ ਹਨ ਪਰ ਜੇ ਇਹੋ ਸਾਧੂ ਪਾਸ ਹੋਣ ਤਾਂ ਪਰਾਇਆਂ ਨੂੰ ਸੁੱਖ ਦੇਣ ਦਾ ਸਾਧਨ ਬਣ ਜਾਂਦੇ ਹਨ।

8 ਵਜੇ ਸ਼ਾਮ ਦੇ ਤਾਂ ਸਤਿਗੁਰੂ ਜੀ ਸਹਿਜ ਭਾ ਦੀਵਾਨ 'ਚੋਂ ਉੱਠ ਕੇ ਡੇਰੇ ਵੱਲ ਚਲੇ ਗਏ। ਏਸ ਤਰ੍ਹਾਂ ਆਪ ਦਾ ਹਜ਼ੂਰੀ-ਜਥਾ ਵੀ। ਜਿਸ ਜਤਿੰਦਰ ਸਿੰਘ ਨੂੰ ਇਸ਼ਾਰੇ ਨਾਲ ਕੋਲ ਬੈਠਾਇਆ ਸੀ, ਉਸ ਨੂੰ ਵੀ ਉਠਾ ਕੇ ਨਾਲ ਲੈ ਗਏ। ਉਸ ਨੂੰ ਕੁਝ ਸ਼ਬਦਾਂ ਨਾਲ, ਕੁਝ ਹਸਤ-ਕੰਵਲਾਂ ਨਾਲ ਪਿਆਰ-ਪਲੋਸ ਕੇ ਛੱਡਿਆ ਹੋਵੇਗਾ। ਇਸ ਤਰ੍ਹਾਂ ਆਪਣੇ ਪਿਆਰੇ ਸ. ਸਾਧੂ ਸਿੰਘ ਨੂੰ ਜਿਸਨੂੰ ਮਥੇ ਲੱਗਿਆਂ ਵੀ ਸ਼ਾਇਦ 10 ਸਾਲ ਹੋ ਗਏ ਹੋਣ, ਉਹਦੀ ਸੰਤਾਨ ਨੂੰ ਪਿਆਰ ਕਰਕੇ ਆਪਣਾ ਸਨੇਹ ਭੇਜਿਆ। ਪ੍ਰਤੀਤ ਹੁੰਦਾ ਹੈ ਸਾਧੂ ਸਿੰਘ ਤੇਜ਼ੀ ਨਾਲ ਗੁਰੂ ਚਰਨਾਂ ਵੱਲ ਮੋੜ ਕੱਟੇਗਾ।

ਸਤਿਗੁਰੂ ਜੀ ਦੇ ਜਾਣ ਤੋਂ 15 ਮਿੰਟ ਬਾਅਦ ਪੰਡਿਤ ਜੀ ਨੇ ਸਮਾਪਤੀ ਕੀਤੀ। ਤੇ ਏਸੇ ਤਰ੍ਹਾਂ ਜੁੜੀ ਬੈਠੀ ਸੰਗਤ ਨੂੰ ਸੰਬੋਧਨ ਕਰਨ ਲਈ ਜਥੇਦਾਰ ਗਿਆਨ ਸਿੰਘ-ਦਾਨ ਸਿੰਘ ਮੰਚ ਉਤੇ ਆ ਗਏ। ਸੰਬੋਧਨ ਸ਼ੁਰੂ ਕਰਦਿਆਂ ਹੀ ਉਨ੍ਹਾਂ ਟੇਕ ਲਈ: 'ਗੁਰਸਿਖ ਪ੍ਰੀਤਿ ਗੁਰੂ ਮੁਖ ਪਾਇਆ ਅਤੇ ਘੰਟਾ ਭਰ ਏਸੇ ਗੱਲ ਤੇ ਵਿਆਖਿਆ ਕੀਤੀ।

ਇਸ ਤਰ੍ਹਾਂ ਵੀ ਮੈਂ ਸੰਗਤ ਵਿਚੋਂ ਸੁਣਿਆ ਕਿ ਗਿਆਨ ਸਿੰਘ ਹੁਰੀਂ ਸੁਰ ਵਿਚ ਅਤੇ ਖੂਬ ਉੱਚਾ ਗਾ ਲੈਂਦੇ ਹਨ।

ਸ. ਗੁਰਮੀਤ ਸਿੰਘ ਨੇ ਹੋਲਾ ਬਰਮਿੰਘਮ ਅਤੇ ਈਸਟ ਹੈਮ ਦੇ ਗੁਰਦੁਆਰੇ ਦੇ ਸਾਰੇ ਪ੍ਰੋਗਰਾਮ ਬੜੇ ਧਿਆਨ ਨਾਲ ਰਿਕਾਰਡਿੰਗ ਕੀਤੇ ਹਨ।

ਜਾਂ ਅਸੀਂ 9.30 ਵਜੇ ਰਾਤੀਂ ਬੀਬੀ ਮਹਿੰਦਰ ਕੌਰ ਸੁਪਤਨੀ ਸ. ਕੇਹਰ ਸਿੰਘ ਬਾਹੜਾ ਦੇ ਘਰ 27 ਸ਼ੇਕਸਪੀਅਰ ਰੋਡ, ਈਸਟਹੈਮ ਪੁੱਜੇ, ਜਿਥੇ ਸਾਡਾ ਡੇਰਾ ਸੀ, ਏਥੇ ਸਤਿਗੁਰੂ ਜੀ ਦੇ ਚਰਨ ਘਰ ਪੁਆਉਣ ਲਈ ਹਰ ਤਰ੍ਹਾਂ ਦੀ ਤਿਆਰੀ ਕੀਤੀ ਹੋਈ ਸੀ। ਪ੍ਰੰਤੂ ਸਤਿਗੁਰੂ ਜੀ ਨੇ ਸਰੀਰਕ ਕਾਰਨਾਂ ਕਰਕੇ ਚਰਨ ਪਾਉਣ ਦਾ ਪ੍ਰੋਗਰਾਮ ਰੋਕ ਦਿਤਾ।

ਸੂਬਾ ਅਮਰੀਕ ਸਿੰਘ ਦੇ ਪਿੰਡ ਮਹਿਤਪੁਰ ਦੀ ਇਹ ਬੀਬੀ ਲੁਹਾਰ ਪ੍ਰਤਾਪ ਪੁਰੇ (ਦੁਹਾਂ ਦਾ ਜ਼ਿਲ੍ਹਾ ਜਲੰਧਰ) ਦੇ ਨਾਮਧਾਰੀ ਘਰਾਣੇ ਵਿਚ ਵਿਆਹੀ ਗਈ। ਹੁਣ ਉਹ ਅਪਣੇ ਸਪੁੱਤਰ ਸ. ਰਘੁਬੀਰ ਸਿੰਘ ਬਾਹੜਾ, ਨੂੰਹ ਬੀਬੀ ਦਲਜੀਤ ਕੌਰ ਅਤੇ ਉਹਨਾਂ ਦੇ ਬੱਚਿਆਂ ਨੂੰ ਗੁਰੂ ਘਰ ਨਾਲ ਜੋੜੀ ਰੱਖਣਾ ਚਾਹੁੰਦੀ ਸੀ। ਉਹ ਕਹਿੰਦੀ ਸੀ: ਏਨਾ ਸਾਦਾ ਤੇ ਸੁਥਰਾ ਰਾਹ ਹੋਰ ਕੋਈ ਨਹੀਂ।

## 30 ਅਪਰੈਲ, 1984, ਸੋਮਵਾਰ

## ਈਸਟਹੈਮ, ਲੰਡਨ

ਉਸਤਾਦ ਹਰਭਜਨ ਸਿੰਘ, ਸੰਤ ਹਰਬੰਸ ਸਿੰਘ ਘੁੱਲਾ, ਬਲਜੀਤ ਸਿੰਘ, ਸੁਖਵਿੰਦਰ ਸਿੰਘ ਪਿੰਕੀ ਅਤੇ ਸ. ਕੰਵਲਜੀਤ ਸਿੰਘ ਦੀਆਂ, ਆਸਾ ਦੀ ਵਾਰ ਗਾਉਂਦੀਆਂ ਸੁਰਾਂ ਨਾਮਧਾਰੀ ਗੁਰਦੁਆਰੇ ਦੇ ਹਾਲ ਵਿਚ ਛਾਈਆਂ ਹੋਈਆਂ ਹਨ ਅਤੇ ਅਸੀਂ ਭਮਰਾ, ਗਿਆਨ ਕੌਰ, ਬੀਬੀ ਮਹਿੰਦਰ ਕੌਰ ਬਾਹੜਾ ਅਤੇ ਮੈਂ 4.15 ਵਜੇ ਗੁਰਦੁਆਰੇ ਪਹੁੰਚ ਚੁੱਕੇ ਹਾਂ।

ਹੋਰ 15 ਮਿੰਟ ਬਾਅਦ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ। ਸੰਗਤ ਪਲੋ-ਪਲ ਵੱਧ ਤੋਂ ਵਧੇਰੀ ਹੁੰਦੀ ਜਾਂਦੀ ਹੈ। ਸਤਿਗੁਰੂ ਜੀ ਵਾਲੇ ਛੋਟੇ ਮੰਚ ਉੱਤੇ ਸ੍ਰੀ ਹਜ਼ੂਰ ਦੇ ਆਸਣ ਦੇ ਸੱਜੇ-ਖੱਬੇ ਨਿੱਜੀ-ਸਕੱਤਰ ਸ. ਤਰਸੇਮ ਸਿੰਘ, ਸੰਤ ਦਿਆਲ ਸਿੰਘ ਫਗਵਾੜਾ, ਸੰਤ ਮਹਿੰਦਰ ਸਿੰਘ ਪੂਰਬਾ ਤੇ ਸ. ਜਸਵੰਤ ਸਿੰਘ 'ਖੱਲ੍ਹਾ' ਬੈਠਦੇ ਹਨ।

ਆਸਾ ਦੀ ਵਾਰ ਦੀ ਸਮਾਪਤੀ ਪੂਰਬੇ ਦੁਆਰਾ ਅਰਦਾਸ ਨਾਲ 5.40 ਵਜੇ ਹੋ ਗਈ ਹੈ।

ਸੰਤ ਗੁਰਭਜਨ ਸਿੰਘ ਸਾਬਕਾ ਸਕੱਤਰ ਨੇ ਐਲਾਨ ਕੀਤਾ ਹੈ ਕਿ ਵਿਦੇਸ਼ਾਂ ਵਿਚੋਂ ਤੇ ਭਾਰਤੋਂ ਆਏ ਸੱਜਣਾਂ ਨੂੰ 9.30 ਵਜੇ ਇਕ ਕੋਚ ਏਥੋਂ ਲਿਜਾਵੇਗੀ ਤੇ ਕੁਝ ਦੇਖਣਯੋਗ ਥਾਵਾਂ ਦਿਖਲਾਵੇਗੀ ਅਤੇ ਅੱਜ ਸ਼ਾਮ ਦਾ ਦੀਵਾਨ ਸਾਊਥਾਲ ਦੇ ਸੇਂਟ

ਜਾਰਜ ਗਿਰਜੇ ਵਿਚ ਲੱਗੇਗਾ।

ਸੂਬਾ ਅਵਤਾਰ ਸਿੰਘ ਜੀ ਨੇ ਬੇਨਤੀ ਕੀਤੀ ਕਿ ਸਾਧ ਸੰਗਤ ਵਿਚੋਂ ਕੋਈ ਵੀ ਲੰਗਰ ਛਕੇ ਬਿਨਾਂ ਕਿਤੇ ਨਾ ਜਾਵੇ। ਗੁਰੂ ਕਾ ਲੰਗਰ ਤਿਆਰ ਹੈ।

ਸੰਤ ਦਿਆਲ ਸਿੰਘ ਨਾਲ ਮੇਲ ਹੋਇਆ ਤਾਂ ਉਸ ਦੱਸਿਆ ਕਿ ਸਤਿਗੁਰੂ ਜੀ ਨੇ ਅੱਜ ਇਕ ਨਵੇਂ ਬਣੇ ਸਿੱਖ ਡਾਕਟਰ ਦੇ ਘਰ ਚਰਨ ਪਾਉਣੇ ਹਨ ਤੇ ਸ. ਸਾਧੂ ਸਿੰਘ ਦੇ ਲੜਕੇ ਜਤਿੰਦਰ ਸਿੰਘ ਦੇ ਘਰ ਪਲਮਸਟੱਡ ਵੀ ਜ਼ਰੂਰ ਦਰਸ਼ਨ ਦੇਣੇ ਹਨ।

ਕਲ੍ਹ ਜਦੋਂ ਮੈਂ ਸਤਿਗੁਰਾਂ ਨੂੰ ਜਤਿੰਦਰ ਸਿੰਘ ਦੀ ਇੱਛਾ ਦੱਸੀ ਸੀ ਤੇ ਸੱਚੇ ਪਾਤਸ਼ਾਹ ਕਹਿਣ ਲੱਗੇ: ਭਾਵੇਂ ਕੁਝ ਪ੍ਰੋਗਰਾਮ ਤੜਨੇ ਪੈਣ, ਜਤਿੰਦਰ ਵੱਲ ਜ਼ਰੂਰ ਜਾਣਾ ਹੈ।

ਜਦੋਂ ਅਸੀਂ ਆਪਣੇ ਡੇਰੇ 27 ਸ਼ੇਕਸਪੀਅਰ ਰੋਡ ਤੇ ਪੁੱਜੇ ਤਾਂ 7.45 ਤੇ ਫੋਨ ਖੜਕਿਆ: ਸਤਿਗੁਰੂ ਜੀ ਆ ਰਹੇ ਹਨ। ਘਰ ਵਿਚ ਜਿਵੇਂ ਚਾਵਾਂ ਨੂੰ ਹੁਲਾਰਾ ਆ ਗਿਆ। ਹਰ ਕੋਈ ਯੋਗ ਪਹਿਰਾਵਾ ਪਹਿਨ ਤਿਆਰ ਹੋਣ ਲੱਗਾ।

ਅਤੇ 8 ਵਜੇ ਦੋ ਕਾਰਾਂ ਹਾਊਸ ਨੰ: 27 ਸਾਹਵੇਂ ਆ ਖਲੋਤੀਆਂ।

ਸਤਿਗੁਰੂ ਜੀ ਵਿਛੇ ਹੋਏ ਸੋਫੇ ਤੇ ਬਿਰਾਜਮਾਨ ਹੋਏ ਤਾਂ ਬੀਬੀ ਜੀ ਮਹਿੰਦਰ ਕੌਰ-ਰਘਬੀਰ ਸਿੰਘ ਅਤੇ ਦਲਜੀਤ ਕੌਰ ਤੇ ਬੱਚਿਆਂ ਨੇ ਮਾਇਆ, ਬਸਤਰ ਚਰਨਾਂ ਤੇ ਰੱਖ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਸ. ਰਘਬੀਰ ਸਿੰਘ ਨੂੰ ਉਹਦੇ 'ਛਕਣ ਛਕਾਉਣ' ਬਾਰੇ ਪੁੱਛਿਆ। 'ਨਾਂਹ' ਵਿਚ ਜਵਾਬ ਸੁਣ ਕੇ ਸਤਿਗੁਰੂ ਮੁਦਿਤ ਹੋਏ। ਸਾਰੇ ਪਰਵਾਰ ਨੂੰ ਜੀਅ ਪ੍ਰਤੀ ਇਕ ਘੰਟਾ ਰੋਜ਼ਾਨਾ ਭਜਨ ਕਰਨ ਦੀ ਪ੍ਰੇਰਨਾ ਦਿਤੀ ਅਤੇ ਨਾਲ ਹੀ ਸਕੱਤਰ ਚਾਨਾ ਨੂੰ ਆਗਿਆ ਕੀਤੀ ਕਿ ਉਹ ਇਨ੍ਹਾਂ ਨਾਲ ਸੰਪਰਕ ਵੀ ਰੱਖੇ ਤੇ ਇਨ੍ਹਾਂ ਦਾ ਹਿਸਾਬ-ਕਿਤਾਬ ਵੀ।

ਇਸ ਘਰ ਚਰਨ ਪਾਉਣ ਸਮੇਂ ਸਤਿਗੁਰੂ ਜੀ ਦੀ ਆਗਿਆ ਦੁਆਰਾ ਸੰਤ ਮਹਿੰਦਰ ਸਿੰਘ ਪੂਰਬਾ ਨੇ ਰਘਬੀਰ ਸਿੰਘ ਦੇ ਛੋਟੇ ਲੜਕੇ ਨੂੰ ਦਸਤਾਰ ਵੀ ਸਜਾਈ ਅਤੇ ਦੁਬਾਰਾ ਭਜਨ ਵੀ ਦੱਸਿਆ।

ਮੈਂ ਵੀ ਇਹਨਾਂ ਗੱਡੀਆਂ ਵਿਚ ਐਡਜਸਟ ਹੋ ਗਿਆ ਤੇ ਹੁਣ ਜਿਸ ਘਰ ਚਰਨ ਪਾਉਣੇ ਸਨ, ਉਹ ਇਨ੍ਹਾਂ ਪੈਰਾਂ ਤੋਂ 41 ਮੀਲ ਦਾ ਸਫ਼ਰ ਸੀ। ਵਲਾਵੇਂਦਾਰ ਸੜਕਾਂ, ਖ਼ਮਦਾਰ ਪੁਲ, ਖੁੱਲ੍ਹੇ ਘਾਹ-ਖੇਤ, ਇਕਸਾਰ ਉਗੇ ਜਵੀ ਦੇ ਖੇਤ, ਗਊਆਂ ਦੇ ਫਾਰਮ.... ਅਸੀਂ ਦੇਸ ਦੇ ਪਿਛਵਾੜੇ ਵੱਲ ਜਾ ਰਹੇ ਸਾਂ। ਅੱਗੇ-ਅੱਗੇ ਡਾ. ਹਰਭਜਨ ਸਿੰਘ ਦੀ ਗੱਡੀ, ਪਿੱਛੇ ਸ੍ਰੀ ਸਤਿਗੁਰੂ ਜੀ ਵਾਲੀ ਤੇ ਸਾਡੇ ਵਾਲੀਆਂ ਕਾਰਾਂ, ਨਵੇਂ ਆਬਾਦ ਹੋਏ ਇਲਾਕੇ ਵਿਚ ਜਾ ਖਲੋਤੇ। ਇਸ ਇਲਾਕੇ ਦਾ ਨਾਮ ਹੈ HERTS

ਸੋਹਣੇ ਤਾਜ਼ੇ ਬਣੇ ਘਰ ਵਿਚ ਡਾ. ਹਰਮਦਨ ਸਿੰਘ ਆਪਣੀ ਸੁੰਦਰ ਪਤਨੀ

ਸਤਵੰਤ, ਜਿਸ ਨੇ ਮੈਜਿਸਟਰੇਟੀ ਦਾ ਕੋਰਸ ਕੀਤਾ ਹੋਇਆ ਹੈ, ਨਾਲ ਆਪਣੀ ਮਾਤਾ ਸਮੇਤ ਰਹਿ ਰਿਹਾ ਹੈ। ਸਾਰੇ ਪਰਵਾਰ ਨੂੰ ਗੁਰੂ ਦਰਸ਼ਨਾਂ ਨਾਲ ਬੇਹੱਦ ਚਾਅ ਚੜ੍ਹਿਆ। ਸਤਿਗੁਰੂ ਜੀ ਨੇ ਸਮੁੱਚੇ ਤੌਰ ਤੇ ਜਾਣਕਾਰੀ ਲਈ: ਡਾ. ਹਰਮਦਨ ਸਿੰਘ ਪਿੰਡ ਘਰਿਡਾ, ਜਿ: ਅੰਮ੍ਰਿਤਸਰ ਦਾ ਜੰਮਪਲ ਹੈ। ਇਸ ਦੀ ਮਾਤਾ ਦੇ ਪੇਕੇ ਪਨਿਗਰੀ ਏਸੇ ਜ਼ਿਲ੍ਹੇ ਵਿਚ ਹਨ। ਡਾ. ਨੇ ਅਜੇ ਕੱਲ੍ਹ ਹੀ ਭਜਨ ਪੁੱਛਿਆ ਹੈ ਅਤੇ ਅੱਜ ਘਰ ਚਰਨ ਪੁਆ ਕੇ ਮਾਤਾ ਅਤੇ ਪਤਨੀ ਨੂੰ ਵੀ ਭਜਨ ਦਸਵਾਇਆ ਹੈ। ਭਜਨ ਪੂਰਬਾ ਅਤੇ ਮਨੋਹਰ ਸਿੰਘ ਨੇ ਦਿੱਤਾ। ਭਜਨ ਕਰਨ ਦਾ ਉਪਦੇਸ਼ ਦਿੰਦਿਆਂ, ਸਤਿਗੁਰੂ ਜੀ ਨੇ ਇੱਕ ਘੰਟਾ ਨਾਮ ਸਿਮਰਨ ਤੇ ਜ਼ੋਰ ਦਿਤਾ ਤੇ ਨਾਲ ਹੀ ਬਚਨ ਕੀਤਾ ਕਿ ਜਦੋਂ ਨਵਾਂ "ਸਿਸ਼ੂ" ਹੋਵੇ, ਉਸਦੇ ਵੰਡੇ ਦਾ ਵੀ ਭਜਨ ਕੀਤਾ ਜਾਵੇ, ਜਿਹੜਾ ਤਦ ਤਕ ਚੱਲੇ ਜਦ ਤਕ ਉਹ ਆਪ ਆਪਣੇ ਲਈ ਇਕ ਘੰਟਾ ਸਿਮਰਨ ਕਰਨ ਦੇ ਯੋਗ ਨਹੀਂ ਹੋ ਜਾਂਦਾ।

ਪਤਾ ਲੱਗਾ ਕਿ ਸੁਰਗਵਾਸੀ ਮਹੰਤ ਹਰਨਾਮ ਸਿੰਘ ਦੁਗੀਚ ਇਹਨਾਂ ਦਾ ਮਾਮਾ ਜਾਂ ਮਾਸੜ ਹੈ। ਸਤਿਗੁਰੂ ਜੀ ਨੇ ਸੰਤ ਬ੍ਰਹਮਾ ਸਿੰਘ ਸੰਤ ਨਗਰ (ਮਹੰਤ ਜੀ ਦਾ ਵੱਡਾ ਲੜਕਾ) ਨੂੰ ਡਾ. ਹਰਮਦਨ ਸਿੰਘ ਬਾਰੇ ਦੱਸਣ ਲਈ ਜ਼ਿਕਰ ਕੀਤਾ।

ਮੇਰੇ ਪੁੱਛਣ ਤੇ ਸਤਿਗੁਰੂ ਜੀ ਨੇ ਦੱਸਿਆ ਕਿ ਜਤਿੰਦਰ ਸਿੰਘ ਪਲਮਸਟੱਡ ਨੂੰ ਪਹਿਲਾਂ 7.15 ਵਜੇ ਆ ਕੇ ਲੈ ਜਾਣ ਲਈ ਕਿਹਾ ਸੀ, ਫਿਰ ਸਿਹਤ ਠੀਕ ਤੇ ਯੋਗ ਹੋਣ ਕਰਕੇ 6.30 ਵਜੇ ਆ ਕੇ ਲੈ ਜਾਣ ਲਈ ਕਿਹਾ। ਉਸ ਨੇ ਕੋਈ ਆਨਾ ਕਾਨੀ ਨਹੀਂ ਕੀਤੀ। ਸਗੋਂ ਇੰਨੀ ਸਵਖਤੇ 'ਸੱਤ ਬਚਨ' ਕਹਿ ਕੇ ਆ ਗਿਆ ਅਤੇ ਪਲਮਸਟੱਡ ਆਪਣੇ ਘਰ ਵਿਖੇ ਲੈ ਗਿਆ। ਉਥੇ ਉਹਦੀਆਂ ਭੈਣਾਂ ਦੀ 10-15 ਮਿੰਟ ਸਿਤਾਰ ਵੀ ਸੁਣੀ। ਸਤਿਗੁਰੂ ਜੀ ਜਤਿੰਦਰ ਬਾਰੇ ਏਨੇ ਪ੍ਰਸੰਨ ਸਨ ਜਿਵੇਂ ਕੋਈ ਗੁਆਚਾ ਹੀਰਾ ਲੱਭ ਪਿਆ ਹੋਵੇ। ਇਹਨਾਂ ਬੱਚਿਆਂ ਦੀ ਬੀਬੀ ਸੰਪੂਰਨ ਕੌਰ ਨੂੰ ਜਦੋਂ ਪਤਾ ਲੱਗਾ ਕਿ ਸੱਚੇ ਪਾਤਸ਼ਾਹ ਉਹਦੇ ਪੁੱਤਰ ਦੇ ਘਰ ਚਰਨ ਪਾ ਆਏ ਹਨ ਤਾਂ ਉਹ ਬਾਗ-ਬਾਗ ਹੋ ਜਾਵੇਗੀ। ਲਾਜ਼ਮੀ ਤੌਰ ਤੇ ਸ. ਸਾਧੂ ਸਿੰਘ ਨੂੰ ਆਪਣੇ ਗੁਆਚੇ ਸੁੱਖ ਦਾ ਅਮੋਲ ਖ਼ਜ਼ਾਨਾ ਮੁੜ ਮਿਲ ਪੈਣ ਤੇ ਹਾਰਦਿਕ ਖ਼ੁਸ਼ੀ ਤੇ ਤਸੱਲੀ ਹੋਵੇਗੀ।

ਡਾ. ਹਰਮਦਨ ਸਿੰਘ ਦੇ ਘਰੋਂ 10.30 ਵਜੇ ਹੀ ਵਿਦਾ ਹੋਇਆ ਗਿਆ।

ਅਸੀਂ ਸ. ਮਹਿੰਦਰ ਸਿੰਘ ਦੀ ਅਗਵਾਈ ਵਿਚ 74 ਵਿਨਸੈਂਡ਼ੇ ਕਲੋਜ਼ ਪੁੱਜੇ ਤਾਂ ਸ੍ਰੀ ਗੁਰਦਿਆਲ ਸਿੰਘ ਬੱਲ ਪਰਵਾਰ ਸਤਿਗੁਰੂ ਜੀ ਦੇ ਸੁਆਗਤ ਹਿਤ ਬਾਹਰ ਖਲੋਤਾ ਸੀ, ਸਤਿਕਾਰ ਨਾਲ ਅੰਦਰ ਨਿਸਚਿਤ ਸਥਾਨ ਤੇ ਸਤਿਗੁਰੂ ਜੀ

ਪਧਾਰੇ ਅਤੇ ਬੈਠੇ। ਫਿਰ ਨਿੱਕੀ-ਨਿੱਕੀ ਗੱਲਬਾਤ ਤੇ ਪੁਰਾਣੀਆਂ ਯਾਦਾਂ ਦੀ ਪਟਾਰੀ ਖੁੱਲ੍ਹ ਗਈ।

ਸ. ਗੁਰਬਚਨ ਸਿੰਘ ਬੱਲ ਦਾ ਪਿਤਾ ਸ. ਮੋਤੀ ਸਿੰਘ ਅਤੇ ਸ. ਮਹਿੰਦਰ ਸਿੰਘ ਬੱਲ ਦਾ ਦਾਦਾ ਠਾਣੇਦਾਰ ਦਸੌਂਧਾ ਸਿੰਘ ਇਹ ਦੋਵੇਂ ਭਰਾ ਸਨ ਤੇ ਇਹਨਾਂ ਦਾ ਛੋਟਾ ਭਾਈ ਸ. ਸਾਧੂ ਸਿੰਘ ਸੀ। ਮੈਨੂੰ ਸੰਤ ਮਨੋਹਰ ਸਿੰਘ ਨੇ ਦੱਸਿਆ ਕੌਲ੍ਹ ਜਦੋਂ ਸ. ਗੁਰਬਚਨ ਸਿੰਘ ਬੱਲ ਸਤਿਗੁਰਾਂ ਦੀ ਸ਼ਰਨੀ ਆਇਆ ਤਾਂ ਹੱਥ ਜੋੜ ਕਹਿਣ ਲੱਗਾ: ਸੱਚੇ ਪਾਤਸ਼ਾਹ, ਮੈਂ ਆਪ ਜੀ ਦਾ ਚੋਰ ਹਾਂ। ਬਹੁਤ ਗੁਨਾਹਗਾਰ ਹਾਂ। ਮੇਰੇ ਬੇੜੇ ਭਰੇ ਪਏ ਹਨ ਪਾਪਾਂ ਦੇ, ਤੁਸੀਂ ਹੀ ਬੰਨ੍ਹੇ ਲਾਉਣੇ ਹਨ।

ਅਤੇ ਸੱਚੇ ਪਾਤਸ਼ਾਹ, ਸਿੱਖ ਦੀਆਂ ਕਰਨੀਆਂ ਜਾਣ ਮੁਸਕਰਾ ਪਏ। ਜਦੋਂ ਸਤਿਗੁਰੂ ਜੀ ਨੇ ਬੱਲ-ਪਤਨੀ ਨਾਲ ਖਲੋਤੇ ਕੇਸ-ਕੱਟੇ ਬੱਚੇ ਕਿਸ਼ੋਰ ਵੱਲ ਤਕ ਕੇ ਪੁੱਛਿਆ: ਇਹ ਕਿਸ ਦਾ ਲੜਕਾ ਹੈ? ਤਾਂ ਗੁਰਦਿਆਲ ਸਿੰਘ ਬੜੀ ਬੇਬਾਕੀ ਨਾਲ ਬੋਲਿਆ। ਇਹ ਇਸ ਦਾ (ਭਗਵਾਨ ਕੌਰ ਵੱਲ ਇਸ਼ਾਰਾ ਕਰਕੇ) ਪੁੱਤਰ ਹੈ।....ਗੁਰਦਿਆਲ ਸਿੰਘ ਬੱਲ ਨੇ ਬੜਾ ਜ਼ੋਰ ਲਗਾ ਕੇ ਆਪਣੇ ਘਰ ਚਰਨ ਪੁਆਉਣ ਲਈ ਸਤਿਗੁਰੂ ਜੀ ਨੂੰ ਮਨਾਇਆ ਸੀ।

ਹੁਣ ਜਦੋਂ ਸਤਿਗੁਰੂ ਜੀ ਘਰ ਪਧਾਰੇ ਸਨ ਤਾਂ ਗੁਰੂ ਅਤੇ ਸਿੱਖ ਵਿਚ ਕੋਈ ਭਰਮ ਦੀ ਭੀਤ ਨਹੀਂ ਸੀ ਰਹਿ ਗਈ। ਸਤਿਗੁਰੂ ਜੀ ਨੇ ਇਸ ਪਰਵਾਰ ਨੂੰ ਭਜਨ ਕਰਨ ਦਾ ਉਪਦੇਸ਼ ਦਿਤਾ, ਖ਼ੁਸ਼ੀਆਂ ਬਖਸ਼ ਨਿਹਾਲ ਕਰਦਿਆਂ ਲੰਡਨ ਨੂੰ ਵਾਪਸੀ ਕੀਤੀ।

***ਫ਼ੋਨ ਭਲਹੇੜੀ ਤੋਂ***

ਲਗਭਗ 90 ਮਿੰਟ ਦਾ ਸਫ਼ਰ ਕਰਕੇ 56 ਅਪਟੇਨ ਪਾਰਕ ਰੋਡ ਆਪਣੇ ਡੇਰੇ ਪੁੱਜੇ। ਘੜੀ ਦੀਆਂ ਸੂਈਆਂ 12.30 ਤੱਕ ਦਾ ਚੱਕਰ ਲਗਾ ਚੁੱਕੀਆਂ ਸਨ।

ਦੁਪਹਿਰ ਦੇ 2.45 ਹੋਏ ਤਾਂ ਟੈਲੀਫ਼ੋਨ ਕਮਰੇ ਵਿਚੋਂ ਆਵਾਜ਼ ਆਉਣ ਲੱਗੀ। ਇਹ ਸਤਿਗੁਰੂ ਜੀ ਬੋਲ ਰਹੇ ਸਨ:

"ਧੰਨ ਹੋ ਤੁਸੀਂ, ਧੰਨ ਹੋ ਤੁਸੀਂ!"

"........:"

"ਅੱਜ ਤੁਹਾਡੇ ਕਾਕੇ ਦੇ ਘਰ ਗਿਆ ਸਾਂ!"

"......:"

"ਤੁਸੀਂ ਕਿਥੋਂ ਬੋਲਦੇ ਓ? ਭਲਹੇੜੀ ਤੋਂ?"

"......."

"ਪਿੰਕੀ ਮਿਲੀ ਹੈ, ਇਕ ਮਿੰਟ ਹੋਇਆ ਉਸ ਫੋਨ ਕੀਤਾ ਹੈ!"

"......."

"ਮੇਰੇ ਕੋਲ ਨਹੀਂ ਹਨ। ਘਰੋਂ ਫੋਨ ਉਸ ਨੇ ਕੀਤਾ ਹੈ।"

"......."

"ਮੈਂ ਦੋਹਾਂ ਦੀ ਸਿਤਾਰ ਸੁਣੀ ਸੀ!"

"......."

"ਅੱਛਾ!"

"........"

"ਚੰਗਾ, ਬੀਬੀ ਠੀਕ ਹੈ।"

"........"

"ਟੈਲੀਫ਼ੋਨ ਅਸਾਂ ਵੀ ਬੁੱਕ ਕਰਵਾਇਆ ਸੀ।"

"......"

"ਅਸਾਂ ਭਲਹੋਜ਼ੀ ਕਦੋਂ ਆਉਣਾ ਏ? ਨਵਾਂ ਬਾਗ਼ ਕਦੋ ਆ ਕੇ ਵੇਖਣਾ ਏ!"

"....."

"ਦਰਿਆ, ਨਾਲ ਕਿਹੜਾ ਚੱਲਦਾ ਏ?"

"........"

"ਕਿੰਨੇ ਏਕੜ ਜਗਹ ਹੈ? "

"......."

"ਵਿਚ ਮਕਾਨ ਬਣਿਆ ਹੈ?"

"......"

ਅੰਦਾਜ਼ੇ ਤੋਂ ਜਾਣ ਲਿਆ ਕਿ ਇਹ ਫੋਨ ਸੰਪਰਕ ਸ. ਸਾਧੂ ਸਿੰਘ (ਸਾਬਕਾ ਸੰਤ ਇੰਜਨੀਅਰਿੰਗ ਵਰਕਸ, ਜਲੰਧਰ) ਨਾਲ ਹੈ। ਪਿਛਲੇ ਮੋਹ ਜਾਗੇ ਹਨ। ਗੱਲ ਕੱਥ ਤੋਂ ਇਹ ਵੀ ਪਤਾ ਲਗਦਾ ਸੀ ਕਿ ਕੰਠ ਰੁਕ ਰੁਕ ਕੇ, ਪਿਆਰ ਭਰੜਾ ਦੀ ਆਵਾਜ਼ ਵਿਚ ਹੋ ਰਹੀ। ਦੂਜੇ ਪਾਸੇ ਕੀ ਵਾਪਰ ਰਹੀਆਂ ਹੋਣਗੀਆਂ, ਇਹ ਤਾਂ ਸਤਿਗੁਰ ਹੀ ਜਾਣਦੇ ਹਨ, ਜਿਨ੍ਹਾਂ ਦੂਜਾ ਪਾਸਾ ਸੁਣਿਆ ਹੈ। ਪਰ ਮੈਂ ਸਮਝ ਸਕਦਾ ਹਾਂ ਕਿ ਅਗਲੇ ਪਾਸੇ ਕੋਈ ਪਰਦਾ ਨਹੀਂ ਰਹਿ ਗਿਆ।

ਪੰ: ਗੋਪਾਲ ਸਿੰਘ ਨੇ ਦੱਸਿਆ ਕਿ ਸ. ਸਾਧੂ ਸਿੰਘ ਨੇ ਆਪਣੇ ਮੁੰਡੇ ਨੂੰ ਫੋਨ ਕੀਤਾ ਸੀ ਕਿ ਉਹ ਸਤਿਗੁਰਾਂ ਦੇ ਜਾ ਕੇ ਦਰਸ਼ਨ ਕਰੇ ਅਤੇ ਅੱਜ ਜਦੋਂ ਹਜ਼ੂਰ ਜਤਿੰਦਰ ਸਿੰਘ ਦੇ ਘਰ ਪਧਾਰੇ ਤਾਂ ਉਸ ਦੀ ਛੋਟੀ ਭੈਣ ਪਿੰਕੀ ਨੂੰ ਬਚਨ ਕੀਤਾ ਕਿ ਉਹ ਸਾਧੂ ਸਿੰਘ ਨਾਲ ਕੰਟੈਕਟ ਕਰੇ। ਉਸਨੇ ਪਹਿਲਾਂ ਜਲੰਧਰ ਸ. ਬਲਵੰਤ ਸਿੰਘ

(ਸ. ਸਾਧੂ ਸਿੰਘ ਸਹੁਰੇ) ਹੁਰਾਂ ਨੂੰ ਫੋਨ ਕਰਕੇ ਆਪਣੇ ਪਿਤਾ ਦਾ ਐਡਰੇਸ ਫੋਨ ਤੇ ਲਿਆ। ਪਰ ਇਹ ਫੋਨ ਜਲੰਧਰੋਂ ਡਲਹੋਜ਼ੀ ਗਿਆ।

ਡਲਹੋਜ਼ੀ ਤੋਂ ਸ. ਸਾਧੂ ਸਿੰਘ ਨੇ ਹੀ ਫਿਰ ਸ੍ਰੀ ਸਤਿਗੁਰੂ ਜੀ ਨੂੰ ਫੋਨ ਕੀਤਾ ਸੀ।

ਇਸੇ ਦੌਰਾਨ, ਥੋੜ੍ਹਾ ਸਮਾਂ ਬਾਅਦ, ਸਤਿਗੁਰੂ ਜੀ ਸਾਡੇ ਕਮਰੇ ਵਿਚ ਆਏ। ਮੇਰੇ ਪੁੱਛਣ ਤੇ ਸ. ਸਾਧੂ ਸਿੰਘ ਨਾਲ ਹੋਈ ਗੱਲਬਾਤ ਦੱਸੀ; ਪਰ ਮੈਂ ਤਾਂ ਪਹਿਲਾਂ ਹੀ ਇਹ ਰਿਕਾਰਡ ਕਰ ਚੁੱਕਾ ਸਾਂ।

ਸਤਿਗੁਰੂ ਜੀ ਨੇ ਦੱਸਿਆ: ਭਾਵੇਂ ਸਾਧੂ ਸਿੰਘ ਨੂੰ ਮਿਲਿਆਂ 6 ਜਾਂ 8 ਸਾਲ ਹੋ ਗਏ ਹਨ, ਪਰ ਉਸ ਨੇ ਕਦੇ ਕੋਈ ਮੰਦੀ ਗੱਲ ਨਹੀਂ ਕੀਤੀ। ਕਿਤੋਂ ਧੁਸਕ ਵੀ ਨਹੀਂ ਆਈ। ਉਸ ਨੇ ਮੈਨੂੰ ਫੋਨ ਤੇ ਕਿਹਾ ਹੈ, ਘਰ ਤੁਹਾਡਾ ਹੈ, ਬਾਰ ਤੁਹਾਡਾ, ਬਾਲ ਬੱਚਾ ਤੁਹਾਡਾ ਹੈ, ਮੈਂ ਵੀ ਆਪ ਜੀ ਦਾ ਹਾਂ। ਸ਼ਰਮ ਦਾ ਮਾਰਿਆ ਹੀ ਮੱਥੇ ਨਹੀਂ ਲਗਦਾ। ਪੀਣ ਦੀ ਆਦਤ ਪੈ ਗਈ ਹੈ। ਇਸ ਬਗੀਚੇ ਵਿਚ 4 ਬੈੱਡਰੂਮ ਵਾਲਾ ਮਕਾਨ ਆਪਣੇ ਪਰਵਾਰ ਲਈ ਬਣਾਵਾਂਗਾ। ਆਪ ਜੀ ਦੇ ਵਾਸਤੇ, ਜ਼ਰਾ ਫਾਸਲੇ ਤੇ ਤਿੰਨ ਬੈੱਡ ਰੂਮ ਵਾਲਾ ਬੰਗਲਾ ਬਣੇਗਾ, ਜਦੋਂ ਜੀਅ ਆਵੇ ਆਪ ਜੀ ਦਰਸ਼ਨ ਦਿਓ।

ਸ੍ਰੀ ਸਤਿਗੁਰੂ ਜੀ ਆਪਣੇ ਕਮਰੇ ਦੀਆਂ ਪੌੜੀਆਂ ਚੜ੍ਹੇ ਤਾਂ ਸੰਤ ਤਰਸੇਮ ਸਿੰਘ ਸਕੱਤਰ ਨੇ ਦੱਸਿਆ: ਬੀਰ ਚੰਦ ਜੀ ਅਰੂਸ਼ਾ, ਤਨਜ਼ਾਨੀਆ ਵਾਲੇ, ਅੱਜ ਸਵੇਰੇ 6 ਵਜੇ ਏਥੇ ਆਏ ਸਨ। ਉਨ੍ਹਾਂ ਨੇ ਆਪਣੇ ਤੇ ਭਰਾਵਾਂ ਵੱਲੋਂ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਹੈ ਕਿ ਅਗਲੇ ਸਾਲ ਦਾ ਹੋਲਾ ਤਨਜ਼ਾਨੀਆ ਵਿਖੇ ਕੀਤਾ ਜਾਵੇ। ਬੀਰ ਚੰਦ ਜੀ ਨੇ ਕਿਹਾ: ਆਪ ਜੀ ਦੀ ਕਿਰਪਾ ਨਾਲ ਅਸੀਂ ਅਰੂਸ਼ਾ ਵਾਲੇ ਹੀ ਸਾਰੇ ਹੋਲੇ ਤੇ ਆਏ ਖ਼ਰਚ ਨੂੰ ਬਰਦਾਸ਼ਤ ਕਰਾਂਗੇ।

ਸ੍ਰੀ ਬੀਰ ਚੰਦ, ਇਸਦੇ ਵੱਡੇ ਭਾਈ ਸ੍ਰੀ ਬੁੱਧ ਰਾਮ ਅਰੂਸ਼ਾ ਵਾਲਿਆਂ ਅਤੇ ਸ. ਮਹਿੰਦਰ ਸਿੰਘ ਪਾਲਰੇ ਵਾਲੇ ਸ. ਸਤਵੰਤ ਸਿੰਘ ਨੇ ਸਮੇਤ ਪਰਵਾਰ (ਦਾਰਾ ਸਲਾਮ) ਤਨਜ਼ਾਨੀਆ ਦੀ ਪ੍ਰਤੀਨਿੱਧਤਾ ਹੋਲਾ ਬਰਮਿੰਘਮ ਵਿਖੇ ਕੀਤੀ ਹੈ।

## 30 ਅਪਰੈਲ 1984, ਸੋਮਵਾਰ

## ਸਾਊਥਾਲ, ਲੰਡਨ

ਸਾਊਥਾਲ ਦੀ ਸਾਊਥ ਰੋਡ ਉੱਤੇ ਇਕ ਵਿਸ਼ਾਲ ਗਿਰਜਾ ਹੈ, ਉਸ ਦਾ

ਨਾਮ ਹੈ ਸੇਂਟ ਜਾਰਜ ਚਰਚ। ਕਦੇ ਇਸਾਈਆਂ ਤੇ ਗੋਰਿਆਂ ਦੀ ਇਸ ਇਲਾਕੇ ਵਿਚ ਤਕੜੀ ਗਿਣਤੀ ਸੀ। ਉਸ ਦੇ ਪੁੰਨ-ਪਰਤਾਪ ਨਾਲ ਇਹ ਖੁੱਲ੍ਹੇ ਇਲਾਕੇ ਵਿਚ ਉੱਚਾ ਲੰਮਾ ਚਰਚ ਬਣ ਗਿਆ। ਹੁਣ ਇਹ ਇਲਾਕਾ ਏਸ਼ੀਅਨਾਂ, ਫੇਰ ਪੁੱਛੋਂ ਤਾਂ ਭਾਰਤੀਆਂ ਅਥਵਾ ਕਾਲਿਆਂ ਦਾ ਗੜ੍ਹ ਹੈ। ਇਹ ਗਿਰਜਾ ਦੂਜੀਆਂ ਸੰਸਥਾਵਾਂ ਤੋਂ ਕਿਰਾਇਆ ਆਦਿ ਲੈ ਕੇ ਉਨ੍ਹਾਂ ਨੂੰ ਫ਼ੰਕਸ਼ਨ ਕਰਨ ਦਿੰਦਾ ਹੈ। ਇਕ ਤਕੜਾ ਹਾਲ ਇਸ ਦਾ ਇਹਦੇ ਨਾਲ ਲਗਦੀ ਸੜਕੋਂ ਪਾਰ ਹੈ। ਨਾਮਧਾਰੀ ਵੀ ਇਸ ਗਿਰਜੇ ਵਾਲਿਆਂ ਨੂੰ 500 ਪੌਂਡ ਸਾਲਾਨਾ ਦੇ ਕੇ ਆਪਣੇ ਹਫ਼ਤੇਵਾਰੀ ਫੰਕਸ਼ਨ ਕਰਦੇ ਰਹਿੰਦੇ ਹਨ। ਸਤਿਗੁਰੂ ਜੀ ਦੇ ਆਉਣ ਤੇ ਜਦੋਂ ਸਾਊਥਾਲ ਵਿਚ ਦੀਵਾਨ ਆਦਿ ਲਗਦੇ ਹਨ ਤਾਂ ਉਹ ਵੀ ਏਸੇ ਗਿਰਜੇ ਵਿਚ ਲਗਦੇ ਹਨ।

ਜਿਸ ਸੜਕੋਂ ਸ੍ਰੀ ਸਤਿਗੁਰੂ ਜੀ ਦੀ ਕਾਰ ਆਈ ਉਹ ਜ਼ਰੂਰੀ ਤੌਰ ਤੇ ਹੈਵੀ ਟ੍ਰੈਫਿਕ ਦੀ ਮਾਰ ਤੋਂ ਬਚੀ ਹੋਵੇਗੀ, ਨਹੀਂ ਅਸੀਂ ਤਾਂ ਏਥੇ ਦੋ ਘੰਟੇ ਦੇ ਸਫ਼ਰ ਬਾਅਦ ਹੀ ਪੁੱਜੇ ਸਾਂ ਤੇ ਵਕਤ ਵੀ ਸ਼ਾਮ ਦੇ 6.30 ਹੋ ਗਿਆ ਸੀ।

ਸਾਡੇ ਜਾਂਦਿਆਂ ਨੂੰ ਸਤਿਗੁਰੂ ਜੀ ਇਕ ਸ਼ਾਨਾਂ ਮੱਤੇ ਚੰਦੋਏ ਹੇਠ ਆਪਣੇ ਆਸਣ 'ਤੇ ਬਿਰਾਜਮਾਨ ਸਨ। ਸਤਿਗੁਰੂ ਜੀ ਦੇ ਸਾਹਵੇਂ ਕੀਰਤਨਕਾਰ ਅਤੇ ਖੜ੍ਹਿਊਂ ਹੇਠ ਖੁੱਲ੍ਹੇ ਸਥਾਨ ਤੇ ਗਲੀਚਿਆਂ ਉਪਰ ਇਕ ਪਾਸੇ ਮਾਈਆਂ ਤੇ ਦੂਜੇ ਪਾਸੀਂ ਭਾਈ ਬੈਠੇ ਸਨ।

ਪੂਰਬਾ ਨੇ 7 ਵਜੇ ਨਾਮ ਸਿਮਰਨ ਦੀ ਸਮਾਪਤੀ ਦੀ ਅਰਦਾਸ ਕੀਤੀ। ਰਾਗੀਆਂ ਸਾਜ਼ ਖੋਲ੍ਹੇ ਤੇ ਕੀਰਤਨ ਸ਼ੁਰੂ ਹੋਇਆ: ਲਾਗੀ ਹੋਇ ਸੁ ਜਾਨੈ ਪੀਰ।। (ਚਾਰ ਤਾਲ, ਸ਼ੰਕਰਾ ਬਿਹਾਗ)। ਬੜਾ ਆਨੰਦ ਬਣਿਆ। ਧ੍ਰੁਪਦ ਹਿਰਦੇ ਵਿਚ ਲਹਿ ਜਾਣ ਵਾਲਾ ਸੀ। ਦੂਸਰਾ ਸ਼ਬਦ: ਮੇਰੇ ਪ੍ਰਭ ਪ੍ਰੀਤਮ ਪ੍ਰਾਣ ਅਧਾਰਾ॥

ਕੀਰਤਨ ਦੌਰਾਨ ਸੰਗਤ 200 ਤੋਂ ਵੱਧ ਹੋ ਗਈ ਹੈ। ਪੰ: ਗੋਪਾਲ ਸਿੰਘ ਹੁਰਾਂ 7.40 ਤੋਂ ਕਥਾ ਅਤੇ ਕੀਰਤਨ ਜਾਰੀ ਕੀਤਾ ਹੈ। 8.30 ਤੱਕ ਪੰਡਤ ਜੀ ਨੇ ਜੜ ਤੇ ਚੇਤਨ ਮਾਇਆ ਉਪਰ ਵਿਚਰਦੇ ਨਾਮਧਾਰੀਆਂ ਦੀਆਂ ਰਸਮਈ ਧਾਰਨਾਂ ਨਾਲ ਕਥਾਵਾਂ ਸੁਣਾਈਆਂ ਤੇ ਫਿਰ ਜਥੇਦਾਰ ਗਿਆਨ ਸਿੰਘ ਸ਼ੁਰੂ ਹੋਏ: ਬਿਰਥਾ ਕਹਉ ਕਵਨ ਸਿਉ ਮਨ ਕੀ॥ ਸੁੰਦਰ ਕਵਿਤਾਵਾਂ ਨਾਲ ਮਨ ਮੋਲਵੀਂ ਵਿਆਖਿਆ 9.30 ਤੱਕ ਅਤੇ ਦੀਵਾਨ ਦੀ ਸਮਾਪਤੀ ਹੋ ਗਈ।

ਗਿਰਜੇ ਦੇ ਪਰਵੇਸ਼ ਦੁਆਰ ਤੇ ਕਾਰਾਂ 'ਚੋਂ ਨਿਕਲਿਆ ਪਿਆ ਵੱਖ ਵੱਖ ਸਿੰਘਾਂ ਦਾ ਸਾਮਾਨ ਮੁਖਤਲਿਫ਼ ਘਰੀਂ ਕਾਰਾਂ ਦੁਆਰਾ ਹੀ ਜਾਣ ਲੱਗਾ ਤੇ ਡੇਰੇ ਲੱਗਣ ਲੱਗੇ। ਸ੍ਰੀ ਸਤਿਗੁਰੂ ਜੀ ਦਾ ਮਾਤਾ ਕਰਤਾਰ ਕੌਰ ਅਤੇ ਸੰਤ ਜੁਗਿੰਦਰ ਸਿੰਘ ਦੇ ਘਰ ਸਦਾ ਵਾਸਤੇ ਨਿਸਚਿਤ ਹੈ।

ਗਿਰਜੇ ਨਾਲ ਲਗਵੀਂ ਛੋਟੀ ਸੜਕ ਨੂੰ ਲੰਘ ਕੇ ਇਕ ਹੋਰ ਹੋ ਗਿਰਜੇ ਦਾ ਹਿੱਸਾ, ਏਥੇ ਲੰਗਰ ਦਾ ਪ੍ਰਬੰਧ ਹੈ। ਸਾਰੇ ਹੀ ਸੱਜਣ ਜੋ ਦੀਵਾਨ ਵਿਚ ਹਾਜ਼ਰ ਹੋਏ, ਉਨ੍ਹਾਂ ਲੰਗਰ ਤੋਂ ਵੀ ਤ੍ਰਿਪਤੀ ਹਾਸਲ ਕੀਤੀ।

ਰਾਤ ਦੇ ਆਰਾਮ ਤੋਂ ਪਹਿਲੋਂ-ਪਹਿਲੋਂ ਕੁਝ ਹੋਰ ਗੱਲਾਂ ਜਾਣ ਲਈਏ।

ਫਾਰੈਸਟ ਗੇਟ ਈਸਟ ਹੈਮ ਤੋਂ ਸਾਊਥਾਲ 32-33 ਮੀਲ ਦਾ ਫ਼ਾਸਲਾ ਹੈ। ਰਾਹ ਵਿਚ ਉੱਚੀਆਂ ਨੀਵੀਆਂ ਬਿਲਡਿੰਗਾ ਦੀ ਮਨੋਹਾਰੀ ਨਿਰੰਤਰਤਾ ਦੇਸ਼ ਦੀ ਰਾਜਧਾਨੀ ਦੀ ਅਮੀਰੀ ਦਾ ਪਤਾ ਦਿੰਦੀ ਹੈ। ਨਵੀਆਂ ਬਿਲਡਿੰਗਾਂ ਵੀ ਪੁਰਾਣੀਆਂ ਨਾਲ ਮੇਚ ਕਰਦੀਆਂ ਬਣਾਈਆਂ ਜਾਂਦੀਆਂ ਹਨ। ਐਸੀ ਹੀ ਇਕ ਵਿਉਂਤ ਹੇਠ ਉੱਸਰ ਰਹੇ ਮਕਾਨ ਨੂੰ ਵੇਖ ਕੇ, ਪੰ: ਗੋਪਾਲ ਸਿੰਘ, ਸੰਤ ਮਹਿੰਦਰ ਸਿੰਘ ਥੱਲ ਤੇ ਮੇਰੇ ਨਾਲ ਬੈਠੇ ਯੂ. ਕੇ. ਸੰਗਤ ਦੇ ਸਕੱਤਰ ਸ. ਰਜਿੰਦਰ ਸਿੰਘ ਚਾਨਾ ਨੇ ਦੱਸਿਆ: ਅਗਲੇ ਸਾਲ ਅਸਾਂ ਫਾਰੈਸਟ ਗੇਟ ਵਾਲੇ ਨਾਮਧਾਰੀ ਗੁਰਦੁਆਰੇ ਦੀ ਚਾਰਦੀਵਾਰੀ ਉਸਾਰਨੀ ਹੈ। ਲੱਕੜ ਦੀ ਚਾਰਦੀਵਾਰੀ ਖ਼ਤਮ ਕਰ ਦਿੱਤੀ ਜਾਵੇਗੀ। ਲੰਡਨ ਦੀ ਕਾਰਪੋਰੇਸ਼ਨ ਨੇ ਬਾਹਰਲੀ ਬਾਊਂਡਰੀ ਵਾਸਤੇ ਜਿਹੜੀ ਇਟ ਪ੍ਰਵਾਨ ਕੀਤੀ ਹੈ, ਉਸ ਦਾ ਇੱਕ ਹਜ਼ਾਰ ਇੱਟ ਦਾ ਮੁੱਲ 400 ਪੌਂਡ (ਅਰਥਾਤ 6400/-) ਪ੍ਰਤੀ ਹਜ਼ਾਰ ਇੱਟ ਹੈ। ਇਹ ਇੱਟ ਕੁਝ ਮੈਲੇ ਰੰਗ ਦੀ ਹੋਵੇਗੀ। ਇਸ ਪੁਰਾਣੇ ਇਲਾਕੇ ਵਿਚ ਪੁਰਾਣੇ ਰੰਗ ਦੀ ਨਵੀਂ ਇੱਟ ਬਾਊਂਡਰੀ ਲਈ ਪ੍ਰਵਾਨ ਹੋਈ ਹੈ। ਅੰਦਰਲੀ ਉਸਾਰੀ ਅਸੀਂ 250 ਪੌਂਡ (4000/-) ਪ੍ਰਤੀ ਹਜ਼ਾਰ ਵਾਲੀ ਇੱਟ ਨਾਲ ਕਰ ਸਕਾਂਗੇ।

ਅੱਜ ਦਿਨ ਚੜ੍ਹਦਿਆਂ ਹੀ ਠਾਕੁਰ ਉਦੈ ਸਿੰਘ ਜੀ ਆਪਣੇ 8-10 ਨੌਜੁਆਨ ਹਮਜੋਲੀਆਂ ਨਾਲ ਦੋ ਕਾਰਾਂ ਦੁਆਰਾ ਸਕਾਟਲੈਂਡ ਦੇ ਨਜ਼ਾਰੇ ਲੈਣ ਲਈ ਤੁਰ ਪਏ। ਉਹ ਸਕਾਟਲੈਂਡ ਦੇ ਘੋੜਿਆਂ ਅਤੇ ਗਊਆਂ ਬਾਰੇ ਵਿਸ਼ੇਸ਼ ਤੌਰ ਤੇ ਜਾਣਨ ਲਈ ਗਏ ਹਨ। ਆਪ ਜੀ ਨਾਲ ਸੂਬਾ ਸਤਨਾਮ ਸਿੰਘ ਜੀ ਨੈਰੋਬੀ ਵੀ ਗਏ ਹੋਏ ਹਨ।

# 1 ਮਈ 1984, ਮੰਗਲਵਾਰ

## ਸਾਊਥਾਲ, ਲੰਡਨ

ਵਿਸ਼ਾਲ ਗਿਰਜਾ। ਹੇਟਰਾਂ ਦੁਆਰਾ ਲਿੱਘਾ। ਚਾਰ ਵਜੇ ਤੋਂ ਜਾਗੀ ਆਸਾ ਦੀ ਵਾਰ ਦਾ ਕੀਰਤਨ। ਅੰਮ੍ਰਿਤ ਵੇਲੇ ਗੁਰਬਾਣੀ ਕੀਤਰਨ ਸੁਣਦਿਆਂ, ਆਪਣੇ ਆਰਾਧ ਦੇਵ ਸਤਿਗੁਰੂ ਸੋਹੇਂ ਸੈਂਕੜੇ ਨਰ-ਨਾਰੀਆਂ ਦੀਆਂ ਸਿਮਰਨ ਸਮਾਧੀਆਂ!

ਰੱਬੀ ਕੀਰਤਨ ਦੀ ਸਮਾਪਤੀ 5.45 ਵਜੇ ਹੋਈ।

ਸੰਤ ਸਨਖੱਤਰਾ ਐਲਾਨ ਕਰਦਾ ਹੈ: 5.30 ਵਜੇ ਸ਼ਾਮੀਂ ਨਾਮ ਸਿਮਰਨ, 6.30 ਤੋਂ ਕੀਰਤਨ, 7.30 ਤੋਂ ਹੱਲੇ ਦੇ ਦੀਵਾਨ।

ਅਤੇ ਸਵੇਰੇ 7 ਵਜੇ ਤੋਂ ਸਾਊਥਾਲ ਦੇ ਪ੍ਰੇਮੀ ਸਿੱਖਾਂ ਘਰ ਚਰਨ-ਪਾਊ ਪ੍ਰੋਗਰਾਮ। ਏਥੇ ਸ. ਹਰਚਰਨ ਸਿੰਘ ਰੰਧਾਵਾ ਆਗੂ ਹੈ। ਪੰਜ ਕਾਰਾਂ ਵਿਚ ਸਤਿਗੁਰੂ ਜੀ ਦੀ ਤਾਬਿਆ ਵਿਚ ਸਿੱਖ ਸਵਾਰ ਹੁੰਦੇ ਹਨ। ਕਾਰਾਂ ਹਨ: ਰੰਧਾਵਾ ਜੀ ਦੀ, ਸ੍ਰੀ ਸਤਿਗੁਰੂ ਜੀ ਦੀ ਵੋਲਵੋ, ਚਾਲਕ ਸ. ਮਲਕੀਅਤ ਸਿੰਘ। ਸ. ਇੰਦਰਪਾਲ ਸਿੰਘ ਭੱਟੀ, ਸ. ਹਰਜੀਤ ਸਿੰਘ ਚਾਨਾ, ਸ. ਕੁਲਦੀਪ ਸਿੰਘ ਵਲੋਰਾ।

ਸਭ ਤੋਂ ਪਹਿਲਾਂ ਇਸ ਘਰ ਦੀ ਜਾਣਕਾਰੀ ਮਿਲੀ ਹੈ:

ਸੁਪਤਨੀ ਸੁਖਵੰਤ ਕੌਰ

*ਸੰਤਾਨ:* ਸ. ਹਰਜੀਤ ਸਿੰਘ (28)

ਸ. ਹਰਪ੍ਰੀਤ ਸਿੰਘ (21)

ਬੀਬੀ ਜਤਿੰਦਰ ਕੌਰ (25)

ਹਾਕੀ ਪਲੇਅਰ ਸ. ਹਰਜੀਤ ਸਿੰਘ ਦੀ ਬੈਠਕ ਵਿਚ ਬਹੁਤ ਸਾਰੀਆਂ ਜਿੱਤੀਆਂ ਹੋਈਆਂ ਟ੍ਰਾਫ਼ੀਆਂ ਪਈਆਂ ਹਨ। ਦੋਵੇਂ ਬੱਚੇ ਖਿਡਾਰੀ ਹਨ। 1972 ਵਿਚ ਸ. ਪਿਆਰਾ ਸਿੰਘ ਜੀ ਨੇ ਹੀ ਮੰਨੋ ਸ੍ਰੀ ਰੰਧਾਵੇ ਨੂੰ ਸਤਿਗੁਰਾਂ ਦੀ ਸ਼ਰਨ ਵਿਚ ਲਿਆਂਦਾ ਸੀ। ਅੱਜ ਰੰਧਾਵਾ ਜੀ ਨੰਬਰ 1 ਸਿੱਖਾਂ ਵਿਚੋਂ ਹਨ।

o ਸ. ਪਿਆਰਾ ਸਿੰਘ ਚਾਨਾ (ਚਚਰਾੜੀ)

ਚਰਨ ਪਾਊ ਪ੍ਰੋਗਰਾਮ ਦਾ ਆਰੰਭ ਦੂਰ ਦੇ ਇਲਾਕੇ ਵਿਚੋਂ ਹੁੰਦਾ ਹੈ।

1. ਸ. ਗੁਰਬਚਨ ਸਿੰਘ ਬਾਜਵਾ-ਬੀਬੀ ਸੁਰਜੀਤ ਕੌਰ
2. ਸ. ਗੁਰਮੁਖ ਸਿੰਘ ਸਹੋਤਾ
3. ਸ. ਹਰਨਾਮ ਸਿੰਘ ਰੋਡੇ

4. ਸ. ਬਲਦੇਵ ਸਿੰਘ ਸੋਹਰਾ ਸਪੁੱਤਰ ਸੰਤ ਨਿਰੰਜਨ ਸਿੰਘ ਨਗਰ

5. ਬੀਬੀ ਕੁਲਦੀਪ ਕੌਰ ਸੁਪਤਨੀ ਸ. ਜੀਵਨ ਸਿੰਘ

6. ਬੀਬੀ ਜਸਵਿੰਦਰ ਕੌਰ (ਤਲਾਕਸ਼ੁਦਾ)

7. ਸ. ਇੰਦਰਪਾਲ ਸਿੰਘ

ਇਸ ਇਲਾਕੇ ਵਿਚੋਂ ਫਿਰ ਲੰਮਾ ਸਫ਼ਰ ਕਰਕੇ ਸ੍ਰੀ ਸਤਿਗੁਰੂ ਜੀ ਦੀ ਕਾਰ ਤੇ ਬਾਕੀ ਕਾਰਾਂ ਅਗਲੇ ਘਰਾਂ ਵਿਚ ਗਈਆਂ:

8. ਸ. ਇੰਦਰਪਾਲ ਸਿੰਘ ਭੱਟੀ

9. ਸ. ਜਸਵੰਤ ਸਿੰਘ (ਕੱਕੜ)

10. ਸ. ਸੁਖਪਾਲ ਸਿੰਘ ਭੱਟੀ

ਸ. ਸੁਖਪਾਲ ਸਿੰਘ ਨੇ ਸ੍ਰੀ ਸਤਿਗੁਰੂ ਜੀ ਨੂੰ ਮੈਰਿਟ ਸਟੂਡੇਂਟ ਇਨਸਾਈਕਲੋਪੀਡੀਆ, ਜਿਸਨੂੰ ਮੈਕਮਿਲਜ਼ ਐਜੂਕਸ਼ਨ ਕਾਰਪੋਰੇਸ਼ਨ ਨੇ ਛਪਵਾਇਆ ਹੈ, ਉਸਦੀ ਜਿਲਦ 11 ਅਤੇ ਪੇਜ 566 ਤੇ ਇੱਕ ਨਾਮਧਾਰੀ ਜੋੜੇ ਨੂੰ ਵਿਖਾਇਆ ਹੈ, ਜੋ ਅਨੰਦ ਕਾਰਜ ਲਈ ਲਾਵਾਂ ਲੈ ਰਿਹਾ ਹੈ। ਇਹ ਸਿੱਖਾਂ ਦੀ ਵਿਆਹ ਦੀ ਰਸਮ ਬਾਰੇ ਵਿਆਖਿਆ ਵਿਚ ਹੈ। ਸ੍ਰੀ ਸਤਿਗੁਰੂ ਜੀ ਨੇ ਇਸ ਦੀ ਕੁਝ ਫੋਟੋ ਕਾਪੀਆਂ ਭੈਣੀ ਸਾਹਿਬ ਭੇਜਣ ਦੀ ਆਗਿਆ ਕੀਤੀ।

11. ਸ. ਰਤਨ ਸਿੰਘ

ਏਥੇ, ਸਤਿਗੁਰੂ ਜੀ ਨੇ ਸ. ਰਤਨ ਸਿੰਘ ਤੇ ਸਾਡੇ ਨਾਲ ਜ਼ਿਕਰ ਕਰਦਿਆਂ ਦੱਸਿਆ ਕਿ ਸ. ਗੁਰਚੈਨ ਸਿੰਘ ਕੇਵਲ ਪਾਣੀ ਪੀ ਕੇ ਚਾਲੀ ਦਿਨ ਤੁਰਨ ਵਿਚ ਕਾਮਯਾਬ ਰਿਹਾ। ਭਾਵ ਇਹ ਕਿ ਕੋਈ ਜ਼ਰੂਰੀ ਨਹੀਂ ਕਿ ਬੰਦਾ ਕੁਝ ਖਾ ਕੇ ਹੀ ਸਫ਼ਰ ਕਰ ਸਕਦਾ ਹੈ। ਕੇਵਲ ਪਾਣੀ ਪੀ ਕੇ ਵੀ ਚਾਲੀ ਦਿਨ ਤੱਕ ਚਲਿਆ ਜਾ ਸਕਦਾ ਹੈ। ਉਨ੍ਹਾਂ ਆਪਣਾ ਸਫ਼ਰ ਵੀ ਜਾਰੀ ਰੱਖਿਆ ਅਤੇ ਅੰਨ ਜਾਂ ਫਲ ਵੀ ਗ੍ਰਹਿਣ ਨਹੀਂ ਕੀਤੇ। ਇਸ ਘਰ ਇਕ ਫ਼ੋਨ ਅਮਰੀਕਾ ਵਿਚ ਡਾ. ਪ੍ਰਿਥੀਪਾਲ ਸਿੰਘ ਨੂੰ ਵੀ ਹੋਇਆ। ਸਤਿਗੁਰੂ ਜੀ ਨੇ ਬਚਨ ਕੀਤਾ: ਤੁਸੀਂ ਏਨੇ ਕੰਮ ਹੋਰ ਕਰਦੇ ਹੋ, ਇੱਕ ਕੰਮ ਸਾਡਾ ਵੀ ਕਰੋ। ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਿਆ ਕਰੋ।

12. ਲਾਲ ਜੀ, ਮਨਿੰਦਰਜੀਤ ਸਿੰਘ ਹੰਸਪਾਲ

ਇਹ ਘਰ ਸ. ਤੀਰਥ ਸਿੰਘ ਹੰਸਪਾਲ ਮੁਹਾਲੀ ਦੇ ਲੜਕੇ ਦਾ ਘਰ ਹੈ। ਇਕਲੌਤਾ ਬੇਟਾ, ਸਤਿਗੁਰੂ ਜੀ ਨੇ ਕਿਰਪਾ ਪੂਰਬਕ ਨੈਰੋਬੀ ਸ. ਜਸਵੰਤ ਸਿੰਘ ਦੀ ਲੜਕੀ ਨਾਲ ਵਿਆਹ ਦਿੱਤਾ। ਜੋੜਾ ਹੀ ਇੰਗਲੈਂਡ ਵਿਚ ਰਿਹਾਇਸ਼ੀ ਹੈ।

9 ਵਜੇ ਸਵੇਰੇ ਸ੍ਰੀ ਸਤਿਗੁਰੂ ਜੀ ਨੇ ਇਸ ਘਰ ਦਰਸ਼ਨ ਦਿੱਤੇ ਅਤੇ ਸ. ਤੀਰਥ ਸਿੰਘ ਹੰਸਪਾਲ ਦੀ ਭਾਵਨਾ ਨੂੰ ਮੁੱਖ ਰੱਖ ਕੇ ਇਥੇ ਧੀਰਜ ਨਾਲ 30 ਮਿੰਟ ਤੋਂ ਵੀ ਵੱਧ ਸਮਾਂ ਲਾ ਦਿੱਤਾ। ਸ. ਤੀਰਥ ਸਿੰਘ ਨੂੰ ਕੋਈ ਸਰੀਰਕ ਮੁਸ਼ਕਲ ਸੀ। ਸ੍ਰੀ ਸਤਿਗੁਰੂ ਜੀ ਨੇ ਪੂਰਬੇ ਦੁਆਰਾ ਆਪਣਾ ਬਰੀਫ਼ਕੇਸ ਮੰਗਵਾ ਕੇ ਆਪਣੀ ਨਿੱਤ ਵਰਤੋਂ ਦੀ ਦਵਾਈ ਆਪਣੇ ਸੇਵਕ ਨੂੰ ਦੇ ਦਿੱਤੀ। ਸ. ਤੀਰਥ ਸਿੰਘ ਸਤਿਗੁਰੂ ਜੀ ਦੀ ਬੰਦਾ-ਨਿਵਾਜ਼ੀ ਤੇ ਬਹੁਤ ਪ੍ਰਸੰਨ ਸੀ। ਕਿਥੇ ਸਤਿਗੁਰੂ ਜੀ ਘਰਾਂ ਵਿਚ 5-7 ਮਿੰਟਾ ਤੋਂ ਵੱਧ ਨਾ ਅਟਕਣ ਕਿਥੇ ਸਮੇਂ ਨੂੰ ਏਨੀ ਉਦਾਰਤਾ ਨਾਲ ਵਰਤਿਆ।

ਹਜ਼ੂਰੀ ਸੇਵਕ ਤੇ ਖਜ਼ਾਨਚੀ ਨੇ ਇਕ ਵਾਰ ਚੱਲਣ ਦੀ ਕੋਸ਼ਿਸ਼ ਕੀਤੀ ਤਾਂ ਸਚੇ ਪਾਤਸ਼ਾਹ 'ਜਲ ਵਰਤਣ' ਦਾ ਬਹਾਨਾ ਬਣਾ ਲਿਆ।

ਚਰਨ ਪਾਉਣ ਦਾ ਇਕ ਪ੍ਰੋਗਰਾਮ ਭੁਗਤ ਚੁੱਕਾ ਸੀ। ਸੋ ਸਾਊਥਾਲ ਦੇ ਆਗੂ ਸ. ਰੰਧਾਵਾ ਨੇ ਸ੍ਰੀ ਸਤਿਗੁਰੂ ਜੀ ਨੂੰ ਕੁਦਰਤ ਨਾਲ ਮਨੁੱਖ ਦੀ ਸਾਂਝ ਦਰਸਾਣ ਹਿੱਤ ਕਿਊ ਗਾਰਡਨ ਵੇਖਣ ਦੀ ਆਗਿਆ ਲੈ ਲਈ। ਰੰਧਾਵੇ ਦੇ ਔਗੇ ਚਲਦਿਆਂ ਵੀ ਕਿਊ ਗਾਰਡਨ ਪਹੁੰਚਦਿਆਂ 10 ਵੱਜ ਗਏ। ਕਾਫ਼ੀ ਸਰੀਰ ਨਾਲ ਸਨ।

***ਕਿਊ ਗਾਰਡਨ:***

ਕਿਊ ਗਾਰਡਨ ਵਾਸਤੇ ਦਾਖਲੇ ਲਈ ਟਿਕਟ ਦਰਕਾਰ ਸੀ। ਹਰੇਕ ਲਈ 15 ਪੈਨੀ ਦੀ ਅਰਥਾਤ 3/- ਦੀ ਟਿਕਟ ਸੀ। ਇਹ ਰਕਮ ਤਾਂ ਖਰਚ ਸ. ਰੰਧਾਵੇ ਨੇ ਕੀਤੀ ਪਰ ਭਾਰੀ ਭਰਕਮ ਤੇ ਉੱਚੇ ਲੰਮੇ ਇੰਦ੍ਰਪਾਲ ਸਿੰਘ ਛੋਟੀ ਨੂੰ ਵੇਖ ਸਤਿਗੁਰਾ ਮੁਸਕਰਾਂਦਿਆਂ ਰੰਧਾਵੇ ਨੂੰ ਪੁੱਛਿਆ: ਕੀ ਇੰਦਰਪਾਲ ਦਾ ਵੀ ਓਨਾ ਹੀ ਟਿਕਟ ਲੱਗੇਗਾ ਜਿੰਨਾ ਦੂਜਿਆਂ ਦਾ? ਭਰਪੂਰ ਹਾਸਰ ਨਾਲ ਜਦੋਂ ਔਗੇ ਲੰਘੇ ਤਾਂ ਖਿੜੇ ਹੋਏ ਫੁਲਾਂ ਦੇ ਪੌਦਿਆਂ ਨੂੰ ਵੇਖ ਸਤਿਗੁਰੂ ਜੀ ਨੂੰ ਉਨ੍ਹਾਂ ਦੇ ਪਾਸ ਆਉਣ ਦੀ ਅਰਜ਼ ਕੀਤੀ ਅਤੇ ਇਸ ਤੋਂ ਲਾਭ ਉਠਾਇਆ: ਕਲਿੱਕ, ਕਲਿੱਕ!

ਸੱਚੇ ਪਾਤਸ਼ਾਹ ਆਪਣੇ ਸੇਵਕਾਂ ਨਾਲ ਇਕ ਘੰਟਾ ਭਰ ਕਿਊ ਗਾਰਡਨ ਵਿਚ ਵਿਚਰਦੇ ਰਹੇ। ਸੁਨਿਯੋਜਿਤ ਢੰਗ ਨਾਲ ਟਿਊਲਿਪ ਅਤੇ ਡੈਫੋਡਿਲ ਫੁੱਲਾਂ ਦੀਆਂ ਕਿਆਰੀਆਂ ਦੇ ਖਿੜੇ ਹੋਏ ਰੰਗ ਸਤਿਗੁਰੂ ਜੀ ਦੇ ਪਾਸ ਜਾਂਦੇ ਹੋਰ ਵੀ ਟਹਿਕ ਉੱਠਦੇ। ਵਿਸ਼ਾਲ ਕਿਊ ਗਾਰਡਨ ਉਂ ਤਾਂ ਬਹੁਤ ਸਾਰਾ ਸਮਾਂ ਮੰਗਦਾ ਸੀ, ਪਰ ਅਸਾਂ ਇਸਨੂੰ ਇਕੋ ਘੰਟਾ ਦੇਣਾ ਸੀ। ਅੰਦਰ ਵੜ ਕੇ ਅਸਾਂ ਉਹ ਮਹਿਲ ਵੀ ਵੇਖਿਆ ਜੋ ਭਾਰਤੀ ਗਰਮੀ ਨੂੰ ਸਹਾਰਨ ਤੇ ਸੰਭਾਲਨ ਵਾਲੇ ਰੁਖਾਂ ਬਿਰਖਾਂ, ਵੇਲ ਬੂਟਿਆਂ ਲਈ ਸ਼ੀਸ਼ਿਆਂ ਦਾ ਬਣਾਇਆ ਗਿਆ ਸੀ। ਇਸ ਦਾ ਟੈਂਪਰਚਰ ਸਾਡੇ ਦੇਸ਼ ਦੇ ਸਮਾਨ ਰੱਖਿਆ।

ਇੱਧਰ, ਜਿਸ ਜਲ ਕਿਨਾਰੇ ਸਤਿਗੁਰੂ ਜੀ ਖਲੋਤੇ ਹੋਏ ਸਨ, ਉੱਤੇ ਝਾਲਰ

ਵਾਂਗ ਲਮਕੀਆਂ ਕਿਸੇ ਵਲਾਇਤੀ ਰੁੱਖ ਦੀਆਂ ਟਾਹਣੀਆਂ ਜਿਵੇਂ ਛਤਰ ਬਣ ਕੇ ਸਤਿਗੁਰੂ ਜੀ ਤੇ ਸਾਇਆ ਕਰ ਰਹੀਆਂ ਸਨ। ਅਜਿਹੇ ਸਮੇਂ ਬੇਬਸ ਮੇਰੀਆਂ ਉਂਗਲਾਂ ਕੈਮਰੇ ਨੂੰ ਕਲਿੱਕ ਕਰਨ ਲਈ ਉਤਾਵਲੀਆਂ ਹੋ ਜਾਂਦੀਆਂ ਹਨ।

ਕਿਊ ਗਾਰਡਨ ਨੂੰ ਆਪਣੇ ਲਈ ਸਹਿਕਦਾ ਛੱਡ, ਸਤਿਗੁਰੂ ਜੀ ਆਪਣੇ ਡੇਰੇ ਪ੍ਰਸ਼ਾਦ ਛਕਣ ਤੇ ਕੁਝ ਆਰਾਮ ਫੁਰਮਾਣ ਲਈ ਪਧਾਰੇ।

ਅਸੀਂ ਦੁਬਾਰਾ ਉਦੋਂ ਜੁੜੇ, ਜਦੋਂ 3 ਵਜੇ ਬਾਅਦ ਦੁਪਹਿਰੇ ਅਗਲਾ ਚਰਨ ਪਾਉ ਪ੍ਰੋਗਰਾਮ ਸ਼ੁਰੂ ਹੋਣਾ ਸੀ।

ਅਤੇ ਅਸੀਂ ਪਹੁੰਚ ਗਏ ਇਕ ਸ਼ਾਨਦਾਰ ਪ੍ਰਸਨੈਲਟੀ ਦੇ ਘਰ, ਜਿਸ ਨੂੰ ਬੁਢਾਪੇ ਤੇ ਇਹਦੀਆਂ ਕਮਜ਼ੋਰੀਆਂ ਨੇ ਆ ਘੇਰਿਆ ਸੀ।

13. ਸ. ਰਘੁਬੀਰ ਸਿੰਘ ਭੱਟੀ

ਛੋਟਾ ਲੜਕਾ ਅੰਮ੍ਰਿਤਪਾਲ ਸਿੰਘ ਭੱਟੀ

ਸ੍ਰੀ ਸਤਿਗੁਰੂ ਜੀ ਦੇ ਅੰਦਰ ਆਉਂਦਿਆਂ ਹੀ ਫੁੱਲਾਂ ਦਾ ਹਾਰ ਪਾ ਕੇ ਬਿਰਧ ਭੱਟੀ ਨੇ ਸੁਆਗਤ ਕੀਤਾ ਤੇ ਸੁਪਤਨੀ ਬੀਬੀ ਕਿਰਪਾਲ ਕੌਰ ਨੇ ਫੁੱਲ-ਪੱਤੀਆਂ ਦੀ ਵਰਖਾ ਕਰਕੇ ਹਜ਼ੂਰ ਦਾ ਸਤਿਕਾਰ ਕੀਤਾ।

14. ਸ. ਸਰਵਣ ਸਿੰਘ ਕਲਸੀ

ਇਸਦੇ ਪੁੱਤਰ ਤੇ ਨੂੰਹ ਦੀ ਬਰਾਬਰ ਦੀ ਜੋੜੀ ਵੇਖ ਕੇ ਸਤਿਗੁਰੂ ਜੀ ਬੜੇ ਪ੍ਰਸੰਨ ਹੋਏ। ਆਪ ਜੀ ਨੇ ਭੱਟੀ-ਬਜ਼ੁਰਗਾਂ ਨੂੰ ਵੀ ਚੇਤੇ ਕੀਤਾ ਜਿਹੜੇ ਦੋਵੇਂ ਇਕੋ ਜਿੰਨੇ ਲੰਮੇ ਉੱਚੇ ਹਨ। ਯਾਦ ਰਹੇ ਸ. ਰਘਬੀਰ ਸਿੰਘ ਭੱਟੀ ਦੇ ਸੱਤੇ ਬੱਚੇ ਕੱਦਾਵਰ ਤੇ ਉਘੜਵੀਆਂ ਸ਼ਖਸੀਅਤਾਂ ਦੇ ਮਾਲਿਕ ਹਨ।

15. ਸ. ਕਰਤਾਰ ਸਿੰਘ ਸੋਂਧ

ਇਹਦਾ ਲੜਕਾ ਸ. ਹਰਭਜਨ ਸਿੰਘ ਚਾਨਾ ਦਾ ਦਾਮਾਦ ਹੈ। ਸਤਿਗੁਰੂ ਜੀ ਉਹਦੇ ਵੱਲ ਇਸ਼ਾਰਾ ਕਰ ਸ. ਮਹਿੰਦਰ ਸਿੰਘ ਬੱਲ ਨੂੰ ਕਹਿਣ ਲੱਗੇ: ਵੇਖ ਮੁੰਡਾ, ਜਵਾਈ ਹਰਭਜਨ ਸਿੰਘ ਚਾਨਾ ਦਾ। ਦੂਜਾ ਲੜਕਾ ਜਵਿੰਦਰ ਕੇਸ ਦਾੜ੍ਹੀ ਵੱਲੋਂ ਫਰੰਟ ਸੀ, ਜਦੋਂ ਉਸ ਨੂੰ ਸੰਤ ਤਰਸੇਮ ਸਿੰਘ ਨੇ ਰੋਮਾਂ ਨਾਲ ਮੋਹ ਪਾਉਣ ਲਈ ਸਮਝਾਇਆ ਤਾਂ ਬੋਲਿਆ: ਜੇ ਪਾਸ ਹੋ ਗਿਆ ਤਾਂ ਦਾੜ੍ਹੀ ਕੇਸ ਰੱਖ ਲਵਾਂਗਾ। ਸਕੱਤਰ: ਫੇਰ ਤਾਂ ਸੋਂਧ ਵੀ ਰੱਖ ਲਈਂ!... ਅਰਜ਼ ਕਰ, ਸਤਿਗੁਰੂ ਜੀ ਕਿਰਪਾ ਕਰਨਗੇ।

ਇਸ ਘਰ ਵੀ ਕਾਫ਼ੀ ਸਮਾਂ ਦਿਤਾ।

16. ਸ. ਗੁਰਚਰਨ ਸਿੰਘ ਸਪੁੱਤਰ ਸ. ਕਰਤਾਰ ਸਿੰਘ ਸੋਂਧ

17. ਸ. ਰਤਨ ਸਿੰਘ ਰਾਇਤ-ਬੀਬੀ ਗਿਆਨ ਕੌਰ

ਇਹਨਾਂ ਨਵੀਂ ਵਰਕਸ਼ਾਪ ਵਿਚ ਵੀ ਚਰਨ ਪੁਆਏ।

18. ਸ. ਰਣਜੀਤ ਸਿੰਘ ਸੀਹਰਾ ਪੁੱਤਰ ਸੰਤ ਨਿਰੰਜਨ ਸਿੰਘ ਨਗਰ

ਇਸ ਨੂੰ ਵੀ ਆਗਿਆ ਹੋਈ ਕਿ ਦਸਵੰਧ ਦੇ 5 ਪੌਂਡ ਹਰ ਹਫ਼ਤੇ ਕੱਢਿਆ ਕਰੇ।

ਇਸ ਘਰ ਮੈਨੂੰ ਸ. ਮਹਿੰਦਰ ਸਿੰਘ ਬੱਲ ਚੇਅਰਮੈਨ ਗੁਰੂ ਹਰੀ ਸਿੰਘ ਮਹਾਂਵਿਦਿਆਲਾ, ਸ੍ਰੀ ਜੀਵਨ ਨਗਰ, ਕਾਲਜ ਕਮੇਟੀ ਨੇ ਦੱਸਿਆ ਕਿ ਹੋਲਾ ਕਮੇਟੀ ਦੀ ਤਰਫੋਂ 10,000/-ਪ੍ਰਾਪਤ ਕੀਤਾ ਹੈ ਸ. ਏਕਮ ਸਿੰਘ ਸੋਂਧ ਚੇਅਰਮੈਨ ਹੋਲਾ ਕਮੇਟੀ ਬਰਮਿੰਘਮ ਕੋਲੋਂ।

19 ALFA ROMEO B.M.W.

ਸ. ਬਲਵਿੰਦਰ ਸਿੰਘ ਦੀ ਵਰਕਸ਼ਾਪ ਦਾ ਨਾਮ ਹੈ ਜੋ ਉਸ ਨੇ ਅੱਜ ਹੀ ਖਰੀਦੀ ਹੈ। ਅੱਜ ਹੀ ਇਸਦੀਆਂ ਚਾਬੀਆਂ ਮਿਲੀਆਂ ਹਨ ਅਤੇ ਪਹਿਲੀ ਪਾਰਟੀ ਦੇ ਬਾਕਾਇਦੀ ਖਿੰਡੇ ਪੁੰਡੇ ਸਾਮਾਨ ਵਿਚ ਦੀ ਲੰਘਦਿਆਂ ਸ੍ਰੀ ਸਤਿਗੁਰੂ ਜੀ ਨੇ ਸਾਰੀ ਜਗਾਹ ਚਰਨ ਪਾਏ।

20. ਸ. ਅਮਰੀਕ ਸਿੰਘ ਵਿਰਦੀ (ਲੁਹਾਰ ਪ੍ਰਤਾਪ ਪੁਰਾ) ਬਿਲਡਿੰਗ ਕੰਟ੍ਰੈਕਟਰ

ਤਿੰਨ ਬੱਚਿਆਂ ਲਈ ਪੱਗਾਂ ਸਿੱਧੀਆਂ ਕਰਨ ਦੀ ਪ੍ਰੇਰਨਾ। ਵਿਆਹ ਨਾਮਧਾਰੀਆਂ ਵਿਚ ਹੀ ਕਰਨੇ ਹਨ ਤੇ ਇਕ ਘੰਟਾ ਭਜਨ ਜ਼ਰੂਰ ਕਰਨ ਲਈ ਆਦੇਸ਼।

21. ਸ. ਹਰਬੰਸ ਸਿੰਘ ਚਾਨਾ (ਨਵਾਂ ਪਿੰਡ, ਨਕੋਦਰ)

ਇਸ ਸੱਜਣ ਨੇ ਗੁਰੂ ਚਰਨਾਂ ਵਿਚ ਅਰਜ਼ ਕੀਤੀ ਕਿ ਇਸ ਨੇ ਪਿਛਲ 30 ਸਾਲ ਦੀ ਖੋਜ ਪਿਛੋਂ ਕੁਝ ਕਿਤਾਬਾਂ ਤਿਆਰ ਕੀਤੀਆਂ ਹਨ। ਇਹਨਾਂ ਦੀ ਪ੍ਰਵਾਨਗੀ ਮਿਲੇ ਤਾਂ ਛਾਪੀਆਂ ਜਾ ਸਕਣ। ਪੁਸਤਕਾਂ ਸੰਤ ਦਿਆਲ ਸਿੰਘ ਫਗਵਾੜਾ ਪਾਸ ਸੁਰੱਖਿਅਤ ਹਨ।

22. ਸੰਤ ਦਲੀਪ ਸਿੰਘ ਭੁੱਲਰ

ਏਥੇ ਸ. ਗੁਰਚਰਨ ਸਿੰਘ ਕਾਲੀ ਫਿਫਟੀ ਲਾ ਕੇ ਬੱਧੀ ਪੱਗ ਵਾਲੇ ਸਿੱਖ ਨੇ ਆਪਣੀ ਗੱਡੀ ਰੋਕ, ਉਤਰ ਕੇ ਆ ਕੇ ਨਮਸਕਾਰ ਕੀਤੀ ਤੇ ਆਖਿਆ: ਅੱਜ ਆਪ ਦੀ ਬਹੁਤ ਬਖ਼ਸ਼ਿਸ਼ ਹੋਈ ਕਿ ਆਪ ਜੀ ਦਾ ਦੀਦਾਰ ਹੋਇਆ ਹੈ।

23. ਸ. ਕੰਵਲਜੀਤ ਸਿੰਘ

ਮੁਠੱਡਿਆਂ (ਜਲੰਧਰ) ਦੀਆਂ ਤਿੰਨ ਬੀਬੀਆਂ ਨੇ ਅਰਜ਼ ਕੀਤੀ ਕਿ ਉਹਨਾਂ ਦਾ ਇਕ ਬੱਚਾ ਕਿਸੇ ਛਾਇਆ ਦਾ ਸ਼ਿਕਾਰ ਹੈ, ਆਪ ਕਿਰਪਾ ਕਰੋ। ਸਤਿਗੁਰੂ ਜੀ ਨੇ ਠੀਕ ਹੋਣ ਦਾ ਬਚਨ ਕੀਤਾ।

24. ਸ. ਪਿਆਰਾ ਸਿੰਘ

ਹਰਜੀਤ ਸਿੰਘ, ਹਰਪ੍ਰੀਤ ਸਿੰਘ (ਦੋਵੇਂ ਸੰਤਾਨ)

25. ਮਾਤਾ ਹਰਜਿੰਦਰ ਕੌਰ

ਸਪੁੱਤਰ ਸ. ਕੁਲਦੀਪ ਸਿੰਘ ਚਾਨਾ

6 ਵੱਜ ਚੁੱਕੇ ਸਨ। ਇਹਨਾਂ ਮਾਤਾ ਜੀ ਤੇ ਬੀਬੀ ਜੀ ਨੂੰ ਵੀ ਘਰੇ ਬੁਲਾਇਆ ਹੋਇਆ ਸੀ। ਸ੍ਰੀ ਸਤਿਗੁਰੂ ਜੀ ਨੇ ਫਲਾਹਾਰ ਕੀਤਾ। ਬਾਕੀ ਨਾਲ ਦੀ ਸੰਗਤ ਨੇ ਵੀ ਮਾਂ-ਪੁੱਤਰ ਦੇ ਪ੍ਰੇਮ ਅਨੁਸਾਰ ਕੀਤੀ ਸੇਵਾ ਦਾ ਰੱਜ-ਰੱਜ ਲਾਭ ਉਠਾਇਆ।

ਸ. ਕੁਲਦੀਪ ਸਿੰਘ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਉਨ੍ਹਾਂ ਲੋਕਾਂ ਦੇ ਟੁੰਡਾਂ, ਪੈਰਾਂ ਜਾਂ ਮੂੰਹਾਂ ਨਾਲ ਬਣਾਏ ਹੋਏ ਚਿਤਰ ਦਿਖਾਏ, ਜਿਹੜੇ ਕਿਸੇ ਕਾਰਨ ਸਾਬਤ ਨਹੀਂ ਸਨ ਰਹੇ। ਸੁਹਣੇ ਚਿਤਰ। ਦਾਨ ਭਾਵਨਾ ਨਾਲ ਇਹ ਚਿਤਰ ਖਰੀਦੇ ਜਾਂਦੇ ਹਨ।

ਮਾਂ-ਪੁੱਤਰ ਦੇ ਦਰਸ਼ਨ ਕੀਤਿਆਂ ਸੁੱਖ ਉਪਜਦਾ ਹੈ।

26. ਸ. ਜੁਗਿੰਦਰ ਸਿੰਘ ਸੰਗੂ

ਇਸ ਘਰ ਚਰਨ ਪਾਉਣ ਉਪਰੰਤ ਪ੍ਰੋਗਰਾਮ ਸਮਾਪਤ ਹੋ ਗਿਆ।

ਸ਼ਾਮੀਂ 7 ਵਜੇ, ਜਦ ਸੇਂਟ ਜਾਰਜ ਚਰਚ ਵਿਖੇ ਪਹੁੰਚੇ ਤਾਂ ਸ੍ਰੀ ਸਤਿਗੁਰੂ ਜੀ ਦੇਵਾਧਿ-ਦੇਵ ਦੇ ਰੂਪ ਵਿਚ ਸਾਧ ਸੰਗਤ ਨੂੰ ਨਿੱਜ-ਆਸਣ ਤੇ ਦਰਸ਼ਨ ਦੇ ਰਹੇ ਸਨ। ਨਾਮ ਸਿਮਰਨ ਹੋ ਚੁੱਕਾ ਸੀ। ਕੇਦਾਰਾ ਵਿਚ 'ਰਾਮ ਬਿਸਾਰਿਓ ਹੈ ਅਭਿਮਾਨ' ਸ਼ਬਦ ਗੂੰਜ ਰਿਹਾ ਸੀ। ਡਾ. ਹਰਿਭਜਨ ਸਿੰਘ ਵੀ ਲੇਖਕ ਸਨੇਹੀਆਂ ਨਾਲ ਮਿਲਦੇ ਗਿਲਦੇ ਹੁਣ ਏਥੇ ਆ ਕੇ ਬੈਠੇ ਸਨ। 300 ਦੇ ਕਰੀਬ ਨਾਮਧਾਰੀ ਸਿੰਘ ਬੈਠੇ ਹੋਏ ਕੀਰਤਨ ਦਾ ਅਨੰਦ ਮਾਣ ਰਹੇ ਸਨ।

ਸਤਿਗੁਰੂ ਜੀ ਦਾ ਦਿਨ ਅੱਜ ਬਹੁਤ ਰੁਝੇਵੇਂ ਭਰਿਆ ਲੰਘਿਆ। ਆਪ ਜੀ ਨੂੰ ਦੋ ਵਾਰ ਦਸਤਾਰਾ ਬੰਨ੍ਹ ਸਕਣ ਦਾ ਅਵਸਰ ਵੀ ਨਹੀਂ ਮਿਲਿਆ।

***ਡਾ. ਹਰਭਜਨ ਸਿੰਘ***

7.20 ਵਜੇ ਕੀਰਤਨ ਸਮਾਪਤ ਹੋਇਆ ਤਾਂ ਪ੍ਰੋ. ਸੁਖਬੀਰ ਸਿੰਘ ਗੁਲਾਟੀ ਨੇ ਮਾਈਕ ਲੈ ਕੇ ਡਾ. ਹਰਿਭਜਨ ਸਿੰਘ ਬਾਰੇ ਜਾਣਕਾਰੀ ਦੇ ਕੇ ਉਨ੍ਹਾਂ ਨੂੰ 15 ਮਿੰਟ ਬੋਲਣ ਦੀ ਬੇਨਤੀ ਕੀਤੀ। ਡਾ. ਸਾਹਿਬ ਨੇ ਆਦਰ-ਯੁਕਤ ਉਠ ਕੇ ਕਹਿਣਾ ਸ਼ੁਰੂ ਕੀਤਾ। ਸੰਖੇਪ:

-ਮੈਂ ਸਤਿਗੁਰੂ ਜੀ ਦੁਆਰਾ ਵਰੋਸਾਇਆ ਜਾ ਰਿਹਾ ਹਾਂ।

-ਮੈਂ ਕ੍ਰਿਤੱਗਤਾ ਪ੍ਰਗਟ ਕਰਦਾ ਹਾਂ ਨਾਮਧਾਰੀ ਦਰਬਾਰ ਤੇ ਸਤਿਗੁਰੂ ਜੀ

ਦੀ ਕਿ ਉਨ੍ਹਾਂ ਮੈਨੂੰ ਨਾਲ ਲਿਆਉਣ ਦਾ ਅਵਸਰ ਦੇ ਕੇ ਬਾਣੀ ਤੇ ਸੰਗੀਤ ਸੁਣਨ ਦਾ ਅਵਸਰ ਦਿੱਤਾ।

-ਸਤਿਗੁਰੂ ਜੀ ਦੋ ਬਾਰ ਹੀ ਬੋਲਦੇ ਸੁਣੇ ਹਨ, ਜਾਂ ਤਾਂ ਸੰਗੀਤ ਨਾਲ ਸੰਬੰਧਤ ਜਾਂ ਗੁਰਬਾਣੀ ਦਾ ਸ਼ੁੱਧ-ਉਚਾਰਨ ਦੱਸਣ ਲਈ।

-ਸੰਗੀਤ ਨਾਲੋਂ ਖ਼ੂਬਸੂਰਤ ਹੋਰ ਕੋਈ ਜ਼ੁਬਾਨ ਨਹੀਂ ਹੁੰਦੀ।

-ਮੇਰਾ ਖ਼ਿਆਲ ਸੀ, ਮੇਰੀ ਕਵਿਤਾ ਠੀਕ ਸਮੇਂ ਸਿਰ ਨਾ ਸੁਣਾਈ ਜਾ ਸਕੇਗੀ ਪਰ ਅੱਜ 15 ਮਿੰਟ ਦਾ ਵਕਤ ਦੇ ਕੇ ਮੈਨੂੰ ਸੁਣਨ ਦਾ ਮਾਣ ਬਖ਼ਸ਼ਿਆ ਗਿਆ ਹੈ।

ਅਤੀ ਸੁੰਦਰ ਤੇ ਕਾਵਿਕ ਬੋਲੀ ਬੋਲਣ ਵਾਲੇ ਡਾ. ਹਰਿਭਜਨ ਨੇ ਆਪਣੀ ਕਵਿਤਾ ਪੇਸ਼ ਕੀਤੀ।

ਪ੍ਰੋ. ਸੁਖਬੀਰ ਗੁਲਾਟੀ ਨੇ ਡਾ. ਜੀ ਬਾਰੇ ਇਹ ਵੀ ਦੱਸਿਆ ਸੀ ਕਿ ਇਨ੍ਹਾਂ ਨੇ ਨਾਮਧਾਰੀਆਂ ਬਾਰੇ ਗਿਆਨੀ ਗਿਆਨ ਸਿੰਘ ਰਚਿਤ 28 ਕਬਿਤਾਂ ਦਾ ਅੰਗਰੇਜ਼ੀ ਵਿਚ ਉਲੱਥਾ ਕੀਤਾ ਹੈ।

ਡਾ. ਜੀ ਨੇ ਆਪਣੀ ਕਵਿਤਾ ਦਾ ਪਾਠ, ਸ੍ਰੀ ਸਤਿਗੁਰੂ ਜੀ ਦੇ ਅਤੇ ਸੰਗਤ ਦੇ ਸਨਮੁੱਖ ਕਰਕੇ, ਸੰਪਾਦਕ 'ਵਰਿਆਮ' ਨੂੰ ਦੇ ਦਿੱਤੀ ਅਤੇ ਇਸ ਨੂੰ "ਵਰਿਆਮ" ਵਿਚ ਛਪਣ ਲਈ ਜਗਦੀਸ਼ ਸਿੰਘ ਨੂੰ ਕਿਰਪਾ ਕਰਨ ਲਈ ਆਖਿਆ। ਇਹ ਡਾ. ਜੀ ਦੀ ਨਿਮਰਤਾ ਅਤੇ ਸਾਡੇ ਪ੍ਰਤੀ ਸਨੇਹ ਦੀ ਲਖਾਇਕ ਸੀ।

ਫੇਰ ਸ. ਜਗਦੀਸ਼ ਸਿੰਘ ਜੀ ਨੇ ਡਾ. ਹਰਿਭਜਨ ਸਿੰਘ ਦੀ ਵਿਦਵਾਨਾਂ ਵਿਚ ਉੱਚ ਦਰਜੇ ਦੀ ਅਤੇ ਉੱਤਮਤਾ ਦੀ ਚਰਚਾ ਕੀਤੀ।

ਸਮੁੱਚੇ ਚਰਚ-ਹਾਲ ਨੇ ਉਨਾ ਚਿਰ ਤਕ ਏਨੀ ਖ਼ਾਮੋਸ਼ੀ ਰੱਖੀ ਜਿਵੇਂ ਸਰੋਤੇ ਇੱਕ ਇੱਕ ਸ਼ਬਦ ਨੂੰ ਡੀਕ ਰਹੇ ਹੋਣ।

ਉਪਰੰਤ ਜਥੇਦਾਰ ਸੇਵਾ ਸਿੰਘ ਜਗਾਧਰੀ ਨੇ ਅਪਣੇ ਠੋਸ ਠੁੱਲ੍ਹੇ ਅੰਦਾਜ਼ ਨਾਲ ਹੱਲੇ ਦਾ ਦੀਵਾਨ ਸਜਾ ਦਿੱਤਾ। ਸਤਿਗੁਰੂ ਜੀ ਨੂੰ ਨਮਸਕਾਰਾਂ ਕਰਨ ਵਾਲੇ ਆਈ ਜਾਂਦੇ ਹਨ। ਸਤਿਗੁਰੂ ਜੀ ਆਪਣੇ ਨਿਜੀ ਨਾਮ ਸਿਮਰਨ ਵਿਚ ਚੁੱਪ, ਅਡੋਲ ਮਸਤ ਹਨ। ਸਤਿਗੁਰੂ ਦੀ ਮਹੱਤਤਾ ਉਤੇ ਜਥੇਦਾਰ ਸੇਵਾ ਸਿੰਘ ਦਾ ਕਥਨ ਸੀ ਜੋ 9 ਵਜੇ ਤੱਕ ਜਾਰੀ ਰਿਹਾ।

## 2 ਮਈ, 1984 ਬੁੱਧਵਾਰ

## ਸਾਊਥਾਲ, ਲੰਡਨ

ਨਿੱਤ ਵਾਂਗ ਦਿਨ ਦਾ ਆਰੰਭ ਸਤਿਗੁਰੂ ਜੀ ਦੇ ਦਰਸ਼ਨਾਂ ਅਤੇ ਆਸਾ ਦੀ ਵਾਰ ਦੇ ਕੀਰਤਨ ਨਾਲ। ਗੁਰੂ ਬਾਣੀ ਦੀ ਇਹ ਤੁਕ ਸਕਾਰਥ ਹੋ ਰਹੀ ਹੈ: '**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥**' ਪੰਜਾਬੀ ਦੇ ਪ੍ਰਸਿੱਧ ਵਿਦਵਾਨ ਤੇ ਚਿੰਤਕ ਡਾ. ਹਰਿਭਜਨ ਸਿੰਘ ਅੰਮ੍ਰਿਤਵੇਲੇ ਦੇ ਬੰਬੀਹਿਆਂ ਦੀ ਕੂਕ ਸੁਣ ਰਹੇ ਹਨ।

ਸੂਬਾ ਹਰਬੰਸ ਸਿੰਘ ਦੇਸ਼ੀ ਜੋ ਪਿਛਲੇ 5-6 ਦਿਨਾਂ ਦੇ ਬੁਖਾਰ ਤੇ ਕਮਜ਼ੋਰੀ ਆਦਿ ਨਾਲ ਨਿਢਾਲ ਰਹੇ ਹਨ, ਉਨ੍ਹਾਂ ਨੂੰ ਨਾਲ ਲੈ ਕੇ ਉਨ੍ਹਾਂ ਦੇ ਸਾਥੀ ਸ. ਹਰਭਜਨ ਸਿੰਘ ਲਖਨਊ ਦੀਵਾਨ ਵਿਚ ਹਾਜ਼ਰ ਹੁੰਦੇ ਹਨ। ਸ੍ਰੀ ਸਤਿਗੁਰੂ ਜੀ ਉਨ੍ਹਾਂ ਨੂੰ ਸਵਸਥ ਵੇਖ ਕੇ ਸੰਤੁਸ਼ਟ ਹੁੰਦੇ ਹਨ।

ਅੱਜ ਦੀਵਾਨ ਵਿਚ 10-10 ਮਿੰਟ ਲਈ ਪ੍ਰੀਤਮ ਸਿੰਘ ਕਵੀ ਤੇ ਸ੍ਰੀ ਜਗਦੀਸ਼ ਸਿੰਘ ਵਰਿਆਮ ਨੂੰ ਵੀ ਬੋਲਣ ਦਾ ਅਵਸਰ ਮਿਲਿਆ।

ਜਿੰਨਾ ਸਮਾਂ ਸਾਊਥਾਲ ਵਿਚ ਵਿਦੇਸ਼ੀ ਪ੍ਰਾਹੁਣੇ ਅਰਥਾਤ ਸਾਧ ਸੰਗਤ ਰਹੀ ਓਨਾ ਚਿਰ ਲੰਗਰ ਛਕਣ ਦੀ ਵਿਵਸਥਾ ਤਾਂ ਚਰਚ ਦੇ ਛੋਟੀ ਸੜਕ ਨਾਲ ਲਗਦੇ ਦੂਜੇ ਹਾਲ ਵਿਚ ਰਹੀ। ਹਾਲ ਵਿਚ ਠੀਕ ਤਰ੍ਹਾਂ ਬੈਠਣ ਲਈ ਕਪੜੇ ਵਿਛਾਏ ਗਏ, ਪਲਾਸਟਿਕ ਕੌਲੀਆਂ ਵਾਲੀਆਂ ਪ੍ਰੈਸ ਹੋਈਆਂ ਥਾਲੀਆਂ, ਦਾਲ ਸਬਜ਼ੀਆਂ, ਪ੍ਰਸ਼ਾਦ ਅਤੇ ਪ੍ਰਸ਼ਾਦ ਦੀ ਵਰਤੋਂ ਖੁੱਲ੍ਹ-ਦਿਲੀ ਰਹੀ। ਨਾਲ ਹੀ ਬਣੀ ਹੋਈ ਇਕ ਰਸੋਈ ਵਿਚੋਂ ਸਾਮਾਨ ਬਾਹਰ ਲਿਆ ਕੇ ਨੌਜਵਾਨ ਸਾਊਥਾਲੀਏ ਵੰਡਦੇ। ਪਰ ਵਰਣਨਯੋਗ ਖ਼ਾਸ ਗੱਲ ਇਹ ਹੈ ਕਿ ਲੰਗਰ ਉਤੇ ਖ਼ਰਚ, ਪਕਾਣ ਤੇ ਸਪਲਾਈ ਦੀ ਸੇਵਾ ਸੰਤ ਗੁਰਮੁਖ ਸਿੰਘ ਮੌਲ੍ਹੀ (ਸਪੁੱਤਰ ਸੰਤ ਗੁਰਦਿਆਲ ਸਿੰਘ ਅਤੇ ਪੋਤਰੇ ਸੰਤ ਗੁਰਦਿਤ ਸਿੰਘ) ਅਤੇ ਉਨ੍ਹਾਂ ਦੀ ਸੁਪਤਨੀ ਬੀਬੀ ਗੁਰਦੇਵ ਕੌਰ 56 DANE ROAD, SOUTHALL ਵਾਲਿਆਂ ਕੀਤੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਹੱਥੀਂ ਸੇਵਾ ਵਿਚ ਸਾਊਥਾਲ ਵਾਲੀਆਂ ਹੋਰ ਬੀਬੀਆਂ ਵੀ ਸਹਾਇਤਾ ਕੀਤੀ।

ਮੈਂ ਅੱਜ ਦੇ ਦਿਨ ਦੀ ਕਾਰਵਾਈ ਮੁਕੰਮਲ ਕਰਨ ਲਈ ਸੰਤ ਤਰਸੇਮ ਸਿੰਘ ਨਿਜੀ ਸਕੱਤਰ ਦੀ ਮਦਦ ਲੈਂਦਾ ਹਾਂ। ਉਨ੍ਹਾਂ ਦੀ ਨੋਟ ਬੁੱਕ ਅਨੁਸਾਰ ਹੇਠ ਲਿਖੇ ਘਰੀਂ ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਚਰਨਾਂ ਦਾ 'ਪਦਾਰਪਣ' ਹੋਇਆ।

1. ਸੰਤ ਸਤਬਚਨ ਸਿੰਘ

2. ਸ. ਜਗਜੀਤ ਸਿੰਘ ਪਲਾਹਾ

3. ਸ. ਦਲਜੀਤ ਸਿੰਘ

4. ਸ. ਗੁਰਦਿਆਲ ਸਿੰਘ ਰਾਨਾ

5. ਸ. ਅਜੀਤ ਸਿੰਘ (ਕੈਪਟਨ)

6. ਸ. ਗੁਰਬਚਨ ਸਿੰਘ ਸਿਆਨ

7 ਸ. ਸਤਬਚਨ ਸਿੰਘ

ਲੜਕੇ ਸੁਖਵਿੰਦਰ ਸਿੰਘ ਨੇ ਦਾੜ੍ਹੀ ਕੱਟਣੀ ਛੱਡੀ

8. ਸ. ਜਗਤਾਰ ਸਿੰਘ ਵਿਰਦੀ-ਬੀਬੀ ਪ੍ਰਕਾਸ਼ ਕੌਰ

ਦੋ ਬੱਚਿਆਂ ਨੂੰ ਦਸਤਾਰਾਂ ਪੂਰਬਾ ਦੁਆਰਾ, ਗੁਰੂ ਕੇ ਹੁਕਮ ਨਾਲ

9. ਸ. ਗੁਰਦੀਪ ਸਿੰਘ ਸਪੁੱਤਰ ਸ. ਊਧਮ ਸਿੰਘ ਜੰਡੂ

ਇਸ ਦਾ ਭਰਾ ਕਿਰਪਾਲ ਸਿੰਘ ਕੇਸ ਦਾੜ੍ਹੀ ਠੀਕ ਰੱਖੇਗਾ। ਸ. ਗੁਰਦੀਪ ਸਿੰਘ ਦੇ ਛੋਟੇ ਲੜਕੇ ਨੂੰ ਦਸਤਾਰ ਬੰਨ੍ਹੀ।

10. ਸ. ਹਰਚਰਨ ਸਿੰਘ ਰੰਧਾਵਾ

11. ਸ. ਸਰਵਣ ਸਿੰਘ ਰਾਇਤ (ਸੂਬਾ ਸੋਹਣ ਸਿੰਘ ਨੈਰੋਬੀ ਦਾ ਛੋਟਾ ਭਰਾ)

12. ਬੀਬੀ ਧਿਆਨ ਕੌਰ ਸੁਪਤਨੀ ਸਵਰਗਵਾਸੀ ਸ .ਗੁਰਬਖਸ਼ ਸਿੰਘ ਸ਼ੌਕ

13. ਸ. ਜਗਦੀਸ਼ ਸਿੰਘ ਮਾਨ (ਸ਼ੌਕ ਸਪੁੱਤਰ)

14. ਸੰਤ ਸੁਰਜੀਤ ਸਿੰਘ ਮੱਤੂ-ਰਾਣੀ

15. ਸ. ਗੁਰਸ਼ਰਨ ਸਿੰਘ ਮਾਨ ਸਪੁੱਤਰ ਸ. ਜਗਦੀਸ਼ ਸਿੰਘ ਮਾਨ

16. ਸ. ਜਗਦੀਸ਼ ਸਿੰਘ ਮਾਨ

17. ਸ. ਕਰਮਜੀਤ ਸਿੰਘ

18. ਸ. ਸ਼ਿੰਗਾਰਾ ਸਿੰਘ ਸਪੁੱਤਰ ਸ. ਚੰਨਣ ਸਿੰਘ (ਪੱਤੜ ਕਲਾਂ)

ਇਹ ਦੌਰਾ ਚਾਰ ਕਾਰਾਂ ਤੇ ਸੰਪੰਨ ਹੋਇਆ।

ਸਾਊਥਾਲ ਦੇ ਸੇਂਟ ਜਾਰਜ ਚਰਚ ਵਿਚ ਹੀ 6 ਤੋਂ 7 ਵਜੇ ਸ਼ਾਮੀਂ ਨਾਮ ਸਿਮਰਨ ਹੋਇਆ। ਏਸੇ ਦੀਵਾਨ ਵਿਚ ਡਾ. ਹਰਿਭਜਨ ਸਿੰਘ ਨੂੰ 100 ਪੌਂਡ ਅਤੇ ਸਿਰੋਪਾਉ ਦੇ ਕੇ ਨਾਮਧਾਰੀ ਸੰਗਤ ਵਲੋਂ ਸਨਮਾਨਤ ਕੀਤਾ ਗਿਆ। ਸ੍ਰੀ ਸਤਿਗੁਰੂ ਜੀ ਨੇ 200 ਪੌਂਡ ਡਾ. ਜੀ ਦੇ ਮਾਣ ਵਿਚ ਹੋਰ ਦੇਣ ਦੀ ਕ੍ਰਿਪਾ ਕੀਤੀ। ਡਾ. ਹਰਿਭਜਨ ਸਿੰਘ ਨੇ ਨਿਮਰਤਾ ਸਹਿਤ ਇਹ ਕੁਝ ਪਰਵਾਨ ਕੀਤਾ ਤੇ ਚੰਦ ਸ਼ਬਦ ਕ੍ਰਿਤਗਤਾ ਵਜੋਂ ਆਖੇ।

ਰਾਗੀਆਂ ਦੇ ਸ਼ਬਦ-ਕੀਰਤਨ ਵਜੋਂ ਸੰਤ ਗਿਆਨ ਸਿੰਘ - ਦਾਨ ਸਿੰਘ ਨੇ ਸੰਗਤ ਨੂੰ ਆਪਣੇ ਵਿਖਿਆਨ ਤੇ ਹੱਲੇ ਦੀਆਂ ਧਾਰਨਾਂ ਨਾਲ ਨਿਹਾਲ ਕੀਤਾ।

ਭਮਰਾ ਸੁਪਤਨੀ ਗਿਆਨ ਕੌਰ ਨੇ ਮੈਨੂੰ ਦੱਸਿਆ: ਕੱਲ੍ਹ ਸਵੇਰੇ ਆਸਾ ਦੀ

ਵਾਰ ਤਾਂ ਸਾਊਥਾਲ ਸੇਂਟ ਜਾਰਜ ਚਰਚ ਵਿਚ ਹੀ ਲੱਗੇਗੀ, ਪਰ ਸੱਚੇ ਪਾਤਸ਼ਾਹ 6 ਵਜੇ ਹੀ ਭਮਰਾ ਜੀ ਦੇ ਛੋਟੇ ਭਰਾ ਬੀਰ ਸਿੰਘ ਦੇ ਘਰ (ਮੇਡਨਹੈੱਡ) ਆ ਜਾਣਗੇ। ਮੈਨੂੰ ਹੁਕਮ ਹੋਇਆ ਹੈ ਮੈਂ 10 ਆਦਮੀਆਂ ਦਾ ਲੰਗਰ ਤਿਆਰ ਕਰਕੇ ਰੱਖਾਂ। ਜਦੋਂ ਸਕੱਤਰ ਤਰਸੇਮ ਸਿੰਘ ਨੇ ਕਿਸੇ ਨੂੰ ਮੇਰੀ ਮਦਦ ਵਾਸਤੇ ਭੇਜਣ ਲਈ ਆਖਿਆ ਤਾਂ ਸਤਿਗੁਰਾਂ ਬਚਨ ਕੀਤਾ: ਇਹਨੂੰ ਕਿਸੇ ਮਦਦਗਾਰ ਦੀ ਲੋੜ ਨਹੀਂ। ਇਕ ਵਾਰ ਇਹ 30 ਜਣਿਆਂ ਦਾ ਲੰਗਰ ਇਕੱਲੀ ਹੀ ਪਕਾ ਲਿਆਈ ਸੀ।

ਦੂਜੀ ਗੱਲ ਗਿਆਨ ਕੌਰ ਤੋਂ ਇਹ ਪਤਾ ਲੱਗੀ ਕਿ ਅੱਜ ਸ. ਹੰਸਪਾਲ ਨੂੰ ਸਤਿਗੁਰਾਂ ਫੋਨ ਤੇ ਯਾਦ ਕੀਤਾ। ਸਤਿਗੁਰੂ ਜੀ ਨੇ ਹੰਸਪਾਲ ਨੂੰ ਪੱਕੀ ਕੀਤੀ ਸੀ ਕਿ ਉਹ ਅੱਜ ਸੂਬਾ ਹਰਬੰਸ ਸਿੰਘ ਜੀ ਲਖਨਊ ਅਤੇ ਸ. ਹਰਭਜਨ ਸਿੰਘ ਠੇਕੇਦਾਰ ਨੂੰ ਦਿੱਲੀ ਹਵਾਈ ਅੱਡੇ ਤੋਂ ਵੇਲੇ ਸਿਰ ਲਿਆਉਣ ਲਈ ਪਹੁੰਚ ਜਾਵੇ। ਸਤਿਗੁਰੂ ਜੀ ਨੂੰ ਕਿਵੇਂ 'ਕੱਲੇ 'ਕੱਲੇ ਦਾ ਫ਼ਿਕਰ ਹੈ। ਸਤਿਗੁਰੂ ਜੀ ਦਾ ਉਪਰੋਕਤ ਵਿਅਕਤੀਆਂ ਲਈ ਆਪ ਫੋਨ ਕਰਨ ਤੋਂ ਭਾਵ ਇਹ ਸੀ ਕਿ ਯਾਤਰੂਆਂ ਨੂੰ ਕਿਸੇ ਤਰ੍ਹਾਂ ਦੀ ਪਰਸ਼ਾਨੀ ਨਾ ਉਠਾਉਣੀ ਪਵੇ ਤੇ ਉਹਨਾਂ ਨੂੰ ਹੋਰ ਹਰ ਕੰਮ ਤੋਂ ਤਰਜੀਹ ਦਿਤੀ ਜਾਏ। ਗਿਆਨ ਕੌਰ ਰਾਹੀਂ ਇਹ ਵੀ ਪਤਾ ਲੱਗਾ ਕਿ ਸਤਿਗੁਰੂ ਜੀ ਨੇ ਹੰਸਪਾਲ ਨੂੰ ਹੁਕਮ ਕੀਤਾ ਕਿ ਜੇ ਹਰਭਜਨ ਸਿੰਘ ਤੇ ਸੂਬਾ ਜੀ ਪਾਸ ਕਸਟਮਯੋਗ ਸਮੱਗਰੀ ਹੋਵੇ ਤਾਂ ਉਸ ਲਈ ਭਾਰਤੀ ਕਰੰਸੀ ਦਾ ਤੁਰਤ ਯੋਗ ਪ੍ਰਬੰਧ ਕੀਤਾ ਜਾਏ।

ਸ. ਸਵਰਨ ਸਿੰਘ ਸਿਆਨ ਅਤੇ ਇਸਦੀ ਸੁਪਤਨੀ ਬਲਰਾਜ ਨੂੰ ਪਤਾ ਲੱਗਾ ਕਿ ਮਾਤਾ ਜੀ ਭਾਰਤ ਵਿਚ ਭੇਣੀ ਸਾਹਿਬ ਲੈ ਜਾਣ ਲਈ ਵੱਡੇ ਬਰ ਦੀਆਂ ਕੁਝ ਚੱਦਰਾਂ ਚਾਹੁੰਦੇ ਹਨ। ਇਹ ਢਾਈ ਗਜ਼ ਬਰ ਦੀਆਂ 40 ਚਾਦਰਾਂ ਜਿਨ੍ਹਾਂ ਉਤੇ 100 ਪੌਂਡ ਖਰਚ ਆਇਆ ਤਾਂ ਮਾਤਾ ਜੀ ਨੂੰ ਦੋਵੇਂ ਜੋੜੇ ਨੇ ਲੈ ਦਿੱਤੀਆਂ। ਅੱਜ ਸ਼ਾਮੀਂ ਇਹ ਜੋੜਾ ਸਾਊਥਾਲ ਜਾ ਕੇ ਭੇਟਾ ਕਰ ਆਇਆ। ਵਡ-ਪਰਵਾਰ ਮਾਤਾ ਜੀ ਨੂੰ ਅਜੇ ਕੀ ਪਤਾ ਹੋਰ ਵੀ ਖਰੀਦਣੀਆਂ ਪਈਆਂ ਹੋਣ।

ਸੁਣਨ ਵਿਚ ਆਇਆ ਹੈ ਸ. ਖੜਕ ਸਿੰਘ ਭਮਰਾ ਨੇ ਪ੍ਰਬੰਧਕਾਂ ਨੂੰ ਘਰ ਚਰਨ ਪੁਆਉਣ ਦੀ ਅਰਜ਼ ਨਹੀਂ ਲਿਖਾਈ ਪਰ ਉਸਨੇ ਆਪਣੇ ਘਰ ਸਿਟਿੰਗ ਰੂਮ ਨੂੰ ਇੰਜ ਸਜਾ ਰੱਖਿਆ ਹੈ ਜਿਵੇਂ ਸਤਿਗੁਰੂ ਜੀ ਹੁਣੇ ਕਿਤੇ ਆ ਰਹੇ ਹੋਣ। ਮਾਇਆ, ਬਸਤਰ, ਫਲ-ਫਰੂਟ ਤੇ ਸੁੱਕੇ ਫਲਾਂ ਦਾ ਥਾਲ ਵਧੀਆ ਰੁਮਾਲ ਨਾਲ ਕੋਲੇ ਕੱਜ ਰੱਖਿਆ ਹੈ।

ਅੱਜ ਰਾਤ ਬੀਬੀ ਗਿਆਨ ਕੌਰ ਆਪਣੇ ਦਿਉਰ ਬੀਰ ਸਿੰਘ ਭਮਰਾ ਦੇ ਘਰ ਜਾ ਕੇ ਲੰਗਰ ਦੀ ਤਿਆਰੀ ਕਰੇਗੀ ਤਾਕਿ ਭਲਕੇ ਸਵੇਰੇ, ਜਦੋਂ 6 ਵਜੇ ਸਵੇਰੇ ਸਤਿਗੁਰੂ ਜੀ ਮੇਡਨਹੈੱਡ ਦਰਸ਼ਨ ਦੇਣ, ਲੰਗਰ ਤਿਆਰ ਮਿਲੇ। ਕੱਲ੍ਹ ਸ਼ਾਮ ਦਾ ਦੀਵਾਨ ਤੇ ਪਰਸੋਂ ਦੀ ਆਸਾ ਦੀ ਵਾਰ ਮੇਡਨਹੈੱਡ ਵਿਖੇ ਹੀ ਲਗਣੀ ਹੈ।

## 3 ਮਈ 1984, ਵੀਰਵਾਰ

## ਮੇਡਨਹੈੱਡ (ਯੂ.ਕੇ.)

ਹੀਥਰੋ ਏਅਰ ਪੋਰਟ ਦੇ ਨੇੜੇ ਦੇ ਸ਼ਹਿਰ ਮੇਡਨਹੈੱਡ ਦੇ ਨਾਮਧਾਰੀਆਂ ਦੇ ਘਰੀਂ ਹਰੇਕ ਜੀਆਂ ਨੇ ਸਕੇਸ਼ ਇਸ਼ਨਾਨ ਪਾਣੀ ਕਰ ਸਵੱਛ ਬਸਤਰ ਪਹਿਨ ਸ੍ਰੀ ਸਤਿਗੁਰੂ ਜੀ ਦੀ ਆਮਦ ਤੇ ਸੁਆਗਤ ਲਈ ਤਿਆਰੀ ਕਰ ਰੱਖੀ ਹੈ। ਸੋਫ਼ਿਆ ਤੇ ਸਫ਼ੈਦ ਰੇਸ਼ਮੀ ਚੱਦਰ, ਫਰਸ਼ ਤੇ ਚਿੱਟੀਆਂ ਵਿਛਾ ਰੱਖੀਆਂ ਹਨ। ਆਪਣੀ ਸੰਗਤ ਲਈ ਪ੍ਰਸ਼ਾਦ ਅਤੇ ਫਲਾਹਾਰ। ਭੇਟਾ ਲਈ ਦਸਤਾਰਾਂ ਅਤੇ ਨਗਦੀਆਂ। ਭਮਰੇ ਦੇ ਦੱਸਣ ਮੁਤਾਬਕ ਯੂ. ਕੇ. ਦੀ ਸੰਗਤ ਆਮ ਕਰਕੇ ਘਰ ਚਰਨ ਪੁਆਇਆਂ 21 ਪੌਂਡ ਮੱਥਾ ਟੇਕਦੀ ਹੈ।

ਪਤਾ ਲੱਗਾ ਹੈ ਕਿ ਸਭ ਤੋਂ ਪਹਿਲਾਂ ਸ. ਸਵਰਨ ਸਿੰਘ ਸਿਆਨ ਇਕ ਨਿਰਮਾਣ ਸਿੱਖ ਦੇ ਘਰ ਚਰਨ ਪਾਉਣੇ ਹਨ। ਸੋ, ਮੈਂ ਵੀ ਏਥੇ ਹੀ ਦਰਸ਼ਨ ਕਰਨ ਦੀ ਨੀਅਤ ਨਾਲ ਅਟਕਿਆ ਹੋਇਆ ਹਾਂ, 6.45 ਹੋ ਚੁੱਕੇ ਹਨ। ਲੋਕ ਸਵੇਰ ਦੀਆਂ ਡਿਊਟੀਆਂ ਤੇ ਚਲੇ ਗਏ ਹਨ। ਅਚਾਨਕ 8.45 ਵਜੇ ਸ੍ਰੀ ਸਤਿਗੁਰੂ ਜੀ ਦੇ ਇਸ ਘਰ ਚਰਨ ਪੈਂਦੇ ਹਨ। ਇਥੇ ਭੀ ਰਾਤ ਦੀ ਹੀ ਹਰ ਪ੍ਰਕਾਰ ਦੀ ਤਿਆਰੀ ਸੀ।

1. ਸ. ਸਵਰਨ ਸਿੰਘ ਸਿਆਨ-ਬਲਰਾਜ ਕੌਰ
2. ਸ . ਖੜਕ ਸਿੰਘ ਭਮਰਾ
3 ਸ. ਮਹਿਦਰ ਸਿੰਘ-ਹਰਮਿੰਦਰ ਕੌਰ (ਸ. ਸੁੱਚਾ ਸਿੰਘ ਸੋਖੀ ਦੀ ਧੀ )
4. ਸ. ਬਲਦੀਪ ਸਿੰਘ ਸਪੁੱਤਰ ਸ. ਸੰਤੋਖ ਸਿੰਘ ਗੜ੍ਹ ਪਧਾਣਾ
5. ਸ. ਜਸਵੰਤ ਸਿੰਘ ਬੈਂਸ
6. ਸ. ਹਰਜੀਤ ਸਿੰਘ
7. ਸ. ਬੀਰ ਸਿੰਘ ਭਮਰਾ

9. 45 ਵਜੇ ਦਿਨੇ ਸ. ਬੀਰ ਸਿੰਘ ਦੀ ਕੋਠੀ ਵਿਚ ਗਹਿਮਾ-ਗਹਿਮੀ ਹੋ ਗਈ। ਇਹ ਲੰਡਨ ਤੇ ਇਸ ਦੇ ਆਸ-ਪਾਸ ਦੇ ਇਲਾਕੇ ਦੇ ਮਕਾਨਾਂ ਦੇ ਟਾਕਰੇ ਤੇ ਕੋਠੀ ਹੀ ਸੀ ਅਤੇ ਇਹ ਵਾਸ ਵੀ ਮੇਡਨਹੈੱਡ ਦੇ ਟੋਰੀ ਨਵਾਬਾਂ ਦੇ ਵਿਚਾਲੇ ਸੀ। ਇਕੱਲੀ ਵਸੋਂ ਤੇ ਖੁੱਲ੍ਹੀ ਥਾਂ ਸ. ਬੀਰ ਸਿੰਘ ਨੇ ਇਸ ਨੂੰ 15000 ਹਜ਼ਾਰ ਪੌਂਡ ਤੋਂ ਹੀ ਖ਼ਰੀਦਿਆ ਸੀ। ਪਰ ਅੱਜ ਇਸ ਦੀ ਕੀਮਤ 80-90 ਹਜ਼ਾਰ ਤੋਂ ਉੱਪਰ ਦੀ ਸੀ।

ਇਸ ਦੇ ਖੁੱਲ੍ਹੇ-ਖੁੱਲ੍ਹੇ ਚਾਰ ਬੈੱਡਰੂਮ ਅਤੇ ਦੋ ਸਿਟਿੰਗ ਡਾਇਨਿੰਗ-ਰੂਮ ਸਨ। ਸਾਰੀ ਕੋਠੀ ਨੂੰ ਨਵੇਂ ਸਿਰਿਉਂ ਡੈਕੋਰੇਟ ਕੀਤਾ ਗਿਆ ਸੀ। ਅਜਿਹੇ ਸਥਾਨ 'ਤੇ ਜੇ ਸ. ਬੀਰ ਸਿੰਘ ਸਤਿਗੁਰੂ ਜੀ ਦਾ ਡੇਰਾ ਨਾ ਲਵਾਂਦਾ ਤਾਂ ਇਹਦਾ ਕੀ ਸੁੱਖ ਸੀ ?

ਉਪਸਥਿਤ ਨਰ-ਨਾਰੀਆਂ ਨੇ ਭਰਪੂਰ ਲੰਗਰ ਛਕਿਆ। ਸ੍ਰੀ ਸਤਿਗੁਰੂ ਜੀ ਇਸ਼ਨਾਨ ਪਾਣੀ ਕਰ, ਪ੍ਰਸ਼ਾਦ ਛਕ ਜ਼ਰਾ ਕੁ ਆਰਾਮ ਕਰਨ ਲਈ ਬਿਰਾਜ ਗਏ।

***ਜੀ ਐਸ ਮਲਸੁਖਾਨੀ:***

12 ਵਜੇ ਤੱਕ ਇਧਰੋਂ ਤਾਂ ਸਤਿਗੁਰੂ ਜੀ ਆਰਾਮ ਕਰਕੇ ਤਿਆਰ ਹੋਣ ਲੱਗੇ, ਉਧਰੋਂ ਸਤਿਗੁਰੂ ਜੀ ਦੀ ਸੇਵਾ ਵਿਚ ਸ. ਜੀ. ਐਸ. ਮਲਸੁਖਾਨੀ ਨੂੰ ਸ. ਅਜੀਤ ਸਿੰਘ ਕੈਪਟਨ ਲੈ ਆਇਆ। ਸ. ਮਲਸੁਖਾਨੀ (69) ਦਰਜਨ-ਭਰ ਪੁਸਤਕਾਂ ਦੇ ਲੇਖਕ ਹਨ ਅਤੇ ਕਈ ਸਰਕਾਰੀ ਪਦਵੀਆਂ 'ਤੇ ਵੀ ਕੰਮ ਕਰ ਚੁੱਕੇ ਹਨ। ਇਹਨਾਂ ਨੇ ਨਾਮਧਾਰੀ ਹੈੱਡਕੁਆਰਟਰ ਨੂੰ ਕੁਝ ਸਵਾਲਾਂ ਦੇ ਜਵਾਬ ਲਈ ਚਿੱਠੀਆਂ ਵੀ ਪਾਈਆਂ ਸਨ।

ਸ੍ਰੀ ਸਤਿਗੁਰੂ ਜੀ 12.30 ਵਜੇ ਸ੍ਰੀ ਮਲਸੁਖਾਨੀ ਨੂੰ ਵੇਟਿੰਗਰੂਮ ਵਿਚ ਮਿਲੇ ਤਾਂ ਮਲਸੁਖਾਨੀ ਨੇ ਹੱਥ-ਜੋੜ ਖਲੋ-ਖਲੋਤਿਆਂ ਨਮਸਕਾਰ ਕੀਤੀ। ਉਪਰੰਤ ਆਪਣੀ ਇਕ ਪੁਸਤਕ 'ਇੰਡੀਅਨ ਕਲਾਸੀਕਲ ਮਿਊਜ਼ਿਕ ਐਂਡ ਸਿੱਖ ਕੀਰਤਨ' ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੀ। ਸ਼ਾਇਦ ਇਸ ਵਿਚ ਥੋੜ੍ਹਾ ਨਾਮਧਾਰੀਆਂ ਦੇ ਸੰਗੀਤ ਨਾਲ ਲਗਾਉ ਦਾ ਜ਼ਿਕਰ ਸੀ।

ਸ. ਮਲਸੁਖਾਨੀ ਦਾ ਸਵਾਲ ਸੀ: ਲੋਕ ਕਹਿੰਦੇ ਹਨ ਕਿ ਕੇਸ ਰੱਖਣ ਦਾ ਕੀ ਲਾਭ ਹੈ ? ਇਸ ਨਾਲ ਸਾਨੂੰ ਕੀ ਮਿਲੇਗਾ ? ਇਹ ਸੁਆਲ ਗੁਰੂ ਗ੍ਰੰਥ ਸਾਹਿਬ ਦੇ ਸਿੱਖ ਨੇ ਉਠਾਇਆ ਸੀ, ਪਰ ਜਵਾਬ ਦੇ ਰਹੇ ਸਨ ਗੁਰੂਆਂ ਦੇ ਪ੍ਰਤੀਨਿੱਧ ਵਰਤਮਾਨ ਸਤਿਗੁਰੂ।

ਸ. ਮਹਿੰਦਰ ਸਿੰਘ ਪੂਰਬਾ ਪਾਸੋਂ ਮੈਨੂੰ ਇਕ ਕਾਗਜ਼ ਹੱਥ ਲੱਗਾ ਜਿਸ ਉਤੇ ਬਰਮਿੰਘਮ ਹੋਲੇ ਸਮੇਂ ਪਾਏ ਗਏ ਭੋਗਾਂ ਦਾ ਵੇਰਵਾ ਸੀ। ਭਾਵੇਂ ਇਹ ਚਲਦੇ ਵਾਤਾਵਰਣ ਨਾਲੋਂ ਪਿਛਲੀ ਤੇ ਹਟਵੀਂ ਗੱਲ ਹੈ ਤਾਂ ਵੀ ਇਹ ਵੇਰਵਾ ਸੰਭਾਲਣਾ ਜ਼ਰੂਰੀ ਹੈ।

**ਬਰਮਿੰਘਮ ਹੋਲੇ ਸਮੇਂ ਪਏ ਭੋਗਾਂ ਦਾ ਵੇਰਵਾ**

62 ਸਾਧਾਰਣ ਪਾਠਾਂ ਦੇ ਭੋਗ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ
1 ਪਾਠ ਮਾਤਾ ਜੀਉਣ ਕੌਰ ਜੀ ਨਮਿਤ (ਸ. ਹਰਜਿੰਦਰ ਸਿੰਘ ਕੰਵਲ ਵੱਲੋਂ)
1 ਪਾਠ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ
3 ਪਾਠ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੌਰੇ ਦੀ ਸਫਲਤਾ ਹਿਤ

12 ਪਾਠ ਅਨੰਦ ਕਾਰਜਾਂ ਵਾਲਿਆਂ ਵੱਲੋਂ

79 ਭੋਗ ਕੁੱਲ

2 ਭੋਗ ਦਸਮ ਗ੍ਰੰਥ ਜੀ ਦੇ ਪਾਠ ਦੇ, ਸ. ਹਰਜਿੰਦਰ ਸਿੰਘ ਕੰਵਲ ਵਲੋਂ ਅਤੇ ਸ. ਜੁਗਿੰਦਰ ਸਿੰਘ ਗਰੀਬ ਵੱਲੋਂ

81 ਪਾਠਾਂ ਦੇ ਭੋਗ ਹੋਲਾ ਬਰਮਿੰਘਮ ਵਿਖੇ ਪਾਏ ਗਏ।

ਸ੍ਰੀ ਸਤਿਗੁਰੂ ਜੀ ਥੋੜ੍ਹੀ ਚਹਿਲ-ਕਦਮੀ ਅਤੇ ਮੌਂਡਨਹੌਂਡ ਦੀ ਮਾਰਕਿਟ ਨੂੰ ਤੱਕਣ ਲਈ ਪੈਦਲ ਹੀ ਸੇਵਕ ਪੁਰਥਾ ਨਾਲ ਅਤੇ ਪ੍ਰਧਾਨ ਗੋਹਲ, ਸ. ਬੀਰ ਸਿੰਘ ਚਮਕ, ਸੰਤ ਅਵਤਾਰ ਸਿੰਘ ਘੁੰਮਣ, ਸੰਤ ਗੁਰਦੇਵ ਸਿੰਘ ਨੰਬਰਦਾਰ ਆਦਿ ਨਾਲ ਪਧਾਰੇ 5 ਤੋਂ 5.45 ਲੌਂਦੇ ਪਹਿਰ ਦਾ ਸਮਾਂ ਹੀ ਵਰਤਿਆ ਗਿਆ।

ਜਿਉਂ ਹੀ ਸੱਚੇ ਪਾਤਸ਼ਾਹ ਆਪਣੇ ਆਰਾਮ ਕਮਰੇ ਵਿਚ ਪਧਾਰੇ, ਕੈਨੇਡਾ ਦੇ ਵੈਨਕੋਵਰ ਸ਼ਹਿਰ 'ਚੋਂ ਹੋਲਾ ਬਰਮਿੰਘਮ ਵਾਸਤੇ ਉਚੇਚੇ ਆਏ ਸਤਿਗੁਰੂ ਜੀ ਦੇ ਪ੍ਰੇਮੀ ਸਿੱਖ ਸ. ਗੁਰਸੇਵ ਸਿੰਘ ਅਤੇ ਇਨ੍ਹਾਂ ਦੀ ਪਤਨੀ ਬੀਬੀ ਬਲਬੀਰ ਕੌਰ ਵਿਸ਼ੇਸ਼ ਦਰਸ਼ਨਾਂ ਲਈ ਹਾਜ਼ਰ ਹੋਏ ਕਿਉਂਕਿ ਇਸ ਜੋੜੇ ਦੀ ਵੀ ਕੱਲ੍ਹ ਕੈਨੇਡਾ ਨੂੰ ਫਲ਼ਾਈਟ ਹੈ।

6 ਤੋਂ 7 ਵਜੇ ਤੱਕ ਸ. ਬੀਰ ਸਿੰਘ ਭਮਰਾ ਦੇ ਮਕਾਨ ਤੇ ਨਾਮ-ਸਿਮਰਨ ਜਾਰੀ ਹੋਇਆ। ਹੇਠਲੇ ਦੋਵੇਂ ਲੰਮੇ ਕਮਰੇ ਸਾਧ-ਸੰਗਤ ਦੀ ਸੇਵਾ ਲਈ ਤਿਆਰ ਸਨ। ਹੁੰਦਿਆਂ ਹੁੰਦਿਆਂ 200 ਸਰੀਰਾਂ ਦੀ ਹਾਜ਼ਰੀ ਨਾਮ-ਸਿਮਰਨ ਸਮੇਂ ਹੀ ਹੋ ਗਈ।

ਨਾਮ ਸਿਮਰਨ ਉਪਰੰਤ ਜਦ ਹਜ਼ੂਰੀ ਜਥੇ ਨੇ ਸ਼ਬਦ ਸ਼ੁਰੂ ਕੀਤਾ: 'ਉਕਤਿ ਸਿਆਣਪ ਕਛੂਅ ਨ ਜਾਨਾ' ਤਾਂ ਇੰਜ ਭਾਸਿਆ ਜਿਵੇਂ ਸਤਿਗੁਰੂ ਸੱਚੇ ਪਾਤਸ਼ਾਹ ਦੇ ਸਨਮੁਖ ਸਾਰੀ ਯੂ. ਕੇ. ਦੀ ਸੰਗਤ ਦੀ ਪ੍ਰਾਰਥਨਾ ਸੀ। ਸ਼ਬਦ ਕੀਰਤਨ ਦੇ ਆਨੰਦ ਵਿਚ ਹੋਰ ਵੀ ਵਾਧਾ ਹੋ ਗਿਆ ਜਦੋਂ ਸਤਿਗੁਰੂ ਜੀ ਨੇ ਆਪਣੇ ਕਰ-ਕਮਲਾਂ ਵਿਚ ਦਿਲਰੁਬਾ ਲੈ ਕੇ ਗਜ਼ ਦੀਆਂ ਕੋਮਲ ਛੋਹਾਂ ਨਾਲ ਮਧੁਰਤਾ ਨੂੰ ਹੋਰ ਵੀ ਹੁਲਾਰਾ ਦਿੱਤਾ। ਇਸ ਸਮੇਂ ਸ. ਮਲਸੁਖਾਨੀ ਵੀ ਸ. ਅਜੀਤ ਸਿੰਘ ਕੈਪਟਨ ਨਾਲ ਬਾਹਰੋਂ ਫਿਰਦੇ-ਤੁਰਦੇ ਆ ਗਏ। ਦੋ ਸ਼ਬਦ ਹੋਰ ਵੀ ਏਸੇ ਸਰਸਤਾ ਨਾਲ ਗੰਵੇ ਗਏ: 'ਗੋਬਿੰਦ ਕੇ ਗੁਨ ਗਾਵਉ ਸਾਧੋ ਰੇ' ਅਤੇ 'ਜਿਉ ਜਾਨਹਿ ਤਿਉ ਤਾਰ ਸੁਆਮੀ ॥' ਸ. ਮਲਸੁਖਾਨੀ ਨੂੰ ਪਹਿਲੀ ਵਾਰ ਪੁਰਾਤਨ ਧਾਰਨਾ 'ਚ ਕਲਾਸੀਕਲ ਕੀਰਤਨ ਸੁਣਨ ਦਾ ਅਵਸਰ ਮਿਲਿਆ ਸੀ। ਸਤਿਗੁਰੂ ਜੀ ਨੇ ਸਵੇਰ ਦੀ ਬੈਠਕ ਵਿਚ ਮਲਸੁਖਾਨੀ ਨੂੰ ਪੁੱਛਿਆ ਸੀ: ਤੁਸਾਂ ਸੰਗੀਤ ਬਾਰੇ ਏਨੀ ਵੱਡੀ ਪੁਸਤਕ ਲਿਖੀ ਹੈ, ਤੁਸੀਂ ਇਹ ਵੀ ਜਾਣਦੇ ਹੋਵੋਗੇ ਕਿ ਰਾਗ ਅਤੇ ਰਾਗਣੀਆਂ ਦਾ ਕੀ ਮੁਹਾਂਦਰਾ ਹੈ? ਕਿਵੇਂ ਕੋਈ ਸਾਧਾਰਣ ਜਾਣਕਾਰ ਕੋਈ ਵੀ ਰਾਗ ਸੁਣ ਕੇ ਇਹ ਦੱਸ ਸਕੇ ਕਿ ਇਹ ਰਾਗ ਹੈ ਜਾਂ ਰਾਗਣੀ?

ਮਲਸੁਖਾਨੀ ਇਹਦਾ ਉੱਤਰ ਨਹੀਂ ਸਨ ਦੇ ਸਕੇ।

***ਪੰਡਿਤ ਗੁਪਾਲ ਸਿਘ:***

ਸ਼ਬਦ ਕੀਰਤਨ ਤੋਂ ਬਾਅਦ ਪੰ: ਗੋਪਾਲ ਸਿੰਘ ਨੇ ਭਗਤੀ ਦੇ ਪਰਵਾਰ ਦਸਦਿਆਂ ਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਦੀਆਂ ਐਸੀਆਂ ਕਥਾਵਾ ਸੁਣਾਈਆਂ ਕਿ ਹਰ ਕੋਈ ਆਨੰਦ ਨਾਲ ਭਰਪੂਰ ਹੋਇਆ ਲਗਦਾ ਸੀ। ਇਸ ਸ਼ਾਨਦਾਰ ਭਾਸ਼ਣ ਨੂੰ ਸ. ਜਗਦੀਸ਼ ਸਿੰਘ 'ਵਰਿਆਮ' ਨੇ ਪੰਡਿਤ ਜੀ ਪਾਸ ਇਸ ਤਰ੍ਹਾਂ ਨਿਰੂਪਿਆ: ਅੱਜ ਤਾਂ ਪੰਡਿਤ ਜੀ, ਤੁਹਾਡੇ ਕਥਨ ਦਾ ਬਹੁਤ ਹੀ ਆਨੰਦ ਮਾਣਿਆ। ਬਹੁਤ ਚਿਰ ਬਾਅਦ ਅਜਿਹੀ ਭਿੱਜੀ-ਭਿੱਜੀ ਅਤੇ ਅੰਦਰ ਲਹਿ ਜਾਣ ਵਾਲੀ ਵਾਰਤਾ ਸੁਣੀ ਹੈ।

9 ਵਜੇ ਤੱਕ ਦੀਵਾਨ ਦਾ ਪ੍ਰੋਗਰਾਮ ਜਾਰੀ ਰਿਹਾ। ਉਸ ਤੋਂ ਪਿੱਛੋਂ ਸਾਰੀ ਆਈ ਸੰਗਤ ਵਾਸਤੇ ਲੰਗਰ ਦਾ ਖੁੱਲ੍ਹਾ ਪ੍ਰਬੰਧ ਸੀ। ਪੰਗਤਾਂ ਲਗ ਗਈਆਂ ਤੇ ਤ੍ਰਿਪਤੀ ਭਰ ਭੋਜਨ ਪਾਇਆ ਗਿਆ। ਫਿਰ ਦੂਰੋਂ ਆਏ ਤਾਂ ਮੇਡਨਹੈੱਡ ਦੇ ਮਿੱਤਰਾਂ ਪਾਸ ਠਹਿਰ ਗਏ, ਨੇੜੇ ਦੇ ਸੱਜਣ ਕਾਰਾਂ ਦੁੜਾ ਕੇ ਘਰੋ-ਘਰੀਂ ਚਲੇ ਗਏ। ਇੰਗਲੈਂਡ ਵਿਚ 50-60 ਮੀਲ ਦੇ ਫ਼ਾਸਲੇ ਤੋਂ ਰਾਤ ਨੂੰ ਘਰ ਦੇ ਆਰਾਮ ਵਿਚ ਜਾ ਸ਼ਾਮਲ ਹੋਣਾ ਸਹਿਜ-ਭਾ ਹੀ ਹੁੰਦਾ ਹੈ। ਏਨੇ ਕੁ ਪੈਟਰੋਲ ਦੇ ਖ਼ਰਚ ਨੂੰ ਕੋਈ ਨਹੀਂ ਮਿਥਦਾ।

***ਬਖ਼ਸ਼ਿਸ਼ ਪੁੱਤਰ ਦੀ:***

ਸ. ਹਰਜੀਤ ਸਿੰਘ ਅਤੇ ਸ. ਹਰਮਿੰਦਰ ਸਿਘ, ਦੋਵੇਂ ਸ. ਭਗਤ ਸਿੰਘ ਐਡਵੋਕੇਟ (ਸਵਰਗਵਾਸੀ) ਮੇਘਾ ਮਾੜੀ (ਹੁਸ਼ਿਆਰਪੁਰ) ਦੇ ਲੜਕੇ ਹਨ ਤੇ ਅੱਜ ਕਲ੍ਹ ਮੇਡਨਹੈੱਡ ਵਿਚ ਡਾਕਖ਼ਾਨੇ ਦੀ ਨੌਕਰੀ ਕਰਦੇ ਹਨ। ਇਹ ਸਤਿਗੁਰਾਂ ਦੇ ਚਰਨ ਪ੍ਰੇਮੀ ਵੀ ਹਨ। ਪ੍ਰਸ਼ਾਦ ਛਕਣ ਬੈਠਿਆਂ, ਸ. ਹਰਜੀਤ ਸਿੰਘ ਨੇ ਸ. ਹਰਮਿੰਦਰ ਸਿੰਘ ਦੇ ਨਾਲ ਬੈਠਾ 5-6 ਸਾਲ ਦਾ ਉਸਦਾ ਲੜਕਾ ਵਿਖਾਲ ਕੇ ਮੈਨੂੰ ਕਿਹਾ: ਇਹ ਬੱਚਾ ਵੀ ਸਤਿਗੁਰਾਂ ਦੀ ਕਿਰਪਾ ਨਾਲ ਹੀ 12 ਸਾਲ ਪਿਛੋਂ ਮੇਰੇ ਭਰਾ ਦੇ ਘਰ ਜਨਮਿਆ ਹੈ। ਪਹਿਲਾਂ ਇਕ ਲੜਕੀ ਸੀ। ਅਸੀਂ ਤਾਂ ਲੰਮਾ ਸਮਾਂ ਨਿਰਾਸ ਹੀ ਰਹੇ। ਪਰ ਜਦੋਂ ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕੀਤੀ ਤਾਂ ਪਰਵਾਨ ਹੋਈ ਤੇ ਸਾਡੇ ਘਰ ਨਰ-ਬਾਲ ਦਾ ਜਨਮ ਹੋਇਆ।

ਉਪਰੋਕਤ ਸਰਦਾਰਾਂ "ਬਚਿੱਤਰ ਨਾਟਕ" ਦਾ ਇੰਗਲਿਸ਼ ਉਲੱਥਾ, ਜੁ ਇਨ੍ਹਾਂ ਦੇ ਪਿਤਾ ਜੀ ਨੇ ਕੀਤਾ ਸੀ, ਉਹ ਮੈਨੂੰ ਵੀ ਸੁਗਾਤ ਵਜੋਂ ਦਿਤਾ।

ਸਾਊਥਾਲ, ਲੰਡਨ ਵਿਚੋਂ ਛਪਦੇ ਇਕ ਪੰਜਾਬੀ ਹਫ਼ਤਾਵਾਰੀ 'ਸੰਦੇਸ਼' ਇੰਟਰ ਨੈਸ਼ਨਲ 10.5.84 ਦੀ ਮਿਤੀ ਦਾ ਪਰਚਾ ਮਿਲਿਆ, ਜਿਸਦੇ ਤੀਜੇ ਪੇਜ ਤੇ ਸੱਜੇ ਪਾਸੇ ਹੇਠਾਂ ਤਿੰਨ ਕਾਲਮੀ ਤਸਵੀਰ ਛਪੀ ਸੀ ਜਿਸ ਦਾ ਸਿਰਲੇਖ ਸੀ: "ਸਤਿਗੁਰੂ ਜਗਜੀਤ ਸਿੰਘ ਜੀ ਇੰਗਲੈਂਡ ਪਧਾਰੇ" ਤਸਵੀਰ ਵਿਚ ਸ੍ਰੀ ਸਤਿਗੁਰੂ ਜੀ ਦੇ ਪਿਛੇ

ਖੱਬਿਉਂ ਸ. ਸਤਭਮਰਾ ਮਾਲਿਕ, ਸ੍ਰੀ ਅਵਿਨਾਸ਼ ਆਜ਼ਾਦ ਸੰਪਾਦਕ, ਸ. ਹੰਸਪਾਲ, ਸ. ਮਨਚੰਦਾ, ਸੰਤ ਤਰਸੇਮ ਸਿੰਘ ਤੇ ਚਰਨਾਂ ਪਾਸ ਸੰਤ ਅਵਤਾਰ ਸਿੰਘ ਘੁੰਮਣ ਤੇ ਇਕ ਹੋਰ ਸਨ। ਕੇਪਸ਼ਨ ਵਿਚ ਹੋਲਾ ਬਰਮਿੰਘਮ ਦੀ ਨਿਰਵਿਘਨ ਸਮਾਪਤੀ ਤੇ ਸਤਿਗੁਰੂ ਜੀ ਦੇ ਪਾਵਨ ਦਰਸ਼ਨਾਂ ਦੀ ਚਰਚਾ ਸੀ।

ਠਾਕੁਰ ਉਦੇ ਸਿੰਘ ਜੀ ਨੇ ਆਪਣੇ ਜਥੇ ਸਮੇਤ ਸਕਾਟਲੈਂਡ ਤੋਂ ਪਰਤ ਕੇ ਅੱਜ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਆ ਨਮਸਕਾਰ ਕੀਤੀ ਤੇ ਸਾਰੀ ਰਿਪੋਰਟ ਦਿਤੀ ਕਿ ਉਨ੍ਹਾਂ ਉਥੇ ਕੀ ਕੁਝ ਤੇ ਕਿਵੇਂ ਕਿਵੇਂ ਵੇਖਿਆ।

ਮੇਡਨਹੇੱਡ ਟੋਰੀਆਂ ਅਰਥਾਤ ਅੰਗਰੇਜ਼ ਨਵਾਬਾਂ ਦਾ ਸ਼ਹਿਰ ਹੈ। ਬਹੁਤ ਸੁੰਦਰ, ਬੜਾ ਸਾਫ਼, ਤੇ ਬੜਾ ਕਾਰੋਬਾਰੀ ਵੀ। ਇਸ ਦੇ ਇਕ ਪਾਸੇ ਥੇਮਜ਼ ਦਰਿਆ ਵਗਦਾ ਹੈ, ਦੂਜੇ ਪਾਸੇ ਵਿਸ਼ਾਲ ਫਾਰਮ ਹਨ। ਦਰਿਆ ਨੂੰ ਇਸ ਤਰ੍ਹਾਂ ਏਥੇ ਲਾਕ ਕੀਤਾ ਗਿਆ ਹੈ ਕਿ ਇਕਦਮ ਨਿਵਾਣ ਵਿਚ ਜਾਣ ਵਾਸਤੇ ਇਕ ਤਾਂ ਬੰਨ੍ਹ ਹੈ, ਦੂਜੇ ਪਾਸੇ ਬੰਦ ਨਹਿਰ ਹੈ, ਜਿਸ ਵਿਚ ਪਾਣੀ ਭਰ ਜਾਣ ਤੇ ਪਿਛੋਂ ਆਉਂਦੀਆਂ ਅਗਨ ਬੋਟਾਂ ਏਥੇ ਰੁਕ ਕੇ, ਪਾਣੀ ਦੀ ਸਤਹ ਨੀਵੀਂ ਹੋਣ ਦੀ ਇੰਤਜ਼ਾਰ ਕਰਦੀਆਂ ਹਨ। ਕਰੀਬ ਪੰਜ ਮਿੰਟ ਦੇ ਵਕਫ਼ੇ ਵਿਚ ਪੰਜ ਮੋਟਰ ਬੋਟ ਨੀਵੀਂ ਸਤਹ ਵਾਲੇ ਥੇਮਜ਼ ਵਿਚ ..... ਪਹੁੰਚ ਜਾਂਦੀਆਂ ਹਨ। ਦਰਿਆ ਦੇ ਆਲੇ ਦੁਆਲੇ ਵਿਚ ਕਾਫ਼ੀ ਖ਼ੂਬਸੂਰਤੀ ਹੈ। ਮੈਨੂੰ ਇਹ ਲਾਕ ਇਕ ਵਾਰ ਸ. ਸਿਆਨ, ਦੂਜੀ ਵਾਰ ਸ. ਭਮਰਾ ਨੇ ਵਿਖਾਏ।

## 4 ਮਈ 1984, ਸ਼ੁੱਕਰਵਾਰ

## ਮੇਡਨਹੈੱਡ, ਯੂ. ਕੇ.

ਸ. ਬੀਰ ਸਿੰਘ ਭਮਰਾ ਦੇ ਘਰ, ;) ਕਾਲਿਜ ਐਵਿਨਿਊ ਵਿਚ ਅੰਮ੍ਰਿਤ ਵੇਲੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਸੁਮਧੁਰ ਕੀਰਤਨ। ਸੰਗਤ ਦੀ ਹਾਜ਼ਰੀ ਇਨੀ ਦੂਰ ਵੀ ਏਨੀ ਸੁਵੇਲੇ ਵੀ 200, ਅੰਮ੍ਰਿਤ ਵੇਲੇ ਦੀ ਸਫਲ ਵਰਤੋਂ। ਅਰਦਾਸ ਉਪਰੰਤ, ਸਮੁੱਚੀ ਸੰਗਤ ਨੂੰ ਛਾਹ-ਵੇਲ ਪ੍ਰੇਮ-ਪੂਰਵਕ ਸ. ਬੀਰ ਸਿੰਘ ਭਮਰੇ ਦੇ ਪਰਵਾਰ ਨੇ ਹੀ ਕਰਵਾਇਆ।

*ਅਗਿਆਤਵਾਸ:*

ਅਜੇ 6.15 ਹੀ ਹੋਏ ਸਨ, ਸਤਿਗੁਰੂ ਜੀ ਨੂੰ ਅੰਦਰੋਂ ਬਾਹਰ ਜਾਂਦੇ ਵੇਖਿਆ। ਮੇਰੇ ਸੁਣਨ ਵਿਚ ਆਇਆ ਸੀ ਕਿ ਅੱਜ ਸੱਚੇ ਪਾਤਸ਼ਾਹ 'ਕੋਲ ਵਿਲੇ' ਸ. ਫਲੋਰਾ

ਪਰਵਾਰ ਕੋਲ ਜਾਣਗੇ ਤੇ ਫੇਰ ਹੋਰ ਕਿਤੇ ਦੂਰ-ਅਗਾਂਹ। ਮੈਂ ਕਦਮ ਮਿਲਾ ਕੇ ਆਪ ਜੀ ਨਾਲ ਹੋਇਆ ਤੇ ਪੁੱਛਿਆ: ਕੀ ਆਪ ਜੀ ਅਗਿਆਤਵਾਸ ਜਾ ਰਹੇ ਹੋ ? ਮੁਸਕੜੀਏਂ ਹੱਸਦਿਆਂ ਆਪ ਨੇ ਉੱਤਰ ਦਿਤਾ: "ਇਹ ਵੀ ਗੱਲ ਅਸਾਂ ਅਗਿਆਤ ਰੱਖਣੀ ਹੈ।" ਏਨਾ ਕਹਿ, ਆਪ, ਕੋਲ ਖਲੋਤੀ ਵੋਲਵੋ ਵਿਚ ਪ੍ਰਵੇਸ਼ ਕਰ ਗਏ। ਹੁਣ ਵੱਡੇ ਭਮਰੇ ਨੂੰ ਨਿਵਾਜਣਾ ਸੀ। ਸਤਿਗੁਰੂ ਜੀ ਦੀ ਗੱਡੀ, ਬਾਕੀ ਚਾਰ ਗੱਡੀਆਂ ਦੀ ਅਗਵਾਈ ਕਰਦੀ, ਕਾਲਜ ਐਵਿਨਿਊ ਪਾਰ ਕਰ ਗਈ।

ਆਦੇਸ਼ ਅਨੁਸਾਰ ਗੱਡੀਆਂ ਵਿਚ ਸਾਮਾਨ ਰੱਖ ਦਿਤਾ ਗਿਆ ਅਤੇ 4-5 ਗੱਡੀਆਂ 'ਕੋਲ ਵਿਲੇ' ਲਈ ਤਿਆਰ ਹੋ ਗਈਆਂ।

ਸ੍ਰੀ ਸਤਿਗੁਰੂ ਜੀ ਪੂਰੇ 10.45 ਤੇ 22 ਰਟਲੈਂਡ ਪਲੇਸ 'ਚੋਂ ਬਾਹਰ ਆਏ ਅਤੇ ਆਪਣੀ ਕਾਰ ਵੋਲਵੋ ਵਿਚ ਬੈਠੇ। ਏਨੇ ਤੱਕ ਸਭ ਗੱਡੀਆਂ ਫੁੱਲ ਹੋ ਗਈਆਂ। ਅਰਦਾਸ ਕਰਕੇ ਸਤਿਗੁਰੂ ਜੀ ਰੁਕਦੇ ਨਹੀਂ। ਸੋ ਸਭ ਗੱਡੀਆਂ ਸੜਕ ਪਈਆਂ। ਦੋ ਕਾਰਾਂ ਦਾ ਰਾਹ ਵੱਖਰਾ ਸੀ।

ਸਤਿਗੁਰੂ ਜੀ ਦੇ ਜਾਣ ਸਾਰ, ਭਮਰਾ ਦਾ ਖੁੱਲ੍ਹਾ-ਚੌੜਾ ਘਰ ਭਾਂ-ਭਾਂ ਕਰਨ ਲੱਗਾ। ਭਮਰਾ ਬੋਲਿਆ: ਸਤਿਗੁਰਾਂ ਨਾਲ ਹੀ ਬਹਾਰਾਂ ਹਨ, ਵੇਖ ਲਓ, ਹੁਣ ਕੋਈ ਵੀ ਦੇਖੇ ਨਹੀਂ ਰਿਹਾ, ਸਭ ਪਾਸੇ ਉਦਾਸੀ-ਉਬਾਸੀ ਦਾ ਰਾਜ ਹੋ ਗਿਆ ਹੈ।

ਭਮਰਾ ਪਤਨੀ ਗਿਆਨ ਕੌਰ ਨੇ ਮੈਨੂੰ ਕਿਹਾ: ਸਤਿਗੁਰੂ ਜੀ ਕਿੰਨਾ ਧਿਆਨ ਰੱਖਦੇ ਹਨ, ਮੈਨੂੰ ਜਾਣ ਲੱਗਿਆਂ ਪੁੱਛਿਆ: "ਸੁਰਜੀਤ (ਗਿਆਨ ਕੌਰ ਦੀ ਲੜਕੀ) ਕਿੱਥੇ ਹੈ ? ਮਹਿੰਦਰ (ਦਾਮਾਦ) ਨਹੀਂ ਵੇਖਿਆ।"

ਪਰ ਭਮਰਾ ਪਰਵਾਰ ਨੂੰ ਤਸੱਲੀ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਉਨ੍ਹਾਂ ਦੇ ਘਰ ਚਰਨ ਪਾਏ, ਪ੍ਰਸ਼ਾਦ ਛਕਿਆ, ਆਰਾਮ ਕੀਤਾ, ਖ਼ੁਸ਼ੀਆਂ ਬਖ਼ਸ਼ੀਆਂ। ਉਨ੍ਹਾਂ ਦੀਆਂ ਸੱਧਰਾਂ ਨੂੰ ਫਲ ਲਾਇਆ ਹੈ ਤੇ ਗਲਤ ਸੋਚਣੀ ਵਾਲਿਆਂ ਨੂੰ ਦੱਸ ਦਿਤਾ ਹੈ ਕਿ ਭਮਰਾ ਵੀ ਉਨ੍ਹਾਂ ਦਾ ਸਿੱਖ ਹੈ।

ਜਾਂ ਸ. ਸਵਰਨ ਸਿੰਘ ਸਿਆਨ ਅਤੇ ਬਲਰਾਜ ਦੇ ਘਰ ਗਿਆ ਤਾਂ ਪਤਾ ਲੱਗਾ ਕਿ ਸ. ਸਿਆਨ ਤਾਂ ਆਪਣੀ ਕਾਰ ਲੈ ਕੇ ਸਤਿਗੁਰੂ ਜੀ ਦੇ ਜਥੇ ਦੇ ਕੁਝ ਸਿੱਖਾਂ ਨਾਲ ਹਜ਼ੂਰ ਦੀ ਤਾਬਿਆ ਵਿਚ 'ਕੋਲ ਵਿਲੇ' ਗਿਆ ਹੈ ਅਤੇ ਸ. ਸਿਆਨ ਅਜੇ ਤਕ ਨਹੀਂ ਪਰਤਿਆ।

## 6 ਮਈ 1984, ਐਤਵਾਰ

***ਦੇਸ਼ ਵਾਪਸੀ:***

ਸਵਰਨ ਸਿੰਘ ਸਿਆਨ ਦੇ ਪ੍ਰੇਰਨ ਤੇ ਮੈਂ ਵੀ ਉਸ ਨਾਲ ਹੀਥਰੋ ਏਅਰਪੋਰਟ ਤੇ ਪਹੁੰਚ ਗਿਆ। ਸਿਆਨ ਦੀ ਕਾਰ ਤੋਂ ਭਮਰਾ, ਪਲਵਿੰਦਰ ਭਮਰਾ, ਗੁਰਭਜਨ ਸਿੰਘ ਤੇ ਮੈਂ ਜਿਉਂ ਹੀ ਉਤਰ ਕੇ ਪੋਰਟ ਵਿਚ ਦਾਖਲ ਹੋਏ, ਸ. ਤਾਰਾ ਸਿੰਘ ਮੀਤ-ਪ੍ਰਧਾਨ ਹੋਲਾ ਬਰਮਿੰਘਮ ਕਮੇਟੀ, ਖਜ਼ਾਨਚੀ ਹੋਲਾ-ਕਮੇਟੀ ਸ. ਸੁਰਜੀਤ ਸਿੰਘ, ਸ. ਹਰਚਰਨ ਸਿੰਘ ਰੰਧਾਵਾ ਅਤੇ ਅਨੇਕਾਂ ਹੋਰ ਸੱਜਣ ਜਾਣ ਵਾਲੀਆਂ ਸੰਗਤਾਂ ਨੂੰ ਵਿਦਾ ਕਰਨ ਆਏ ਹੋਏ, ਮਿਲੇ। ਸਕਿਊਰਟੀ ਚੈਕਿੰਗ ਦੇ ਪਾਸ ਗਿਆ, ਵਿਛੋੜੇ ਦੀਆਂ ਘੜੀਆਂ ਹੋਰ ਵੀ ਗੂੜ੍ਹੀਆਂ ਹੋ ਗਈਆਂ ਜਦੋਂ ਜਥੇਦਾਰ ਗਿਆਨ ਸਿੰਘ ਦੇ ਗਲੇ ਲੱਗ ਤਾਰਾ ਸਿੰਘ ਦੀਆਂ ਅੱਖਾਂ ਗਿੱਲੀਆਂ ਹੋ ਗਈਆਂ। ਇਸਨੂੰ ਵਿਰਾਣ ਆਇਆ ਸ. ਹਰਬੰਸ ਸਿੰਘ ਚਾਨਾ ਵੀ ਨਮ ਅੱਖੀਆਂ ਤੇ ਭਰੜਾਂਦੀ ਆਵਾਜ਼ ਵਿਚ ਬੋਲਿਆ: ਤੁਸੀਂ ਵੀ ਰੋ ਪਏ? ਸਾਡੇ ਵੱਲ ਵੇਖੋ ਕਿੰਨਾ ਦਰਦ ਲਈ ਬੈਠੇ ਹਾਂ। ਅਤੇ ਕੋਲ ਖਲੋਤੇ ਹੋਏ ਸਭਨਾਂ ਦਾ ਗੱਚ ਭਰ ਆਇਆ।

ਪੰ: ਗੋਪਾਲ ਸਿੰਘ, ਦਿਆਲ ਸਿੰਘ, ਬਲਜੀਤ ਸਿੰਘ ਆਦਿ ਦੇ ਕੋਈ ਚਰਨੀਂ ਹੱਥ ਲਾਂਦਾ, ਕੋਈ ਗਲੇ ਲਗਦਾ, ਕੋਈ ਹੱਥ ਮਿਲਾ ਘੁੱਟਦਾ! ਸਾਰਿਆਂ ਨੂੰ ਖੋਹ ਪੈ ਰਹੀ ਸੀ।

ਇਸ ਸਾਰੇ ਸਮੇਂ ਵਿਚ, ਅਰਥਾਤ 9.30 ਵਜੇ ਤੱਕ ਸ. ਰੰਧਾਵਾ ਸਭ ਸਵਾਰੀਆਂ ਦੀਆਂ ਟਿਕਟਾਂ ਦੀ ਚੈਕਿੰਗ ਅਤੇ ਬੈਗੇਜ ਆਦਿ ਦੇ ਗੇੜ ਵਿਚੋਂ ਮਸਾਂ ਨਿਕਲਿਆ। ਪਤਾ ਲੱਗਾ ਕਿ 'ਐਕਸੈੱਸ ਬੈਗੇਜ' ਅਰਥਾਤ ਵਾਧੂ ਭਾਰ ਇਸ ਜਥੇ ਦਾ 90 ਕਿਲੋ ਸੀ। ਸ. ਰੰਧਾਵਾ ਦੇ ਪੁੰਨ-ਪਰਤਾਪ ਨਾਲ 60 ਕਿਲੋ ਤਾਂ ਕਿਸੇ ਤਰ੍ਹਾਂ ਲੰਘ ਗਿਆ ਪਰ 30 ਕਿਲੋ ਦੇ ਭਾਰ ਦੇ 9 ਪੌਂਡ ਪ੍ਰਤੀ ਕਿਲੋ ਅਦਾ ਕਰਨੇ ਪਏ ਅਤੇ ਇਹ ਭਾਰ ਵੀ ਸੰਗਤ ਯੂ. ਕੇ. ਦੇ ਜ਼ਿੰਮੇ ਜਾਂ ਉਹਦੇ ਰੰਧਾਵੇ ਦੇ ਜ਼ਿੰਮੇ ਸੀ। ਭਾਰਤੀ ਰੁਪਏ ਵਿਚ ਇਹ ਕੁੱਲ ਰਕਮ 4220/- ਬਣਦੀ ਹੈ।

ਮੈਂ ਏਥੇ ਵਿਦਾ ਹੋ ਰਹੇ ਸੁਖਵਿੰਦਰ ਸਿੰਘ ਪਿੰਕੀ ਤੋਂ ਪਤਾ ਕੀਤਾ ਕਿ ਉਸਦੀ, ਬਲਜੀਤ ਸਿੰਘ ਤਾਰ ਸ਼ਹਿਨਾਈ ਅਤੇ ਉਸਤਾਦ ਹਰਭਜਨ ਸਿੰਘ ਨੂੰ ਸਤਿਗੁਰੂ ਜੀ ਵਲੋਂ ਤਿੰਨ-ਤਿੰਨ ਸੌ ਪੌਂਡ ਦੀ ਸਹਾਇਤਾ ਹੋਈ ਹੈ ਅਰਥਾਤ ਪੰਜ-ਪੰਜ ਹਜ਼ਾਰ ਇਹਨਾਂ ਕਲਾਕਾਰਾਂ ਨੂੰ ਖਰੀਦਕਾਰੀ ਲਈ ਦਿਤਾ ਗਿਆ ਹੈ। ਸਤਿਗੁਰੂ ਜੀ ਆਪਣੀ ਕ੍ਰਿਪਾ ਦੇ ਪਾਤਰ ਇਹਨਾਂ ਬੱਚਿਆਂ ਵਲ ਇਸ ਤਰ੍ਹਾਂ ਧਿਆਨ ਰੱਖਦੇ ਹਨ।

## 7 ਮਈ 1984, ਸੋਮਵਾਰ

## ਮੇਡਨ ਹੈੱਡ (ਯੂ. ਕੇ.)

ਮੈਂ ਫੋਨ ਤੇ ਜਗਦੀਸ਼ ਸਿੰਘ ਨੂੰ ਸਤਿਗੁਰੂ ਜੀ ਦੇ ਪ੍ਰੋਗਰਾਮ ਬਾਰੇ ਪੁੱਛਿਆ। ਉਸ ਦੱਸਿਆ: ਹਜ਼ੂਰ ਲਈ ਕੋਲ ਵਿਲੇ ਤੋਂ ਦੋ ਢਾਈ ਸੌ ਮੀਲ ਪਰ੍ਹਾਂ ਲੇਕ ਡਿਸਟ੍ਰਿਕਟ ਵਿਚ ਇਕ ਹੋਟਲ ਬੁਕ ਕਰਵਾਇਆ ਗਿਆ ਹੈ। ਸਤਿਗੁਰੂ ਜੀ ਪਰਮ ਇਕਾਂਤ ਦਾ ਲਾਭ ਉਠਾਣਗੇ।

## 8 ਮਈ 1984, ਮੰਗਲਵਾਰ

## ਹੰਸਲੋ, ਯੂ. ਕੇ.

ਜਦੋਂ ਅਸੀਂ 40 ਰੇਲੇ ਐਵੇਨਿਊ ਵਿਚ ਦਾਖ਼ਲ ਹੋਏ ਤਾਂ ਮਾਤਾ ਹਰਜਿੰਦਰ ਕੌਰ ਆਪਣੀਆਂ ਧੀਆਂ ਹਰਬੰਸ ਅਤੇ ਸੁਦਰਸ਼ਨਾਂ ਨਾਲ ਬੈਠੀ ਹੋਈ ਸੀ। ਮਾਤਾ ਜੀ 1953 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨੈਰੋਬੀ ਕੀਨੀਆ ਦੌਰੇ (ਪਹਿਲਾ ਦੌਰਾ) ਨਾਮਧਾਰੀ ਬਣੇ ਸਨ। ਇਹ ਅਜੇ ਉਮਰਾ ਦੇ 45 ਡੰਡੇ ਹੀ ਚੜ੍ਹੇ ਸਨ ਕਿ ਇਹਨਾਂ ਦਾ ਪਤੀ ਸ. ਹਰਨਾਮ ਸਿੰਘ ਪੂਰਾ ਹੋ ਗਿਆ। ਅੱਜ ਇਸ ਗੱਲ ਨੂੰ 29 ਵਰ੍ਹੇ ਹੋ ਗਏ ਹਨ। ਮਾਤਾ ਜੀ ਜਦੋਂ ਦੇ ਸਿੱਖ ਬਣੇ ਹਨ ਤਦ ਤੋਂ ਹੀ ਸਾਧ ਸੰਗਤ ਦੀ ਸੇਵਾ ਆਪ ਦੀ ਜ਼ਿੰਦਗੀ ਦਾ ਆਧਾਰ ਹੋ ਗਿਆ। ਸੇਵਾ, ਸਨੇਹ ਅਤੇ ਸਤਿਕਾਰ ਮਾਤਾ ਜੀ ਦੇ ਦਰਸ਼ਨਾਂ ਵਿਚੋਂ ਹੀ ਝਲਕਦੇ ਹਨ। ਦੁਨੀਆਂ ਭਰ ਦੇ ਬੱਚਿਆਂ ਲਈ ਉਨ੍ਹਾਂ ਦੀ ਮਮਤਾ ਉਮਡੀ ਰਹਿੰਦੀ ਹੈ। ਖਿੜੇ-ਖਿੜੇ ਰਹਿਣਾ, ਪਿਆਰ ਭਰੇ ਹਿਰਦੇ ਅਤੇ ਵਤੀਰੇ ਨਾਲ ਹਰੇਕ ਦੇ ਪੇਸ਼ ਆਉਣਾ, ਸੇਵਾ ਕਰਦੇ ਕਰਵਾਂਦੇ ਅੱਕਣਾ-ਥੱਕਣਾ ਨਾ, ਸੁਹਿਰਦਤਾ, ਸ਼ਹਿਨਸ਼ੀਲਤਾ ਇਹ ਮਾਤਾ ਜੀ ਦੇ ਵਿਸ਼ੇਸ਼ ਗੁਣ ਹਨ।

ਮਾਤਾ ਹਰਜਿੰਦਰ ਕੌਰ ਨੇ ਦੱਸਿਆ: ਪਹਿਲਾਂ ਸਾਰਾ ਘਰ ਪਦਾਰਥ ਵਲੋਂ ਬਹੁਤ ਸੌਖਾ ਸੀ। ਫੇਰ ਵਿਚੋਂ ਗਰੀਬੀ ਆ ਗਈ। ਗਰੀਬੀ ਵੀ ਕਾਹਦੀ ਆ ਗਈ ਜਿਵੇਂ ਉਚੇਚੀ ਸਹੇਲੀ ਮਿਲਣ ਆਈ ਹੋਵੇ। ਫੇਰ ਜਦੋਂ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਦਾ ਆਸਰਾ ਲੈ ਲਿਆ, ਕਿਧਰੇ ਗਈ ਗਰੀਬੀ ਤੇ ਉਹਦੀਆਂ ਦੁਖਦਾਈ ਯਾਦਾਂ। ਸਤਿਗੁਰਾਂ ਨੇ ਜਿਵੇਂ ਸੋਚ ਕੇ ਸਾਡੇ ਘਰ ਨੌਂ ਨਿਧਾਂ ਤੇ ਅਠਾਰਾਂ ਸਿੱਧਾਂ ਭੇਜ

ਦਿੱਤੀਆਂ। ਕਦੇ ਤੋਟ ਨਹੀਂ ਆਈ ਕਿਸੇ ਗੱਲ ਦੀ।

ਮਾਤਾ ਜੀ ਐੱਠੋਂ ਪਹਿਰ ਉਨੀ ਮਾਲਾ ਬਣਾਈ ਜਾਂਦੇ ਹਨ, ਅਰਥਾਤ ਉੱਨ ਦੀਆਂ 5-6 ਜਾਂ 8 ਲੜੀਆਂ ਜੋੜ ਕੇ ਉਸ ਸਿਸਟਮ ਨਾਲ ਗੰਢਾਂ ਮਾਰਦੇ ਹਨ ਜੁ ਨਾਮਧਾਰੀ ਮਾਲਾਵਾਂ ਵਾਸਤੇ ਪਰਵਾਣਤ ਹੈ। ਜਦੋਂ ਬਹੁਤ ਹੋ ਜਾਣ ਉਦੋਂ ਸਤਿਗੁਰੂ ਜੀ ਦੇ ਆਇਆਂ ਭੇਟਾ ਕਰ ਦਿੰਦੇ ਹਨ। ਹੋਰ ਵੀ ਸਿੱਖ ਸਾਧ ਦੀ ਮਾਲਾ ਵਲੋਂ ਜ਼ਰੂਰਤ ਪੂਰੀ ਕਰਦੇ ਹਨ। ਉਂ ਵੀ ਜੇ ਕੋਈ ਉਭੜ ਆਪ ਦੀ ਸੰਗਤ ਵਿਚ ਆਵੇ ਤਾਂ ਉਸਨੂੰ ਭਜਨ ਦੇ ਕੇ ਮਾਲਾ ਫੜਾ ਦਿੰਦੇ ਹਨ।

ਮਾਤਾ ਹਰਜਿੰਦਰ ਕੌਰ ਨੇ ਮੈਨੂੰ ਦੱਸਿਆ: "ਸਤਿਗੁਰੂ ਰਾਮ ਸਿੰਘ ਜੀ ਨੇ ਮੈਨੂੰ ਚਾਰ ਵਾਰ ਦਰਸ਼ਨ ਦੇਣ ਦੀ ਕਿਰਪਾ ਕੀਤੀ ਹੈ। ਗੱਲ ਸੁਪਨਿਆਂ ਦੀ ਨਹੀਂ ਪ੍ਰਤੱਖ ਦਰਸ਼ਨਾਂ ਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਤਾਂ ਜਿਵੇਂ ਕੋਲ ਹੀ ਰਹਿੰਦੇ ਹਨ। ਬਹੁਤ ਬਖ਼ਸ਼ਿਸ਼ ਕਰਦੇ ਹਨ। ਇਕ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕੀਤਾ ਤਾਂ ਆਪ ਜੀ ਫੁੱਲਾਂ ਲੱਦੀ ਪਾਲਕੀ ਵਿਚ ਸੁਸ਼ੋਭਿਤ ਆਏ। ਮੈਨੂੰ ਸ਼ੂਗਰ ਦੀ ਤਕਲੀਫ਼ ਰਹਿੰਦੀ ਸੀ। ਇਕ ਦਿਨ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਚੇਤੇ ਕੀਤਾ: ਆਪ ਦੀ ਸੇਵਕ ਹਾਂ, ਏਸ ਉਮਰੇ ਮੈਨੂੰ ਸ਼ੂਗਰ ਦਾ ਸ਼ਿਕਾਰ ਨਾ ਹੋਣ ਦਿਓ। ਬੱਸ ਦਿਨ ਚੜ੍ਹਦੇ ਹੀ ਮੋੜਾ ਪੈਣਾ ਠੀਕ ਹੋ ਗਿਆ। ਹੁਣ ਮੈਂ ਨੌ-ਬਰ-ਨੌ ਹਾਂ।"

ਮਾਤਾ ਜੀ ਨੇ ਨੈਰੋਬੀ ਵਿਚ ਰਿਹਾਇਸ਼ ਸਮੇਂ ਦੀ ਇਕ ਘਟਨਾ ਸੁਣਾਈ: ਉਹਨੀਂ ਦਿਨੀਂ ਸਾਡਾ ਪਰਿਵਾਰ ਭਾਈਆਂ ਤੰਗੀਆਂ ਦੇ ਦਿਨ ਭੋਗ ਰਿਹਾ ਸੀ। ਏਨੀ ਤੰਗੀ ਕਿ ਜਦੋਂ ਵੀ ਕੋਈ ਸਾਡੇ ਘਰ ਆਉਂਦਾ, ਕਰਜ਼ਾ ਲੈਣ ਹੀ ਆਉਂਦਾ। ਸਾਡੇ ਮਨ ਵਿਚ ਏਨਾ ਡਰ ਸਮਾ ਗਿਆ ਕਿ ਹਰ ਕੋਈ ਲਹਿਣੇਦਾਰ ਹੀ ਜਾਪਦਾ। ਉਧਰੋਂ ਸਾਡੇ ਮਕਾਨ ਦੇ ਕੋਈ 30,000 ਸ਼ਲਿੰਗ (ਉਦੋਂ ਸਾਡੇ ਰੁਪਏ ਤੋਂ 4-6 ਆਨੇ ਮਹਿੰਗਾ) ਵੀ ਦੇਣ ਨੂੰ ਤਿਆਰ ਨਾ ਹੋਵੇ, ਉਧਰੋਂ ਜਿਨ੍ਹਾਂ ਦੇ ਕਰਜ਼ਾਈ ਸਾਂ ਉਨ੍ਹਾਂ ਗਲ ਤੇ ਗੂਠਾ ਦੇਣ ਵਾਲੀ ਹਾਲਤ ਪੈਦਾ ਕਰ ਦਿਤੀ।

"ਇਕ ਰਾਤ ਮੈਂ ਭਜਨ ਕਰਕੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਜੇ ਤੇਰੇ ਹੋ ਕੇ ਵੀ ਥੁੜ੍ਹੇ ਹੀ ਰਹੇ ਤਾਂ ਕੀ ਸੁਖ ਸਿੱਖੀ ਦਾ। ਸਤਿਗੁਰੂ ਜੀ ਨੇ ਰਾਤ ਹੀ ਦਰਸ਼ਨ ਦਿੱਤੇ। ਬਚਨ ਤਾਂ ਹੁਣ ਕੋਈ ਯਾਦ ਨਹੀਂ। ਪਰ ਸਾਡੇ ਘਰ ਦੁਆਲੇ ਕੋਟ ਵਲ ਦਿਤਾ। ਐਸੀ ਕ੍ਰਿਪਾ ਦ੍ਰਿਸ਼ਟੀ ਹੋਈ ਕਿ ਜਿਸ ਮਕਾਨ ਦਾ ਕੋਈ 30 ਹਜ਼ਾਰ ਸ਼ਲਿੰਗ ਨਹੀਂ ਸੀ ਦਿੰਦਾ, ਉਹੋ 1, 75000 ਸ਼ਲਿੰਗ ਦਾ ਵਿਕ ਗਿਆ। ਸ਼ਲਿੰਗ ਮਿਲਦਿਆਂ ਹੀ ਅਸੀਂ ਸਭ ਲਹਿਣੇਦਾਰ ਭੁਗਤਾ ਕੇ, ਇੰਗਲੈਂਡ ਆ ਗਏ। ਏਥੇ ਆਉਂਦਿਆਂ ਐਸੀ ਲਹਿਰ ਬਹਿਰ ਲੱਗੀ ਕਿ ਸਾਨੂੰ ਹੁਣ ਪਤਾ ਈ ਨਹੀਂ ਦਿਨ ਕਿਧਰੋਂ ਚੜ੍ਹਦਾ ਤੇ ਕਿਧਰੋਂ ਲਹਿੰਦਾ ਹੈ।"

ਹੁਣ ਬੀਬੀ ਹਰਬੰਸ ਕੌਰ ਨੇ ਮੇਰਾ ਸਮਾਂ ਸਕਾਰਥਾ ਕਰ ਦਿੱਤਾ। ਵੱਡੀ ਸਪੁੱਤਰੀ ਹਰਬੰਸ ਨੇ ਆਪਣੀ ਗੱਲ ਕੱਥ ਜਾਰੀ ਰੱਖਦਿਆਂ ਕਈ ਵਾਰ ਅੱਖਾਂ ਭਰ ਭਰ ਡੋਲ੍ਹੀਆਂ। ਮੋਹ, ਪਿਆਰ, ਸ਼ਰਧਾ, ਸਤਿਕਾਰ ਦਾ ਇਹ ਮਿਲਵਾਂ ਜਿਹਾ ਪ੍ਰਭਾਵ ਮੇਰੇ ਸਨਮੁਖ ਸੀ। ਹਰਬੰਸ ਬੋਲੀ: ਸਤਿਗੁਰੂ ਜੀ ਮਨੋਂ-ਮਾੜਿਆਂ ਦੀ ਬਹੁਤੀ ਸੁਣਦੇ ਹਨ। ਸਤਿਗੁਰੂ ਦਾ ਪਿਆਰ ਕੋਈ ਹਿਰਦੇ ਵਿਚ ਵਸਾਏ ਸਤਿਗੁਰੂ ਸਦਾ ਹੀ ਪਾਸ ਹੋਣਗੇ। ਮੇਰੇ ਵੱਲ ਵੇਖਕੇ ਸ਼ਾਇਦ ਤੁਹਾਨੂੰ ਮੈਂ ਨਾਮਧਾਰੀ ਨਾ ਵੀ ਜਾਪਾਂ ਪਰ ਸਤਿਗੁਰੂ ਦੀ ਏਨੀ ਕਿਰਪਾ ਹੈ ਕਿ ਉਨ੍ਹਾਂ ਦਾ ਵੈਰਾਗ ਅੰਦਰ ਸਮਾਇਆ ਰਹਿੰਦਾ ਹੈ। ਜਦੋਂ ਵੀ ਕਦੇ ਦਰਸ਼ਨ ਦੀ ਪਿਆਸ ਘਣੇਰੀ ਹੋ ਜਾਂਦੀ ਹੈ, ਉਸ ਨਾਲ ਤਾਰ ਜੁੜ ਜਾਂਦੀ ਹੈ, ਫਿਰ ਉਹਦੇ ਸੁਪਨ ਜਾਂ ਪ੍ਰਤੱਖ ਦਰਸ਼ਨ ਹੋ ਹੀ ਜਾਂਦੇ ਹਨ। ਮਨ ਨੂੰ ਸੁਖ ਹੋ ਜਾਂਦਾ ਹੈ। ਮੇਰਾ ਪਤੀ ਬਾਹਰੋਂ ਵੇਖ ਕੇ ਤੁਹਾਨੂੰ ਯਕੀਨ ਨਹੀਂ ਆਵੇਗਾ ਕਿ ਉਹ ਵੀ ਨਾਮਧਾਰੀ ਹੋ ਸਕਦੇ, ਪਰ ਸਤਿਗੁਰੂ ਦੇ ਵੈਰਾਗ ਨਾਲ ਉਹਦਾ ਮਨ ਰੰਗਿਆ ਰਹਿੰਦਾ ਹੈ। ਤਾਰ ਛੇੜ ਕੇ ਵੇਖੋ, ਸੰਗੀਤ ਗੂੰਜ ਉੱਠੇਗਾ।

ਸਚਮੁੱਚ ਹੀ ਬੀਬੀ ਆਪਣੇ ਕਥਨ ਅਨੁਕੂਲ ਹੀ ਸੀ। ਸ. ਜੁਗਿੰਦਰ ਸਿੰਘ ਸੱਗੂ (ਪਲਾਹੀ) ਇਸਦੇ ਪਤੀ ਦਾ ਨਾਂ ਹੈ ਅਤੇ ਇਹ ਵੀ ਏਥੇ ਆਬਾਦੀ ਹੇਜ਼ ਵਿਚ ਵੱਸਦੇ ਹਨ 97 ਸ਼ੈਕਸਪੀਅਰ ਐਵੇਨਿਊ।

ਏਸੇ ਬੀਬੀ ਦੀ ਇਕ ਹੋਰ ਭੈਣ ਬੈਠੀ ਸੀ, ਸੁਦਰਸ਼ਨਾ!

ਦੋ ਕੁ ਗੱਲਾਂ ਉਸ ਵੀ ਕੀਤੀਆਂ। ਪਹੁਤੀ ਹੋਈ ਲੱਗਦੀ ਸੀ। ਹਰ ਕਿਸੇ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਸੀ ਅਤੇ ਏਨੀਆਂ ਕਰਾਮਾਤਾਂ ਚੇਤੇ ਸਨ ਕਿ ਉਹਨਾਂ ਦੀ ਦਾਸਤਾਨ ਸੁਣਦਿਆਂ ਅਕੇਵਾਂ ਲਾਗੇ ਨਹੀਂ ਸੀ ਫਟਕਦਾ।

ਥੋੜ੍ਹੇ ਚਿਰ ਨੂੰ ਮਾਤਾ ਜੀ ਆ ਗਏ। ਸਾਡੇ ਛਕਣ-ਛਕਾਣ ਦਾ ਜਬਰਦਸਤ ਪ੍ਰਬੰਧ! ਭਾਵੇਂ ਮਾਤਾ ਜੀ ਅੱਸੀਆਂ ਦੇ ਹਨ, ਪਰ ਜਦੋਂ ਸੱਚੇ ਪਾਤਸ਼ਾਹ ਆ ਜਾਣ, ਜਦੋਂ ਸਾਧ-ਸੰਗਤ ਦੇ ਇਕੱਠ ਦਾ ਪਤਾ ਲੱਗ ਜਾਵੇ ਫਿਰ ਜੁਆਨਾਂ ਵਾਂਗ ਸੇਵਾ ਦੇ ਕੁੰਭ ਵਿਚ ਸ਼ਾਮਲ ਹੋ ਜਾਂਦੇ ਹਨ। ਅਜੇ ਵੀ ਉਹ ਇੰਗਲੈਂਡ ਦੇ ਹਰ ਨਾਮਧਾਰੀ ਨਾਲ ਤਾਲਮੇਲ ਰੱਖਦੇ ਹਨ ਅਤੇ ਕਿਸੇ ਦਾ ਕਾਜ ਸੁਆਰਨ ਵਿਚ ਉਹ ਆਪਣਾ ਸਾਨੀ ਨਹੀਂ ਰੱਖਦੇ।

ਇਹਨਾਂ ਦਾ ਲੜਕਾ ਕੁਲਦੀਪ ਸਿੰਘ ਚਾਨਾ ਜਦੋਂ ਖੁੱਲ੍ਹੇ ਦਾੜ੍ਹੇ ਨਾਲ ਸਾਧ ਸੰਗਤ ਵਿਚ ਹੁੰਦਾ ਹੈ ਤਾਂ ਉਸਦੀਆਂ ਅੱਖਾਂ ਤੇ ਚਿਹਰਾ ਮੁਸਕਾਨਾਂ ਦੇ ਫੁੱਲ ਨਿਉਛਾਵਰ ਕਰਦਾ ਰਹਿੰਦਾ ਹੈ। ਮਿੱਠਾ ਅਤੇ ਹਲੀਮ ਬੋਲ, ਸਲੀਕੇ ਭਰਿਆ ਵਤੀਰਾ, ਮੈਂ ਉਸ ਨੂੰ ਹੱਥ ਵਿਚ ਕੈਮਰਾ ਪਕੜੀ ਕਈ ਵਾਰ ਤੱਕਿਆ ਹੈ ਤੇ ਸਤਿਗੁਰੂ ਜੀ ਨਾਲ ਇਸ ਘਰ ਆਇਆਂ ਉਸ ਦੀ ਸੇਵਾ ਭਾਵਨਾ ਤੇ ਉਤਸ਼ਾਹ ਭਰਪੂਰ ਉਦਾਰਤਾ ਵੇਖ ਕੇ ਮਨ

ਮੁਚਿਆ ਗਿਆ।

ਅਸੀਂ ਦੋ ਘੰਟੇ ਮਾਤਾ ਹਰਜਿੰਦਰ ਕੌਰ ਕੇ ਘਰ ਰਹੇ। ਬਥੇਰੀ ਖਾਣ-ਵੱਲੋਂ ਅਨਇੱਛਾ ਦੱਸੀ ਪਰ ਮਾਤਾ ਦਾ ਕਥਨ ਸੀ: ਇਹ ਕਿਵੇਂ ਹੋਵੇ ਮੇਰੇ ਪੁੱਤਰ ਆਉਣ, ਮੈਨੂੰ ਸਾਧਾਂ ਦੇ ਦਰਸ਼ਨ ਹੋਣ, ਤੇ ਉਹ ਮੂੰਹ ਜੁਠਾਲੇ ਬਿਨਾਂ ਚੱਲੇ ਜਾ

ਇਹਨਾਂ ਨਾਲ ਜਿਸ ਹੋਰ ਮਾਤਾ ਦਾ ਬੜਾ ਜੋੜ ਹੈ, ਉਸ ਦਾ ਨਾ ਕਰਤਾਰ ਕੌਰ। ਗੋਰਿਆਂ ਵਰਗਾ ਰੰਗ ਰੂਪ। ਸਰੀਰ ਪਤਲਾ। ਨਾਮ ਬਾਣੀ ਤੇ ਦੀ ਮੂਰਤ। ਇਸ ਮਾਤਾ ਵੱਲ ਮਾਤਾ ਹਰਜਿੰਦਰ ਕੌਰ ਦੀ ਲੜਕੀ ਹੈ। ਨੂੰਹ ਰੂਪ ਨਾਮ ਹੈ: ਕਿਰਪਾਲ ਕੌਰ। ਇੰਗਲੈਂਡ ਦੇ ਸਿੱਖ ਦੋਹਾਂ ਮਾਤਾਵਾਂ ਨੂੰ ਹੀ ਏਨਾ ਸਤਿਕ ਹਨ ਕਿ ਉਹਨਾਂ ਦਾ ਨਾਂ ਲੈ ਕੇ ਝੁਕ ਜਾਂਦੇ ਹਨ।

ਭਮਰੇ ਦਾ ਜੀ ਕਰਦਾ ਸੀ ਕਿ ਸਾਡੇ ਮੇਰੇ ਤੇ ਜਗਦੀਸ਼ ਸਿਘ ਵਾ ਸਾਊਥਾਲ, ਫਾਰੇਸਟ ਗੇਟ ਅਤੇ ਬਰਮਿਘਮ ਵਿਚ ਕੁਝ ਸਰਾਵਾਂ ਦਾ ਇੰਤਜ਼ਾ ਜਾਵੇ ਤੇ ਸਾਡੇ ਵਿਚਾਰ ਸੁਣੇ ਜਾਣ ਅਤੇ ਸਹਾਇਤਾ ਦਿੱਤੀ ਜਾਵੇ! ਇਧਰ ਰੰਧ ਜੀ ਢਾਈ ਹਫਤਿਆਂ ਦੀ ਛੁੱਟੀ ਪਿਛੋਂ ਅੱਜ ਦਫ਼ਤਰ ਗਏ ਸਨ। ਉਹ ਰਾਤੀਂ 8 ਵਜੇ ਹੀ ਘਰ ਪੁੱਜੇ।

ਰਾਤ 10 ਵਜੇ, ਠਾਕੁਰ ਉਦੇ ਸਿਘ ਜੀ ਦਾ ਫੋਨ ਵਿਲੇ ਤੋਂ ਫੋਨ ਗਿਆ ਹੈ ਕਿ ਉਹ ਵੀ ਸਾਡੇ ਸੈਰ-ਸਪਾਟੇ ਵਿਚ ਸ਼ਾਮਲ ਹੋਣਗੇ ਤੇ ਕੱਲ੍ਹ ਸਵੇ ਵਜੇ ਅਮ੍ਰਿਤਪਾਲ ਸਿਘ ਵਲੋਰਾ ਉਨ੍ਹਾਂ ਨੂੰ ਲੈ ਕੇ ਪਹੁੰਚ ਜਾਵੇਗਾ।

ਇਹ ਖ਼ਬਰ ਸਾਡੇ ਲਈ ਬੜੀ ਅਨੰਦਦਾਇਕ ਹੈ। ਠਾਕਰ ਜੀ ਸਾਡੀਆਂ ਸੁਰਾਂ ਰਲਦੀਆਂ ਹਨ ਅਤੇ ਉਹ ਵੀ ਹਰ ਸੈਰ-ਸਪਾਟੇ ਦੇ ਮੌਕੇ 'ਕਵੀ ਨੂੰ ਯਾਦ ਕਰ ਲੈਂਦੇ ਹਨ। ਪਿਛਲੇ ਦਿਨੀਂ ਜਦੋਂ ਉਹ ਆਪਣੇ ਪਸੰਦੀ ਦੇ ਜਥ ਨਾਲ ਸਕਾਟਲੈਂਡ ਗਏ ਤਾਂ ਆ ਕੇ ਕਹਿਓ ਨੇ: ਸਾਨੂੰ ਤੁਸੀਂ ਬੜਾ ਯਾਦ ਅ ਇਨੀਆਂ ਥਾਵਾਂ ਤਾਰੀਫ਼ ਦੇ ਯੋਗ ਸਨ ਕਿ ਉਹਨਾਂ ਦਾ ਸਵਾਦ ਤੁਹਾਥੋਂ ਪ ਸੁਣ ਦੂਣਾ ਹੋ ਜਾਂਦਾ। ਅਸਾਂ ਕਈ ਵਾਰ ਆਖਿਆ: ਕਵੀ ਜੀ ਹੁੰਦੇ ਤਾਂ ਵੱਧ ਤੋਂ ਢੁੱਕਵੇਂ ਸ਼ਬਦਾਂ ਨਾਲ ਸਲਾਹੁਤਾ ਕਰਦੇ।

ਅਤੇ ਸਾਡੇ ਚੰਗੇ ਭਾਗਾਂ ਨੂੰ ਸਵੇਰੇ ਠਾਕੁਰ ਜੀ ਸਾਨੂੰ ਕੰਪਨੀ ਦੇ ਰਹੇ

11 ਵਜੇ ਰਾਤ ਤੱਕ ਸ. ਰੰਧਾਵਾ ਨੇ ਸਾਡੇ ਲਈ ਪ੍ਰੋਗਰਾਮ ਨਿਸਚਿਤ ਦਿਤਾ ਕਿ ਅਸੀਂ ਕਿਥੇ ਕਿਥੇ ਤੇ ਕਿਵੇਂ-ਕਿਵੇਂ ਜਾਣਾ ਹੈ ਤੇ ਕੀ ਕੁਝ ਵੇਖਣਾ

## 9 ਮਈ 1984 ਬੁੱਧਵਾਰ

*ਟਾਵਰ-ਆਫ਼-ਲੰਡਨ*

ਸਵੇਰੇ ਸਵੇਰੇ ਠਾਕੁਰ ਉਦੇ ਸਿੰਘ ਜੀ ਕੋਲਵਿਲੇ ਤੋਂ ਚੱਲ ਕੇ ਰੰਧਾਵਾ ਘਰ ਸਮੇਂ ਸਿਰ ਪਹੁੰਚ ਗਏ। ਅਸੀਂ ਠਾਕੁਰ ਜੀ ਨਾਲ ਰੰਧਾਵਾ ਜਸਪਾਲ ਸਿੰਘ ਦੀ ਅਗਵਾਈ ਵਿਚ ਅੰਦਰੂਨੀ ਲੰਡਨ ਨੂੰ ਚੱਲ ਪਏ। ਸਮਾਂ 10.30 ਦਾ ਹੋ ਹੀ ਗਿਆ। ਵੇਖਣ ਨੂੰ ਲੰਡਨ ਦਾ ਵਿਸ਼ਾਲ ਸ਼ਹਿਰ ਖੁੱਲ੍ਹੀ ਪੁਸਤਕ ਵਾਂਗ ਸਾਡੇ ਸੋਹੇਂ ਵਿਛਿਆ ਪਿਆ ਸੀ। ਪਰ ਅਸੀਂ ਏਡੀ ਮਹਾਨ ਪੁਸਤਕ ਦੇ ਕੇਵਲ ਦੋ-ਤਿੰਨ ਵਰਕੇ ਹੀ ਪੜ੍ਹ ਸਕਦੇ ਸਾਂ। ਸੁ ਛੋਟਾ ਰੰਧਾਵਾ ਸਾਨੂੰ ਟਾਵਰ ਆਫ਼ ਲੰਡਨ ਵਿਚ ਲੈ ਗਿਆ। ਇਥੇ ਅਸਾਂ ਦੁਨੀਆਂ ਭਰ 'ਚੋਂ ਲੁੱਟਿਆ ਸ਼ੁੱਧ ਸੋਨੇ ਦਾ ਬੇਸ਼ਕੀਮਤੀ ਸਾਜ਼ ਸਾਮਾਨ ਵੇਖਿਆ। ਖਾਣ-ਪੀਣ ਤੇ ਸੰਭਾਲਣ ਵਾਲੇ ਸੋਨੇ ਦੇ ਵੱਡੇ ਵੱਡੇ ਬਰਤਨ ਇਕ ਖ਼ਾਸ ਤਰਤੀਬ ਅਤੇ ਹਿਫ਼ਾਜ਼ਤ ਨਾਲ ਸੰਭਾਲੇ ਗਏ ਸਨ। ਬਰਤਾਨਵੀ ਸਾਮਰਾਜ ਨੇ ਆਪਣੀ ਚੜ੍ਹਤ ਸਮੇਂ ਜੋ ਜੋ ਕੁਝ ਜਿੱਥੋਂ ਲੁੱਟਿਆ, ਖੋਹਿਆ ਜਾਂ ਚੁਰਾਇਆ ਸੀ, ਸਭ ਕਾਸੇ ਨੂੰ ਕਰੀਨੇ ਵਾਰ ਸਜਾ ਕੇ ਪਬਲਿਕ ਨੂੰ ਟਿਕਟ ਲੈ ਕੇ ਵਿਖਾਇਆ ਜਾ ਰਿਹਾ ਸੀ ਤੇ ਇਸ ਤੋਂ ਵੀ ਹਜ਼ਾਰਾਂ ਪੌਂਡ ਰੋਜ਼ਾਨਾ ਵੱਟੇ ਜਾ ਰਹੇ ਸਨ। ਹਰ ਬਾਲਗ ਦਰਸ਼ਕ ਨੂੰ 3.00 ਪੌਂਡ ਦਾ ਟਿਕਟ ਸੀ, 1.00 ਪੌਂਡ ਗਾਈਡ ਬੁੱਕਸ ਦਾ ਮੁੱਲ ਅਤੇ ਹੀਰੇ ਜਵਾਹਾਰਾਤ ਵਾਲੇ ਪਾਸੇ ਜਾਂਦਿਆਂ 80 ਪੈਨੀਆਂ ਦੀ ਟਿਕਟ ਹੋਰ ਵੀ ਸੀ। ਸੋਨ-ਬਰਤਨਾਂ ਤੋਂ ਇਲਾਵਾ ਅਸਾਂ ਹੀਰਿਆਂ ਜੜ੍ਹੇ ਤਾਜ, ਕੋਹਿਨੂਰ ਹੀਰੇ ਦੀ ਪੂਰੀ ਤੇ ਕੱਟ ਕੇ ਲੱਗੀ ਤਾਜਪੋਸ਼ੀ ਵਾਲੇ ਤਾਜ ਦੀ ਟੁਕੜੀ, ਪੁਰਾਤਨ ਸੂਰਮਿਆਂ ਦੀਆਂ ਸੰਜੋਆਂ, ਘੋੜ-ਸੰਜੋਆਂ, ਘੋੜ-ਚੜ੍ਹੇ ਬਹਾਦਰ ਤੇ ਹਾਥੀ ਸਿਰਾਂ ਦੀਆਂ ਸੰਜੋਆਂ ਸਭ ਕੁਝ ਹੀ ਅਸਾਂ, ਬਿਨਾਂ ਰੁਕੇ ਲਾਵਾਂ-ਫੇਰਿਆਂ ਵਾਲੀ ਰਫ਼ਤਾਰ ਨਾਲ ਵੇਖ ਲਿਆ। ਸਾਡੇ ਵਿਚੋਂ ਤਾਂ ਕੋਈ ਨਹੀਂ ਪਰ ਪਹਿਲੇ ਸਾਥੀ ਦਰਸ਼ਕ ਏਨੇ ਬਰਕ ਉੱਠੇ ਸਨ ਕਿ ਜਿਵੇਂ ਕੋਹਿਨੂਰ ਹੀਰਾ ਉਨ੍ਹਾਂ ਦੇ ਦਸਤਾਰੇ ਵਿਚੋਂ ਹੀ ਲੱਥ ਕੇ ਆ ਗਿਆ ਹੋਵੇ। ਮੈਨੂੰ ਤਾਂ ਐਸੇ ਸੱਜਣ ਵੀ ਮਿਲੇ ਜਿਹੜੇ ਜਿੱਥੇ ਸ਼ਹੀਦ ਊਧਮ ਸਿੰਘ ਨੇ ਓਡਵਾਇਰ ਨੂੰ ਗੋਲੀ ਮਾਰੀ ਸੀ, ਉਹ ਥਾਂ ਤਲਾਸ਼ ਕੇ ਉਹਨੂੰ ਚੁੰਮਣਾ ਚਾਹੁੰਦੇ ਸਨ। ਦਰਿਆ ਥੇਮਜ਼ ਦੇ ਪੱਛਮੀ ਪਾਸੇ ਲਗਦੀ ਇਹ ਬਿਲਡਿੰਗ ਬੜਾ ਤਕੜਾ ਇਕ ਕਿਲਾ ਸੀ, ਜਿਸ ਦੇ ਵੱਖ ਵੱਖ ਟਾਵਰ ਅਨੇਕਾਂ ਕੌੜੀਆਂ ਮਿੱਠੀਆਂ ਯਾਦਾਂ ਸਮੋਈ ਬੈਠੇ ਸਨ।

ਇਂਗਲੈਂਡ ਦੀ ਈਮਾਨਦਾਰੀ ਵੇਖ ਆਪਣਾ ਧਰਮ ਪਰਾਇਣ ਦੇਸ਼, ਭਾਰਤ

ਯਾਦ ਆ ਗਿਆ। ਜਦੋਂ ਅਸੀਂ 3-3 ਪੌਂਡ ਪ੍ਰਤੀ ਵਿਅਕਤੀ ਦੇ ਕੇ ਟਾਵਰ ਆਫ਼ ਲੰਡਨ ਵਿਚ ਦਾਖਲ ਹੋਣ ਲੱਗੇ ਤਾਂ ਕਿਸੇ ਅਪਰਚਤ ਨੇ ਮੈਨੂੰ ਖਿੜਕੀ ਤੱਕ ਮੋੜ ਕੇ ਲੈ ਆਂਦਾ: ਅਖੇ ਮੈਂ ਬਿਰਧ ਸਾਂ ਅਤੇ ਹੁਣ ਰਿਟਾਇਰਡ ਲਾਈਫ਼ ਵਿਚ ਹਾਂ ਸੋ ਬਚਿਆਂ ਤੇ ਬਿਰਧਾਂ ਲਈ ਅੱਧੀ ਫ਼ੀਸ ਦੀ ਥਾਂ ਮੈਥੋਂ ਪੂਰੀ ਫ਼ੀਸ ਲਈ ਗਈ ਸੀ। ਸਰਕਾਰੀ ਕਾਰਿੰਦੇ ਨੇ ਖ਼ਿਮਾਂ ਮੰਗਦਿਆਂ ਅੱਧੇ ਪੈਸੇ ਮੋੜ ਦਿੱਤੇ।

### *ਟਿਊਬ-ਰੇਲਵੇ :*

ਅਸੀਂ ਅੱਜ ਦਾ ਸਾਰਾ ਸਫ਼ਰ ਟਿਊਬ-ਰੇਲਵੇ ਅਰਥਾਤ ਧਰਤ ਹੇਠ ਚੱਲਦੀ ਗੱਡੀ ਤੇ ਕਰ ਰਹੇ ਸਾਂ।

ਟਿਊਬ ਰੇਲਵੇ ਦੇ ਸਟੇਸ਼ਨ ਸਾਫ਼-ਸੁਥਰੇ, ਜੰਕਸ਼ਨ ਵੇਖਿਆਂ ਲਗਦਾ ਹੈ ਜਿਵੇਂ ਉਤੇ ਲੰਡਨ ਸ਼ਹਿਰ ਨਹੀਂ, ਸੁਤੰਤਰਤਾ ਪੂਰਵਕ ਹੀ ਸਭ ਕੁਝ ਵਿਉਂਤਿਆ ਗਿਆ ਹੈ। 50 ਅਤੇ 100 ਫੁੱਟ ਦੀ ਗਹਿਰਾਈ ਤਕ ਜਾਣ ਜਾਂ ਉੱਪਰ ਆਉਣ ਲਈ ਐਕਸਕਲੇਵੇਰ ਅਰਥਾਤ ਪਟੇ-ਪਾਉੜੀਆਂ ਚਲਦੀਆਂ ਹਨ ਜਿਨ੍ਹਾਂ ਤੇ ਖਲੋਤਿਆਂ ਹੋਇਆਂ ਅਸੀਂ ਆਪਣੇ ਆਪ ਮਨਇੱਛਤ ਉਚਾਈ ਜਾਂ ਨਿਵਾਣ ਤੇ ਪੁੱਜ ਜਾਂਦੇ ਹਾਂ। ਧਰਤੀ ਦੇ ਹੇਠ ਮੁਨਾਸਬ ਰੋਸ਼ਨੀ, ਹਵਾ ਅਤੇ ਲੁੜੀਂਦੀ ਜਗਹ ਸਟੇਸ਼ਨ ਪਲੇਟਫਾਰਮਾਂ ਲਈ। ਇਸ਼ਤਿਹਾਰਬਾਜ਼ੀ ਵੀ ਹਰ ਜਗਹ।

### *ਮੈਡਮ-ਟੁਸਾਡ :*

ਲੰਡਨ ਦੀ ਪ੍ਰਸਿੱਧ ਜਗਹ ਮੈਡਮ-ਟੁਸਾਡ ਦੇ ਮੋਮ ਦੇ ਬੁੱਤ ਹਨ। ਇਹ ਵੀ ਅਸਾਂ ਵੇਖੇ। ਮੋਮ ਵਿਚ ਰੰਗਾਂ ਦਾ ਐਸਾ ਸੁਮੇਲ ਕਰਕੇ ਜਿਸ ਨਾਲ ਲੋੜੀਂਦੇ ਵਿਅਕਤੀ ਦਾ ਰੰਗ ਅਸਲੀ ਤਰ੍ਹਾਂ ਰੂਪਮਾਨ ਹੋ ਜਾਵੇ, ਇਹ ਬੁੱਤ ਤਿਆਰ ਕੀਤੇ ਗਏ ਹਨ। ਗਲਾਂ ਵਿਚ ਉਨ੍ਹਾਂ ਦਾ ਮਨਪਸੰਦ ਪਹਿਰਾਵਾ। ਕਲਾ ਏਥੇ ਕਮਾਲ ਦੀਆਂ ਸਿਖਰਾਂ ਛੂੰਹਦੀ ਹੈ। ਤੁਸੀਂ ਅੰਦਰ ਜਾ ਕੇ ਕਈ ਵਾਰ ਬੁੱਤਾਂ ਤੋਂ ਧੋਖਾ ਖਾ ਜਾਂਦੇ ਹੋ। ਏਨੇ ਅਸਲੀ ਚਿਹਰੇ ਅਤੇ ਏਨੇ ਭਾਵ-ਮੁਗਧ ਕਿ ਤੁਸੀਂ ਮੋਮ ਦੇ ਬਣੇ ਬੂਟ ਪਾਲਿਸ਼ ਕਰਨ ਵਾਲੇ ਅੱਗੇ ਆਪਣੇ ਬੂਟ ਪਾਲਿਸ਼ ਲਈ ਕਰ ਦਿੰਦੇ ਹੋ। ਇਕ ਥਾਂ ਮੈਂ ਅਤੇ ਜਗਦੀਸ਼ ਸਿੰਘ ਇਕ ਨਾਲ ਖਲੋਤੇ ਆਦਮੀ ਨੂੰ ਵੇਖ ਹੇਠਲਾ ਦ੍ਰਿਸ਼ ਵੇਖ ਰਹੇ ਸਾਂ, ਸਾਡਾ ਜੀ ਕਰੇ ਇਹ ਟੁਰੇ ਤਾਂ ਜਾਈਏ, ਪਰ ਉਹ ਤਾਂ ਦ੍ਰਿਸ਼ ਨਿਹਾਰਨ ਵਿਚ ਖੁੱਭਾ ਪਿਆ ਸੀ, ਪਤਾ ਲੱਗਾ ਅਸੀਂ ਹੀ ਗਲਤੀ ਤੇ ਸਾਂ, ਇਹ ਤਾਂ ਬੁੱਤ ਸੀ: ਮੈਡਮ ਟੁਸਾਡ ਦੀ ਕਰਾਮਾਤ। ਇਥੇ ਵੱਖ ਵੱਖ ਦੇਸ਼ਾਂ ਦੇ ਰਾਸ਼ਟਰਪਤੀਆਂ, ਮੁੱਖ ਮੰਤਰੀਆਂ, ਕਲਾਕਾਰਾਂ, ਲੇਖਕਾਂ, ਉਸਰੱਈਆਂ ਦੇ ਮੂੰਹੋਂ ਬੋਲਦੇ ਬੁੱਤ ਹਨ। ਯੂਰਪ, ਖ਼ਾਸ ਕਰ ਇੰਗਲੈਂਡ ਦੇ ਇਤਿਹਾਸ ਨਾਲ ਸੰਬੰਧਿਤ ਕਈ ਦ੍ਰਿਸ਼ ਉਸ ਵੇਲੇ ਦੀ ਸਥਿਤੀ ਅਨੁਸਾਰ ਦਰਸਾਏ ਗਏ ਹਨ। 'ਸੌਂ ਰਹੀ ਸੁੰਦਰਤਾ' ਇਕ ਹੋਰ ਮਨੋਹਰ ਸ਼ਾਹਕਾਰ ਹੈ ਜਿਸ ਵਿਚ ਖ਼ੂਬਸੂਰਤ

ਸੁੱਤੀ ਹੋਈ ਇਸਤਰੀ ਦੀਆਂ ਛਾਤੀਆਂ ਸਵਾਸਾਂ ਦੇ ਜਾਣ ਆਉਣ ਨਾਲ ਹੇਠਾਂ ਉਤਾਂਹ ਹੁੰਦੀਆਂ ਹਨ। ਮੈਡਮ ਟੁਸਾਡ ਦੇ ਇਸ ਵਿਅਕਤੀ-ਭੰਡਾਰ ਵਿਚ ਸਾਡੇ ਦੇਸ਼ ਦੇ ਵੀ ਦੋ ਪ੍ਰਤੀਨਿੱਧ ਹਨ, ਮਹਾਤਮਾ ਗਾਂਧੀ ਜੀ ਅਤੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ। ਅਸੀਂ ਸਮਝਦੇ ਹਾਂ, ਇਹਨਾਂ ਨੂੰ ਰੱਖਣ ਦੀ ਥਾਂ ਮੁਨਾਸਬ ਨਹੀਂ। ਗਾਂਧੀ ਜੀ ਲੰਗੋਟੀ ਧਾਰੀ, ਅਗਲਾ ਕਦਮ ਪੁੱਟਣ ਨੂੰ ਤਿਆਰ, ਇੰਗਲੈਂਡ ਦੀ ਪ੍ਰਧਾਨ ਮੰਤਰੀ ਥੈਚਰ ਦੇ 'ਦਰਬਾਰ' ਦੇ ਕੋਲ ਖਲੋਤੇ, ਮਾਨਵਤਾ ਦੇ ਉਸ ਪੈਗੰਬਰ ਨਾਲ ਵਧੀਕੀ ਹੈ। ਸਾਡੀ ਪ੍ਰਧਾਨ ਮੰਤਰੀ ਆਪਣੇ ਸਮੇਂ ਦੀ ਸੁੰਦਰ ਇਸਤਰੀ ਤੇ ਮੁਨਾਸਬ ਕੱਦ ਕਾਠ ਵਾਲੀ ਹੈ, ਪਰ ਇਥੇ ਜਿਸ ਔਂਗ-ਬੁਝਾਊ ਯੰਤਰ ਦੇ ਪਾਸ ਖਲੋਤੀ ਹੈ, ਇਕ ਘਸਿਆਰੀ ਹੀ ਲਗਦੀ ਹੈ।

ਇੰਗਲੈਂਡ ਆ ਕੇ 'ਮੈਡਮ ਟੁਸਾਡ' ਨਾ ਵੇਖਣਾ ਇਕ ਜ਼ਰੂਰੀ ਚੀਜ਼ੋਂ ਮਹਿਰੂਮ ਰਹਿਣਾ ਹੈ। ਟਿਕਟ ਵਜੋਂ ਏਥੇ ਵੀ ਤਿੰਨ ਪੌਂਡ ਲਗਦੇ ਹਨ, ਅਰਥਾਤ ਸਾਡੇ 48/-

### *ਪਲੈਨੀਟੋਰੀਅਮ*

ਇਕ ਹੋਰ ਗਿਆਨ-ਵਰਧਕ ਸਥਾਨ 'ਪਲੈਨੇਟੋਰੀਅਮ' ਹੈ ਅਰਥਾਤ 'ਆਕਾਸ਼ੀ ਗਿਆਨ'। ਕੁਵੇਲਾ ਹੋ ਜਾਣ ਕਰਕੇ ਇਹ ਨ ਵੇਖ ਸਕੇ। ਇਸ ਵਿਚ ਗੋਧੂਲੀ ਤੋਂ ਲੈ ਕੇ ਪ੍ਰਭਾਤ ਸਮੇਂ ਤਕ ਜੋ ਕੁਝ ਆਕਾਸ਼ ਵਿਚ ਤਾਰਾ ਮੰਡਲ ਦੁਆਰਾ ਵਾਪਰਦਾ ਹੈ, ਉਸਨੂੰ ਨਕਲੀ ਆਕਾਸ਼ ਸਿਰਜ ਕੇ ਨਕਲੀ ਚੰਨਾਂ-ਤਾਰਿਆਂ ਨਾਲ ਵਿਖਾਇਆ ਜਾਂਦਾ ਹੈ।

ਲੰਡਨ ਦੀਆਂ ਉੱਚੀਆਂ-ਉੱਚੀਆਂ ਬਿਲਡਿੰਗਾਂ ਨੂੰ ਛੱਡ ਕੇ ਜਾਂ ਅਸੀਂ ਮੁੜ ਹੈਸਲੋ ਈਸਟ ਸਟੇਸ਼ਨ ਤੇ ਉਤਰ ਕੇ, ਰੰਧਾਵਾ ਨਿਵਾਸ 236 ਕਿੰਗਜ਼ਲੇ ਰੋਡ ਤੇ ਆਏ ਤਾਂ ਕਾਫ਼ੀ ਤਸੱਲੀ ਵਿਚ ਸਾਂ। ਅਸਾਂ ਥੇਮਜ਼ ਤੇ ਬਣਿਆ ਟਾਵਰ-ਦ੍ਰਿਸ਼ ਦੂਰੋਂ ਹੀ ਵੇਖ ਲਿਆ ਸੀ, ਪਰ ਪੋਸਟ ਆਫਸ ਟਾਵਰ, ਟ੍ਰੈਫਾਲਗਰ ਸੁਕੇਅਰ, ਹਾਈਡ-ਪਾਰਕ ਦਾ ਨਜ਼ਾਰਾ ਫੇਰ ਕਦੇ ਲੈਣ ਲਈ ਸੋਚ ਲਿਆ!

ਘਰੋਂ ਸ. ਰੰਧਾਵਾ ਜੀ ਵੱਲ ਫੋਨ ਕਰਵਾ ਕੇ ਸ. ਅਜੀਤ ਸਿੰਘ ਕੈਪਟਨ ਨੂੰ ਜਾ ਮਿਲੇ ਜੋ ਇੰਗਲੈਂਡ ਵਿਚ ਰੇਸ ਰੀਲੇਸ਼ਨ ਕਾਉਂਸਲ ਦਾ ਇਕ ਜ਼ਿੰਮੇਵਾਰ ਵਿਅਕਤੀ ਹੈ। ਪਬਲਿਕ ਸੰਬੰਧਤ ਉਹ ਹੋਰ ਵੀ ਕਈ ਸੁਸਾਇਟੀਆਂ ਦਾ ਮੈਂਬਰ ਹੈ। ਗੋਰਿਆਂ ਦੇ ਇਲਾਕੇ ਵਿਚ ਇਸ ਕਾਲੇ ਦਾ ਖੁੱਲ੍ਹਾ ਚੌੜਾ ਬੰਗਲਾ! 70,000 ਪੌਂਡ ਅਰਥਾਤ 11, 20, 000/-ਦਾ ਬੰਗਲਾ। ਅਜੀਤ ਕਹਿੰਦਾ ਸੀ: ਇਹ ਸਤਿਗੁਰੂ ਦੀ ਕਿਰਪਾ ਹੀ ਹੈ ਕਿ ਗੋਰਿਆਂ ਵਿਚ ਗੋਰਿਆਂ ਵਾਂਗ ਰਹਿ ਕੇ ਕਾਲਿਆਂ ਦੀ ਪ੍ਰਤੀਨਿੱਧਤਾ ਕਰਦੇ ਹਾਂ।

## 10 ਮਈ 1984, ਵੀਰਵਾਰ

## ਹੈਂਪਟਨ ਕੋਰਟ

ਮੈਂ ਇਕ ਪੁਰਾਣੇ ਮਿੱਤਰ ਬੜੇਪਿੰਡੀਏ (ਜਲੰਧਰ) ਸ. ਸਰਵਣ ਸਿਘ ਅਮੋਲਕ ਨੂੰ 159 KINGSLEY ROAD ਤੋਂ ਜਾ ਲੱਭਾ। ਅਸਾਂ ਦਿਹਾੜੀ ਭਰ ਦੇ ਸਫ਼ਰ ਲਈ ਬੱਸ ਦੀਆਂ ਟਿਕਟਾਂ 1.80-1.80 ਪੌਂਡ ਦੀਆਂ ਖਰੀਦ ਲਈਆਂ ਅਤੇ ਲੰਡਨ ਨੂੰ ਕੱਢਣ ਤੁਰ ਪਏ।

ਪੂਰੇ ਘੰਟੇ ਦੇ ਸਫ਼ਰ ਬਾਅਦ ਹੈਂਪਟਨ ਕੋਰਟ ਜਾ ਨਿਕਲੇ। ਤਿੰਨ ਮੰਜ਼ਲੇ ਸ਼ਾਹੀ ਮਕਾਨ। ਦਰਜਨਾਂ ਲੋਕ ਇਸ ਵਿਸ਼ਾਲ ਬਿਲਡਿੰਗ ਦੇ ਮਹਿਰਾਬਦਾਰ ਗੇਟਾਂ ਵਿਚੋਂ ਲੰਘਦੇ ਏਧਰ ਓਧਰ ਫਿਰ ਰਹੇ ਸਨ। ਪੂਰਬੀ ਪਾਸੇ ਗਾਂਦੁਮ ਛਤਰੀਆਂ ਵਾਲੇ ਸਰੂ, ਖਿੜੀਆਂ ਹੋਈਆਂ, ਬਹੁਰੰਗੀਆਂ ਡੈਫ਼ੋਡਿਲ ਫੁੱਲਾਂ ਦੀਆਂ ਕਿਆਰੀਆਂ, ਸਾਹਵੇਂ ਜ਼ਰਾ ਕੁ ਹਟਵੇਂ ਥੇਮਜ਼ ਦੀ ਅਜਿਹੀ ਸੇਧ ਜਿਵੇਂ ਹੈਂਪਟਨ ਕੋਰਟ ਵਿਚੋਂ ਹੀ ਨਿਕਲ ਕੇ ਆਇਆ ਹੋਵੇ। ਅੰਗਰੇਜ਼ਾਂ ਨੂੰ ਸੋਚਣਾ, ਤਜਵੀਜ਼ਣਾ ਅਤੇ ਵਿਉਂਤਬੱਧ ਤਰੀਕੇ ਨਾਲ ਕੰਮ ਕਰਨਾ ਆਉਂਦਾ ਹੈ। ਨਿਰਸੰਦੇਹ, ਉਹ ਪਹਿਲ ਦੂਜਿਆਂ ਦੀ ਸਹੂਲਤ ਨੂੰ ਦਿੰਦੇ ਹਨ।

ਏਥੇ ਹੈਂਪਟਨ ਕੋਰਟ ਵਿਚ ਹੀ ਅਸਾਂ ਸ਼ਾਹੀ ਬੱਘੀਆਂ ਦਾ ਮਿਊਜ਼ੀਅਮ ਵੀ ਵੇਖਿਆ ਜਿਸ ਵਿਚ ਵੱਖ ਵੱਖ ਬਾਦਸ਼ਾਹਾਂ ਦੇ ਯੋਗ, ਸਵਾਰੀ ਸਾਧਨਾਂ ਨੂੰ ਵਿਉਂਤਿਆ ਗਿਆ ਸੀ।

ਮੈਂ ਸ. ਅਮੋਲਕ ਸਿੰਘ ਨੂੰ ਆਖਿਆ ਸੀ ਕਿ ਮੈਨੂੰ ਸਾਊਥਾਲ ਦੀ 16, ਮੀਡੋਰੋਡ ਤੇ ਲੈ ਚਲੇ ਤੇ ਉਸਨੇ ਸ . ਸੁਲੱਖਣ ਸਿੰਘ ਦੇ ਘਰ ਦੇ ਨੇੜੇ ਹੀ ਮੈਨੂੰ ਸੇਠ ਸਤਬਚਨ ਸਿੰਘ ਦੇ ਘਰ ਪੁਚਾ ਦਿਤਾ। ਇਸ ਦਾ ਇਕ ਲੜਕਾ ਕਿਰਨਪਾਲ ਸਿੰਘ ਸੰਤੂਰ ਵਾਦਕ ਹੈ। ਸਤਬਚਨ ਸਿੰਘ ਪਰਵਾਰ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇੱਛਾ ਦਾ ਸਤਿਕਾਰ ਕਰਦਿਆਂ ਆਪਣਾ ਲੜਕਾ ਸੰਤੂਰ ਸਮਰਾਟ ਪੰ: ਸ਼ਿਵ ਕੁਮਾਰ ਦਾ ਸ਼ਾਗਿਰਦ ਬੈਠਾਇਆ ਅਤੇ ਇਸ ਨੂੰ ਸੰਤੂਰ ਸਿਖਿਆ ਲਈ ਭਾਰਤ ਘੱਲਿਆ।

ਅਸੀਂ ਮਾਤਾ ਕਰਤਾਰ ਕੌਰ ਕੇ ਘਰ ਚਲੇ ਗਏ। ਹੁਣ ਮਾਤਾ ਜੀ ਪ੍ਰਸ਼ਾਦ ਪਾਣੀ ਛਕਾਣ ਬਿਨਾਂ ਕਿਵੇਂ ਆਉਣ ਦੇਣ। ਇਹਨਾਂ ਦੇ ਸਪੁੱਤਰ ਸ. ਜੁਗਿੰਦਰ ਸਿੰਘ ਅਤੇ ਨੂੰਹ ਬੀਬੀ ਕਿਰਪਾਲ ਕੌਰ ਨੇ ਸਤਿਕਾਰ ਅਤੇ ਪ੍ਰੇਮ ਪੂਰਵਕ ਪ੍ਰਸ਼ਾਦ ਛਕਾ ਕੇ ਜਾਂ ਸ. ਹਰਜੀਤ ਸਿੰਘ ਦੀ ਕਾਰ ਤੇ 16 ਮੀਡੋਰੋਡ ਤੇ ਆਏ ਤਾਂ ਅੱਗੇ ਸਮੂਹਕ

ਨਾਮ ਸਿਮਰਨ ਜਾਰੀ ਸੀ। ਸ੍ਰੀ ਸਤਿਗੁਰੂ ਜੀ ਦੀ ਯਾਦ ਵਿਚ ਆਸਣ ਅਤੇ ਫੋਟੋ, ਨਾਲ ਹੀ ਵਰਤਮਾਨ ਸਤਿਗੁਰੂ ਜੀ ਦਾ ਟੇਪ ਉਪਦੇਸ਼, ਧੂਪ ਦੀਪ ਤੇ ਜਲ ਦਾ ਗੜਵਾ। ਡੇਢ-ਦਰਜਨ ਨਾਮਧਾਰੀ ਬੈਠੇ ਭਜਨ-ਮਗਨ ਸਨ।

ਨਾਮ ਸਿਮਰਨ ਦੀ ਸਮਾਪਤੀ ਉਪਰੰਤ ਸੰਤ ਸਤਬਚਨ ਸਿੰਘ ਨੇ ਮੈਨੂੰ ਦੱਸਿਆ: ਹਰ ਵੀਰਵਾਰ ਸਮੂਹਕ ਨਾਮ ਸਿਮਰਨ ਵਾਸਤੇ ਸਾਧ-ਸੰਗਤ ਮੇਰਾ ਘਰ ਨਿਵਾਜਦੀ ਹੈ ਪਰ ਹਰ ਸ਼ਨੀਵਾਰ ਤਕੜੀ ਗਿਣਤੀ ਵਿਚ ਸਮੂਹਕ ਨਾਮ ਸਿਮਰਨ ਸੇਂਟ ਜਾਰਜ ਚਰਚ ਵਿਚ ਹੁੰਦਾ ਹੈ। ਜਿਨੀਂ ਦਿਨੀਂ ਮਹੀਨਾ ਭਰ ਦਾ ਪ੍ਰਚਾਰ ਸ੍ਰੀ ਭੈਣੀ ਸਾਹਿਬ ਚੱਲਦਾ ਹੈ, ਉਹਨੀਂ ਹੀ ਦਿਨੀਂ ਤੇ ਉਨੇ ਦਿਨਾਂ ਵਾਸਤੇ ਭਜਨ-ਵਰਨੀ ਸਾਡੇ ਘਰ ਸਾਊਥਾਲ ਦੀ ਸੰਗਤ ਵਲੋਂ ਕੀਤੀ ਜਾਂਦੀ ਹੈ। ਭੈਣੀ ਸਾਹਿਬ ਭੋਗ ਪੈਣ ਸਮੇਂ ਹੀ ਅਸੀਂ ਵਰਨੀਆਂ ਦੀ ਸਮਾਪਤੀ ਦੀ ਅਰਦਾਸ ਕਰਦੇ ਹਾਂ ਅਤੇ ਅਗਲੇ ਦਿਨ ਈਸਟਹੈਮ ਐਪਟਨ ਪਾਰ ਗੁਰਦੁਆਰੇ ਵਿਚ ਜਾ ਕੇ ਉਥੋਂ ਦੀ ਸੰਗਤ ਵਲੋਂ ਇਸੇ ਤਰ੍ਹਾਂ ਹੁੰਦੀਆਂ ਭਜਨ ਵਰਨੀਆਂ ਦੀ ਸਮਾਪਤੀ ਦੀ ਅਰਦਾਸ ਕਰਦੇ ਹਾਂ।

## 11 ਮਈ 1984, ਸ਼ੁਕਰਵਾਰ

## ਸਾਊਥਾਲ

***ਪੰਜਾਬ ਦੀ ਕਤਲੋ-ਗਾਰਤ***

ਪੰਜਾਬ ਵਿਚ ਨਿੱਤ ਹੁੰਦੇ ਕਤਲਾਂ ਦੀ ਚਰਚਾ ਹਰ ਥਾਂ ਹੋ ਰਹੀ ਹੈ ਅਤੇ ਸਾਰੇ ਬਾਹਰੋਂ ਆਏ ਪੰਜਾਬੀ ਇਸ ਲਈ ਫ਼ਿਕਰਮੰਦ ਹਨ। ਲੰਡਨ ਵਿਚ ਵੱਸਣ ਵਾਲੇ ਗ਼ੈਰ-ਸਿਆਸੀ ਪੰਜਾਬੀ ਸੰਤ ਭਿੰਡਰਾਂਵਾਲੇ ਵੱਲੋਂ ਗੁਰਦੁਆਰਾ ਹਰਿਮੰਦਰ ਵਿਚ ਬੈਠ ਕੇ ਬੁੱਧੀਮਾਨ ਪੰਜਾਬੀਆਂ ਹਿੰਦੂਆਂ ਤੇ ਵਿਚਾਰ-ਵਿਰੋਧ ਰੱਖਦੇ ਸਿੱਖਾਂ ਨੂੰ ਕਤਲ ਕਰਵਾਣ ਨੂੰ ਚੰਗਾ ਨਹੀਂ ਸਮਝਦੇ। ਲੋਕ ਹੈਰਾਨ ਹਨ ਕਿ ਸਰਕਾਰ ਬੇਵੱਸ ਕਿਉਂ ਹੋ ਬੈਠੀ ਹੈ। ਪਰ ਨੀਲੀਆਂ ਪੱਗਾਂ ਵਾਲੇ ਅਕਾਲੀ ਇਹ ਸੋਚਦੇ ਹਨ ਕਿ ਇੰਦਰਾਂ ਸਰਕਾਰ ਤੋਂ ਆਪਣੀਆਂ ਸ਼ਰਤਾਂ ਮੰਨਵਾਣ ਵਾਸਤੇ ਇਹ ਕਤਲੋਗਾਰਤ ਜ਼ਰੂਰੀ ਹੈ। ਅੱਤਵਾਦੀਆਂ ਦੇ ਏਥੋਂ ਦੇ ਆਧਾਰ ਆਮ ਲੋਕਾਂ ਦੀ ਮੌਤ ਨੂੰ ਤਮਾਸ਼ਾ, ਬੈਂਕ ਡਕੈਤੀਆਂ ਨੂੰ ਇਕ ਮੌਜ ਅਤੇ ਸਰਕਾਰ ਦੇ ਨਿੱਘਰਦੇ ਕੰਟਰੋਲ ਤੇ ਚਾਘੀਆਂ ਮਾਰਦੇ ਹਨ।

ਅਮਰਜੀਤ ਚੰਦਨ ਨੇ ਮੈਨੂੰ ਮਿਲਦਿਆਂ ਹੀ ਦੱਸਿਆ ਸੀ ਕਿ ਕੱਲ੍ਹ ਗਿ: ਪ੍ਰਤਾਪ ਸਿੰਘ ਸਾਬਕਾ ਜਥੇਦਾਰ ਅਕਾਲ ਤਖ਼ਤ ਨੂੰ ਕਤਲ ਕੀਤਾ ਗਿਆ ਹੈ। ਉਹ ਹਿੰਦੂ-ਸਿੱਖ ਏਕਤਾ ਦਾ ਹਾਮੀ ਇਸ ਵੇਲੇ 80 ਦੇ ਲਾਗੇ ਦੀ ਉਮਰ ਦਾ ਸੀ। ਅਮਰਜੀਤ ਨੇ ਪੰਜਾਬ ਦੀ ਭੈੜੀ ਹਾਲਤ ਦਾ ਜ਼ਿਕਰ ਕਰਦਿਆਂ ਇਹ ਵੀ ਦੱਸਿਆ

ਕਿ ਸ. ਚਾਂਦ ਸਿੰਘ ਚੋਪੜਾ, ਐਮ.ਐਲ.ਏ. ਵੀ ਗੋਲੀ ਨਾਲ ਉਡਾ ਦਿੱਤਾ ਗਿਆ ਹੈ ਅਰਥਾਤ ਕਮਿਊਨਿਸਟਾਂ ਨੂੰ ਹਾਲਾਤ ਦੀ ਅਗਵਾਈ ਕਰ ਸਕਣ ਦੀ ਅਯੋਗਤਾ ਦੀ ਸਜ਼ਾ ਮਿਲੀ ਹੈ। ਮਤਲਬ ਕਿ ਪੰਜਾਬ ਵਿਚ ਕਿਸੇ ਤਰ੍ਹਾਂ ਦੇ ਠੰਢ-ਠੰਢਾਰੇ ਦੇ ਆਸਾਰ ਨਹੀਂ।

*ਬੇਸੁਆਦੀਆਂ 'ਚੋਂ ਸੁਆਦ*

ਜਿਸ ਗੁਰਦੇਵ ਨੇ ਮੇਰੇ ਨਾਲ ਮੇਡਨਹੈੱਡ ਲਈ ਰੇਲਵੇ ਸਫ਼ਰ ਸਾਥ ਸਾਥ ਕਰਨਾ ਸੀ, ਉਹ ਮੈਨੂੰ ਸਾਊਥਾਲ ਸਟੇਸ਼ਨ ਦਾ ਟਿਕਟ ਖਰੀਦ, ਦੇ ਕੇ ਆਪ ਟਿਊਸ਼ਨਾਂ ਦੀ ਮਜਬੂਰੀ ਕਾਰਨ ਪਿੱਛੇ ਰਹਿ ਗਿਆ। ਸਲੋਹ ਤੱਕ ਤਾਂ ਮੈਂ ਸਾਰੇ ਰਾਹ ਵਿਚਲੇ ਸਟੇਸ਼ਨ ਪੜ੍ਹਦਾ ਵੇਖਦਾ ਆਇਆ; ਪਰ ਸਲੋਹ ਤੋਂ ਅਗਲਾ ਮੇਡਨਹੈੱਡ ਹੀ ਜਾਣ 6-8 ਮੀਲ ਉਰਲੇ ਸਟੇਸ਼ਨ ਬਰਨਹਮ ਤੇ ਹੀ ਉਤਰ ਪਿਆ ਅਤੇ ਬਿਨਾਂ ਸਟੇਸ਼ਨ ਦਾ ਨਾਮ ਠਾਮ ਜਾਣੇ ਟਿਕਟ, ਟਿਕਟ ਕੁਲੈਕਟਰ ਦੇ ਹਵਾਲੇ ਕਰ ਆਪਣੀ ਬੇਧਿਆਨੀ ਦਾ ਆਨੰਦ ਲੁੱਟਣ ਲੱਗਾ। ਨੇੜੇ ਪੈਂਦੀ ਇਕ ਸੜਕ ਨੂੰ ਸਗੋਂ ਵਗਦੀ ਇਸ ਨੂੰ ਬਾਥਰੋਡ ਐਮ-1 ਜਾਣ ਲਹਿੰਦੇ ਨੂੰ ਪੈਦਲ ਪੱਥ ਤੇ ਵਾਹੋਦਾਹੀ ਚੱਲਣ ਲੱਗਾ। 3-4 ਮੀਲ ਪੰਧ 'ਤੇ ਜਾ ਕੇ ਜਦੋਂ ਸੜਕ ਸੁੰਗੜ ਗਈ ਤਾਂ ਜਾਪਿਆ ਗਲਤੀ ਹੋ ਗਈ ਹੈ। ਮੇਰੇ ਖਲੋਂਦਿਆਂ ਹੀ ਇਕ ਬੁੱਢਾ ਅੰਗਰੇਜ਼ ਗੱਡੀ ਲੈ ਆਇਆ, ਮੋੜ ਮੁੜਨ ਲਈ ਖਲੋਤਾ ਕਿ ਮੈਂ ਜਾ ਅੰਗਰੇਜ਼ੀ ਮਾਰੀ: ਮੇਡਨਹੈੱਡ, ਕਟਰਟ ਲੈਂਡ ਪਲੇਸ ਜਾਣਾ ਹੈ, ਰਾਹ ਭੁੱਲ ਗਿਆ ਜਾਪਦਾ ਹਾਂ। ਕ੍ਰਿਪਾਲੂ ਅੰਗਰੇਜ਼ ਨੇ ਬਾਰੀ ਖੋਲ੍ਹੀ ਤੇ 'ਕਮ ਇਨ' ਆਖ ਕੇ ਅੰਦਰ ਆਉਣ ਦਾ ਇਸ਼ਾਰਾ ਕੀਤਾ ਤੇ ਇਹ ਕਹਿ ਕੇ ਗੱਡੀ ਸਟਾਰਟ ਕਰ ਲਈ: ਮੇਡਨਹੈੱਡ ਕਾਫ਼ੀ ਦੂਰ ਹੈ, ਅਤੇ ਜਦੋਂ ਉਸ ਦੀ ਕਾਰ ਪਹਿਲੇ ਪਰਚਤ ਰਾਹ 'ਤੇ ਪਈ ਤਾਂ ਉਹ ਸਾਰੀਆਂ ਨਿਸ਼ਾਨੀਆਂ ਦਿਸਣ ਲੱਗੀਆਂ ਜਿਨ੍ਹਾਂ ਤੋਂ ਪਤਾ ਲਗਦਾ ਸੀ ਕਿ ਮੇਡਨ ਹੈੱਡ ਤੋਂ ਕਾਫ਼ੀ ਦੂਰ ਸਾਂ।

ਅੰਤ ਨੂੰ ਸੁਹਿਰਦ ਬਿਰਧ ਸਿਟੀ ਸੈਂਟਰ ਮੇਡਨਹੈੱਡ ਵਿਚ ਉਤਾਰ ਮੇਰਾ ਥੈਂਕ ਯੂ ਕਬੂਲ ਕਰ ਆਪਣੇ ਰਾਹ ਪਿਆ। ਕਿਸੇ ਦੇ ਕੰਮ ਆਉਣ ਦੀ ਏਦੂੰ ਵੱਧ ਹੋਰ ਕੀ ਮਿਸਾਲ ਹੋ ਸਕਦੀ ਹੈ ਤੇ ਮੇਰਾ ਬੇਸੁਆਦੀਆਂ ਵਿਚੋਂ ਸੁਆਦ ਪੈਦਾ ਕਰਨ ਦਾ ਸਤਿਗੁਰਾਂ ਤੋਂ ਸਿੱਖਿਆ ਫਾਰਮੂਲਾ ਵੀ ਕਿੰਨਾ ਸਹੀ ਉਤਰਿਆ। ਮੈਂ ਪੌਂਡ ਦੀ ਅਠਿਆਨੀ ਵੀ ਨਾ ਗੁਆਈ ਤੇ ਤੱਕ ਨਾਲ ਸ. ਬੀਰ ਸਿੰਘ ਭਮਰਾ ਦੇ ਘਰ ਵੱਲ ਨੂੰ ਚੱਲ ਪਿਆ।

ਸ. ਬੀਰ ਸਿੰਘ ਭਮਰਾ ਤੋਂ ਜਾਣਕਾਰੀ ਮਿਲੀ: ਅੱਜ ਸਵੇਰੇ ਸਤਿਗੁਰਾਂ ਦਾ ਫੋਨ ਆਇਆ ਹੈ। ਹੁਕਮ ਹੋਇਆ 15.5.84 ਨੂੰ ਸ਼ਾਮੀਂ 4 ਵਜੇ ਤੱਕ ਵਿਛਾਈ ਕਰ ਰੱਖੇ। ਆਮ ਪ੍ਰਚਾਰ ਨ ਕਰੇ। ਉਹਦੇ ਘਰ 5 ਵਜੇ ਸ਼ਾਮ ਤੋਂ 8 ਵਜੇ ਤੱਕ

ਸੰਗੀਤ ਸਭਾ ਹੋਵੇਗੀ।

ਸ. ਸਿਆਨ ਮੈਨੂੰ ਸ. ਬੀਰ ਸਿੰਘ ਕੇ ਘਰੋਂ ਨਾਲ ਲੈ ਆਏ ਆਪਣੇ ਘਰ, ਜਿਥੇ ਉਨ੍ਹਾਂ ਦੀ ਪਤਨੀ ਬਲਰਾਜ ਅਤੇ ਬੱਚੇ ਮੈਨੂੰ ਕੱਲ੍ਹ ਦੇ ਉਡੀਕਦੇ ਪਏ ਸਨ। ਸਿਆਨ-ਪਰਿਵਾਰ ਮੈਨੂੰ ਸ. ਮੁਨਸ਼ਾ ਸਿੰਘ ਦੁਖੀ ਤੁਲ ਸਮਝ ਪਿਆਰ ਸਤਿਕਾਰ ਕਰਦਾ ਹੈ। ਮੈਨੂੰ ਵੀ ਇਨ੍ਹਾਂ ਦਾ ਮੋਹ ਬਣਿਆ ਰਹਿੰਦਾ ਹੈ।

## 12 ਮਈ 1984, ਸ਼ਨੀਵਾਰ

## ਮੇਡਨਹੈੱਡ

ਸਬਜ਼ੀਆਂ ਆਦਿ ਸਲੋਹ ਤੋਂ ਖਰੀਦ ਕੇ ਆ ਕੇ ਤਾਂ ਭਮਰਾ ਖੜਕ ਸਿੰਘ ਨੇ 'ਰਾਮਗੜ੍ਹੀਆ ਗਜ਼ਟ' ਸ਼ਿਮਲਾ ਦੀ 3.5.84 ਦੀ ਕਾਪੀ ਦਿਖਾਈ ਜਿਸ ਦੇ 4 ਪੇਜ 'ਤੇ 'ਸੁਤੰਤਰਤਾ ਬਸੰਤ ਲੇਖ ਪੜ੍ਹੋ' ਉਨਵਾਨ ਹੇਠ ਸ. ਨਿਰੰਜਨ ਸਿੰਘ ਤਾਂਘੀ ਦਾ ਗੁਰੂ ਰਾਮ ਸਿੰਘ ਜੀ ਬਾਰੇ ਇਕ ਲੇਖ ਸੀ।

ਦੁਪਹਿਰ ਦੇ ਭੋਜਨ ਛਕਣ ਸਮੇਂ ਭਮਰੇ ਨੇ ਇਕ ਕੇਸਟ ਲਾ ਦਿਤੀ ਜਿਸ ਵਿਚ ਸੰਤ ਪ੍ਰੀਤਮ ਸਿੰਘ (ਪੌਂਦੀ) ਫਗਵਾੜੇ ਵਾਲਿਆਂ ਦੁਆਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਮ ਦਿਨਾਂ ਦਾ ਕੁਝ ਵੇਰਵਾ ਮਿਲਦਾ ਹੈ।

ਸ਼ਨੀਵਾਰ ਸੇਂਟ ਜਾਰਜ ਚਰਚ ਵਿਚ ਸ਼ਾਮੀਂ ਸਾਊਥਾਲੀਆਂ ਵੱਲੋਂ ਨਾਮ ਸਿਮਰਨ ਹੋਣਾ ਸੀ। ਸੋ ਅੱਜ ਸ. ਭਮਰਾ ਮੈਨੂੰ ਸਾਊਥਾਲ ਸਮੂਹਕ ਨਾਮ ਸਿਮਰਨ ਵਿਚ ਲੈ ਗਏ।

60 ਤੋਂ ਉਪਰ ਇਸਤਰੀ ਪੁਰਸ਼ ਸਾਡੇ ਜਾਂਦਿਆਂ ਨੂੰ ਭਜਨ ਮਗਨ ਸਨ। ਮਰਿਆਦਾ ਸੰਤ ਸਤਬਚਨ ਸਿੰਘ ਦੇ ਘਰ ਵਰਗੀ ਹੀ ਸੀ। ਟੇਪ ਰਿਕਾਰਡਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਦੇਸ਼ ਬਚਨ ਸੁਣਾ ਰਹੀ ਸੀ।

ਸਮਾਪਤੀ ਅਰਦਾਸ ਉਪਰੰਤ ਸੰਤ ਸਤਬਚਨ ਸਿੰਘ ਨੇ ਵਾਜਾ ਫੜ ਲਿਆ, ਜਸਪਾਲ ਸਿੰਘ ਰੰਧਾਵਾ ਨੇ ਜੋੜੀ ਅਤੇ ਮਾਤਾ ਹਰਜਿੰਦਰ ਕੌਰ ਨੇ ਟੇਕ ਲੈ ਲਈ। *ਚੀਨੀ ਵਾਲੇ ਗੁਰ ਦੀਆਂ ਸੰਗਤਾਂ ਸਬੱਬ ਨਾਲ ਹੋਣ ਕੱਠੀਆਂ।* ਦੋ ਸ਼ਬਦ ਮਾਤਾ ਜੀ ਨੇ ਪੜ੍ਹੇ ਤਾਂ ਤੀਜੇ ਲਈ ਸ. ਭਮਰਾ ਨੂੰ ਬੇਨਤੀ ਕੀਤੀ ਗਈ। ਭਮਰੇ ਨੇ ਤੁਰਤ ਸੁਰਾਂ ਕੱਢੀਆਂ: ਛਮ ਛਮ ਮੀਂਹ ਬਰਸੇ ਅਸਾਂ ਮਿਲਣ ਗੁਰਾਂ ਨੂੰ ਜਾਣਾ। ਵਿਸਮਾਦੀ ਜਿਹਾ ਸਮਾਂ ਸੀ। ਉਪਰੰਤ ਮੈਨੂੰ ਵੀ ਕੁਝ ਮਿੰਟ ਸਮਾਂ ਮਿਲਿਆ। ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਜੀਵਨੀਆਂ ਫੂੰਹਦੇ ਕੁਝ ਮਿੰਟ ਲਗਾ ਕੇ ਸਿਮਰਨ ਦੀਆਂ ਰੁਬਾਈਆਂ ਤੇ ਆ

ਗਿਆ। 7 ਵਜੇ ਤੋਂ ਨਾਮ ਸਿਮਰਨ ਜਾਰੀ ਸੀ। ਸਮਾਪਤੀ ਤਕ ਰਾਤ ਦੇ 10 ਵਜੇ ਗਏ।

ਸਾਧ ਸੰਗਤ ਦੇ ਪ੍ਰੇਮ ਦਾ ਇਹ ਹਾਲ ਕਿ ਏਥੋਂ ਵਿਦਾਇਗੀ ਤਕ ਪੌਣਾ ਘੰਟਾ ਹੋਰ ਲਗ ਗਿਆ।

## 13 ਮਈ 1984, ਐਤਵਾਰ

## ਮੇਡਨਹੈੱਡ

*ਜੈਸਾ ਹਰਖ ਤੈਸਾ ਸੋਗ :*

ਸਵੇਰੇ ਦੇ 7.45 ਦਾ ਸਮਾਂ ਹੋਵੇਗਾ। ਸਵਰਨ ਸਿੰਘ ਸਿਆਨ ਘਰ ਟੈਲੀਫ਼ੋਨ ਖੜਕਿਆ। ਸ. ਸਿਆਨ ਨੂੰ ਬੀਰ ਸਿੰਘ ਭਮਰੇ ਦਾ ਸੰਦੇਸ਼ ਸੀ: ਪਿਤਾ ਜੀ (ਬਾਬਾ ਚਰਨ ਸਿੰਘ ਸਿਆਨ (84) ਪੂਰੇ ਹੋ ਗਏ ਹਨ। ਸਵੇਰੇ 3 ਵਜੇ। ਖੜਕ ਸਿੰਘ ਹੁਰਾਂ ਨੂੰ ਦੱਸ ਦੇਣਾ। ਉਨ੍ਹਾਂ ਨੂੰ ਪੋਸਟ-ਮਾਰਟਮ ਲਈ ਹਸਪਤਾਲ ਵਾਲੇ ਲੈ ਗਏ ਹਨ।

ਮੇਰਾ ਖਿਆਲ ਸੀ, ਸ. ਖੜਕ ਸਿੰਘ ਭਮਰਾ, ਮੇਰੇ ਨਾਲ ਪਰਸੋਂ ਦਾ ਤੈਅ ਕੀਤਾ ਪ੍ਰੋਗਰਾਮ ਤੋੜ ਦੇਵੇਗਾ। ਭਾਵੇਂ ਉਹਦਾ ਪਿਤਾ ਗੁਜ਼ਰ ਗਿਆ ਸੀ ਪਰ ਉਹ ਮੇਰੇ ਨਾਲ ਸ. ਗੁਰਬਚਨ ਸਿੰਘ ਬਾਜਵਾ ਦੇ ਗਿਆ। ਸ. ਬਾਜਵੇ ਨੇ ਇਹਨਾਂ ਦੋਹਾਂ ਜੀਆਂ ਨੂੰ ਸੋਧ ਦੇ ਲੰਗਰ ਵਾਸਤੇ ਅਤੇ ਮੈਨੂੰ ਵੀ ਘਰ ਆਉਣ ਦੀ ਪੱਕੀ ਕੀਤੀ ਹੋਈ ਸੀ।

ਮੈਨੂੰ ਸ. ਬਾਜਵਾ ਨੇ ਬਹੁਤ ਸਾਰੀ ਪਰਵਾਰਕ ਜਾਣਕਾਰੀ ਦਿਤੀ। ਇਹ ਖ਼ੁਸ਼ਬਾਸ਼ ਆਦਮੀ ਆਪਣੇ ਵੱਡੇ ਸਪੁੱਤਰ ਸ. ਅਜੀਤ ਸਿੰਘ ਨਾਲ ਰਹਿ ਰਿਹਾ ਸੀ।

ਸਤਿਗੁਰਾਂ ਦਾ ਪ੍ਰੇਮ ਏਨਾ ਕਿ ਥੋੜ੍ਹੇ ਜਿਹੇ ਸਮੇਂ ਵਿਚ ਦੋ ਵੀਡੀਓ ਕੇਸਟ ਅਤੇ ਇਕ ਫ਼ਿਲਮ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੌਰਿਆਂ ਦੀ ਵਿਖਾ ਦਿਤੀ।

ਨਾਰੋਵਾਲ ਅਤੇ ਚੰਦੋਵਾਲ (ਦੋਹਾਂ ਦਾ ਜ਼ਿਲਾ ਸਿਆਲਕੋਟ) ਨਾਮਧਾਰੀਆਂ ਦੀਆਂ ਅਨੇਕਾਂ ਕਥਾਵਾਂ ਸੁਣਾ ਕੇ ਉਸਨੇ ਆਪਣੇ ਬਾਰੇ ਦੱਸਿਆ ਕਿ "ਪਦਾਰਥ ਪ੍ਰਾਪਤੀ ਦੇ ਚੱਕਰ ਵਿਚ ਉਹ "ਪੱਬ" (ਸ਼ਰਾਬਖ਼ਾਨਾ) ਚਲਾਣ ਤੱਕ ਚਲਾ ਗਿਆ। ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਨਾਰਾਜ਼ਗੀ ਅਤੇ ਪਿਆਰ ਬਖ਼ਸ਼ ਕੇ ਉਸਨੂੰ ਏਸ ਨਰਕੋਂ ਬਾਹੋਂ ਪਕੜ ਕੇ ਕੱਢ ਲਿਆ।

ਅੱਜ ਦੋਵੇਂ ਪਿਉ ਪੁੱਤਰ ਲੰਡਨ ਵਿਚ ਬੁਚ ਫੈਕਟਰੀਆਂ ਦੇ ਮਾਲਿਕ ਹਨ।

ਸ. ਭਮਰਾ ਨੇ ਪਿਤਾ ਗੁਜ਼ਰ ਜਾਣ ਤੇ ਵੀ ਮੇਰੇ ਪ੍ਰੋਗਰਾਮ ਵਿਚ ਵਿਘਨ ਨਾ ਪਾਉਣ ਉਤੇ ਦੱਸਿਆ ਕਿ ਇਹ ਪ੍ਰੇਰਨਾ ਉਸਨੂੰ ਸੂਬਾ ਦਰਸ਼ਨ ਸਿੰਘ ਜੀ ਨੈਰੋਬੀ ਤੋਂ ਮਿਲੀ। ਇਕ ਵਾਰ ਸੂਬਾ ਦਰਸ਼ਨ ਸਿੰਘ ਜੀ ਨੇ ਮਹਾਰਾਜ ਬੀਰ ਸਿੰਘ ਜੀ ਨੂੰ ਗੁਰੂ

ਸਪੁੱਤਰ ਜਾਣ ਉਨ੍ਹਾਂ ਸੁਆਗਤ ਹਿਤ ਨੈਰੋਬੀ ਵਿਚ ਆਪਣਾ ਬੰਗਲਾ ਬੜਾ ਸ਼ਿੰਗਾਰਿਆ। ਬੱਲ੍ਬ ਬੱਤੀਆਂ ਥਾਂ-ਥਾਂ ਜਲਾਈਆਂ ਹੋਈਆਂ ਸਨ ਕਿ ਉਨ੍ਹਾਂ ਦਾ ਦਾਮਾਦ ਸ. ਮਹਿੰਦਰ ਸਿੰਘ ਹਾਦਸੇ ਦਾ ਸ਼ਿਕਾਰ ਹੋ ਕੇ ਚੜ੍ਹਾਈ ਕਰ ਗਿਆ। ਲੋਕ ਇਸ ਮਹਾਂ ਦੁਖਦ ਘਟਨਾ (ਕਿਉਂਕਿ ਲੜਕੀ ਨੂੰ ਵਿਆਹਿਆਂ ਅਜੇ ਸਾਲ ਭਰ ਹੀ ਹੋਇਆ ਸੀ) ਬਾਰੇ ਸੁਣ-ਸੁਣ ਆਉਣ ਲਗੇ ਪਰ ਅੱਗੋਂ ਖ਼ੁਸ਼ੀ ਦੀਆਂ ਸਜਾਵਟਾਂ ਵੇਖ ਕਈਆਂ ਨੇ ਸਾਲਾਹ ਦਿੱਤੀ ਕਿ ਏਨੇ ਵੱਡੇ ਸਦਮੇ ਵਿਚ ਤਾਂ ਇਹ ਸਭ ਉਤਾਰਨ ਯੋਗ ਹਨ। ਸੂਬਾ ਜੀ ਦਾ ਉੱਤਰ ਸੀ: ਜਿਸ ਸੁਆਗਤ ਦੀਆਂ ਤਿਆਰੀਆਂ ਪਹਿਲਾਂ ਤੋਂ ਮੌਜੂਦ ਸਨ, ਉਸ ਵਿਚ ਅਚਾਨਕ ਹੋਏ ਹਾਦਸੇ ਨਾਲ ਵਿਘਨ ਕਿਉਂ ਪਏ? ਸਾਨੂੰ ਸਤਿਗੁਰਾਂ ਦੋਵਾਂ ਥਿਵਸਥਾਵਾਂ ਵਿਚ ਸਮ ਰਹਿਣ ਦੀ ਸਿੱਖਿਆ ਦਿੱਤੀ ਹੈ। ਸਾਨੂੰ ਲੋਕਾਚਾਰ ਦੀ ਲੋੜ ਨਹੀਂ।

ਮੇਰੇ ਨਾਲ ਇਕ ਮੌਕੇ ਗੱਲ ਕਰਦਿਆਂ ਬੀਬੀ ਗਿਆਨ ਕੌਰ ਨੇ ਸ. ਗੁਰਚੈਨ ਸਿਘ ਫਲੋਰਾ ਬਾਰੇ ਦੱਸਿਆ: ਜੇ ਸਤਿਗੁਰੂ ਜੀ ਫਲੋਰਿਆਂ ਦੀ ਕੋਈ ਗੱਲ ਮੰਨ ਲੈਂਦੇ ਹਨ ਤਾਂ ਸਾਨੂੰ ਬੜਾ ਹਸਦ ਹੋ ਜਾਂਦਾ ਹੈ, ਪਰ ਜਿੰਦਾਂ ਦੀ ਪਹੁੰਚ ਫਲੋਰਿਆਂ ਦੀ ਸਤਿਗੁਰਾਂ ਵੱਲ ਹੈ, ਉਹ ਵੀ ਤਾਂ ਕਿਸੇ ਹੋਰ ਦੀ ਨਹੀਂ। ਹੁਣ ਦਸ ਦਿਨਾਂ ਤੋਂ ਸਤਿਗੁਰੂ ਜੀ ਲੇਕ ਡਿਸਟਰਿਕਟ ਵਿਚ ਵਿੰਡਰਮੇਰ ਗਏ ਹੋਏ ਹਨ। ਉਥੇ ਸਤਿਗੁਰੂ ਜੀ ਦੀ ਸਹੂਲਤ ਨੂੰ ਮੁੱਖ ਰੱਖ ਕੇ 25 ਪੌਂਡ ਰੋਜ਼ਾਨਾ ਤੇ ਇਕ ਕਾਰ ਲੈ ਰੱਖੀ ਹੈ। ਮਹਿੰਗੇ ਹੋਟਲ ਦਾ ਪਤਾ ਨਹੀਂ, ਕਿੰਨਾ ਕਿਰਾਇਆ ਹੋਵੇ, ਖਾਣ, ਪੀਣ, ਪੈਟਰੋਲ ਆਦਿ ਦੇ ਖ਼ਰਚੇ ਪਤਾ ਨਹੀਂ ਕਿੰਨੇ ਹੋਣ। ਸਤਿਗੁਰੂ ਜੀ ਵੱਲ ਥੋੜ੍ਹਾ ਜਿੰਨਾ ਵੀ ਉਰੇਚ ਨਾ ਕਰਨ ਵਾਲੇ ਜੋ ਗੱਲਾਂ ਕਰਨ ਤਾਂ ਗਲਤ ਗੱਲ ਹੈ।

## 14 ਮਈ 1984, ਸੋਮਵਾਰ

## ਮੇਡਨਹੈੱਡ

***ਤੂੰ ਸਾਡਾ ਕਵੀ :***

ਕੱਲ੍ਹ ਜਦੋਂ ਸ. ਹਰਬੰਸ ਸਿੰਘ ਚਾਨੇ ਦੇ ਘਰ ਗਏ ਤਾਂ ਉਸ ਨੇ ਪ੍ਰੇਮ ਵਿਭੋਰ ਹੋਏ ਕਿਹਾ ਸੀ: ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਨੇ ਕਵੀ ਤੇ ਵਕਤਾ ਬਣਾਇਆ ਹੈ। ਉਹਨਾਂ ਇਕ ਵਾਰ ਬਚਨ ਕੀਤਾ ਸੀ-ਤੂੰ ਸਾਡਾ ਕਵੀ ਤੇ ਵਕਤਾ ਹੈਂ। ਮੈਂ ਹੈਰਾਨ ਸਾਂ ਕਿ ਮੈਨੂੰ ਅਨਪੜ੍ਹੇ ਵਿਅਕਤੀ ਨੂੰ ਸਤਿਗੁਰੂ ਜੀ ਨੇ ਕਿੰਨਾ ਰੁਤਬਾ ਦੇ ਦਿਤਾ ਏ। ਇਸ ਬਖਸ਼ਿਸ਼ ਦੇ ਉਗਾਅ ਲਈ ਮੇਰੇ ਪਾਸ ਤਾਂ ਰੱਜ ਦੀ ਮਿੱਟੀ ਵੀ ਨਹੀਂ। ਮੈਨੂੰ ਉਦੋਂ ਹੀ ਪਤਾ ਲੱਗਾ ਜਦੋਂ ਮੈਂ ਏਥੇ ਇੰਗਲੈਂਡ ਵਿਚ ਇਕ ਵੈਸਾਖੀ ਦੇ

ਮੌਕੇ ਕਵਿਤਾ ਲਿਖ ਕੇ ਲੈ ਗਿਆ ਅਤੇ ਸਟੇਜ ਸਕੱਤਰ ਨੂੰ ਜਾ ਦਿੱਤੀ।

"ਕਵਿਤਾ ਤਾਂ ਮੈਂ ਦੇ ਦਿੱਤੀ ਪਰ ਮੈਨੂੰ ਤਰੇਲੀਆਂ ਆਉਣ ਲੱਗੀਆਂ। ਜੀ ਕਰੇ ਜਾ ਕੇ ਕਵਿਤਾ ਵਾਪਸ ਲੈ ਆਵਾਂ। ਜਿਸ ਨੇ ਕਦੇ ਚਹੁੰ ਲੋਕਾਂ ਵਿਚ ਖਲੋ ਕੇ ਇੱਕ ਅੱਖਰ ਨਹੀਂ ਸੀ ਬੋਲਿਆ, ਉਹ ਸੈਂਕੜੇ ਸਿਆਣਿਆਂ ਵਿਚ ਕਿਵੇਂ ਜ਼ੁਬਾਨ ਖੋਲ੍ਹੇਗਾ। ਆਖ਼ਰ ਮੈਨੂੰ ਆਵਾਜ਼ ਪੈ ਗਈ। ਮੈਂ ਕੰਬਦੀਆਂ ਤੇ ਡਿਗੂ ਡਿਗੂ ਕਰਦੀਆਂ ਲੱਤਾਂ ਨਾਲ ਆਪਣਾ ਸਰੀਰ ਲੈ ਕੇ ਅਤੇ ਤਾਲੂ ਨਾਲ ਲੱਗੀ ਜ਼ੁਬਾਨ ਦੀ ਪਰਵਾਹ ਨਾ ਕਰਕੇ ਮੰਚ ਉਪਰ ਚਲਾ ਗਿਆ। ਅਤੇ ਕਵਿਤਾ ਪੜ੍ਹੀ ਗਈ। ਜਦੋਂ ਮੈਂ ਸੁਣਾ ਕੇ ਵਿਹਲਾ ਹੋਇਆ ਤਾਂ ਮੈਨੂੰ ਲੱਗਾ, ਵਕਤਾ ਮੈਂ ਨਹੀਂ, ਕੋਈ ਹੋਰ ਸੀ। ਲੋਕਾਂ ਦਾਦ ਵੀ ਖ਼ੂਬ ਦਿਤੀ। ਮੇਰਾ ਭਰਮ ਦੂਰ ਹੋ ਗਿਆ।

"ਅੱਜ ਮੇਰੇ ਪਾਸ ਕਵਿਤਾ ਅਤੇ ਲੇਖਾਂ, ਖੋਜ ਅਤੇ ਛਾਣਬੀਣ ਤੇ 4-5 ਪੁਸਤਕਾਂ ਲਿਖੀਆਂ ਪਈਆਂ ਹਨ ਜਿਨ੍ਹਾਂ ਦੇ ਖਰੜੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਪਹੁੰਚੇ ਹੋਏ ਹਨ। ਉਹਨਾਂ ਕਿਸੇ ਨੂੰ ਯੋਗ ਸੁਧਾਈ ਦਾ ਕੰਮ ਵੀ ਦਿਤਾ ਹੋਇਆ ਹੈ। ਹੁਣ ਮੇਰੀ ਰੀਝ ਹੈ ਕਿ ਉਹ ਛੇਤੀ ਛਪ ਕੇ ਮਾਰਕਿਟ ਵਿਚ ਆ ਜਾਣ। ਮੇਰੀ 23 ਸਾਲ ਦੀ ਮਿਹਨਤ ਸਫ਼ਲ ਹੋਵੇ!"

ਕੱਲ੍ਹ ਸ. ਬਾਜਵੇ ਦੇ ਘਰ ਬੈਠਿਆਂ ਮਾਤਾ ਹਰਜਿੰਦਰ ਕੌਰ ਨੇ ਦੱਸਿਆ ਕਿ ਸਤਿਗੁਰੂ ਜੀ ਬਾਰੇ ਸੇਵਾ ਵਾਸਤੇ ਮਾਈਆਂ ਵੱਲੋਂ ਜੋ ਉਗਰਾਹੀ ਹੁੰਦੀ ਰਹਿੰਦੀ ਹੈ, ਉਹ ਕਦੇ ਮੁੱਕੀ ਨਹੀਂ ਸੀ ਖਰਚ ਕਰਦਿਆਂ। ਅਸੀਂ ਸੇਵਾ ਵੀ ਕਰਦੀਆਂ ਅਤੇ ਹਰ ਪ੍ਰਕਾਰ ਦੇ ਖਰਚੇ ਵੀ ਕਰਦੀਆਂ; ਪਰ ਜਦੋਂ ਤੋਂ ਪੁਰਸ਼ਾਂ ਨੇ ਸਾਰੇ ਫੰਡ ਹੱਥਾਂ ਵਿਚ ਲਏ ਹਨ, ਤਦ ਤੋਂ ਲੰਗਰ ਵਿਚ ਥੁੜ੍ਹ ਦੀ ਸ਼ਕਾਇਤ ਸੁਣਦੇ ਆਏ ਹਾਂ।

***ਰਮੇਸ਼ ਚੰਦਰ ਦਾ ਕਤਲ :***

ਅੱਜ ਸਿਆਨ ਪਤਨੀ ਬੀਬੀ ਬਲਰਾਜ ਨੇ ਇਕ ਕਟਿੰਗ ਦਿਤੀ ਤੇ ਦੱਸਿਆ ਕਿ ਉਸਦੀ ਪਾਕਿਸਤਾਨੀ ਸਹੇਲੀ ਰੁਬਦਾ ਨੇ ਖ਼ਬਰ ਦਿਤੀ ਹੈ ਕਿ ਜਲੰਧਰ ਦਾ ਕੋਈ ਰਮੇਸ਼ ਚੰਦਰ ਸੰਪਾਦਕ ਕਤਲ ਕਰ ਦਿਤਾ ਗਿਆ ਹੈ। ਡਾਢਾ ਦੁੱਖ ਹੋਇਆ ਸੁਣ-ਪੜ੍ਹ ਕੇ। ਹਿੰਦ ਸਮਾਚਾਰ ਅਖ਼ਬਾਰ ਗਰੁੱਪ ਦਾ ਸਹਿ ਮਾਲਕ ਤੇ ਸੰਪਾਦਕ ਸ੍ਰੀ ਰਮੇਸ਼, ਸ੍ਰੀ ਹਰਿਮੰਦਰ ਸਾਹਿਬ ਵਿਚ ਛਿਪੇ ਹੁੜਦੰਗਬਾਜ਼ਾਂ ਨੇ ਕਤਲ ਕਰਵਾ ਕੇ ਹਿੰਦੂ-ਸਿੱਖ ਫ਼ਸਾਦਾਂ ਲਈ ਮੈਦਾਨ ਪੱਧਰਾ ਕਰ ਦਿੱਤਾ ਹੈ। ਪੰਜਾਬ ਵਿਚ ਇਸ ਵੇਲੇ ਬੁਰਛਾਗਰਦੀ ਦਾ ਰਾਜ ਹੈ। ਸੁਣਿਆ ਸੀ ਅਕਾਲੀਆਂ ਨਾਲ ਸਰਕਾਰ ਨੇ ਸਮਝੌਤਾ ਕਰ ਲਿਆ ਹੈ ਅਤੇ ਸਦਾ ਵਾਂਗ ਸੁੱਖ ਸ਼ਾਂਤੀ ਤੇ ਪ੍ਰਗਤੀ ਦਾ ਰਾਹ ਖੁੱਲ੍ਹ ਜਾਵੇਗਾ। ਪਰ ਜਿਨ੍ਹਾਂ ਸ੍ਰੀ ਰਮੇਸ਼ ਦਾ ਕਤਲ ਕੀਤਾ ਹੈ, ਉਹ ਪੰਜਾਬ ਦੇ ਅਮਨ ਨੂੰ ਅੱਗ ਲਾਉਣ ਦੀ ਕੋਸ਼ਿਸ਼ ਵਿਚ ਵਿਅਸਤ ਹਨ।

ਮੈਂ ਤੇ ਭਮਰਾ 31 ਲਾਂਗ ਫੋਰਡ ਐਵੇਂਨਿਊ ਸਾਊਥਾਲ ਵਿਖੇ ਸ੍ਰੀ ਸਤਿਗੁਰੂ ਜੀ ਦਾ ਪਤਾ ਕਰਨ ਗਏ। ਅਫ਼ਵਾਹ ਉੱਡ ਗਈ ਸੀ ਕਿ ਗਰੀਬ-ਨਿਵਾਜ ਜੀ ਸਾਊਥਾਲ ਦਰਸ਼ਨ ਦੇ ਰਹੇ ਹਨ। ਏਸੇ ਘਰ ਦੇ ਬਾਹਰ ਸੜਕ ਤੇ ਅਮ੍ਰਿਤਪਾਲ ਸਿੰਘ ਕੱਲ੍ਹਾ ਦੀ ਕਾਰ ਤੇ ਠਾਕੁਰ ਉਦੈ ਸਿੰਘ ਜੀ ਮਿਲੇ। ਉਹ ਅੱਜ ਹੀ ਦੋਬਾਰਾ ਕੋਲਵਿਲੇ ਤੋਂ ਆਏ ਸਨ। ਇਹਨਾਂ ਦੱਸਿਆ: ਨ ਅੱਜ ਤੇ ਨ ਕੱਲ੍ਹ, ਸੱਚੇ ਪਾਤਸ਼ਾਹ ਪਰਸੋਂ ਦਰਸ਼ਨ ਦੇਣਗੇ।

***ਰਜ਼ਾ ਵਿਚ ਰਾਜ਼ੀ :***

ਮੈਂ ਤੇ ਭਮਰਾ ਅੰਦਰ ਬੈਠੇ ਸਾਂ ਕਿ ਠਾਕੁਰ ਜੀ ਵੀ ਮਾਤਾ ਕਰਤਾਰ ਕੌਰ ਦੇ ਘਰ ਲੰਘ ਆਏ। ਉਹਨਾਂ ਭਮਰੇ ਨੂੰ ਕਿਹਾ: ਭਮਰਾ ਜੀ, ਪਿਤਾ ਜੀ ਬਾਰੇ ਸੁਣਕੇ ਬੜਾ ਅਫ਼ਸੋਸ ਹੋਇਆ ਹੈ। ਸੱਚੇ ਪਾਤਸ਼ਾਹ ਜੀ ਨੂੰ ਤੁਹਾਡੇ ਪਿਤਾ ਜੀ ਦੇ ਪੂਰੇ ਹੋਣ ਦਾ ਪਤਾ ਲੱਗਾ ਤਾਂ ਆਪ ਨੇ ਮੈਨੂੰ ਆਪ ਨਾਲ ਸ਼ਬਦ ਸਾਂਝੇ ਕਰਨ ਦੀ ਆਗਿਆ ਕੀਤੀ। ਨਾਲ ਹੀ ਬਚਨ ਕੀਤਾ ਕਿ ਆਪ ਬੀਰ ਸਿੰਘ (ਛੋਟੇ ਭਰਾ) ਨੂੰ ਇਤਲਾਹ ਦੇ ਦਿਓ, ਕੱਲ੍ਹ ਉਨ੍ਹਾਂ ਦੇ ਘਰ ਪ੍ਰੋਗਰਾਮ ਨਹੀਂ ਹੋਵੇਗਾ। ਸੱਚੇ ਪਾਤਸ਼ਾਹ ਪਰਸੋਂ ਆ ਰਹੇ ਹਨ। ਸੂਬਾ ਦਰਸ਼ਨ ਸਿੰਘ ਦੀ ਮਾਤਾ ਦੇ ਭੋਗ ਪੈਣ ਉਪਰੰਤ ਸਾਊਥਾਲ ਹੀ ਕਿਤੇ ਸੰਗੀਤ ਸਭਾ ਹੋ ਜਾਵੇਗੀ।

ਅਸੀਂ ਮਾਤਾ ਜੀ ਦੇ ਘਰੋਂ ਬਾਹਰ ਨਿਕਲਣ ਲਗੇ ਤਾਂ ਵੇਖਿਆ, ਦੁਆਰ ਪਾਸ ਰਖੇ ਟੈਲੀਫ਼ੋਨ ਤੋਂ ਠਾਕੁਰ ਜੀ ਬੀਰ ਸਿੰਘ ਨੂੰ ਅਫ਼ਸੋਸ ਕਰਕੇ ਕਹਿ ਰਹੇ ਸਨ: ਤੁਹਾਡੇ ਘਰ ਵਿਚ ਪਿਤਾ ਦੀ ਮਿਰਤੂ ਕਰਕੇ ਸਤਿਗੁਰੂ ਜੀ ਨੇ ਪ੍ਰੋਗਰਾਮ ਹੋਰਥੇ ਬਦਲ ਦਿਤਾ ਹੈ। ਫੋਨ ਵਾਰਤਾ ਸੁਣਨ ਤੋਂ ਮਾਲੂਮ ਹੋਇਆ ਕਿ ਸ. ਬੀਰ ਸਿੰਘ ਭਮਰਾ ਨੇ ਹਰ ਤਰ੍ਹਾਂ ਤਿਆਰੀ ਕੀਤੀ ਹੋਈ ਹੈ, ਸਤਿਗੁਰੂ ਜੀ ਮੇਡਨਹੈੱਡ ਹੀ ਪ੍ਰੋਗਰਾਮ ਕਰਨ। ਠਾਕੁਰ ਜੀ ਨੇ ਦੱਸਿਆ ਕਿ ਸੰਗੀਤ ਸਭਾ 16.5.84 ਨੂੰ ਈਸਟਹੈਮ ਧਰਮਸਾਲਾ ਦੇ ਦੀਵਾਨ ਪਿਛੋਂ ਹੀ ਹੋ ਸਕੇਗੀ। ਬੀਰ ਸਿੰਘ ਹਰ ਪਰਕਾਰ ਤਿਆਰ ਸੀ।

ਠਾਕੁਰ ਜੀ ਤੋਂ ਇਹ ਵੀ ਪਤਾ ਲੱਗਾ ਕਿ ਉਹ ਅਤੇ ਬੀਬੀ ਗੁਰਮੀਤ ਕੌਰ ਜੀ ਸ. ਜਸਵੰਤ ਸਿੰਘ ਕੱਲ੍ਹਾ ਨੂੰ ਨਾਲ ਲੈ ਕੇ ਕੱਲ੍ਹ ਸਵੇਰੇ ਭਾਰਤ ਨੂੰ ਉਡ ਰਹੇ ਹਨ। ਮੈਂ ਠਾਕੁਰ ਜੀ ਨਾਲ ਕੁਝ ਵਾਧੂ ਭਾਰ ਘੱਲਣਾ ਚਾਹਿਆ ਤਾ ਠਾਕਰ ਜੀ ਬੋਲੇ, ਮੇਰੇ ਪਾਸ ਪਹਿਲਾਂ ਹੀ 18 ਕਿਲੋ ਐਕਸੈਸ ਬੈਗੇਜ ਹੈ। ਬੰਗਲੌਰ ਫਾਰਮ ਵਿਚ ਕੰਮ ਕਰਦੇ ਸਿੰਘਾਂ ਲਈ ਕੁਝ ਨ ਕੁਝ ਖਰੀਦ ਲੈਣ ਕਰਕੇ ਭਾਰ ਵਾਧੂ ਹੋ ਗਿਆ ਹੈ।

ਇਹ ਹੈ ਠਾਕਰ ਜੀ ਦੀ ਖ਼ੂਬੀ ਕਿ ਨਾਲ ਕੰਮ ਕਰਨ ਵਾਲਿਆਂ ਵਾਸਤੇ ਧਿਆਨ ਭਰਪੂਰ ਰਹਿਣਾ।

***ਸਰੀਰ ਵਸੀਕਰਨ :***

ਅਮਰਜੀਤ ਚੰਦਨ ਦੇ ਘਰ ਬੈਠਿਆਂ ਉਸਤਾਦ ਹਰਭਜਨ ਸਿੰਘ ਰਾਗੀ ਨੇ

ਸਤਿਗੁਰੂ ਜੀ ਦੀ ਅਲੌਕਾਰਤਾ ਦੀ ਇਕ ਘਟਨਾ ਸੁਣਾਈ: ਲੇਕ ਡਿਸਟ੍ਰਿਕਟ ਦੀ ਪ੍ਰਸਿੱਧ ਥਾਂ ਵਿੰਟਰਮੇਰ ਵਿਚ ਰਿਹਾਇਸ਼ ਦਿਨੀਂ ਇਕ ਦਿਨ ਇਕ ਫੈਰੀ ਕਿਰਾਏ ਤੇ ਲਈ। ਝੀਲ ਦੇ ਅੰਦਰ ਕੁਝ ਚਿਰ ਵਿਚਰਨਾ ਸੀ। ਠੰਢ ਏਥੇ ਮਨਾਲੀ ਵਰਗੀ ਸੀ, ਸਗੋਂ ਜ਼ਿਆਦਾ ਹੀ ਸੀ। ਅਸੀਂ ਫੈਰੀ ਦੀ ਛੱਤ ਤੇ ਥੋੜ੍ਹੀ ਧੁੱਪ ਵੇਖ ਕੇ ਬੈਠੇ ਹੋਏ ਸਾਂ। ਪਰ ਉਪਰਲੀ ਠੰਢ ਮਹਿਸੂਸ ਕਰਕੇ ਪਹਿਲਾਂ ਤਾਂ ਨਾਲ ਦੇ ਜਥੇ ਨੇ ਚੱਦਰਾਂ ਉਤੇ ਓੜ੍ਹੀਆਂ ਅਤੇ ਫਿਰ ਫੈਰੀ ਦੇ ਅੰਦਰ ਜਾਣਾ ਸ਼ੁਰੂ ਹੋ ਗਏ। ਪਰ ਸਤਿਗੁਰੂ ਜੀ ਨੇ ਉਲਟਾ ਚੱਕਰ ਚਲਾ ਦਿਤਾ। ਪਹਿਲਾਂ ਗਰਮ ਚੱਦਰ ਉਪਰੋਂ ਲਾਹੀ, ਅਚਕਨ ਉਤਾਰੀ, ਫਿਰ ਸਵੇਟਰ ਉਤਾਰੀ ਅਤੇ ਅੰਤ ਕੁਰਤੇ ਦੇ ਬਟਨ ਵੀ ਖੋਲ੍ਹ ਦਿੱਤੇ ਅਤੇ ਮਜ਼ੇ ਨਾਲ ਬੈਠੇ ਰਹੇ। ਅਸੀਂ ਜੋ ਇਕ ਦੋ ਜਣੇ ਹਵਾ ਠੰਢ ਤੋਂ ਧੀਠ ਹੋ ਕੰਪਤੇ ਵਲ੍ਹੇਟ ਕੇ ਬੈਠੇ ਹੋਏ ਸਾਂ, ਸਤਿਗੁਰੂ ਜੀ ਦੇ ਸਰੀਰ ਵਸੀਕਾਰ ਤੇ ਬੜੇ ਅਚਰਜ ਹੋਏ। ਸਾਰੇ ਸਫ਼ਰ ਦੌਰਾਨ ਉਨ੍ਹਾਂ ਨੂੰ ਏਸੇ ਅੰਦਾਜ਼ ਵਿਚ ਵੇਖ, ਜਾਂ ਕਹੋ ਵਾਤਾਵਰਣ ਨਾਲ ਇਕਾਗਰ ਵੇਖ, ਅਸਾਂ ਜਾਣਿਆਂ ਕਿ ਸਤਿਗੁਰੂ ਜੀ ਦਾ ਸਰੀਰ ਗਰਮੀ ਸਰਦੀ ਦੇ ਪ੍ਰਭਾਵਾਂ ਤੋਂ ਮੁਕਤ ਹੈ। ਭਾਵੇਂ ਉਹ ਆਮ ਕਰਕੇ ਸਾਡੇ ਵਾਂਗ ਹੀ ਬਸਤਰ ਪਹਿਨਦੇ ਹਨ।

## 15 ਮਈ 1984, ਮੰਗਲਵਾਰ

## ਮੇਡਨਹੈੱਡ

11 ਵਜੇ, ਭਮਰੇ ਦੀ ਕਾਰ ਤੇ ਦੋਵੇਂ ਸੰਗੀਤਕਾਰ ਤੇ ਮੈਂ (ਅੱਜ ਕਲ੍ਹ ਗੁਰਦੇਵ-ਹਰਭਜਨ 22 ਰਟਲੈਂਡ ਪਲੇਸ ਹੀ ਰਹਿੰਦੇ ਹਨ) ਸਲੋਹ, ਸ. ਜਗਦੀਸ਼ ਸਿੰਘ ਮਾਨ ਜੀ ਦੀ ਦੁਕਾਨ ਤੇ ਜਾ ਖਲੋਤੇ। ਇਥੇ ਇਸ ਦੀ ਮਾਤਾ, ਗੁਰੂ ਘਰ ਦੀ ਪ੍ਰੇਮਣ, ਬੀਬੀ ਧਿਆਨ ਕੌਰ ਸੁਪਤਨੀ ਸੁਰਗਵਾਸੀ ਸ. ਗੁਰਬਖ਼ਸ਼ ਸਿੰਘ ਸ਼ੌਕ ਨਾਲ ਮੇਲ ਹੋ ਗਿਆ। ਉਸ ਦੱਸਿਆ ਕਿ ਸਤਿਗੁਰੂ ਜੀ ਤਾਂ ਸਵੇਰ ਦੇ ਸਾਊਥਾਲ ਆਏ ਹੋਏ ਹਨ। ਥੋੜ੍ਹੇ ਚਿਰ ਤਕ ਮਾਤਾ ਜੀ ਸਲੋਹ ਆਉਣ ਵਾਲੇ ਹਨ, 3 ਵਜੇ ਤੱਕ ਸਾਨੂੰ ਇਹ ਵੀ ਮਾਲੂਮ ਹੋ ਗਿਆ ਕਿ ਸਤਿਗੁਰੂ ਜੀ ਲੰਡਨ ਫਿਰਨ-ਤੁਰਨ ਗਏ ਹੋਏ ਹਨ। ਅੱਜ ਕੋਈ ਪ੍ਰੋਗਰਾਮ ਸੰਗੀਤ ਵਾਸਤੇ ਨਹੀਂ।

ਲੌਢੇ ਪਹਿਰ 4.30 ਵਜੇ ਭਮਰਾ ਪਰਵਾਰ ਅਤੇ ਮੈਂ ਸਤਿਗੁਰਾਂ ਦੇ ਡੇਰੇ 31 ਲਾਂਗਫੋਰਡ ਐਵੇਨਿਊ, ਸਾਊਥਾਲ ਪੁੱਜੇ ਤਾਂ ਸੱਚੇ ਪਾਤਸ਼ਾਹ ਅਜੇ ਵੀ ਘਰ ਨਹੀਂ ਆਏ ਸਨ। ਬੀਬੀ ਸੁਦਰਸ਼ਨਾ ਚਾਅ-ਮੱਤੀ ਸੀ। ਉਸਨੇ ਦੱਸਿਆ: ਸੱਚੇ ਪਾਤਸ਼ਾਹ ਤਾਂ ਅੱਜ ਆਪ ਕਿਰਪਾ ਕੀਤੀ ਏ। ਮੇਰੇ ਲੜਕੇ ਡਾ. ਹਰਿਕੀਰਤ ਸਿੰਘ (ਡੈਂਟਿਸਟ ) ਨੂੰ ਸੱਦਿਆ ਗਿਆ ਸੀ। ਉਹਦੀ ਗੱਡੀ ਵਿਚ ਬੈਠ ਕੇ ਚਲੇ ਗਏ। ਸਾਡੇ ਭਾਗਾਂ ਦਾ

ਅੱਜ ਕੌਣ ਸਾਨੀ ? 'ਇਕ ਜਾਗੰਦੇ ਨ ਲਹਨਿ ਇਕਨਾ ਸੁਤਿਆ ਦੇਇ ਉਠਾਲ ॥'

***ਪੰਜਾਬ ਦੀ ਚਿੰਤਾ :***

7.30 ਸ਼ਾਮੀਂ ਸਤਿਗੁਰੂ ਜੀ ਡੇਰੇ ਆਏ ਤਾਂ ਏਥੇ ਜੁੜ ਚੁੱਕੇ ਦੋ ਦਰਜਨ ਤੋਂ ਵੱਧ ਵਿਅਕਤੀਆਂ ਨੇ ਸ੍ਰੀ ਚਰਨੀਂ ਸੀਸ ਝੁਕਾ ਕੇ ਅਕੀਦਤ ਪੇਸ਼ ਕੀਤੀ। ਮੈਨੂੰ ਵੀ ਆਪ ਜੀ ਦੇ ਪਾਸ ਬੈਠਣ ਦਾ ਮਾਣ ਪ੍ਰਾਪਤ ਹੋਇਆ। ਪੰਜਾਬ ਦੇ ਮਸਲੇ ਤੇ ਗੱਲ ਚੱਲੀ ਤਾਂ ਆਪ ਨੇ ਕਿਹਾ: ਮਸਲਿਆਂ ਨੂੰ ਸੁਲਝਾਣ ਦਾ ਇਹ ਅਨਿਆਂਪੂਰਣ ਰਾਹ ਹੈ। ਸ੍ਰੀ ਰਮੇਸ਼ ਚੰਦਰ ਸੰਪਾਦਕ 'ਹਿੰਦ ਸਮਾਚਾਰ' ਆਦਿ ਅਖ਼ਬਾਰ ਅਤੇ ਗਿਆਨੀ ਪ੍ਰਤਾਪ ਸਿੰਘ ਸਾਬਕਾ-ਜਥੇਦਾਰ ਅਕਾਲ ਤਖ਼ਤ ਦਾ ਕਤਲ ਕੀ ਦਰਸਾਂਦੇ ਹਨ ? ਪੰਜਾਬ ਵਿਚ ਹਿੰਦੂ-ਸਿੱਖਾਂ ਦੀ ਏਕਤਾ ਨੂੰ ਖ਼ੂਨ ਨਾਲ ਡਬੋਣਾ। ਗੋਲੀ ਦੀ ਭਾਸ਼ਾ ਕਦੇ ਵੀ ਮਸਲੇ ਹੱਲ ਨਹੀਂ ਕਰਦੀ। ਅਜੇ ਅੱਗੇ ਵੇਖੋ ਕੀ ਹੁੰਦਾ ਹੈ। ਨਤੀਜੇ ਹੋਰ ਵੀ ਭਿਆਨਕ ਹੋਣਗੇ।

ਸਮੁੱਚੇ ਤੌਰ ਤੇ ਸਤਿਗੁਰੂ ਜੀ ਪੰਜਾਬ ਦੀ ਹਾਲਤ ਤੇ ਚਿੰਤਾਤੁਰ ਸਨ। ਆਪ ਨੇ ਇਹ ਵੀ ਕਿਹਾ ਕਿ : ਸੰਤ ਲੌਂਗੋਵਾਲ ਤੇ ਸ. ਟੌਹੜੇ ਦੇ ਹੱਥੋਂ ਵੀ ਤਾਕਤ ਜਾਂਦੀ ਰਹੀ ਹੈ।

ਏਨੇ ਵਿਚ ਦੋ ਕੁ ਸਰੀਰਾਂ ਵਲੋਂ ਦੂਰ ਕਿਸੇ ਹਸਪਤਾਲ ਵਿਚ ਜਾ ਕੇ ਰੋਗੀ ਸਰੀਰਾਂ ਨੂੰ ਦਰਸ਼ਨ ਦੇਣ ਬਾਰੇ ਬੇਨਤੀਆਂ ਹੋਈਆਂ। ਬੀਬੀ ਪ੍ਰੀਤਮ ਕੌਰ ਸੁਪਤਨੀ ਸ. ਕਰਤਾਰ ਸਿੰਘ ਪਰਸੋਂ ਦੀ ਹਾਰਟ ਅਟੈਕ ਦੀ ਮਾਰ ਹੇਠ ਆਈ ਹੋਈ ਹਸਪਤਾਲ ਵਿਚ ਸੀ। ਬੀਬੀ ਧਨ ਕੌਰ (70) ਤੇ ਉਹਦਾ ਲੜਕਾ ਜਗਜੀਤ ਸਿੰਘ ਵੀ ਹਸਪਤਾਲ ਵਿਚ ਸਨ। ਬੀਬੀ ਧਨ ਕੌਰ ਨੇ ਜ਼ਿੰਦਗੀ ਦਾ ਬੇਸ਼ਤਰ ਹਿੱਸਾ ਸਾਧ ਸੰਗਤ ਦੀ ਖੁੱਲ੍ਹੇ-ਮਨ ਸੇਵਾ ਕੀਤੀ ਹੈ। ਮਾਤਾ ਹਰਜਿੰਦਰ ਕੌਰ, ਕਰਤਾਰ ਕੌਰ ਨਾਲ ਇਹ ਬੀਬੀ ਵੀ ਚੰਗੀ ਸਾਧ-ਸੇਵੀ ਸੀ। ਪਰ ਅੱਜ ਉਸਨੂੰ ਪੇਟ-ਪੀੜਾ ਨੇ ਪਰੇਸ਼ਾਨ ਕੀਤਾ ਹੋਇਆ ਹੈ। ਸਤਿਗੁਰੂ ਜੀ ਛੇਤੀ ਹੀ ਹਸਪਤਾਲ ਵਿਚ ਪਏ ਮਰੀਜ਼ਾਂ ਨੂੰ ਦਰਸ਼ਨ ਦੇਣ ਚਲੇ ਗਏ।

***ਫੋਟੋ ਥ੍ਰੀਡਾਈਮੈਨਸ਼ਨਲ :***

8.30 ਵਜੇ ਸ਼ਾਮੀਂ ਸੰਦੇਸ਼-ਸੰਪਾਦਕ ਸ੍ਰੀ ਅਜੀਤ ਸਤ ਭਮਰਾ ਅਤੇ ਸ੍ਰੀ ਅਵਿਨਾਸ਼ ਆਜ਼ਾਦ, ਦਰਸ਼ਨ ਕਰਨ ਵਾਸਤੇ ਆਏ। ਸਤਿਗੁਰੂ ਜੀ ਨੂੰ ਨਾ ਪਾ ਕੇ ਮਾਯੂਸ ਹੋਏ। ਉਹ ਸ੍ਰੀ ਸਤਿਗੁਰੂ ਜੀ ਦੀ, ਥ੍ਰੀਡਾਈਮੈਨਸ਼ਨਲ, ਧਾਤੂ-ਪਰਤ ਉਤੇ ਬਣੀ ਇਕ ਵੱਡ-ਆਕਾਰੀ ਫੋਟੋ ਲਿਆਏ ਸਨ। ਇਹ ਸਤਿਗੁਰੂ ਜੀ ਨੂੰ ਭੇਟਾ ਕਰਨੀ ਸੀ। ਸ੍ਰੀ ਸਤਿਗੁਰੂ ਜੀ ਦਾ ਸਮਾਂ ਨਿਸਚਿਤ ਨਹੀਂ ਸੀ ਆਉਣ ਦਾ ਸੋ ਸਾਡੇ ਇਸਰਾਰ ਤੇ, ਉਸਦੀ ਪੈਕਿੰਗ ਉਤਾਰ ਸਾਨੂੰ ਦਰਸ਼ਨ ਕਰਵਾਏ। ਪਲੇਟ ਉਤੇ ਪ੍ਰਿੰਟਿਡ

ਏਨੀ ਚਮਕਦਾਰ ਸਚਮੁਚ ਬੇਨਜ਼ੀਰ ਸੀ। ਮੈਨੂੰ ਦੱਸਿਆ ਗਿਆ ਕਿ ਭਾਰਤ ਵਾਸਤੇ ਹੁਣ ਤਕ ਗਿਆਨੀ ਜ਼ੈਲ ਸਿੰਘ ਰਾਸ਼ਟਰਪਤੀ ਅਤੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀਆਂ ਫੋਟੋ ਹੀ ਪ੍ਰਿੰਟ ਹੋਈਆਂ ਹਨ। ਤੀਜੀ ਤਸਵੀਰ ਸਤਿਗੁਰੂ ਜੀ ਦੀ ਸੀ। ਅਜਿਹੀਆਂ 5000 ਫੋਟੋ ਤਿਆਰ ਕਰਵਾਈਆਂ ਗਈਆਂ ਹਨ ਅਤੇ ਪ੍ਰਤੀ ਫੋਟੋ ਖਰਚ ਆਇਆ ਹੈ 3.30 ਪੌਂਡ, ਅਰਥਾਤ 54-58 ਰੁਪਏ। ਇਹ ਮੈਟਲ ਪ੍ਰਿੰਟ ਫੋਟੋ ਕਿਸੇ ਨਵੇਂ ਹੀ ਪ੍ਰਾਸੈਸ ਅਨੁਸਾਰ ਸੀ।

ਦੁਬਾਰਾ ਆ ਕੇ ਦਰਸ਼ਨ ਕਰਨ ਦੇ ਖ਼ਿਆਲ ਨਾਲ ਸੰਪਾਦਕ ਲੋਕ ਤਾਂ ਚਲੇ ਗਏ ਪਰ ਸੱਚੇ ਪਾਤਸ਼ਾਹ 15 ਕੁ ਮਿੰਟ ਬਾਅਦ ਆ ਗਏ। ਸ. ਪ੍ਰੀਤਮ ਸਿੰਘ ਗੇਹਲ ਦੇ ਸਪੁੱਤਰ ਸ. ਸਤਨਾਮ ਸਿੰਘ ਨੂੰ ਸਤਿਗੁਰਾਂ ਨਿਵਾਜਿਆ ਸੀ। ਸਤਿਗੁਰੂ ਜੀ ਨਾਮ ਸਿਮਰਨ ਕਰਦਿਆਂ ਹੀ ਗੱਡੀ ਤੋਂ ਉਤਰੇ ਅਤੇ ਇਸ਼ਾਰੇ ਨਾਲ ਮੈਨੂੰ ਸੰਪਾਦਕਾਂ ਬਾਰੇ ਪੁੱਛਿਆ। ਮੈਂ ਦੱਸਿਆ: ਦੁਬਾਰਾ 9 ਵਜੇ ਆਉਣਗੇ।

ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸ. ਅਮਰੀਕ ਸਿੰਘ, 122 ਨਾਰਥ ਰੋਡ, ਸਾਊਥਾਲ ਘਰ ਹੋਵੇਗਾ।

## 16 ਮਈ 1984, ਬੁੱਧਵਾਰ

## ਮੇਡਨਹੈੱਡ

ਫੋਨ ਹੁਣੇ-ਹੁਣੇ ਆਇਆ ਹੈ। ਹੁਕਮ ਹੋਇਆ ਹੈ ਕਵੀ ਹੁਰੀਂ ਸ਼ਾਮੀਂ 6 ਵਜੇ ਬੀਰ ਸਿੰਘ ਭਮਰੇ ਦੇ ਘਰ ਆਉਣ। ਸੁਭਾਵਕ ਹੀ ਮੈਨੂੰ ਖ਼ੁਸ਼ੀ ਹੋਈ ਕਿ ਸਤਿਗੁਰੂ ਜੀ ਨੇ ਮੈਨੂੰ ਸੰਗੀਤ ਬਾਰੇ ਯਾਦ ਕੀਤਾ ਹੈ।

6.30 ਵਜੇ ਭਮਰਾ ਪਰਵਾਰ ਮੈਨੂੰ ਲੈ ਕੇ 31 ਲਾਂਗਫੋਰਡ ਐਵ. ਸਾਊਥਾਲ ਪਹੁੰਚ ਗਿਆ। ਸ੍ਰੀ ਸਤਿਗੁਰੂ ਜੀ ਉਪਰਲੀ ਛੱਤੇ ਲੱਕ ਸਿੱਧਾ ਕਰ ਰਹੇ ਸਨ।

ਬੀਬੀ ਗਿਆਨ ਕੌਰ, ਬੀਬੀ ਨਰਿੰਦਰ ਕੌਰ (ਸ. ਕੱਲ੍ਹਾ-ਪਤਨੀ) ਸ੍ਰੀ ਸਤਿਗੁਰੂ ਜੀ ਅਤੇ ਸੋਧੀ ਸਿੰਘਾਂ ਲਈ ਸੁੱਚਾ ਲੰਗਰ ਤਿਆਰ ਕਰਨ ਜੁਟ ਗਈਆਂ।

ਵਿੰਡਰਮੇਰ (ਲੇਕ ਡਿਸਟ੍ਰਿਕਟ ਵਿਚ) ਸਤਿਗੁਰੂ ਜੀ ਨਾਲ ਗਏ ਸੰਤ ਮਨੋਹਰ ਸਿੰਘ ਨੂੰ ਮੈਂ ਸਤਿਗੁਰੂ ਜੀ ਦਾ ਬੀਤੇ ਦਿਨਾਂ ਦਾ ਪ੍ਰੋਗਰਾਮ ਪੁੱਛਿਆ ਜੋ ਉਨ੍ਹਾਂ ਦੱਸੇ ਅਨੁਸਾਰ ਇਜ ਹੈ:

4.5.84 ਮੇਡਨਹੈੱਡ ਤੋਂ ਚੱਲ ਕੇ ਕੋਈ ਸੌ ਸਵਾ ਸੌ ਮੀਲ ਦੂਰ, ਕੈਲੀਵਲੇ

5.5.84 ਕੈਲੀਵਲੇ ਤੋਂ ਚੱਲ ਕੇ ਢਾਈ ਸੌ ਮੀਲ ਦੂਰ, ਵਿੰਡਰਮੇਰ, ਝੀਲ ਕੰਢੇ

7.5.84 125 ਮੀਲ ਹੋਰ ਪਰ੍ਹਾਂ ਫ੍ਰੋਸਟ ਅਕਲੀ (ਲੰਡਨ ਤੋਂ 300 ਮੀਲ ਉੱਤਰ) ਸ. ਗੁਰਚੈਨ ਸਿੰਘ ਦੇ ਭਰਾ ਸ. [illegible] ਸਿੰਘ ਨੂੰ ਦਰਸ਼ਨ ਦੇ ਕੇ ਵਾਪਸੀ ਝੀਲ ਕਿਨਾਰੇ ਦੇ ਡੇਰੇ।

14.5.84 ਵਿੰਡਰਮੇਰ ਤੋਂ ਵਾਪਸੀ ਕੋਲ ਵਿਲੇ

15.5.84 ਸਾਊਥਾਲ, ਲੰਡਨ।

9.15 ਹੋਏ ਤਾਂ ਮੈਂ ਸ੍ਰੀ ਸਤਿਗੁਰੂ ਜੀ ਨੂੰ ਟੇਲੀਫੋਨ ਕਰਦੇ ਸੁਣਿਆ। ਬਾਅਦ ਵਿਚ ਪਤਾ ਲੱਗਾ ਕਿ ਲੈਸਟਰ ਤੋਂ ਸ. ਗਿਆਨ ਸਿੰਘ ਦੇ ਲੜਕੇ ਸ. ਸਵਰਨ ਸਿੰਘ ਨਾਲ ਇਹ ਫੋਨ ਵਾਰਤਾ ਸੀ। ਗੱਲਬਾਤ ਦੀਆਂ ਲੜੀਆਂ ਜੋੜਨ ਉਪਰੰਤ ਸਾਰੀ ਗੱਲ ਇਹ ਬਣੀ ਕਿ ਜੇ ਸਵਰਨ ਸਿੰਘ ਨੇ ਡੀ-300 ਮਰਸੀਡੀਜ਼ ਕਾਰ ਖਰੀਦਣੀ ਹੋਵੇ ਤਾਂ ਏਥੇ 11500 ਪੌਂਡ (1,84,000/- ਰੁਪਏ ) ਖ਼ਰਚ ਆਉਣਗੇ। ਲੰਡਨ ਦੀ ਇਕ ਹੱਥੀਂ ਕੰਮ ਕਰਨ ਵਾਲੀ ਫੈਕਟਰੀ, ਇਹਨਾਂ ਕਾਰਾਂ ਵਿਚ 4 ਦੀ ਥਾਂ 6 ਦਰਵਾਜ਼ੇ, ਟੈਲੀਫ਼ੋਨ, ਟੈਲੀਵੀਜ਼ਨ ਆਦਿ ਲਵਾ ਕੇ ਹੋਰ ਲਗਜ਼ੀਰੀਅਸ ਬਣਾ ਦਿੰਦੇ ਹਨ। ਇਸ ਤੇ 3000 ਪੌਂਡ (48000/-) ਹੋਰ ਖਰਚ ਆਉਂਦੇ ਹਨ। ਪਰ ਹੱਥ ਦਾ ਕੀਤਾ ਹੋਇਆ ਕੰਮ ਲਕੜ, ਲੋਹੇ, ਸ਼ੀਸ਼ੇ, ਰੰਗ ਰੋਗਨ ਆਦਿ ਦਾ ਏਨਾ ਨਫ਼ੀਸ ਹੁੰਦਾ ਹੈ ਕਿ ਗੱਡੀ ਨੂੰ ਮਨੁਖ ਦੇ ਹੱਥ ਲੱਗੇ ਨਹੀਂ ਜਾਪਦੇ। ਸਤਿਗੁਰੂ ਜੀ ਨੇ ਐਸੀ ਜ਼ਿੰਮੇਵਾਰੀ ਵੀ ਲਈ ਕਿ ਜੇ ਸਵਰਨ ਸਿੰਘ ਐਸੀ ਗੱਡੀ ਭਾਰਤ ਭੇਜਣੀ ਚਾਹੇ ਤਾਂ ਇਹ ਪ੍ਰਬੰਧ ਕਰ ਦੇਣਗੇ।

***ਧਾਅ ਗਲਵੱਕੜੀ ਪਾਈ :***

ਸਤਿਗੁਰੂ ਜੀ ਫੋਨ ਵੱਲੋਂ ਵਿਹਲੇ ਹੋਏ ਤਾਂ ਮੈਂ ਅੱਜ ਏਥੋਂ ਦਾ ਸਿੱਕਾ ਇਕ ਪੌਂਡ ਰੱਖ ਕੇ ਮੱਥਾ ਟੇਕਿਆ (ਅੱਗੇ ਮੈਂ ਦੇਸ ਵਿਚੋਂ ਨਾਲ ਲਏ ਪੈਸੇ ਮੱਥਾ ਟੇਕਦਾ ਸਾਂ, ਹੁਣ ਮੇਰੇ ਪਾਸ ਮੱਥਾ ਟੇਕਣ ਯੋਗ ਪੌਂਡ ਹੋ ਗਏ ਸਨ)। ਮੇਰਾ ਸਿਰ ਆਪ ਜੀ ਦੇ ਸਾਨੂੰ (ਗੋਡੇ) ਨੂੰ ਵੱਜ ਗਿਆ। ਆਪ ਜੀ ਨੇ ਮੇਰੇ ਸਿਰ ਨੂੰ ਦੋਹਾਂ ਹੱਥਾਂ ਵਿਚ ਪਟਕਦਿਆਂ ਝਟਪਟ ਆਖਿਆ: ਆਪ ਦੇ ਸਿਰ ਨੂੰ ਸੱਟ ਲੱਗ ਗਈ ਹੋਵੇਗੀ, ਮੇਰਾ ਗੋਡਾ ਜ਼ਰਾ ਸਖ਼ਤ ਹੈ। ਮੈਥੋਂ ਰਿਹਾ ਨਾ ਗਿਆ। ਗਲਵਕੜੀ ਪੈ ਗਈ। ਸਤਿਗੁਰੂ ਜੀ ਨੇ ਵੀ ਮੈਨੂੰ ਛਾਤੀ ਨਾਲ ਘੁੱਟ ਮੇਰੇ ਪਿਆਰ ਨੂੰ ਮਾਣ ਦਿੱਤਾ। ਕਿਤੇ ਮੁੱਦਤਾਂ ਪਿਛੋਂ ਇਹ ਸੁੱਖਾਂ ਦਾ ਸੁੱਖ ਪ੍ਰਾਪਤ ਹੋਇਆ। ਹੁਣ ਲੰਮੇ ਸਮੇਂ ਲਈ ਬੈਟਰੀ ਚਾਰਜ ਹੋ ਗਈ ਸੀ। ਮੈਂ ਧੰਨ-ਧੰਨ ਹੋ ਗਿਆ ਸਾਂ।

ਸ੍ਰੀ ਸਤਿਗੁਰੂ ਜੀ ਜਾਣ ਲੱਗੇ ਸਨ ਕਿ ਫਿਰ ਰਿੰਗ ਹੋਈ। ਸ. ਜੁਗਿੰਦਰ ਸਿੰਘ ਡਮਰਾ ਨੇ ਰੀਸੀਵਰ ਚੁਕਿਆ। ਸੁਣ ਕੇ ਅਰਜ਼ ਕੀਤੀ: ਮੱਤੂ ਬੋਲਦਾ ਹੈ। ਦੀਨ ਦਿਆਲ ਜੀ! ਆਪ ਜੀ ਨਾਲ ਹੀ ਗੱਲ ਕਰਨੀ ਚਾਹੁੰਦਾ ਹੈ। ਸਤਿਗੁਰੂ ਜੀ ਨੇ ਜ਼ੀਨਾ ਉਤਰ ਕੇ ਫਿਰ ਚੋਗਾ ਲੈ ਲਿਆ। ਬੋਲਣ ਵਾਲਾ ਅਤੇ ਸੁਣਨ ਵਾਲਾ ਦੋਵੇਂ ਹੀ ਸੁਚੇਤ ਹੋ ਕੇ ਗੱਲਬਾਤ ਕਰ ਰਹੇ ਸਨ। ਸਤਿਗੁਰੂ ਜੀ ਦੀ ਨਿੱਕੀ ਨਿੱਕੀ 'ਹਾਂ' ਜਾਂ 'ਨਾਂਹ' ਸੁਣਕੇ ਮੈਨੂੰ ਜਾਪਿਆ ਕੋਈ ਭੇਤ ਭਰੀ ਗੱਲ ਹੈ। ਸਾਰੀ ਗੱਲਬਾਤ ਸੁਣ ਕੇ

ਸਤਿਗੁਰੂ ਜੀ ਲਾਲ ਗਲੀਚਾ-ਵਿਛੀਆਂ ਪੌੜੀਆਂ ਚੜ੍ਹ ਗਏ।

ਸਤਿਗੁਰੂ ਜੀ ਨੇ ਮਸਾਂ ਕਿਤੇ 10.30 ਤੱਕ ਇਸ਼ਨਾਨ ਕਰਕੇ ਪ੍ਰਸ਼ਾਦ ਛਕਿਆ।

2.30 ਹੋਏ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਨਾਮਧਾਰੀ ਗੁਰਦੁਆਰਾ ਈਸਟਹੈਮ ਵਿਚ ਦਰਸ਼ਨ ਦਿੱਤੇ। ਏਥੇ ਸਾਧ ਸੰਗਤ ਦੀ ਵਾਹਵਾ ਇਕੱਤਰਤਾ ਸੀ।

ਇਸ ਮੌਕੇ ਸੂਬਾ ਦਰਸ਼ਨ ਸਿੰਘ ਜੀ ਦੇ ਸਾਹਿਬਜ਼ਾਦੇ ਸੂਬਾ ਸਤਨਾਮ ਸਿੰਘ ਜੀ ਅੰਤ ਦਿਨ੍ਹਾਂ ਦੀ ਮਾਤਾ ਬੀਬੀ ਹਰਜੀਤ ਕੌਰ ਵਲੋਂ ਸਾਧ ਸੰਗਤ ਲਈ ਲੰਗਰ ਤਿਆਰ ਸੀ। ਹਾਜ਼ਰੀ ਅੱਜ, ਕੰਮ ਦੇ ਦਿਨ ਵੀ, ਦੋ ਤੋਂ ਤਿੰਨ ਸੌ ਦੇ ਵਿਚਾਲੇ ਸੀ। ਸਤਿਗੁਰੂ ਜੀ ਬਾਹਰ ਵੇਹੜੇ, ਅਰਥਾਤ ਪਾਰਕ ਵੱਲ ਆ ਕੇ ਜ਼ਰੂਰਤਮੰਦ ਸਿੱਖਾਂ ਨਾਲ ਬਚਨ ਕਰਨ ਲੱਗੇ। ਉਧਰ ਲੋੜਵੰਦ ਸੰਗਤ ਪ੍ਰਸ਼ਾਦ ਛਕਣ ਲੱਗੀ। ਈਸਟਹੈਮ ਗੁਰਦੁਆਰੇ ਵਿਚ ਅਚਾਨਕ ਰੌਣਕ ਪਰਤ ਆਈ ਸੀ।

*ਫ਼ਿਕਰ ਸਭਨਾਂ ਦਾ :*

ਮੈਨੂੰ ਜਾਪਿਆ, ਕੁ ਸਤਿਗੁਰੂ ਜੀ ਅਜਿਹੇ ਬਚਨ-ਬਿਲਾਸ ਵਿਚ ਮਸਰੂਫ਼ ਹਨ ਜਿਨ੍ਹਾਂ ਦਾ ਸੰਬੰਧ ਸਿੰਘਾਂ ਦੀਆਂ ਪਰਵਾਰਕ ਜੀਵਨੀਆਂ ਨਾਲ ਹੈ। ਅਚਾਨਕ ਮੈਨੂੰ ਬੁਲਾ ਲਿਆ ਗਿਆ। ਸ੍ਰੀ ਸਤਿਗੁਰੂ ਜੀ ਪਾਸ ਬਰਮਿੰਘਮ ਤੋਂ ਅੱਜ ਹੀ ਆਏ ਇਕ ਬਜ਼ੁਰਗ ਸਰਦਾਰ ਜੀ ਖਲੋਤੇ ਸਨ, ਨਾਮ ਸਾਧੂ ਸਿੰਘ, ਹੋਰ ਕੋਲ ਸੀ ਸ. ਪ੍ਰੀਤਮ ਸਿੰਘ ਗੋਹਲ। ਸਤਿਗੁਰੂ ਜੀ ਨੇ ਸ. ਸਾਧੂ ਸਿੰਘ ਦੀ ਲੜਕੀ ਬਾਰੇ ਪੁੱਛਿਆ। ਲੜਕੀ ਵਿਆਹੁਣਯੋਗ ਸੀ। ਬਰਮਿੰਘਮ ਸਾਡਾ ਏਸੇ ਘਰ ਡੇਰਾ ਸੀ। ਇਹ ਗੱਲ ਸ. ਪ੍ਰੀਤਮ ਸਿੰਘ ਗੋਹਲ ਵੱਲੋਂ ਆਈ ਲਗਦੀ ਸੀ। ਇਸ ਲੜਕੀ ਵਾਸਤੇ ਸਤਿਗੁਰੂ ਜੀ ਵਲੋਂ ਹੀ ਡੁਬਈ ਤੋਂ ਆਏ ਫਗਵਾੜੇ ਦੇ ਲੜਕੇ ਬਲਦੇਵ ਸਿੰਘ ਦੀ ਗੱਲ ਚੱਲੀ। ਪਤਾ ਇਹ ਲੱਗਾ ਕਿ ਲੜਕੇ ਤੋਂ ਲੜਕੀ ਇਕ ਸਾਲ ਵੱਡੀ ਹੈ। ਕੋਲ ਖਲੋਤੇ 'ਵਰਿਆਮ' ਨੇ ਇਹ ਪੁਸ਼ਟੀ ਕਰ ਦਿੱਤੀ: ਏਥੇ ਆਮ ਕਰਕੇ ਲੜਕੀਆਂ ਵੱਡੀਆਂ ਹੀ ਹੁੰਦੀਆਂ ਹਨ।

ਸਤਿਗੁਰੂ ਜੀ ਨੇ ਬਲਦੇਵ ਸਿੰਘ ਨੂੰ ਇਸ਼ਾਰੇ ਨਾਲ ਕੋਲ ਬੁਲਾ ਕੇ ਸ. ਸਾਧੂ ਸਿੰਘ ਨੂੰ ਵਿਖਾਇਆ ਅਤੇ ਦੱਸਿਆ: ਬੀਬਾ ਹੈ, ਸੁਹਣਾ ਹੈ, ਸਿਹਤਮੰਦ ਹੈ, ਮਿਹਨਤੀ ਹੈ, ਆਗਿਆਕਾਰ ਹੈ। ਤੁਹਾਨੂੰ ਇਹਦੇ ਰੱਖਣ ਦਾ ਇੰਤਜ਼ਾਮ ਕਰਨਾ ਪਵੇਗਾ। ਏਨੀ ਗੱਲ ਕਰਕੇ ਸਤਿਗੁਰਾਂ ਨੇ ਮੈਨੂੰ ਲੜਕੇ ਦਾ ਮਨ ਪੁੱਛਣ ਲਈ ਆਗਿਆ ਕੀਤੀ।

ਬਲਦੇਵ ਸਿੰਘ ਨੂੰ ਮੈਂ ਪੁੱਛਿਆ ਤਾਂ ਉੱਤਰ ਸੀ: ਮੈਂ ਸਤਿਗੁਰੂ ਜੀ ਦੀ ਇੱਛਾ ਨੂੰ ਸਭ ਤੋਂ ਉੱਪਰ ਸਮਝਦਾ ਹਾਂ। ਜਿਵੇਂ ਚਾਹੁਣ ਤਿਵੇਂ ਕਰਨ। ਸਾਡਾ ਉਨ੍ਹਾਂ ਬਿਨਾਂ ਕੌਣ ਹੈ?

ਸਤਿਗੁਰੂ ਜੀ ਬਲਦੇਵ ਸਿੰਘ ਪਾਸ ਆਏ ਤੇ ਵੱਖ ਕਰ ਕੇ ਕਿਹਾ: ਕੁੜੀ ਪੜ੍ਹੀ ਲਿਖੀ, ਸਿਆਣੀ ਤੇ ਕਮਾਊ ਹੈ। ਜਿਨ੍ਹਾਂ ਨੇ ਦੂਜਾ ਘਰ ਨਾ ਵੇਖਣਾ ਹੋਵੇ, ਉਹ

ਰਤੀ ਮਾਸਾ ਮੂੰਹ ਚਿੱਤ ਨਾ ਲਗਦੀ ਨੂੰ ਸਹਿਯੋਗ, ਸੁੱਖ ਅਤੇ ਸੰਗਤ ਦਿੰਦੇ ਹਨ; ਜਿੰਨ੍ਹਾਂ ਦੀ ਆਦਤ ਭੈੜੀ ਹੋਵੇ, ਉਹ ਅੱਛੀਆਂ, ਸੁਹਣੀਆਂ ਕੁਤੀਆਂ ਨੂੰ ਵੀ ਛੱਡ ਕੇ ਝੱਖਾਂ ਮਾਰਦੇ ਫਿਰਦੇ ਹਨ, ਭੈੜੇ ਰਸਤੇ ਪੈ ਜਾਂਦੇ ਹਨ। ਮੇਰਾ ਖ਼ਿਆਲ ਹੈ ਤੁਹਾਡਾ ਸਾਥ ਸੁਖਾਵਾਂ ਰਹੇਗਾ।

ਅਗੋਂ ਤਾਂ 'ਸਤਿ ਬਚਨ' ਹੀ ਸੀ।

ਜਦੋਂ ਅਸੀਂ ਈਸਟਹੈਮ ਤੋਂ ਵਾਪਸ ਮੇਡਨਹੈੱਡ ਨੂੰ ਚੱਲੇ ਤਾਂ ਭਮਰਾ ਨੇ ਮੈਨੂੰ ਦੱਸਿਆ: ਸਤਿਗੁਰੂ ਜੀ ਦੀ ਜੋ ਤਸਵੀਰ 'ਸੰਦੇਸ਼' ਵਾਲਿਆਂ ਪ੍ਰਿੰਟ ਕਰਵਾਈ ਹੈ, ਇਹ ਗਿਣਤੀ ਵਿਚ 5000 ਹੈ ਅਤੇ ਇਸ ਤੇ 3000 ਪੌਂਡ ਕਾਸਟ ਆਈ ਹੈ, ਜੇ ਉਹ 10 ਪੌਂਡ ਦੀ ਵੀ ਵੇਚਣ ਤਾਂ ਵੀ ਲੋੜਵੰਦਾਂ ਨੂੰ ਪੁੱਜ ਜਾਏਗੀ।

ਜਗਦੀਸ਼ ਸਿੰਘ ਨੇ ਦੱਸਿਆ ਸੀ ਕਿ 'ਸੰਦੇਸ਼' ਵਾਲੇ ਸਤਿਗੁਰੂ ਜੀ ਦੇ ਬਹੁਤ ਕਰੀਬ ਆ ਰਹੇ ਹਨ, ਅੱਗੇ ਸਤਿਗੁਰੂ ਜੀ 'ਤੇ ਹੈ ਕਿ ਉਹ ਕਿਸਨੂੰ ਕਿਵੇਂ ਲੈਂਦੇ ਹਨ।

***ਸੰਗੀਤ ਸਭਾ :***

ਅਤੇ ਫਿਰ ਸਾਨੂੰ ਭਮਰਾ ਮੇਡਨਹੈੱਡ ਲੈ ਆਇਆ। ਏਥੇ 6 ਵਜੇ ਸੰਗੀਤ ਸਭਾ ਜਾਰੀ ਹੋਣੀ ਸੀ। ਘਰ ਪਹੁੰਚਣ ਤੱਕ 15 ਮਿੰਟ ਸਾਨੂੰ ਹੋਰ ਲੱਗ ਗਏ। ਸਾਡੇ ਜਾਂਦਿਆਂ ਨੂੰ ਘੱਟੋ-ਘੱਟ 3 ਦਰਜਨ ਵਿਅਕਤੀ 30 ਕਾਲਿਜ ਐਵੇਨਿਊ ਬੀਰ ਸਿੰਘ ਭਮਰਾ ਦੇ ਘਰ ਛਕਣ-ਛਕਾਣ ਵਿਚ ਵਿਅਸਤ ਸਨ। ਸਤਿਗੁਰੂ ਜੀ ਉਪਰਲੇ ਕਮਰੇ ਵਿਚ ਜਲ ਪਾਨ ਕਰ ਰਹੇ ਸਨ।

7 ਵਜੇ ਵੱਡੇ ਹਾਲ ਕਮਰੇ ਦੀ ਸਫ਼ੇਦ ਵਿਛਾਈ ਉਤੇ ਕਲਾਕਾਰ ਸਮੂਹ ਹਾਜ਼ਰ ਹੋ ਗਿਆ। ਕੁਝ ਏਥੋਂ ਦੇ ਕਲਾਕਾਰ, ਕੁਝ ਭਾਰਤੀ। ਭਾਰਤ ਦੇ ਇਕ ਨਿਰਮਾਣ ਪਰ ਉਸਤਾਦ ਸਿਤਾਰਵਾਦਕ ਸ੍ਰੀ ਇਸ਼ਤਰ ਖ਼ਾਨ ਆਪਣੇ ਬੱਚਿਆਂ, ਨਸੂਰ, ਵਜ਼ਾਹਤ ਅਤੇ ਸ਼ਫ਼ਾਤ ਨਾਲ ਆਏ ਹੋਏ ਸਨ। ਅੱਜ ਦਾ ਪ੍ਰੋਗਰਾਮ ਵੱਡੇ ਕਲਾਕਾਰ ਦੇ ਹੋਣਹਾਰ ਸਪੁੱਤਰਾਂ ਦਾ ਸੀ।

ਜਿਉਂ ਹੀ ਖਿੜੇ ਖਿੜੇ ਸਤਿਗੁਰੂ ਜੀ ਅੰਦਰੀਂ ਦਰਸ਼ਨ ਦਿਤੇ, ਬਹਾਰ ਆ ਗਈ। ਸੰਗੀਤ ਕਲਾਕਾਰਾਂ ਅਤੇ ਸੰਗੀਤ-ਪ੍ਰੇਮੀ ਸਰੋਤਿਆਂ ਨੇ ਉੱਠ ਕੇ ਆਪ ਜੀ ਦਾ ਸੁਆਗਤ ਕੀਤਾ। ਖ਼ਾਂ ਸਾਹਿਬ ਨੇ ਅੱਗੇ ਵਧ ਝੁਕ ਕੇ ਆਦਾਬ ਕੀਤਾ। ਉਨ੍ਹਾਂ ਦੇ ਬੱਚਿਆਂ ਨੇ ਕੋਲ ਆ-ਆ ਬੈਠ, ਅਦਬ ਨਾਲ ਸਿਰ ਝੁਕਾ, ਸੰਗੀਤ-ਪਿਆਰੇ ਦੇ ਦਰਸ਼ਨ ਪਾਏ।

ਸਤਿਗੁਰੂ ਜੀ ਨੇ ਉਸਤਾਦ ਇਮਰਿਤ ਖ਼ਾਂ ਨੂੰ ਆਪਣੇ ਨਜ਼ਦੀਕ ਬਿਠਾਇਆ ਅਤੇ ਕੁਝ ਪਿਛਲੀਆਂ ਯਾਦਾਂ ਨੂੰ ਦੁਹਰਾਇਆ ਅਤੇ ਖ਼ਾਂ ਸਾਹਿਬ ਦੀ ਹਲੀਮੀ ਅਤੇ ਖ਼ਲੂਸ ਨੂੰ ਵਡਿਆਇਆ ਅਤੇ ਖ਼ਾਂ ਸਾਹਿਬ ਨੇ ਗੱਲਬਾਤ ਦਾ ਅੱਛਾ ਮਾਹੌਲ ਵੇਖ ਕੇ

ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਕਦੇ ਹਜ਼ੂਰ ਦੀ ਮਧੁਰ ਆਵਾਜ਼ ਕੰਨੀਂ ਨਹੀਂ ਪਈ। ਕੋਈ ਕਲਿਸ਼ਟ ਲੈਅ-ਤਾਲ ਵਾਲੀ ਬੰਦਸ਼ ਦੀ ਕਿਰਪਾ ਕੀਤੀ ਜਾਏ।

ਅਤੇ ਸਤਿਗੁਰੂ ਜੀ, ਪੌਣੇ ਗਿਆਰਾਂ ਮਾਤਰਾਂ ਦੀ ਮਾਤਰਾ, ਇਕ ਬੰਦਸ਼ ਉਸਤਾਦ ਹਰਭਜਨ ਸਿੰਘ ਨੂੰ ਸੁਣਾਨ ਲਈ ਆਗਿਆ ਕੀਤੀ: 'ਅਕਾਲ ਪੁਰਖ ਕੇ ਬਚਨ ਤੇ', ਹਰਮੋਨੀਅਮ ਹੱਥ ਲੈ ਹਰਭਜਨ ਸਿੰਘ ਨੇ ਜਿਉਂ ਹੀ ਬੰਦਸ਼ ਦੀ ਉਠਾਣ ਲਈ ਤੇ ਹਰਦਿਆਲ ਸਿੰਘ ਨੇ ਠੇਕਾ ਲਗਾਇਆ ਤਾਂ ਖ਼ਾਂ ਸਾਹਿਬ ਰਸ ਮੁਗਧ ਹੋ ਗਏ। ਸਤਿਗੁਰੂ ਜੀ ਨੇ ਦੱਸਿਆ ਕਿ ਤਬਲੇ ਵਾਲੇ ਨੂੰ ਠੇਕਾ ਏਸੇ ਹਫ਼ਤੇ ਸਿਖਾਇਆ ਹੈ। ਸ਼ਬਦ ਸੁਣਦਿਆਂ, ਖ਼ਾਂ ਸਾਹਿਬ ਵਾਰ ਵਾਰ ਦਾਦ ਦੇ ਰਹੇ ਸਨ, "ਆਹਾ ਹਾਹਾ" "ਕਿਆ ਬਾਤ ਹੈ!" ਇਕ ਵਾਰ ਜਦੋਂ ਇਸ ਵਿਕਟ ਬੰਦਸ਼ ਵਿਚ ਸਤਿਗੁਰੂ ਜੀ ਨੇ ਅਚਾਨਕ ਤਿਹਾਈ ਲਗਾ ਦਿੱਤੀ ਤਾਂ ਇਮਰਤ ਖਾਂ ਸਾਹਿਬ ਕਹਿ ਉੱਠੇ: "ਆਪ ਜੈਸਾ ਕੋਈ ਨਹੀਂ, ਐਸੀ ਲੈਅ ਔਰ ਐਸੀ ਤਿਹਾਈ? ਆਹਾ ਹਾਹਾ!"

***ਨਵੀਂ ਬੰਦਿਸ਼ :***

ਫਿਰ ਸਤਿਗੁਰੂ ਜੀ ਵੱਲੋਂ ਵਿੰਡਰਮੇਰ (ਲੇਕ ਡਿਸਟ੍ਰਿਕਟ) ਵਿਚ, ਏਸੇ ਹਫ਼ਤੇ ਨਵੀਂ ਸੰਗੀਤ ਰਚਨਾ ਬਰਵਾ-ਭੈਰਵੀ ਦੇ ਸੁਮੇਲ ਤੇ ਆਧਾਰਤ 'ਜੋਗੀ ਜਤੀ ਬ੍ਰਹਮਚਾਰੀ' ਹਰਭਜਨ ਸਿੰਘ ਨੇ ਹੀ ਸੁਣਾਈ। ਰਚਨਾ ਦੀ ਖ਼ੂਬ ਪ੍ਰਸੰਸਾ ਕਰਦਿਆਂ ਖ਼ਾਂ ਸਾਹਿਬ ਨੇ ਸੁਝਾਉ ਦਿਤਾ ਕਿ ਜੇ ਗੰਧਾਰ ਕੋਮਲ ਵੀ ਰਹੇ ਤਾਂ ਬਰਵੇ ਵਿਚ ਫ਼ਰਕ ਨਹੀਂ ਆਵੇਗਾ ਅਤੇ ਇੰਜ ਉਨ੍ਹਾਂ ਉਸੇ ਬੰਦਸ਼ ਵਿਚ ਆਪ ਦੋ ਸੁਰਾਂ ਲਾ ਕੇ ਵਿਖਾਈਆਂ। ਸਤਿਗੁਰੂ ਜੀ ਬੜੇ ਪ੍ਰਸੰਨ ਹੋਏ ਤੇ ਬਚਨ ਕੀਤਾ: "ਮੈਨੂੰ ਰਾਗਾਂ ਦੀ ਸਮਝ ਨਹੀਂ ਏਡੀ, ਫਿਰ ਵੀ ਯਤਨ ਕਰਦਾ ਰਹਿੰਦਾ ਹਾਂ। ਵੇਖੋ ਨ, ਮੈਂ ਕਿਵੇਂ ਪੌਣੀਆਂ ਗਿਆਰਾਂ ਹੀ ਵਜਾਈਆਂ ਪੂਰੀਆਂ ਗਿਆਰਾਂ ਨਹੀਂ ਕੀਤੀਆਂ, ਪੂਰੀਆਂ ਕਰਨ ਵਾਲੇ ਤਾਂ ਆਪ ਹੋ।"

ਖਾਂ ਸਾਹਿਬ ਬੋਲੇ: "ਆਪ ਤਾਂ ਉਹ ਕੰਮ ਕਰ ਜਾਂਦੇ ਹੋ, ਜੋ ਵੱਡੇ-ਵੱਡੇ ਕਲਾਕਾਰ ਨਹੀਂ ਕਰ ਸਕਦੇ।

ਅਤੇ ਥੋੜ੍ਹੇ ਵਕਫ਼ੇ ਬਾਅਦ ਉਸਤਾਦ ਇਮਰਤ ਖ਼ਾਂ ਸਾਹਿਬ ਦਾ ਛੋਟਾ ਲੜਕਾ ਵਜਾਹਤ ਹੁਸੈਨ ਸਰੋਦ ਲੈ ਕੇ ਸਾਹਮਣੇ ਆ ਬੈਠਾ। ਸੁਰ ਹੋਈ ਸਰੋਦ ਵਿਚੋਂ ਵਜਾਹਤ ਨੇ ਜੋ ਕੁਝ ਵਜਾਇਆ, ਬੱਚੇ ਦੀ ਮਿਹਨਤ ਪ੍ਰਤੱਖ ਲਭਦੀ ਸੀ। ਮੀਂਡਾਂ, ਖਿੱਚਾਂ, ਜ਼ਮਜ਼ਮਿਆਂ ਨੂੰ ਸੁਣ ਸਤਿਗੁਰੂ ਮੁਗਧ ਹੋਏ ਬੋਲੇ: "ਖ਼ਾਂ ਸਾਹਿਬ ਇਸ ਬੱਚੇ ਦੇ ਕੰਮ ਤੋਂ ਆਪ ਦੀ ਖ਼ੁਸ਼ਬੋ ਆਉਂਦੀ ਹੈ। ਵਜਾਹਤ ਨੇ ਬੰਦੋਟੀ ਨੂੰ ਰੂਪਮਾਨ ਕੀਤਾ ਸੀ।

8 ਵੱਜ ਗਏ ਤਾਂ ਸ. ਜਤਿੰਦਰ ਸਿੰਘ ਸਪੁੱਤਰ ਸਾਧੂ ਸਿੰਘ ਆ ਗਿਆ। ਇਕ ਹੋਰ ਨੂੰ ਕੋਲੋਂ ਉਠਾ ਕੇ, ਉਸ ਨੂੰ ਪਾਸ ਬਿਠਾ ਕੇ ਮਾਣ ਦਿੱਤਾ।

ਹੋਰ 10 ਮਿੰਟ ਬਾਅਦ ਸ਼ਫ਼ਾਤ ਨੇ ਠੇਕਾ ਲਗਾ ਦਿੱਤਾ ਅਤੇ ਫੇਰ ਦੋਵੇਂ ਭਰਾ

ਸਰੋਤਿਆਂ ਨੂੰ ਰਸ-ਵਿਭੋਰ ਕਰਨ ਲੱਗੇ। ਸਤਿਗੁਰੂ ਜੀ ਅਤੇ ਜਵਾਨ ਕਲਾਕਾਰਾਂ ਦਾ ਪਿਤਾ ਇਕੋ ਜਿਹੇ ਰਸਾਸਵਾਦਨ ਕਰ ਰਹੇ ਸਨ। "ਕਿਆ ਬਾਤ ਹੈ!" ਕਹੇ ਬਿਨਾਂ ਸੰਗੀਤਕਾਰ ਸੁਣੇ ਹੀ ਨਹੀਂ ਜਾ ਸਕਦੇ। ਜਿੱਥੇ ਸਰੋਦ ਤੇ ਗੱਲਾਂ ਕਰਦਾ ਵਜਾਹਤ ਕਮਾਲ ਕਰ ਰਿਹਾ ਸੀ, ਉਥੇ ਤਬਲੇ ਨਾਲ ਇਕਾਕੀ ਤੇ ਸਾਥ ਵਾਦਨ ਨਾਲ ਸ਼ਫ਼ਾਤ ਵੀ ਠਾਠ ਬੰਨ੍ਹ ਰਿਹਾ ਸੀ। ਹਰੇਕ ਸਰੋਤੇ ਦੇ ਮੁੱਖੜੇ ਕੌਤੂਹਲ ਖੇਡ ਰਿਹਾ ਸੀ। ਅਜਿਹੇ ਵਿਚ ਕਿਸੇ ਇਕ ਸਰੋਤੇ ਦੇ ਹਾਵ-ਭਾਵ ਨੂੰ ਤੱਕ ਕੇ ਲੁਤਫ਼ ਤਾਂ ਉਠਾਇਆ ਜਾ ਸਕਦਾ ਹੈ, ਪਰ ਉਸ ਨੂੰ ਕਲਮ ਦੁਆਰਾ ਚਿਤ੍ਰਤ ਨਹੀਂ ਕੀਤਾ ਜਾ ਸਕਦਾ।

ਅਮੀਰ ਅਤੇ ਜਾਗੀਰਦਾਰ ਗੋਰਿਆਂ ਦੀ ਬਸਤੀ ਮੇਡਨਹੈੱਡ ਤੇ ਫਿਰ ਉਸ ਖ਼ਾਸ ਇਲਾਕੇ ਵਿਚ ਭਾਰਤੀ-ਸੰਗੀਤ ਦੀ ਛਹਿਬਰ ਲੱਗੀ ਹੋਈ ਸੀ ਜਿੱਥੇ ਲੋਕ ਪੱਛਮੀ ਧੁਨਾਂ ਤੇ ਡਿਸਕੋ ਡਾਂਸ ਨਾਲ ਸਰਸ਼ਾਰ ਹੁੰਦੇ ਹਨ। ਸਤਿਗੁਰੂ ਜੀ ਦੀ ਇੱਛਾ ਸੀ ਕਿ ਥੋੜ੍ਹੇ ਸਰੀਰ ਹੀ, ਤੇ ਸੰਗੀਤ ਨਾਲ ਸੰਬੰਧਿਤ ਹੀ ਏਥੇ ਹੋਣ, ਪਰ ਜਦੋਂ ਸਰੋਦ ਦੀਆ ਸੁਰਾਂ ਅਵਸਾਨ ਵਿਚ ਖੋ ਗਈਆਂ ਉਦੋਂ ਸਰੋਤੇ 80 ਦੀ ਗਿਣਤੀ ਤੱਕ ਅੱਪੜੇ ਹੋਏ ਸਨ।

8.45 ਵੱਜ ਗਏ ਸ਼ਾਮ ਦੇ। ਸਤਿਗੁਰੂ ਜੀ ਨੇ ਖ਼ਾਂ ਸਾਹਿਬ ਨੂੰ ਬੱਚਿਆਂ ਦੀ ਪ੍ਰਗਤੀ ਬਾਰੇ ਦੱਸਦਿਆਂ ਭਰਪੂਰ ਪ੍ਰਸੰਸਾ ਕੀਤੀ ਅਤੇ ਕਿਹਾ: "ਮੈਂ ਵਜਾਹਤ ਤੋਂ ਏਨੀ ਉਮੀਦ ਨਹੀਂ ਰੱਖਦਾ ਸਾਂ।

***ਅਸ਼ੀਰਵਾਦ :***

"ਆਪ ਜੀ ਦੀ ਹੀ ਆਸ਼ੀਰਵਾਦ ਹੈ। ਬਚਪਨ ਤੋਂ ਆਪ ਇਹਨਾਂ ਤੇ ਕਿਰਪਾ ਕਰਦੇ ਰਹੇ ਹੋ।" ਫਿਰ ਇਕ ਪੁਆਇਂਟ ਤੇ ਆ ਕੇ ਖਾਂ ਸਾਹਿਬ ਨੇ ਕਿਹਾ: ਆਪ ਜੀ ਦੇ ਸਾਹਮਣੇ ਵਜਾਣਾ ਤਾਂ ਕਰੋੜਾਂ ਲੋਕਾਂ ਦੇ ਸਾਹਵੇਂ ਵਜਾਣ ਜੈਸਾ ਹੈ। ਐਸਾ ਗੁਣੀ ਵਿਅਕਤੀ ਕਿਤੇ ਲੱਭ ਸਕਦਾ ਹੈ!

9.00 ਵੱਜੇ ਤਾਂ, ਖ਼ਾਂ ਸਾਹਿਬ ਦੇ ਵੱਡੇ ਬੇਟੇ ਸ੍ਰੀ ਨਿਸ਼ਾਤ ਦੀ ਵਾਰੀ ਆਈ। 20-25 ਮਿੰਟ ਤੱਕ ਨਿਸ਼ਾਤ ਹੁਸੈਨ ਨੇ ਐਸੀ ਸਿਤਾਰ ਵਜਾਈ ਕਿ ਜ਼ੋਰ ਡੇਢ ਘੰਟੇ ਜਿੰਨਾ ਲੱਗ ਗਿਆ। ਬਹੁਤ ਤਿਆਰ ਵਾਦਨ ਸੀ। ਸਤਿਗੁਰੂ ਜੀ ਨੇ ਨਿਸ਼ਾਤ ਦੀ ਦਰੁੱਤ ਅਤੇ ਵਿਲੰਬਿਤ -ਦਰੁੱਤ ਲੈ-ਵੰਡ ਤੇ ਬਹੁਤ ਪ੍ਰਸੰਨਤਾ ਪ੍ਰਗਟ ਕੀਤੀ। ਸ਼ਫ਼ਾਤ ਦੀਆਂ ਵੀ ਖ਼ੂਬ ਤਾਰੀਫ਼ਾਂ ਹੋਈਆਂ। ਪੁੱਤਰ ਵਿਚ ਪਿਤਾ ਦੀਆਂ ਬਹੁਤ ਸਾਰੀਆਂ ਖ਼ੂਬੀਆਂ ਝਲਕਦੀਆਂ ਹਨ।

***ਹੋਲੀ ਦੇ ਰੰਗ :***

ਗੁਰਦੇਵ ਸਿੰਘ ਨੇ ਸਤਿਗੁਰੂ ਜੀ ਪਾਸੋਂ ਹੋਲੀ ਸੁਣਨ ਦਾ ਆਗ੍ਰਿਹ ਕੀਤਾ। 9.35 ਤੇ ਸ੍ਰੀ ਸਤਿਗੁਰੂ ਜੀ ਨੇ ਖ਼ਾਂ ਸਾਹਿਬ ਨੂੰ ਦੂਜੀ ਵਾਰ ਨਾ ਟਾਲਣ ਦੇ ਖ਼ਿਆਲ

ਨਾਲ ਉਸਤਾਦ ਹਰਭਜਨ ਸਿੰਘ ਦੀ ਹਰਮੋਨੀਅਮ
ਤਬਲੇ ਦੀ ਸੰਗਤ ਨਾਲ ਹੋਲੀ ਗਾਇਨ ਵਿਚ ਕ
ਵੱਖ ਰਾਗਾਂ ਦੀਆਂ ਹੋਲੀਆਂ ਨੂੰ ਇੱਕੋ ਮੁੱਖ ਹੋਲੀ

ਪ੍ਰਸੰਸਾ ਦੀ ਮੁਕਤ-ਧਾਰਾ ਖ਼ਾਂ ਸਾਹਿਬ
ਵੀ ਸੀ, ਕਈ ਰਾਗਾਂ ਵਿਚ ਹੋਲੀ ਦੇ ਰੰਗ ਖਿ
ਜਾਣਕਾਰ ਕਿਉਂ ਨਾ ਮੁੱਠਾ ਜਾਵੇ।

ਹੋਲੀ ਦੇ ਖ਼ਾਤਮੇ ਤੇ ਖ਼ਾਂ ਸਾਹਿਬ ਬੋਲੇ:
ਔਰ ਕਿਤਨੇ ਰਾਗੋਂ ਮੇਂ ਹੋਲੀ ਗਾਈ। ਬਹੁਤ ਮੁਸ਼ਕਿ
ਮੇਂ।' ਹੁਣ ਘੜੀ ਸੂਈਆਂ 10 ਵੱਜਣ ਦਾ ਇਸ਼ਾ
ਕੀਹਨੂੰ ਪਰਵਾਹ ਸੀ।

ਗੁਰਦੇਵ ਸਿੰਘ ਨੇ ਫਿਰ ਫ਼ੁਰਮਾਇਸ਼ ਪਾਈ
ਤੋਂ ਸਿਰਫ ਤਿੰਨ ਸੁਰਾਂ ਦੀ ਇੱਕ ਬੰਦਸ਼ ਸੁਣੋ ਅਤੇ
ਆਰੰਭ ਕੀਤਾ:

ਸਾਵਨ ਕੇ ਦਿਨ ਬੀਤੇ। ਸੁਰਾਂ ਸਨ ਕੇਵ
ਅਤੇ ਫਿਰ ਆਹਾ, ਹਾ ਹਾ, ਵਾਹ ਵਾਹ,
ਖ਼ਾਂ ਸਾਹਿਬ ਨੂੰ ਵੀ ਬਜ਼ੁਰਗਾਂ ਦੀ ਦੱਸੀ

'ਛਾਂ ਛਾਂ' ਤੇ ਸਰਗਮ ਨਾਲ ਬੰਦਸ਼ ਪੂਰੀ ਕੀਤੀ।
ਰੰਗ-ਢੰਗ ਦੀ ਸਤਾਰਾਂ ਮਾਤਰ ਦੀ ਇਕ ਚੀਜ਼ ਸੁਣ
ਘਨਸ਼ਾਮ....। ਅਤੇ ਫਿਰ ਸ੍ਰੀਰਾਗ ਅਤੇ ਕਲਿਆਣ
ਜੁਗਾਦਿ ਗੁਰਏ ਨਮਹ।।' ਰੂਪ ਵਿਚ ਸਤਿਗੁਰੂ
ਬਹੁਤ ਪਿਆਰੀ ਬੰਦਸ਼ ਸੀ। ਆਪ ਜੀ ਨੇ ਸੁਣ
ਨੂੰ ਵੀ ਫੋਨ ਕਰਕੇ ਬੁਲਵਾਇਆ ਹੋਇਆ
ਤਾਲ ਦਾ ਮੇਲ ਵੇਖ ਸਕੇ।

ਗੁਰਦੇਵ ਸਿੰਘ ਨੇ ਦੱਸਿਆ ਕਿ ਸਤਿਗੁ
ਹਿੱਤ, 'ਕੀ ਕੁਝ ਦਿੱਤਾ ਜਾਵੇ' ਪੁੱਛਿਆ ਤਾਂ ਇਸ ਨੇ
ਨੂੰ ਬਖ਼ਸ਼ਣ ਦੀ ਸਿਫ਼ਾਰਿਸ਼ ਕੀਤੀ। ਅਤੇ ਜਦੋਂ ਸਭਾ
ਹੋਏ, ਸ. ਬੀਰ ਸਿੰਘ ਭਮਰਾ ਪਾਸੋਂ ਇਸ ਰਕਮ ਦੇ
ਹੱਥੀਂ ਕਲਾਕਾਰਾਂ ਨੂੰ ਦਿਵਾਏ।

ਸੰਗੀਤ ਸਭਾ ਦੇ ਅਵਸਾਨ ਤੇ ਸ. ਬੀ
ਗਿਆ ਅਤੇ ਹਰੇਕ ਆਏ ਨੇ ਰੱਜ-ਰੱਜ ਭੋਜਨ ਕੀ

ਚਲਦੇ ਪ੍ਰੋਗਰਾਮ ਵਿਚ ਹੀ ਸ. ਸੁਰਜੀਤ ਸਿੰਘ ਸਪੁੱਤਰ ਸ. ਸੁਰਜੀਤ ਸਿੰਘ ਅੰਮ੍ਰਿਤਸਰੀ ਵੀ ਨੌਟਿੰਘਮ ਤੋਂ ਆ ਗਿਆ। ਧਰਮਵੀਰ ਸਿੰਘ ਸਿਤਾਰ-ਵਾਦਕ ਏਥੇ ਸੁਰਜੀਤ ਸਿੰਘ ਦਾ ਸਪੁੱਤਰ ਹੈ। ਉਹ ਵੀ ਇਸ ਵਾਰ ਸਤਿਗੁਰੂ ਜੀ ਦੀ ਆਮਦ ਤੇ ਕੰਮ-ਤਿਆਗ ਨਹੀਂ ਕਰ ਸਕਿਆ। ਇਹਨਾਂ ਪਿਤਾ ਪੁੱਤਰਾਂ ਦੀ ਕਦੇ ਸਤਿਗੁਰੂ ਜੀ ਨਾਲ ਸਿੱਖਰਲੀ ਮੁਹੱਬਤ ਸੀ। ਅੱਜ ਕਲ੍ਹ ਉਹ ਗੱਲ ਨਹੀਂ ਰਹੀ। ਸਤਿਗੁਰੂ ਜੀ ਇਹਨਾਂ ਨੂੰ ਆਪਣੇ ਨਾਲ ਰੱਖ, ਬਚਾਣਾ ਚਾਹੁੰਦੇ ਹਨ-ਇਹ ਦੂਰ ਜਾਣ ਦੇ ਗੇੜ ਵਿਚ ਹਨ। ਇਸ ਵਾਰ ਹੋਲਾ ਬਰਮਿੰਘਮ ਸਮੇਂ ਵੀ ਸ. ਸੁਰਜੀਤ ਸਿੰਘ ਨੂੰ ਨਹੀਂ ਸੀ ਵੇਖਿਆ। ਇਹ ਵੀ ਪਤਾ ਲੱਗਾ ਹੈ ਕਿ ਇਕ ਵਾਰ ਸਤਿਗੁਰੂ ਜੀ ਇਹਨਾਂ ਨੂੰ ਨੌਟਿੰਘਮ ਜਾ ਕੇ ਦਰਸ਼ਨ ਦੇ ਆਏ ਹਨ। ਪਰ ਤਾਂ ਵੀ ਇਸ ਮੌਕੇ ਤੇ ਸੁਰਜੀਤ ਸਿੰਘ ਦਾ ਪਹੁੰਚਣਾ ਚੰਗਾ ਚੰਗਾ ਹੈ।

ਇਸ ਵਾਰ ਸੰਗੀਤ ਪ੍ਰੋਗਰਾਮ ਸਮੇਂ ਹੀ ਸਤਿਗੁਰੂ ਜੀ ਨੂੰ ਉਸਤਾਦ ਇਮਰਿਤ ਖ਼ਾਂ ਨੇ ਬੇਨਤੀ ਕੀਤੀ ਸੀ ਕਿ ਮਲੇਰੀਏ ਦੀ ਵਿਗੜੀ ਅਵਸਥਾ ਨੇ ਸਰੀਰ ਵਿਚ ਐਸੀ ਹਾਲਤ ਪੈਦਾ ਕਰ ਰੱਖੀ ਹੈ, ਇਕ ਅੱਧਾ ਮੱਛਰ ਕੱਟਣ ਤੇ ਵੀ ਬੁਖ਼ਾਰ ਨੂੰ ਆਖ਼ਰ ਆ ਜਾਂਦੀ ਹੈ। ਕਲਕੱਤੇ ਵਿਚ ਘਰ ਹੋਣ ਕਰਕੇ ਮੱਛਰ ਡੰਗ ਤੋਂ ਬਚਿਆ ਨਹੀਂ ਜਾ ਸਕਦਾ। ਆਪ ਜੀ ਕਿਰਪਾ ਕਰਨ। ਸਤਿਗੁਰੂ ਜੀ ਨੇ ਆਪਣੇ ਲੁਕਮਾਨ ਸ. ਗੁਰਚੈਨ ਸਿੰਘ ਦਾ ਨਾਮ ਲਿਆ ਕਿ ਕੱਲ੍ਹ ਉਸ ਨੂੰ ਬੁਲਾਵਾਂਗੇ ਉਹ ਦੱਸੇਗਾ ਕਿਵੇਂ ਕਰਨਾ ਹੈ।

## 17 ਮਈ 1984, ਵੀਰਵਾਰ

## ਮੇਡਨਹੈੱਡ

***ਅੰਮ੍ਰਿਤ ਵੇਲਾ -ਮੇਡਨ ਹੈਡ***

ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸ. ਬੀਰ ਸਿੰਘ ਭਮਰਾ ਦੇ ਘਰ ਹੀ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਰਭਜਨ ਸਿੰਘ-ਗੁਰਦੇਵ ਸਿੰਘ ਅਤੇ ਹਰਦਿਆਲ ਸਿੰਘ ਨੇ ਕੀਤਾ।

ਬੀਰ ਸਿੰਘ ਭਮਰਾ ਅਤਿਅੰਤ ਖ਼ੁਸ਼ ਸੀ। ਕੁਝ ਦਿਨ ਪਹਿਲਾਂ ਇਸਨੇ ਪ੍ਰੋਗਰਾਮ-ਪ੍ਰਬੰਧਕਾਂ ਤੇ ਗਿਲਾ ਕੀਤਾ ਸੀ। ਅੱਜ ਉਸਨੂੰ ਹਜ਼ੂਰ ਦੇ ਖੁੱਲ੍ਹੇ ਦਰਸ਼ਨਾਂ ਅਤੇ ਸਾਧ ਸੰਗਤ ਦੀ ਸੇਵਾ ਨੇ ਨਿਹਾਲ ਕਰ ਰਖਿਆ ਸੀ।

ਸੱਚੇ ਪਾਤਸ਼ਾਹ ਪੌਣੇ ਗਿਆਰਾਂ ਵਜੇ ਤੱਕ ਬੀਰ ਸਿੰਘ ਭਮਰਾ ਘਰ ਹੀ ਰਹੇ, ਮੈਂ ਭਾਵੇਂ ਦਰਸ਼ਨੋਂ ਮਹਿਰੂਮ ਰਿਹਾ।

ਅੱਜ, ਜਦੋਂ ਖੜਕ ਸਿੰਘ ਭਮਰੇ ਨਾਲ ਮੈਂ ਅਤੇ ਹਰਭਜਨ ਗੁਰਦੇਵ 31 ਲਾਂਗਫੋਰਡ ਐਵੇਂਨਿਊ, ਸਾਊਥਾਲ ਸਤਿਗੁਰੂ ਜੀ ਦੇ ਡੇਰੇ ਪੁਜੇ ਤਾਂ ਸ੍ਰੀ ਸਤਿਗੁਰੂ ਜੀ ਉਪਰ ਕਮਰੇ ਵਿਚ ਆਰਾਮ ਫੁਰਮਾ ਰਹੇ ਸਨ। ਹੇਠਾਂ, ਸਿਟਿੰਗ ਰੂਮ ਵਿਚ ਦੋ ਦਰਜਨ ਇਸਤਰੀ-ਪੁਰਸ਼ ਦਰਸ਼ਨਾਂ ਦੀ ਇੰਤਜ਼ਾਰ ਵਿਚ ਸਨ। ਸਤਿਗੁਰੂ ਜੀ ਦਾ ਪ੍ਰਿਯ ਨੇਚਰੋਪੈਥ ਸ. ਗੁਰਚੇਨ ਸਿੰਘ ਫਲੌਰਾ ਵੀ ਕੋਲਵਿਲੇ ਤੋਂ ਪਰਵਾਰ ਸਮੇਤ ਪਹੁੰਚਿਆ ਹੋਇਆ ਸੀ ਅਤੇ ਕਿਸ਼ੋਰ-ਪਤਨੀ ਦਰਸ਼ਨ ਦੇ ਚੋਖੇ ਮੋਟੇ ਸਰੀਰ ਨੂੰ ਔਧਿਓਂ ਵੱਧ ਪਤਲਾ ਕਰਨ ਦੀਆਂ (ਕੁਦਰਤੀ ਖ਼ੁਰਾਕ ਨਾਲ) ਜਾਚਾਂ ਦੱਸ ਰਿਹਾ ਸੀ। ਏਨੇ ਨੂੰ ਸ. ਗਿਆਨ ਸਿੰਘ ਲੈਸਟਰ ਦਾ ਲੜਕਾ ਸਵਰਨ ਸਿੰਘ ਵੀ ਇਕ ਮੋਨੇ ਮਿੱਤਰ ਨਾਲ ਆ ਗਿਆ।

*ਵੈਦ ਰੋਗੀਆਂ ਦਾ :*

ਪਰ ਸਤਿਗੁਰੂ ਜੀ ਨੇ ਇਹਨਾਂ ਉਡੀਕਵਾਨਾਂ ਨੂੰ ਕਦੋਂ ਤੇ ਕਿਵੇਂ ਦਰਸ਼ਨ ਦਿਤੇ, ਮੈਨੂੰ ਉਦੋਂ ਹੀ ਪਤਾ ਲਗਿਆ ਜਦੋਂ ਆਪ 3.30 ਵਜੇ ਜਥੇ ਨਾਲ ਚਾਰ ਕਾਰਾਂ ਤੇ ਸਵਾਰ ਹੋ ਹਲਿੰਗਡਨ ਹਸਪਤਾਲ, ਸਾਊਥਾਲ ਨੂੰ ਚੱਲੇ।

ਸ. ਜਗਜੀਤ ਸਿੰਘ 195 ਪਾਰਕ ਵਿਊ, ਸਾਊਥਾਲ, ਸਾਲ ਭਰ ਦੇ, ਅਧਰੰਗ ਦੀ ਬਿਮਾਰੀ ਨਾਲ ਏਥੇ ਪਏ ਹੋਏ ਹਨ। ਪੰਦਰਾਂ ਮਿੰਟਾਂ ਬਾਅਦ, ਜਦੋਂ ਸ੍ਰੀ ਸਤਿਗੁਰੂ ਜੀ ਸ. ਜਗਜੀਤ ਸਿੰਘ ਪਾਸ ਪਹੁੰਚੇ, ਉਹ ਲੀਹਦਾਰ ਕੱਪੜੇ ਗਲ ਪਾਈ ਨੀਮ-ਬੇਹੋਸ਼ੀ ਦੀ ਹਾਲਤ ਵਿਚ, ਇਕ ਕੁਰਸੀ ਤੇ ਸਰ੍ਹਾਣਾ ਗੋਡਿਆਂ ਅੱਗੇ ਰੱਖ, ਬਹਾਇਆ ਹੋਇਆ ਸੀ। ਸਾਹਵੇਂ ਡੱਠੀ ਕੁਰਸੀ ਤੇ ਸ੍ਰੀ ਸਤਿਗੁਰੂ ਜੀ ਆਪਣੀ ਸੀਟ ਤੇ ਬੈਠ ਗਏ। ਮਰੀਜ਼ ਰੋਣ ਵਾਲੀ ਦਸ਼ਾ ਵਿਚ ਮੂੰਹ ਖੋਲ੍ਹ ਕੇ, ਨੀਵੀਂ ਨਜ਼ਰੇ ਵੇਖਦਾ ਰਿਹਾ। ਅਧਰੰਗ ਨੇ ਉਸਦੀ ਆਵਾਜ਼ ਦੀ ਘੰਡੀ ਨੱਪੀ ਹੋਈ ਸੀ। ਬੇਬਸ ਸਿੰਘ ਦੀ ਤਰਸਯੋਗ ਹਾਲਤ ਝੱਲੀ ਨਹੀਂ ਸੀ ਜਾਂਦੀ।

ਪੰਜ ਕੁ ਮਿੰਟ ਉਸਨੂੰ ਦਰਸ਼ਨ ਦੇ ਹਸਪਤਾਲ ਦੇ ਲਾਂਘੇ ਮੁੜੇ ਤਾਂ ਮਗਰੋਂ ਭੱਜੀ ਔਂਦੀ ਇਸਤਰੀ ਨੇ, ਨਾਲ ਮਿਲ ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕੀਤੀ ਕਿ ਇਕ ਵਾਰ ਉਸਦੇ ਸ਼ੌਹਰ ਨੂੰ ਵੀ ਦਰਸ਼ਨਾਂ ਦੀ ਕਿਰਪਾ ਕੀਤੀ ਜਾਵੇ। ਸਤਿਗੁਰੂ ਜੀ ਦੀ ਅਗਵਾਈ ਵਿਚ ਅਸੀਂ 10 ਕੁ ਜਣੇ ਫਿਰ ਪਹਿਲਾਂ ਵਾਲੇ ਵਾਰਡ ਵਿਚ ਪਹੁੰਚ ਗਏ।

ਬੀਬੀ ਦੇ ਪਤੀ ਸ. ਪਿਆਰਾ ਸਿੰਘ ਮਾਨ ਨੂੰ ਗੁਲੂਕੋਜ਼ ਚੜ੍ਹੀ ਹੋਈ ਸੀ। ਹਾਲਤ ਭਰੋਸੇਯੋਗ ਨਹੀਂ ਸੀ। ਜਾਪਦਾ ਸੀ ਜਿਵੇਂ ਮੁਕਤੀ ਦੀਆਂ ਘੜੀਆਂ ਗਿਣ ਰਿਹਾ ਹੋਵੇ। ਸਾਡੇ ਵੱਲ ਸੈਂਕੜੇ ਰੋਗੀਆਂ ਦੀਆਂ ਸੱਧਰਾਂ ਭਰੀਆਂ ਅੱਖਾਂ ਉਠੀਆਂ ਹੋਈਆਂ ਕਰਾਮਾਤੀ ਪ੍ਰਭਾਵ ਦੀ ਤਵੱਕੋ ਕਰ ਰਹੀਆਂ ਸਨ।

ਹਸਪਤਾਲ ਦੇ ਪਰਵੇਸ਼ ਸਮੇਂ ਹੀ, ਅੰਦਰ ਮੁੱਖ ਦੁਆਰ ਤੇ ਹੀ ਸ੍ਰੀ ਮਾਤਾ ਚੰਦ ਕੌਰ ਜੀ, ਮਾਤਾ ਹਰਜਿੰਦਰ ਕੌਰ ਅਤੇ ਸ. ਕੁਲਦੀਪ ਸਿੰਘ ਚਾਨਾ ਹੁਰੀਂ ਇਕ ਹੋਰ ਬਿਰਧ ਤੇ ਬਹੁਤ ਕਮਜ਼ੋਰ ਮਾਤਾ ਪਾਸ ਖਲੋਤੇ ਹੋਏ ਸਨ। ਇਹ ਮਾਤਾ ਧਨ ਕੌਰ ਅੰਦਰੋਂ ਵੇਖ ਕੇ ਆਏ ਸ. ਜਗਜੀਤ ਸਿੰਘ ਦੀ ਮਾਂ ਸੀ। ਕੰਬਦੇ ਹੱਥਾਂ ਨਾਲ ਸੋਟੀ ਫੜੀ ਮਾਤਾ ਸਤਿਗੁਰੂ ਜੀ ਦੇ ਸਤਿਕਾਰ ਵਿਚ ਉੱਠੀ ਤੇ ਮੁੜ ਨਮਸਕਾਰ ਕੀਤੀ। ਸਤਿਗੁਰੂ ਜੀ ਦੁਬਾਰਾ ਏਥੇ ਆਏ ਅਤੇ ਮਾਤਾ ਧਨ ਕੌਰ ਨੂੰ ਫੇਰ ਨਿਵਾਜਿਆ।

ਇਸ ਸਾਰੇ ਮਾਹੌਲ ਵਿਚ ਨਿਰਾਸਤਾ ਸੀ।

ਸਤਿਗੁਰੂ ਜੀ ਡੇਰੇ ਆਏ ਤਾਂ ਥੋੜ੍ਹੇ ਚਿਰ ਬਾਅਦ ਮੈਂ ਮੇਡਨਹੈੱਡ ਜਾਣ ਵਾਸਤੇ, ਉੱਪਰ, ਆਗਿਆ ਲੈਣ ਗਿਆ। ਸਤਿਗੁਰੂ ਜੀ ਆਰਾਮ ਕਮਰੇ ਵਿਚ ਆਪਣੇ ਬਿਸਤਰ ਵਿਚ ਲੱਕ ਤੱਕ ਕੰਬਲ ਉਪਰ ਖਿੱਚੀ, ਲੇਟੇ ਹੋਏ ਮਾਲਾ ਫੇਰ ਰਹੇ ਸਨ। ਮੇਰੀ ਨਮਸਕਾਰ ਪਰਵਾਨ ਕਰ ਆਪ ਨੇ ਇਸ਼ਾਰੇ ਨਾਲ ਪੁੱਛਿਆ ਕਿ ਮੈਂ ਕਿਥੇ ਜਾ ਰਿਹਾ ਹਾਂ ਤੇ ਭਾਰਤ ਕਦੋਂ ਪਹੁੰਚ ਰਿਹਾ ਹਾਂ। ਹੁਣ ਮੇਡਨਹੈੱਡ ਜਾਣਾ ਦੱਸ ਕੇ ਮੈਂ ਭਾਰਤ ਆਉਣ ਲਈ 20 ਮਈ ਦੀ ਤਾਰੀਖ਼ ਦੱਸੀ। ਸ੍ਰੀ ਸਤਿਗੁਰੂ ਜੀ ਪ੍ਰਸੰਨ ਹੋਏ।

ਮੇਰੀ ਵੀਜ਼ਾ ਡੇਟ ਤਾਂ 16 ਨੂੰ ਖਤਮ ਹੋ ਗਈ ਸੀ ਪਰ ਅਸੀਂ 10 ਮਈ ਨੂੰ ਹੋਮ ਡਿਪਾਰਟਮੈਂਟ ਨੂੰ 20 ਤਾਰੀਖ ਦੀ ਫਲਾਈਟ ਮਿਲ ਸਕਣ ਦੀ ਚਿੱਠੀ ਪਾ ਦਿਤੀ ਸੀ।

ਏਥੇ, ਗੁਰੂ ਕੇ ਡੇਰੇ, ਬਰਮਿੰਘਮ ਤੋਂ ਸਮੇਤ ਪਰਵਾਰ ਦਰਸ਼ਨ ਕਰਨ ਆਇਆ ਸੰਤ ਦਿਆਲ ਸਿੰਘ ਮਾਹੂੰਵਾਲ ਮਿਲਿਆ। ਗੱਲਾਂ ਬਾਤਾਂ ਕਰਦਿਆਂ ਉਸ ਤੋਂ ਪਤਾ ਲੱਗਾ ਕਿ ਉਸਨੇ ਸੂਬਾ ਕਿਸ਼ਨ ਸਿੰਘ ਜੀ ਝਾਂਸੀ, ਅਪਣੇ ਤਾਏ, ਦੀ ਵਰਾਸਤ ਵਿਚੋਂ ਆਉਂਦੇ 16200/- ਲਿਆ ਕੇ ਦਿੱਲੀ ਵਿਖੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਰੱਖ ਦਿਤੇ ਸਨ। ਪਰ ਸਤਿਗੁਰੂ ਜੀ ਨੇ ਉਸਨੂੰ ਇਹ ਕਹਿ ਕੇ ਵਾਪਸ ਕਰ ਦਿੱਤੇ: ਪਤਾ ਲੱਗਾ ਹੈ ਕਿ ਤੂੰ ਬਰਮਿੰਘਮ ਹੱਲੇ ਤੇ ਜਾ ਰਿਹਾ ਹੈਂ ਉਥੇ ਤੇਰੇ ਕੰਮ ਆਉਣਗੇ।

ਇੰਜ ਸਤਿਗੁਰੂ ਜੀ ਨੇ ਆਪਣੇ ਪਿਆਰੇ ਸਿੱਖ ਦੀ ਭਾਵਨਾ ਦੀ ਕਦਰ ਕਰਦਿਆਂ ਉਸਦੀਆਂ ਲੋੜਾਂ ਦੀ ਪੂਰਤੀ ਦਾ ਧਿਆਨ ਰੱਖਿਆ।

## 18 ਮਈ 1984, ਸ਼ੁੱਕਰਵਾਰ

## ਸਾਊਥਾਲ, ਲੰਡਨ

*ਦੇਸ਼-ਵਾਪਸੀ :*

ਬੀਤੀ ਰਾਤ ਮੈਨੂੰ ਖੜਕ ਸਿੰਘ ਭਮਰਾ ਹੁਰੀਂ ਸ. ਸਿਆਨ ਕੇ ਘਰੋਂ ਆਪਣੇ ਘਰ ਲੈ ਆਏ ਕਿਉਂਕਿ ਅੱਜ ਦਿਨੇ ਸਤਿਗੁਰੂ ਜੀ ਦੀ ਦੇਸ ਵਾਪਸੀ ਸੀ। ਸੁ ਅੰਮ੍ਰਿਤ ਵੇਲੇ ਹੀ ਸਾਊਥਾਲ ਜਾਣਾ ਸੀ।

ਭਮਰਾ ਪਰਵਾਰ ਦੇ ਸਾਰੇ ਮੈਂਬਰ ਇਸ਼ਨਾਨ ਪਾਣੀ ਕਰਕੇ 4.30 ਤੱਕ ਹੇਜ਼, 46 ਰੈਲੇ ਐਵਿਨਿਊ, ਸ. ਕੁਲਦੀਪ ਸਿੰਘ ਢਾਨਾ ਸਪੁੱਤਰ ਮਾਤਾ ਹਰਜਿੰਦਰ ਕੌਰ ਕੇ ਘਰ ਪਹੁੰਚ ਗਏ। ਕੋਈ ਸਵਾ ਸੌ ਨਰ-ਨਾਰ ਇਸ਼ਨਾਨ ਸੋਧ ਸਿਟਿੰਗ ਹਾਲ ਵਿਚ ਬੈਠੇ, ਉਸਤਾਦ ਪਿਆਰਾ ਸਿੰਘ, ਉਸਤਾਦ ਹਰਭਜਨ ਸਿੰਘ, ਸ. ਕੰਵਲਜੀਤ ਸਿੰਘ, ਸੰਤ ਸਤਬਚਨ ਸਿੰਘ ਜੀ ਦਾ ਅੰਮ੍ਰਿਤ-ਕੀਰਤਨ ਸੁਣਦੇ ਧਿਆਨ-ਮਗਨ ਸਨ। ਬਾਣੀ ਦਾ ਪ੍ਰਭਾਵ ਸਭਨਾਂ ਦੇ ਮਨਾਂ ਤੇ ਸੀ। ਹੱਥਾਂ ਵਿਚ ਸਿਮਰਨੀਆਂ ਦੇ ਮਣਕੇ ਅੱਗੇ ਵੱਲ ਵਧ ਰਹੇ ਸਨ। ਸਤਿਗੁਰੂ ਜੀ ਨੇ ਤਿੰਨ ਸ਼ਲੋਕ ਰਹਿੰਦਿਆਂ ਹੀ ਦੀਵਾਨ ਵਿਚ ਆ ਕੇ ਦਰਸ਼ਨ ਦਿੱਤੇ। ਸਾਰੇ ਇਸਤਰੀ-ਪੁਰਸ਼ ਉੱਠ-ਉੱਠ ਨਮਸਕਾਰਾਂ ਕਰਦੇ ਤੇ ਥਾਂ ਸਿਰ ਬੈਠਦੇ ਜਾਂਦੇ। 5.10 ਤੱਕ ਵਾਰ ਦਾ ਭੋਗ ਵੀ ਪੈ ਗਿਆ।

ਮਾਤਾ ਹਰਜਿੰਦਰ ਕੌਰ ਦਾ ਹੁਕਮ ਸੀ: ਹਰ ਕੋਈ ਭੋਜਨ ਛਕ ਕੇ ਜਾਵੇ। ਮਾਂ, ਪੁੱਤਰ ਅਤੇ ਸਹਾਇਕ ਦਹੀਂ-ਪਰਾਉਂਠੇ ਵਰਤਾਉਣ ਲੱਗੇ। ਬੂੰਦੀ ਦੇ ਖੁੱਲ੍ਹੇ ਗੱਫੇ ਵੰਡੇ ਜਾ ਰਹੇ ਸਨ ਜੋ ਰਾਤੋ-ਰਾਤ ਤਿਆਰ ਹੋ ਗਈ, ਜਦੋਂ 'ਆਸਾ ਦੀ ਵਾਰ' ਦੀ ਪ੍ਰਵਾਨਗੀ ਮਿਲ ਗਈ। ਚਾਹਟਾ ਪੇਟ ਦੇ ਹਵਨ ਕੁੰਡ ਲਈ ਅੰਤਮ ਆਹੂਤੀ ਸੀ। ਸ੍ਰੀ ਸਤਿਗੁਰੂ ਜੀ ਨੇ ਵੀ ਸਵੇਰ ਦਾ ਸੰਖਿਪਤ ਆਹਾਰ ਮਾਤਾ ਹਰਜਿੰਦਰ ਕੌਰ ਦੇ ਘਰ ਹੀ ਕੀਤਾ। ਸਾਧ ਸੰਗਤ ਛਕ-ਛਕਾ ਕੇ ਵਿਹਲੀ ਹੋਈ ਤਾਂ ਸਤਿਗੁਰੂ ਜੀ ਦੇ ਪਾਸ ਜਾਣ ਦੀ ਰੁਚੀ ਭਾਰੂ ਹੋਈ। ਥੋੜ੍ਹਾ ਚਿਰ ਹੀ ਤਾਂ ਸਤਿਗੁਰੂ ਜੀ, ਵਲਾਇਤ ਦੀ ਧਰਤੀ ਤੇ ਸਨ। ਸਤਿਗੁਰੂ ਜੀ ਆਪਣੇ ਡੇਰੇ 31 ਲਾਂਗਵੋਰਡ ਐਵਿਨਿਊ, ਸਾਊਥਾਲ ਪਹੁੰਚ ਚੁੱਕੇ ਸਨ।

ਮੈਂ ਤਨਜ਼ਾਨੀਆ ਸੰਗਤ ਦੇ ਪ੍ਰਧਾਨ ਸ. ਸਤਵੰਤ ਸਿੰਘ ਨਾਲ ਸਤਿਗੁਰੂ ਜੀ ਦੇ ਡੇਰੇ ਵੱਲ ਆਇਆ। ਰਾਹ ਵਿਚ ਤਨਜ਼ਾਨੀਆ ਦੇ ਪ੍ਰਧਾਨ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਅਰੂਸ਼ਾ (ਤਨਜ਼ਾਨੀਆ ਦੀ ਗਰਮੀਆਂ ਦੀ ਰਾਜਧਾਨੀ) ਦੇ ਹੋਲੇ

ਦੀ ਪਰਵਾਨਗੀ ਦੇ ਨਾਲ ਹੁਕਮ ਦਿਤਾ ਹੈ ਕਿ ਸਭ ਤਰ੍ਹਾਂ ਦੀਆਂ ਤਿਆਰੀਆਂ ਕੀਤੀਆਂ ਜਾਣ।

8 ਵਜੇ ਮੇਲਾ ਚਲੋ-ਚਲੀ ਦਾ ਹੋ ਗਿਆ। ਏਨੇ ਚਿਰ ਨੂੰ ਸੰਗਤ ਕਾਫ਼ੀ ਜੁੜ ਚੁੱਕੀ ਸੀ। ਝਲਕ ਮਾਤਰ ਸਤਿਗੁਰੂ ਜੀ ਨੇ ਦਰਸ਼ਨ ਦਿਤੇ ਅਤੇ ਤੁਰਨ ਲਈ ਸਟਾਰਟ ਕਾਰ ਵਿਚ ਬੈਠ ਗਏ।

ਗੱਡੀ ਤੁਰ ਪਈ। ਤੁਰਤ ਹੀ ਪ੍ਰਧਾਨ ਅਤੇ ਸਕੱਤਰ ਨੇ ਸੰਗਤ ਨੂੰ ਹੁਕਮ ਸੁਣਾ ਦਿੱਤਾ: ਕੋਈ ਵਿਅਕਤੀ ਵੀ ਏਅਰ ਪੋਰਟ ਤੇ ਵਿਦਾ ਕਰਨ ਲਈ ਨਾ ਜਾਵੇ। ਸਭ ਨੂੰ ਏਥੋਂ ਹੀ ਛੁੱਟੀਆਂ। ਸਤਿਗੁਰੂ ਜੀ ਦੀ ਕਾਰ ਪਿੱਛੇ ਚਾਰ ਗੱਡੀਆਂ ਹੋਰ ਤੁਰ ਪਈਆਂ ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਮਾਣ ਬਖ਼ਸ਼ਣਾ ਸੀ, ਉਹ ਤਾਂ ਨਾਲ ਦੀਆਂ ਗੱਡੀਆਂ ਵਿਚ ਹੋ ਗਏ, ਬਾਕੀ ਦੀ ਸੰਗਤ ਮਨ ਮਸੋਸ ਕੇ ਰਹਿ ਗਈ, ਪਿਆਰੇ ਦੇ ਦਰਸ਼ਨ ਅੰਤਮ ਵਿਦਾਇਗੀ ਸਮੇਂ ਕਰਨੇ ਵੀ ਹਰੇਕ ਦੀ ਲੋੜ ਸੀ। ਸਤਿਗੁਰੂ ਜੀ ਦੇ ਦਰਸ਼ਨ ਨਾ ਵੀ ਹੋਣ, ਕੋਲ ਬੈਠ ਕੇ ਉਡੀਕਣ ਵਿਚ ਵੀ ਸੁਖ-ਸੁਖ ਜਾਪਦਾ ਹੈ। ਪਰ ਹੁਕਮ ਹੀ ਹੀਥਰੋ ਨਾ ਜਾਣ ਦਾ ਹੋ ਗਿਆ! ਚਲੋ, ਰਜ਼ਾ ਸਤਿਗੁਰ ਦੀ!

ਸਾਡੀ ਗੱਡੀ ਨੇ ਮੇਡਨਹੈੱਡ ਲਈ ਮੋੜ ਕੱਟਿਆ ਤਾਂ ਬੀਬੀ ਗਿਆਨ ਕੌਰ ਬੋਲੀ: ਕਿੰਨਾ ਜੀ ਲੱਗਾ ਹੋਇਆ ਸੀ, ਕਿੰਨਾ ਉਦਮ ਬਣਿਆ ਹੋਇਆ ਸੀ, ਨਹੀਂ? ਜੇ ਅਸੀਂ ਹੀਥਰੋ ਏਅਰਪੋਰਟ ਚਲੇ ਜਾਂਦੇ ਤਾਂ ਕੁਝ ਸਮਾਂ ਹੋਰ ਸਫ਼ਲ ਹੋ ਜਾਂਦਾ। ਮੋੜ ਵਿਚ ਭਮਰੇ ਨੇ ਆਖਿਆ: ਗਿਆਨ ਕੁਰੇ, ਸਤਿਗੁਰਾਂ ਦੀ ਆਗਿਆ ਵਿਚ ਹੀ ਸਾਰੀਆਂ ਖ਼ੁਸ਼ੀਆਂ ਹਨ। ਆਪਣੀ ਖ਼ੁਸ਼ੀ ਨ ਸੋਚ, ਸਤਿਗੁਰਾਂ ਦੇ ਹੁਕਮ ਵੱਲ ਧਿਆਨ ਕਰ।

ਮੈਂ ਸਮਝ ਰਿਹਾ ਸਾਂ ਕਿ ਦੋਵੇਂ ਪਤੀ-ਪਤਨੀ ਸਾਰੀ ਸੰਗਤ ਦੇ ਵਿਚਾਰਾਂ ਦੀ ਪ੍ਰਤੀਨਿੱਧਤਾ ਕਰ ਰਹੇ ਸਨ।

***ਸਸਕਾਰ ਬਾਬੇ ਭਮਰੇ ਦਾ :***

ਅੱਜ 2 ਵਜੇ, ਭਮਰਿਆਂ ਦੇ ਪਿਤਾ ਬਾਬਾ ਚਰਨ ਸਿੰਘ ਦਾ ਫਿਊਨਰਲ ਅਰਥਾਤ ਅੰਤਮ ਕਿਰਿਆ ਸੀ। ਇੰਗਲੈਂਡ ਦੇ ਕਾਨੂੰਨ ਮੁਤਾਬਕ ਸੁਆਸਾਂ ਦੇ ਖ਼ਾਤਮੇ ਤੇ ਪ੍ਰਾਣੀ ਬਾਰੇ ਸੂਚਨਾ ਤੁਰਤ ਹੀ ਮਿਰਤੂ-ਮਹਿਕਮਾ ਨੂੰ ਦੇਣੀ ਪੈਂਦੀ ਹੈ। ਉਹ ਆ ਕੇ ਸ਼ਾਨਦਾਰ ਤਰੀਕੇ ਨਾਲ ਦੇਹੀ ਨੂੰ ਲੈ ਜਾਂਦੇ ਹਨ। ਮੌਤ ਦੇ ਕਾਰਨ ਪੜਤਾਲੇ (ਪੋਸਟ ਮਾਰਟਮ) ਜਾਂਦੇ ਹਨ ਅਤੇ ਇਸ ਦੀ ਰਿਪੋਰਟ, ਸੰਬੰਧਤ ਮਹਿਕਮੇ ਨੂੰ ਦੇ ਕੇ ਸਸਕਾਰ ਵਿਭਾਗ ਨੂੰ ਲਾਸ਼ ਭੇਜੀ ਜਾਂਦੀ ਹੈ। ਵਿਭਾਗ ਦਿਨ ਨਿਸ਼ਚਿਤ ਕਰਕੇ, ਇਕ ਵਧੀਆ ਸੰਦੂਕ ਤਿਆਰ ਕਰਵਾ ਉਸ ਦੇ ਅੰਦਰਵਾਰ ਕੀਮਤੀ ਕਪੜਾ ਲਗਾ ਕੇ ਸਰੀਰ ਨੂੰ ਵਿਚ ਲਿਟਾ ਉਪਰ ਢੱਕਣ ਲਗਾ ਕੇ, ਸਸਕਾਰਸ਼ਾਲਾ (ਗੈਸ ਚੈਂਬਰ) ਜਾਂ ਬਿਜਲੀ-

ਦਾਹ ਨੂੰ ਭੇਜ ਦਿੰਦਾ ਹੈ।

ਅੱਜ ਬਾਬਾ ਚਰਨ ਸਿੰਘ ਭਮਰਾ ਦਾ ਸਸਕਾਰ ਦਿਨ ਸੀ। ਬਾਬਾ ਜੀ ਦੇ ਦੋ ਲੜਕੇ ਹਿੰਦੁਸਤਾਨ ਵਿਚ ਸਨ ਤੇ ਦੋ ਇੰਗਲੈਂਡ ਵਿਚ। ਭਾਰਤ ਵਾਸੀਆਂ ਨੂੰ ਪਤਾ ਨਹੀਂ ਪਿਤਾ ਦੇ ਦਰਸਨ ਕਦੋਂ ਨਸੀਬ ਹੋਏ ਸਨ।

12 30 ਵਜਦੇ ਨੂੰ ਸਵਰਗਵਾਸੀ ਭਮਰੇ ਦੀ ਦੇਹ ਸ਼ਾਨਦਾਰ ਕੁੰਡਿਆਂ ਵਾਲੇ ਸੋਹਣੇ ਚਮਕਦੇ ਲੰਬੇ ਸੰਦੂਕਚੇ ਵਿਚ ਪਈ ਹੋਈ, ਵਿਭਾਗ ਦੀ ਕਾਲੀ ਗੱਡੀ ਤੇ 30 ਕਾਲਜ ਐਵੇਨਿਊ ਛੋਟੇ ਭਮਰੇ ਦੇ ਘਰ ਪੁੱਜ ਗਈ।

ਨਾਮਧਾਰੀ ਸੰਗਤ (ਦੂਰ ਨੇੜ ਦੀ) ਅਤੇ ਰਿਸ਼ਤੇਦਾਰਾਂ ਵੱਲੋਂ 1 ਤੋਂ 2 ਵਜੇ ਤੱਕ ਪ੍ਰਾਣੀ ਨਮਿਤ ਨਾਮ ਸਿਮਰਨ ਆਰੰਭ ਹੋ ਗਿਆ। ਇਸ ਮੌਕੇ ਤੇ ਸ. ਏਕਮ ਸਿੰਘ ਸੋਧ, ਉਸ ਦਾ ਵੱਡਾ ਲੜਕਾ ਸ. ਰਘਬੀਰ ਸਿੰਘ ਬਰਮਿੰਘਮ ਤੋਂ ਪਹੁੰਚ ਗਏ। ਸ. 'ਵਰਿਆਮ' ਭੀ ਆ ਗਿਆ। 60-70 ਦੇ ਕਰੀਬ ਨਾਮ ਸਿਮਰਨ ਵਾਲੇ ਜੁੜ ਬੈਠੇ। ਸੰਗਤ ਦੇ ਸਕੱਤਰ ਸ. ਚਾਨਾ ਤੇ 31 ਲਾਂਗਫੋਰਡ ਵਾਲੇ ਸ. ਜੁਗਿੰਦਰ ਸਿੰਘ ਭਮਰਾ ਵੀ।

ਸੰਤ ਹਰਦਿਆਲ ਸਿੰਘ ਸੋਧ ਦਾ ਇਸ਼ਨਾਨ ਕਰਕੇ ਆਏ ਹੋਏ ਸਨ। ਉਨ੍ਹਾਂ ਪਹਿਲਾਂ ਤੋਂ ਤਿਆਰ ਕੀਤੇ ਹੋਏ ਅੰਮ੍ਰਿਤ ਨੂੰ ਸ. ਬੀਰ ਸਿੰਘ ਦੀ ਮਦਦ ਨਾਲ ਬਾਬਾ ਚਰਨ ਸਿੰਘ ਦੀ ਮ੍ਰਿਤਕ ਦੇਹ ਦੇ ਮੂੰਹ ਵਿਚ ਪੰਜ ਬੂੰਦਾਂ, ਅੱਖਾਂ ਵਿਚ ਪੰਜ ਛਿੱਟੇ ਅਤੇ ਕੇਸਾਂ ਵਿਚ ਪੰਜ ਵਾਰ ਅਮ੍ਰਿਤ ਦਾ ਛਿੜਕਾਅ ਕੀਤਾ। ਹਰਦਿਆਲ ਸਿੰਘ ਜੀ ਕਮਰ ਕੱਸਾ ਕਰ, ਗਾਤਰੇ ਸਫ਼ਾਜੰਗ ਸਜਾ ਕੇ ਵਿਧੀ-ਪੂਰਣ ਪ੍ਰਾਣੀ ਨੂੰ ਅੰਤਮ ਅੰਮ੍ਰਿਤ ਛਕਾਇਆ।

2.10 ਵਜੇ ਸੰਤ ਹਰਦਿਆਲ ਸਿੰਘ ਨੇ ਹੀ ਨਾਮ ਸਿਮਰਨ ਦੀ ਅਰਦਾਸ ਕੀਤੀ। ਉਪਰੰਤ ਸਭ ਨੇ 'ਜਪੁਜੀ ਸਾਹਿਬ' ਦਾ ਪਾਠ ਕੀਤਾ। ਇਕ ਨੇ ਗੁਟਕੇ ਤੋਂ ਪੜ੍ਹ ਕੇ, ਦੂਜਿਆਂ ਨੇ ਜ਼ੁਬਾਨੀ। ਇਹ ਉਸ ਵਕਤ ਨੂੰ ਪੂਰਾ ਕਰਨ ਦਾ ਉਪਰਾਲਾ ਸੀ, ਜੋ ਸਸਕਾਰ ਲਈ ਨਿਸ਼ਚਿਤ ਸੀ।

'ਜਪੁਜੀ' ਦੀ ਸਮਾਪਤੀ ਪਿਛੋਂ ਹਰੇਕ ਨੂੰ ਸੰਤ ਚਰਨ ਸਿੰਘ (84) ਦੇ ਅੰਤਮ ਦਰਸ਼ਨ ਕਰਨ ਦਾ ਅਵਸਰ ਦਿੱਤਾ ਗਿਆ। ਮਾਈਆਂ ਦੀ ਵਾਰੀ ਆਈ ਤਾਂ ਵੱਡੀ ਪੋਤੀ ਦੀ, ਦਾਦਾ ਜੀ ਨੂੰ ਸਦੀਵੀ ਵਿਛੋੜਾ ਦੇ ਗਿਆਂ ਜਾਣ, ਹੂਕ ਨਿਕਲ ਗਈ ਅਤੇ ਇਸ ਨਾਲ ਸੰਨਾਟਾ ਹੋਰ ਗੰਭੀਰ ਹੋ ਗਿਆ। ਕਈਆਂ ਬੀਬੀਆਂ ਦੇ ਰੁਮਾਲ ਅੱਖਾਂ ਤੱਕ ਚਲੇ ਗਏ। ਕੁਝ ਲੋਕਾਂ ਤੇ ਕੁਝ ਬੀਬੀਆ ਪੌਂਡ ਪੌਂਡ ਬਾਬਾ ਜੀ ਦੇ ਚਰਨਾਂ ਵਿਚ ਅਰਪਣ ਕੀਤਾ। ਮੈਂ ਭੀ ਗਿਆ, ਬਕਸੇ ਦੀ ਸਹਿਜ ਸਾਦਗੀ ਤੇ ਸੁੰਦਰਤਾ ਵਿਚ ਉਮਰ ਪੁਗਾ ਚੁੱਕੇ ਬਜ਼ੁਰਗ ਨੂੰ, ਜਿਹਦੀ ਹੁਣ ਸੰਸਾਰ ਤੇ ਕਿਸੇ ਤਰ੍ਹਾਂ ਵੀ ਲੋੜ

ਨਹੀਂ ਸੀ, ਦੇਹ ਰੂਪ ਵਿਚ ਵੇਖਿਆ। ਉਸਦੀ ਆਤਮਾ ਜਾਂ ਕਹੋ ਸੁਰਤੀ ਤਾਂ ਹਫ਼ਤੇ ਭਰ ਦੀ ਉਡਾਰੀ ਮਾਰ ਚੁੱਕੀ ਸੀ। "ਭਗਵਾਨ" ਦੇ ਦਰਬਾਰ ਵਿਚ ਉਹਦਾ ਲੇਖਾ-ਜੋਖਾ ਹੋ ਚੁੱਕਾ ਸੀ।

ਵਿਭਾਗ ਨੇ ਬਕਸੇ ਦੇ ਢੱਕਣ ਉਤੇ ਇਹ ਸ਼ਬਦ ਅੰਗਰੇਜ਼ੀ ਵਿਚ ਸੁਨਹਿਰੀ ਅੱਖਰਾਂ ਦੁਆਰਾ ਲਿਖਿਆ ਸੀ:

*ਚਰਨ ਸਿਘ ਭਮਰਾ :*

ਸਮਾਂ ਬੜਾ ਸੁਭਾਗਾ ਸੀ ਤੇ ਇਹ ਬਾਬਾ ਵੀ ਵਡਭਾਗਾ। ਆਪਣੀ ਮ੍ਰਿਤੂ ਤੋਂ 7 ਦਿਨ ਪਹਿਲਾਂ ਉਸ ਨੇ ਸਤਿਗੁਰਾਂ ਦੇ ਦਰਸ਼ਨ ਕਰ ਲਏ ਸਨ। ਹਸਪਤਾਲ ਵਿਚੋਂ ਲਿਆ ਕੇ, ਸਤਿਗੁਰਾਂ ਦੇ ਮੇਡਨਹੈੱਡ ਨਿਵਾਸ ਸਮੇਂ ਦਰਸ਼ਨ ਕਰਵਾ ਦਿਤੇ ਗਏ ਸਨ ਅਤੇ ਫਿਰ ਹਸਪਤਾਲ ਦਾਖ਼ਲ ਕਰਵਾ ਦਿਤਾ ਗਿਆ ਸੀ ਅਤੇ ਅੱਜ ਜਦੋਂ ਬਾਬਾ ਜੀ ਦੀ ਸ਼ਵਯਾਤਰਾ ਹੋਣੀ ਸੀ, ਮੌਕੇ ਉਤੇ ਦੋ ਸੂਬਾ ਜੀ ਦਰਸ਼ਨ ਦੇ ਰਹੇ ਸਨ, ਸੂਬਾ ਅਵਤਾਰ ਸਿੰਘ ਜੀ ਅਤੇ ਸੂਬਾ ਸਤਨਾਮ ਸਿੰਘ ਜੀ ਨੈਰੋਬੀ। ਜੁੜਦੇ ਜੁੜਦੇ ਇਸ ਪਸਿੱਤੇ ਸ਼ਹਿਰ ਵਿਚ ਵੀ 100 ਤੋਂ ਵੱਧ ਸਰੀਰ ਹੋ ਗਏ ਸਨ। ਈਸਟਹੇਮ, ਸਾਊਥਾਲ, ਸਲੋਹ, ਬਰਮਿੰਘਮ, ਲੀਡਜ਼ ਆਦਿ ਸ਼ਹਿਰਾਂ ਦੀ ਪ੍ਰਤਿਨਿਧਤਾ ਸੀ। ਲੀਡਜ਼, ਬਰਮਿੰਘਮ ਅਤੇ ਯੂ. ਕੇ. ਦੀ ਸੰਗਤ ਦੇ ਪ੍ਰਧਾਨ ਵੀ ਇਸ ਅਵਸਰ ਤੇ ਮੌਜੂਦ ਸਨ।

3 ਵੱਜਣ ਵਿਚ 5 ਮਿੰਟ ਰਹਿੰਦਿਆਂ ਬਕਸੇ 'ਤੇ ਢੱਕਣ ਲੱਗ ਪਿਆ ਅਰਥਾਤ ਬਬਾਣ ਜਾਣ ਨੂੰ ਤਿਆਰ ਸੀ। ਨੇੜੇ ਦੇ ਸੰਬੰਧੀ ਬਕਸੇ ਦੇ ਢੱਕਣ ਦੇ ਸਕ੍ਰਿਊ ਕਸਣ ਲੱਗੇ।

ਐਨ 3 ਵਜੇ ਸਸਕਾਰ ਵਿਭਾਗ ਦੇ ਕਾਰਿੰਦੇ, ਬਹੁਤ ਹੀ ਕੀਮਤੀ ਕਾਲੀ ਕਾਰ, ਰੋਲਜ਼ ਰਾਇਸ, ਲੈ ਕੇ ਆ ਗਏ ਅਤੇ ਅੰਦਰਲੇ ਪਲੇਟਫਾਰਮ ਤੇ ਬਕਸਾ ਰੱਖ ਉਸਨੂੰ ਖਿੜਕਣੋਂ ਤਿਲਕਣੋਂ ਬਚਾਉਣ ਲਈ, ਰੋਕਾਂ ਕੱਸ ਕੇ ਗੱਡੀ ਲੈ ਤੁਰੇ। ਪਿੱਛੇ ਪਿੱਛੇ 30 ਕਾਰਾਂ ਲੱਗ ਤੁਰੀਆਂ।

ਸ਼ਹਿਰ ਸਲੋਹ ਦੇ ਸਟੋਕ ਪੋਜਜ਼ ਰੋਡ ਤੇ ਗਿਆਂ, ਕੁਝ ਚਲਕੇ ਤੇ ਇੱਕ ਬਾਗ਼ ਵਰਗੀ, ਜਾਂ ਸੋਹਣੇ ਪਾਰਕ ਵਰਗੀ ਇਕ ਵਿਸ਼ਾਲ ਜਗਹ ਆਈ ਜਿਸ ਵਿਚ ਕਿਤੇ ਘਾਹ, ਕਿਤੇ ਫੁੱਲ ਤੇ ਕਿਤੇ ਬਿਰਛ-ਬੂਟੇ ਸਨ। ਉਹਦੇ ਵਿਚਾਲੇ ਦਾਹ-ਸਸਕਾਰ ਵਾਸਤੇ 'ਕ੍ਰਾਮੇਟੋਰੀਅਮ' ਨਾਂ ਨਾਲ ਗੈਸ-ਦਾਹ ਦਾ ਪ੍ਰਬੰਧ ਸੀ। ਗਿਰਜੇ ਦੀ ਸ਼ਕਲ ਵਰਗੀ ਬਿਲਡਿੰਗ, ਹਾਲ ਵਿਚ 100 ਆਦਮੀ ਦੇ ਬੈਠਣ ਯੋਗ ਸੀਟਾਂ ਦੇ ਕਤਾਰਾਂ ਵਿਚ, ਸਾਹਮਣੇ ਮੰਚ ਉੱਤੇ ਏਧਰ ਉਧਰ ਫੁੱਲ ਗੁਲਦਸਤੇ, ਵਿਚਕਾਰ ਪੁੱਤਰਾਂ ਤੇ ਸੰਬੰਧੀਆਂ ਵੱਲੋਂ ਉਠਾ ਕੇ ਲਿਆਂਦਾ ਗਿਆ ਦੇਹ ਬਕਸਾ।

ਅੰਦਰ ਉਦਾਸ ਸੁਰਾਂ ਦੀ ਆਵਾਜ਼ ਕੰਨੀਂ ਪੈਂਦੀ
ਜੀ ਨੇ ਘਰੋਂ ਬਕਸਾ-ਅਰਥੀ ਚੁੱਕਣ ਲੱਗਿਆਂ ਇਕ ਅਰ
ਸੌ ਵਿਅਕਤੀਆਂ ਵਿਚ, ਸ਼ਵ-ਦਾਹ ਦਫ਼ਤਰ ਵਿਚ ਬ
ਲੀਡਜ ਦੇ ਸੰਤ ਹਰੀ ਸਿੰਘ ਜੀ ਨੇ ਪਹਿਲਾਂ ਕੀਤਰਨ ਸੋ
ਸੰਤ ਚਰਨ ਸਿੰਘ ਦੀ ਮ੍ਰਿਤੂ ਦੇਹ ਦਾ ਬਕਸਾ ਅੰਦਰਲੇ ਚ
ਕੀਤੀ ਗਈ। ਦੋ ਅਰਦਾਸਾਂ ਏਥੇ ਹੋਈਆਂ। ਇਕ ਵਾਰ :
ਬਕਸਾ ਗੈਸ ਚੈਂਬਰ ਦੇ ਸਾਹਮਣੇ ਰੱਖਿਆ, ਦੂਸਰਾ ਅਰ
ਸ਼ਾਂਤ, ਸੰਜੀਦਗੀ ਅਤੇ ਸੁੰਦਰਤਾ ਸਹਿਤ ਕਾਰਜ ਹੋਇਅ
ਗੋਰਾ ਜਿਸ ਨੇ ਸਾਡੇ ਸਤਿਕਾਰ ਨੂੰ ਮੁੱਖ ਰੱਖ ਸਿਰ 'ਤੇ ਰੁ
ਉਹੋ ਸਫੇਦ ਕਪੜਿਆਂ ਤੇ ਕਾਲੇ ਸੂਟ ਨਾਲ ਹਾਜ਼ਰ ਰਿ

ਗੋਰਿਆਂ ਨੇ ਏਥੇ ਜਿਉਂਦੇ ਮਨੁੱਖ ਵਾਸਤੇ ਸੁ
ਨਹੀਂ ਰੱਖਿਆ, ਪਰ ਮਨੁੱਖ ਦੇ ਸਰੀਰ-ਅੰਤ ਉੱਤੇ ਵੀ ਬ
ਖ਼ੂਬਸੂਰਤ ਰਸਮਾਂ ਕੀਤੀਆਂ ਜਾਂਦੀਆਂ ਹਨ।

ਸਸਕਾਰ ਤੇ ਆਏ ਸੰਤ ਏਕਮ ਸਿੰਘ ਨੂੰ ਮਿ
ਸੀ। ਭਾਵੇਂ ਉਹ ਦਿਲ ਦਾ ਮਰੀਜ਼ ਸੀ, ਪਰ ਏਥੇ ਉਹ
ਜਾਂ ਸਤਿਗੁਰੂ ਜੀ ਦੀ ਵਿਦਾਇਗੀ ਕਾਰਨ। ਕਿਉਂਕਿ
ਸਤਿਗੁਰੂ ਜੀ ਨੂੰ ਵਿਦਾ ਕਰਨ ਨ ਆ ਸਕਣਾ ਰੜਕਦ
ਸਤਿਗੁਰੂ ਜੀ ਦੀ ਵਿਦਾਇਗੀ ਸਮੇਂ ਕਿਉਂ ਨਹੀਂ ਆਇ
ਸਵੇਰੇ ਸਵੇਰੇ ਸਾਊਥਾਲ ਗਏ, ਉਥੋਂ ਪਤਾ ਲੱਗਾ ਸਤਿ
ਹਨ। ਹੀਥਰੋ ਪਹੁੰਚੇ ਤਾਂ ਸਤਿਗੁਰੂ ਜੀ ਦਾ ਜਹਾਜ਼ ਭਾ
ਯਤਨ ਤਾਂ ਬੜਾ ਕੀਤਾ ਸੀ ਦਰਸ਼ਨ ਹੋ ਜਾਣ, ਪਰ ਕੌਣ
ਹੀ ਇਸ ਤਰ੍ਹਾਂ ਹੋਵੇਗੀ।' ਏਕਮ ਸਿੰਘ ਨੇ ਗੱਲ ਮੁਕਾਈ

## 19 ਮਈ 1984, ਸ਼ਨੀ

*ਸਿਰੋਪਾਉ-ਸਨਮਾਨ :*

ਭਮਰਾ ਦੀ ਇੱਛਾ ਸੀ, ਸ. ਰੰਧਾਵਾ ਇਹਨੂੰ ਠ
ਸ. ਰਜਿੰਦਰ ਸਿੰਘ ਚਾਨਾ ਨੇ ਇਸ ਗੱਲ ਦੀ ਤਿਆਰੀ
ਹੇਮ ਨਾਮਧਾਰੀ ਗੁਰਦੁਆਰਾ ਵਿਖੇ ਪ੍ਰੀਤਮ ਸਿੰਘ ਕਵੀ
'ਵਰਿਆਮ' ਨੂੰ ਸੁਣਿਆ ਜਾਏ। ਇਸ ਗੱਲ ਵਾਸਤੇ ਔ

ਗਿਆ ਸੀ ਕਿਉਂਕਿ ਇਸ ਤੋਂ ਅਗਲੇ ਦਿਨ ਮੇਰਾ ਦਿੱਲੀ ਵਾਸਤੇ ਪ੍ਰਸਥਾਨ ਸੀ।

ਸਬੱਬ ਨਾਲ, ਅੱਜ ਦੇ ਦਿਨ ਹੀ 6 ਤੋਂ 7 ਤੱਕ ਸੰਤ ਪ੍ਰੀਤਮ ਸਿੰਘ ਮਠਾੜੂ, ਖਜ਼ਾਨਚੀ ਨਾਮਧਾਰੀ ਸੰਗਤ ਨੈਰੋਬੀ ਅਤੇ ਇਨ੍ਹਾਂ ਦੀ ਸੁਪਤਨੀ ਬੀਬੀ ਚੰਨਣ ਕੌਰ ਅਤੇ ਸਪੁੱਤਰਾਂ ਸ. ਗੁਰਦੇਵ ਸਿੰਘ-ਸੁਖਦੇਵ ਸਿੰਘ ਵੱਲੋਂ ਈਸਟਹੈਮ ਗੁਰਦੁਆਰੇ ਵਿਚ ਵਰਨੀ ਸੀ। ਅਸੀਂ 6.15 ਵਜੇ ਪਹੁੰਚ ਸਕੇ, ਪੱਛਮ ਵੱਲੋਂ ਪੂਰਬ ਨੂੰ ਜਾਣਾ ਸੀ। ਭੀੜਾਂ ਭਰੇ ਨਹੀਂ, ਟ੍ਰੈਫ਼ਿਕ ਜਾਮ ਸੜਕਾਂ ਥਾਣੀਂ ਮਸਾਂ-ਮਸਾਂ ਹੀ ਇਸ ਸਮੇਂ ਪਹੁੰਚ ਸਕੇ। ਸਾਧ ਸੰਗਤ ਨੇ ਸ਼ਨੀਵਾਰ ਨੂੰ ਗੁਰਦੁਆਰੇ ਵਿਚ ਕਾਫ਼ੀ ਰੌਣਕ ਬਣਾ ਦਿੱਤੀ। ਹਾਜ਼ਰੀ 200 ਤੋਂ ਵੱਧ ਸੀ।

ਵਰਨੀ ਦੀ ਸਮਾਪਤੀ ਉੱਤੇ ਸ਼ਬਦ-ਕੀਰਤਨ ਦਾ ਅਨੰਦ ਪਹਿਲਾਂ ਸੰਤ ਤ੍ਰਿਲੋਚਨ ਸਿੰਘ ਸਪੁੱਤਰ ਸ. ਅਵਤਾਰ ਸਿੰਘ ਨੇ ਬੰਨ੍ਹਿਆ, ਫੇਰ ਸੰਤ ਕੰਵਲਜੀਤ ਸਿੰਘ ਅਤੇ ਸ੍ਰੀ ਹਰਦਿਆਲ ਸਿੰਘ ਨੇ ਰੂਹ ਸਰਸ਼ਾਰ ਕਰਨ ਵਾਲਾ ਕੀਰਤਨ ਕੀਤਾ। ਉਪਰੰਤ ਸ. ਮੱਖਣ ਸਿੰਘ ਮ੍ਰਿਗਿੰਦ ਪੁਰੀ, ਪ੍ਰੀਤਮ ਸਿੰਘ ਕਵੀ ਅਤੇ ਸ. ਜਗਦੀਸ਼ ਸਿੰਘ ਨੇ ਆਪਣੇ ਵਿਚਾਰ ਪੌਣੇ-ਪੌਣੇ ਘੰਟੇ ਲਈ ਪੇਸ਼ ਕੀਤੇ। ਮੇਰਾ ਵਿਸ਼ਾ ਸੀ ਸ੍ਰੀ ਸਤਿਗੁਰੂ ਜੀ ਨਾਲ ਸੰਬੰਧਤ ਮੇਰੇ ਬਚਪਨ ਦੀਆਂ ਯਾਦਾਂ ਅਤੇ ਕੁਝ ਰੁਬਾਈਆਂ, ਸ. ਜਗਦੀਸ਼ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਐਸੇ ਕਰਾਮਾਤੀ ਪੁਆਇਂਟ ਗਿਣਾਏ ਕਿ ਹਰ ਕਿਸੇ ਨੂੰ ਇਉਂ ਲੱਗਾ ਕਿ ਅਜੇ ਵੀ ਸਤਿਗੁਰੂ ਜੀ ਇੰਗਲੈਂਡ ਵਿਚਰ ਰਹੇ ਹਨ। ਸ. ਮਰਗਿੰਦਪੁਰੀ ਪੰਜਾਬੀ ਕਵੀਆਂ-ਲੇਖਕਾਂ ਦੀ ਸਭਾ ਦਾ ਸਰਦਾਰ ਸੀ ਉਸਨੂੰ ਖ਼ੁਸ਼ੀ ਸੀ ਕਿ ਮੈਂ ਅਤੇ ਜਗਦੀਸ਼ ਸਿੰਘ ਦੋਵੇਂ 'ਪੱਤਰਕਾਰੀ' ਵੀ ਕਰਦੇ ਹਾਂ। ਅਸੀਂ ਵੀ ਬੜੇ ਰਉਂ ਵਿਚ ਸਾਂ, ਸਾਧ ਸੰਗਤ ਨੂੰ ਵੀ ਕੋਈ ਅਕੇਵਾਂ, ਥਕੇਵਾਂ ਜਾਂ ਕਾਹਲ ਨਹੀਂ ਸੀ।

ਸ. ਪ੍ਰੀਤਮ ਸਿੰਘ ਰੀਹਲ, ਪ੍ਰਧਾਨ ਨਾਮਧਾਰੀ ਸੰਗਤ ਨੇ ਸਿਰੋਪਾਉ ਦੇਣ ਵਿਚ ਅਗਵਾਈ ਕੀਤੀ, ਨਾਮਧਾਰੀ ਸੰਗਤ ਦੇ ਖ਼ਜ਼ਾਨਚੀ ਸ. ਕੁਲਦੀਪ ਸਿੰਘ ਨੇ ਬਹੁਤ ਸਾਰੇ ਪੌਂਡ ਅਤੇ ਵਸਤਰਾਂ-ਦੁਪੱਟਿਆਂ ਦਾ ਪ੍ਰਬੰਧ ਕਰ ਰਖਿਆ ਸੀ। ਸ. ਰਜਿੰਦਰ ਸਿੰਘ ਚਾਨਾ ਜਿਹੜਾ ਇਸ ਸਾਰੀ ਕਾਰਵਾਈ ਨੂੰ ਚਲਾ ਰਿਹਾ ਸੀ, ਉਸਨੂੰ ਤਸੱਲੀ ਸੀ ਕਿ ਪਿਛਲੇ ਸਾਰੇ ਸਮੇਂ ਵਿਚ ਜਿਵੇਂ ਉਸਨੇ ਡਿਊਟੀ ਨਿਭਾਈ ਸੀ। ਅੱਜ ਇਸ ਦੌਰੇ ਨਾਲ ਸੰਬੰਧਤ ਆਖ਼ਰੀ ਦਿਨ ਸੀ। ਮੰਚ ਉਤੇ ਹਰ ਗੱਲ ਪ੍ਰਧਾਨ ਦੀ ਆਗਿਆ ਨਾਲ ਐਲਾਨ ਕਰਦਾ ਰਿਹਾ ਸੀ। ਹੇਠ ਲਿਖੇ ਸਰੀਰਾਂ ਨੂੰ ਸਿਰੋਪਾਉ ਨਾਲ ਸਨਮਾਨਤ ਕੀਤਾ ਗਿਆ। ਇਹ ਸਿਰੋਪਾਉ ਸੂਬਾ ਅਵਤਾਰ ਸਿੰਘ ਜੀ ਦੁਆਰਾ ਦਿਤੇ ਗਏ:

| | |
|---|---|
| ਪ੍ਰੀਤਮ ਸਿਘ ਕਵੀ | 21 ਪੌਂਡ ਤੇ ਦਸਤਾਰ |
| ਸ. ਜਗਦੀਸ਼ ਸਿੰਘ 'ਵਰਿਆਮ' | 21 ਪੌਂਡ ਤੇ ਦਸਤਾਰ |
| ਸ. ਮੱਖਣ ਸਿਘ ਮ੍ਰਿਗਿੰਦ ਪੁਰੀ | 5 ਪੌਂਡ ਤੇ ਦਸਤਾਰ |
| ਸ. ਦਰਸ਼ਨ ਸਿਘ, ਦਿੱਲੀ, | 5 ਪੌਂਡ ਤੇ ਦਸਤਾਰ |
| ਸ. ਬਲਦੇਵ ਸਿਘ ਡੁਬਈ | 5 ਪੌਂਡ ਤੇ ਦਸਤਾਰ |
| ਸੂਬਾ ਸਤਨਾਮ ਸਿਘ ਨੈਰੋਬੀ | 5 ਪੌਂਡ ਤੇ ਦਸਤਾਰ |

ਈਸਟਹੇਮ ਦੀ ਸੰਗਤ ਦੇ ਮਾਣ ਦੀ ਗੱਲ ਕਰੋ ਜਾਂ ਨਾਮਧਾਰੀ ਸੰਗਤ ਯੂ. ਕੇ. ਦੇ ਸਮਝਦਾਰ ਮੁਖੀਆਂ ਦੀ ਉਹਨਾਂ ਈਸਟਹੇਮ ਦੀ ਇਕ ਸਤਿਕਾਰਤ ਇਸਤਰੀ ਸ੍ਰੀਮਤੀ ਮਹਿੰਦਰ ਕੌਰ ਬਾਹੜੀ ਹਥੀਂ ਹੇਠ ਲਿਖੀਆਂ ਬੀਬੀਆਂ ਨੂੰ 5-5 ਪੌਂਡ, ਦੁਪੱਟਾ ਅਤੇ ਮਾਲਾ ਦੇ ਕੇ ਸਨਮਾਨਤ ਕੀਤਾ:

*ਬੀਬੀ ਹਰਜੀਤ ਕੌਰ ਸੁਪਤਨੀ ਸੂਬਾ ਦਰਸ਼ਨ ਸਿਘ ਸੁਰਗਵਾਸੀ*

*ਬੀਬੀ ਸੁਖਬੀਰ ਕੌਰ ਸੁਪਤਨੀ ਸ. ਜਗਦੀਸ਼ ਸਿਘ 'ਵਰਿਆਮ'*

ਏਥੇ ਇਕ ਹੋਰ ਜ਼ਿਕਰਯੋਗ ਵਿਅਕਤੀ ਹੈ ਸ. ਸੁਰਜੀਤ ਸਿਘ ਸੰਤ, ਕਲਮ ਦੋਸਤ ਹੋਣ ਕਰਕੇ ਇਸ ਨੇ ਸਤਿਗੁਰੂ ਜੀ ਨਾਲ ਆਏ ਕਵੀ 'ਚਮਨ' ਤੇ ਡਾ. ਹਰਿਭਜਨ ਸਿੰਘ, ਪ੍ਰੋ: ਸੁਖਬੀਰ ਸਿਘ ਆਦਿ ਦਾ ਹਰ ਤਰ੍ਹਾਂ ਧਿਆਨ ਰਖਿਆ ਅਤੇ ਸਹਿਯੋਗ ਦਿਤਾ। "ਵਰਿਆਮ" ਦੀ ਕਦਰਦਾਨੀ ਵਜੋਂ ਉਸਨੇ ਸ. ਜਗਦੀਸ਼ ਸਿਘ ਨੂੰ ਇਕ ਕੈਮਰਾ ਭੇਟ ਕੀਤਾ।(ਇਹ ਕੈਮਰੇ ਮੇਰੇ ਸਤਿਕਾਰ ਨੂੰ ਮੁੱਖ ਰੱਖਦਿਆਂ ਪਬਲਿਕ ਵਿਚ ਨਾ ਐਲਾਨਿਆ ਗਿਆ। ਸੰਭਾਵਨਾ ਸੋਚੀ ਗਈ ਸੀ ਕਿ ਮੈਨੂੰ ਕਿਸੇ ਤਰ੍ਹਾਂ ਦੀ ਤਕਲੀਫ਼ ਨਾ ਹੋਵੇ। ਪਰ ਮੈਨੂੰ ਵਰਿਆਮ ਬਾਰੇ ਕਿਉਂ ਤਕਲੀਫ਼। ਤਕਲੀਫ਼ ਤਾਂ ਮੈਨੂੰ ਦੂਜਿਆਂ ਨੂੰ ਕੁਝ ਮਿਲਣ ਤੇ ਵੀ ਕਦੇ ਨਹੀਂ ਹੋਈ।)

9.35 ਹੋਏ ਤਾਂ ਈਸਟਹੇਮ ਵਿਚ ਸੰਗੀਤ ਦੀਆਂ ਜੜ੍ਹਾਂ ਲਾਉਣ ਵਾਲੀ ਬੀਬੀ ਸੁਰਜੀਤ ਕੌਰ ਸੁਪਤਨੀ ਸ. ਬਾਵਾ ਸਿੰਘ ਆਪਣੇ ਲੜਕੇ ਕੰਵਲਜੀਤ ਸਿਘ ਨਾਲ ਬੈਠ ਕੇ ਅੰਤਮ ਸ਼ਬਦ 'ਹਰਿ ਜੁਗ ਜੁਗ ਭਗਤ ਉਪਾਇਦਾ' ਪੜ੍ਹਿਆ ਰਾਗ ਬਸੰਤ ਵਿਚ ਅਤੇ ਫਿਰ ਅਨੰਦ ਅਤੇ 'ਪਵਨ ਗੁਰੂ' ਦਾ ਸਲੋਕ ਪੜ੍ਹ ਕੇ ਭੋਗ ਪਾ ਦਿਤਾ ਗਿਆ ਦੀਵਾਨ ਦਾ।

ਉਪਰੰਤ ਸਾਧ ਸੰਗਤ ਨੇ ਪ੍ਰਸੰਨ ਹੋ ਹੋ ਭੋਜਨ ਪਾਇਆ। ਸ. ਮਠਾੜੂ ਤੇ ਉਹਦੇ ਪਰਵਾਰ ਵਲੋਂ ਸਾਧ ਸੰਗਤ ਦੀ ਸੇਵਾ ਸਤਿਕਾਰ ਵਿਚ ਕੋਈ ਕਸਰ ਨਹੀਂ ਸੀ।

ਇਹ ਰਾਤ ਮੇਰੇ ਲਈ ਇੰਗਲੈਂਡ ਵਿਚ ਆਖ਼ਰੀ ਸੀ। ਸਿਆਨ ਪਰਵਾਰ ਟੁੱਟਦੇ ਮੋਹ ਦਾ ਨਜ਼ਾਰਾ ਲੈਣ ਵਾਸਤੇ ਮੇਰੀ ਸੰਗਤ ਲੋਚਦਾ ਸੀ। ਛੋਟੇ ਬੱਚੇ, ਇਹਨਾਂ

ਦੀ ਮਾਂ ਬਲਰਾਜ ਤੇ ਸ. ਸਿਆਨ, ਸਾਰਾ ਸਮਾਂ ਮੇਰੇ ਨਾਲ ਦੋ ਭਰਪੂਰ-ਦਿਨ ਬਿਤਾਉਣਾ ਚਾਹੁੰਦੇ ਹੀ ਰਹੇ, ਮੈਂ ਰਾਤੀਂ ਵੀ ਆਮ ਕਰਕੇ ਕੁਵੇਲੇ ਘਰ ਪੁੱਜਦਾ ਸਾਂ, ਸੌਂਦਾ ਭਾਵੇਂ ਇਨ੍ਹਾਂ ਕੋਲ ਹੀ ਸਾਂ। ਪਰ ਅੱਜ ਤਾਂ ਮੈਂ ਵਿਸ਼ੇਸ਼ ਕਰ ਭਮਰੇ ਦੇ ਪਾਸ ਸਮਾਂ ਬਿਤਾਉਣਾ ਸੀ, ਕਿਉਂਕਿ ਮੈਂ ਵੀ ਜੋ ਸਾਮਾਨ ਜੋੜ ਰੱਖਿਆ ਸੀ, ਉਹ ਪੈਕ ਕਰਨਾ ਤੇ ਤੋਲਨਾ ਸੀ, ਮੈਨੂੰ ਜਾਪਦਾ ਸੀ ਦੂਣੇ ਵਜ਼ਨ ਦਾ ਮਾਲਕ ਮੈਂ ਵੀ ਬਣ ਜਾਵਾਂਗਾ।

ਅਸੀਂ ਈਸਟਹੈਮ ਦੇ ਚਲੇ ਹੋਏ ਰਾਤੀਂ 11 ਵਜੇ ਸ. ਰੰਧਾਵਾ ਦੇ ਘਰ ਹੰਸਲੋ ਪੁੱਜੇ। ਜਾ ਬੈੱਲ ਕੀਤੀ। ਖਉਰੇ ਸੁੱਤੇ ਸਨ ਜਾਂ ਜਾਗਦੇ। ਉੱਠ ਕੇ ਆਏ। ਸਾਨੂੰ ਉਨ੍ਹਾਂ ਦਾ ਧਿਆਨ, ਉਨ੍ਹਾਂ ਨੂੰ ਮੇਰਾ ਫ਼ਿਕਰ। ਚੰਗੀ ਗੱਲ ਤਾਂ ਇਹ ਹੋਈ ਕਿ ਸਾਡੇ ਨਾਲ ਆਏ ਭਮਰਾ ਜੀ ਤੇ ਬੀਬੀ ਜੀ ਦਾ ਸੋਧ ਦਾ ਲੰਗਰ ਹੋ ਗਿਆ। ਫਲ, ਦੁੱਧ ਨਾਲ ਇਹਨਾਂ ਤ੍ਰਿਪਤੀ ਕਰ ਲਈ। ਮੈਨੂੰ ਆਪਣਾ ਸਾਮਾਨ ਜਮ ਬਣਿਆ ਨਜ਼ਰ ਆ ਰਿਹਾ ਸੀ, ਮੈਂ ਰੰਧਾਵਾ ਦੀ ਵਾਕਫ਼ੀ ਦਾ ਲਾਭ ਲੈਣਾ ਚਾਹੁੰਦਾ ਸਾਂ। ਮੇਰਾ ਇਰਾਦਾ ਇਹ ਸੀ ਕਿ ਵਾਧੂ ਬੋਝ ਕਿਸੇ ਤੇ ਨਹੀਂ ਪਾਣਾ, ਜੇ ਵਾਧੂ ਭਾਰ ਦੀ ਰਕਮ ਹੀ ਤਾਰਨੀ ਪਏ ਤਾਂ ਏਥੇ ਛੱਡ ਜਾਵਾਂਗਾ, ਤੇ ਸਿਆਨ ਪਰਵਾਰ ਦੇ ਜ਼ਿੰਮੇ ਭਾਰਤ ਭੇਜਣ ਦਾ ਪ੍ਰਬੰਧ ਲਾਵਾਂਗਾ। ਪਰ ਸ. ਰੰਧਾਵਾ ਨੇ ਆਖਿਆ: ਮੈਂ 8 ਵਜੇ ਹੀਥਰੋ ਏਅਰ ਪੋਰਟ ਤੇ ਹੋਵਾਂਗਾ। ਤੁਸੀਂ ਸਾਰਾ ਸਾਮਾਨ ਲੈ ਕੇ ਆਇਓ, ਜੋ ਹੋਵੇਗਾ ਵੇਖੀ ਜਾਵੇਗੀ।

ਮੈਂ ਇਸ ਗੱਲੋਂ ਬੇਫ਼ਿਕਰ ਜਿਹਾ ਹੋ ਗਿਆ।

ਸ. ਰੰਧਾਵਾ ਨਾਲ ਬੈਠਿਆਂ 12 ਵਜ ਗਏ। ਇਨ੍ਹਾਂ ਨਾਲ ਬੈਠਣ ਤੋਂ ਕੁਝ ਗੱਲਾਂ ਮਾਲੂਮ ਹੋਈਆਂ ਜਿਹੜੀਆਂ ਸੰਭਾਲਣ ਯੋਗ ਸਨ, ਪਰ ਲਿਖਣ ਵੇਲੇ ਤਕ ਕੇਵਲ ਇਕੋ ਗੱਲ ਯਾਦ ਰਹਿ ਗਈ ਹੈ ਕਿ ਇਹਨਾਂ ਦਿਨਾਂ ਵਿਚ ਸ. ਹਰਵਿੰਦਰ ਸਿੰਘ ਹੰਸਪਾਲ ਅਤੇ ਸ. ਸੁਰਿੰਦਰ ਸਿੰਘ ਮਨਚੰਦਾ ਨੇ ਕਰੋੜਾਂ ਰੁਪਏ ਦੇ ਕੇ, ਲਕਸ਼ਮੀ ਕਮਰਸ਼ਲ ਬੈਂਕ ਦੇ 51 ਪ੍ਰਤੀਸ਼ਤ ਫ਼ੀ ਸਦੀ ਹਿੱਸੇ ਖਰੀਦ ਲਏ ਹੋਨ। ਰੰਧਾਵੇ ਦੇ ਦੱਸਣ ਮੁਤਾਬਕ ਬੈਂਕ ਵੇਚਣ ਵਾਲੀ ਪਾਰਟੀ ਲੁਧਿਆਣੇ ਦੀ ਸੀ ਤੇ ਇਸ ਦੀ ਮਿੱਤਰ ਸੀ। ਇਸੇ ਨੇ ਹੰਸਪਾਲ ਨੂੰ ਦੱਸ ਪਾਈ ਸੀ ਕਿ ਜੇ ਗੱਲ ਬਣਾਉਣੀ ਜੇ ਤਾਂ ਲਕਸ਼ਮੀ ਕਮਰਸ਼ਲ ਬੈਂਕ ਖਰੀਦ ਲਓ ਅਤੇ ਇਨ੍ਹਾਂ ਨੂੰ ਇਹ ਸਾਲਾਹ ਪਸੰਦ ਆ ਗਈ।

ਮੇਰਾ ਖ਼ਿਆਲ ਹੈ ਅਜਿਹੀਆਂ ਕਰਾਮਾਤਾਂ ਸਤਿਗੁਰਾਂ ਦੀ ਮਾਇਆ ਹੀ ਕਰ ਸਕਦੀ ਹੈ ਅਤੇ ਇਹ ਦੋਵੇਂ ਖਜ਼ਾਨਚੀ ਤਾਂ ਹਨ ਹੀ।

ਸ. ਰੰਧਾਵਾ ਤੋਂ ਮੇਡਨਹੈੱਡ ਘਰ ਆ ਕੇ ਸਾਮਾਨ ਪੈਕ ਕੀਤਾ। ਹੱਤ ਤੇਰੇ ਦੀ, ਇਹ ਤਾਂ 40-42 ਕਿਲੋ ਸੀ। ਕੁਝ ਭਾਰ ਤਾਂ ਮੈਂ ਦੂਜਿਆਂ ਦੇ ਉਠਾਏ ਹੋਏ ਸਨ, ਪਰ ਮੈਂ ਉਨ੍ਹਾਂ ਨੂੰ ਵੀ ਆਪਣਾ ਸਮਝਦਾ ਸਾਂ।

ਇਹ ਨੋਟ ਕਰਨਾ ਭੁੱਲਣਾ ਨਹੀਂ ਚਾਹੀਦਾ ਕਿ ਸਤਿਗੁਰੂ ਜੀ ਨਾਲ ਆਏ ਜਥੇ ਦਾ ਸਿਰੋਪਾਉ ਰੂਪੀ ਸਤਿਕਾਰ ਹੇਠ ਲਿਖਿਆਂ ਵਲੋਂ ਵੀ ਹੋਇਆ:

*35 ਪੌਂਡ ਤੇ ਦਸਤਾਰ, ਹੋਲਾ ਬਰਮਿੰਘਮ ਕਮੇਟੀ*

*15 ਪੌਂਡ ਤੇ ਦਸਤਾਰ, ਸੰਗਤ ਲੈਂਡਜ਼*

*15 ਪੌਂਡ ਤੇ ਦਸਤਾਰ, ਪਹਿਲਾਂ ਈਸਟਹੈਮ ਸੰਗਤ।*

ਸ. ਰੰਧਾਵਾ ਨੇ ਆਪਣੀ ਗੱਲ-ਕੱਥ ਦੌਰਾਨ ਦੱਸਿਆ ਕਿ ਨਾਮਧਾਰੀ ਸੰਗਤ ਵੱਲ ਉਸਦੇ ਐਕਸੈਸ ਬੈਗਜ਼ ਦੇ ਤਾਰੇ ਹੋਏ ਹੀ 12000 ਪੌਂਡ ਹੈ। ਪਰ ਕੋਈ ਦੇਣ ਦਾ ਨਾਮ ਨਹੀਂ ਲੈਂਦਾ। ਉਸਨੇ ਦੱਸਿਆ, ਸੰਤ ਮਹਿੰਦਰ ਸਿੰਘ ਬਾਲੀ ਨਗਰ ਦਾ ਹੀ ਵਾਧੂ ਭਾਰ 80 ਕਿਲੋ ਸੀ।

ਇਕ ਬੰਦੇ ਦੀ ਸ. ਰੰਧਾਵਾ ਨੇ ਤਾਰੀਫ਼ ਕੀਤੀ ਕਿ ਸਤਿਗੁਰੂ ਜੀ ਦਾ ਪ੍ਰੇਮੀ ਸ. ਗੁਰਦੀਪ ਸਿੰਘ ਮੁਕਤਸਰੀ ਹੀ ਵੇਖਿਆ ਹੈ ਜਿਸ ਨੇ 50 ਕਿਲੋ ਵਾਧੂ ਭਾਰ ਦੇ ਆਪ ਪੈਸੇ ਤਾਰੇ, ਨਾਲੇ ਮੇਰਾ ਧੰਨਵਾਦ ਕੀਤਾ ਕਿ ਉਹਦਾ 80 ਕਿਲੋ ਭਾਰ ਬਿਨਾਂ ਖ਼ਰਚੋਂ ਲੰਘ ਗਿਆ। ਨਹੀਂ ਤਾਂ ਉਹਨੇ ਥਾਈਲੈਂਡ ਦੇ ਸੇਠਾਂ ਨੂੰ ਵੀ, ਸਾਹਮਣੇ ਵਾਧੂ ਭਾਰ ਦੇ ਪੈਸੇ ਦਿਤੇ ਹਨ ਪਰ ਉਹਨਾਂ ਕਿਸੇ ਵੀ ਇਹ ਕਸ਼ਟ ਨਹੀਂ ਕੀਤਾ ਕਿ ਇਸ ਆਦਮੀ ਨੂੰ ਚੱਟੀ ਕਿਉਂ ਪਏ!

ਰੰਧਾਵੇ ਦੱਸਿਆ ਉਹਨੂੰ ਸਤਿਗੁਰੂ ਜੋ ਵੀ ਹੁਕਮ ਕਰਨ, ਉਹ ਤਾਂ ਉਸ ਤੇ ਫੁੱਲ ਚਾੜ੍ਹਦਾ ਹੈ, ਨਹੀਂ ਤਾਂ ਉਸ ਦਾ ਕਿਸੇ ਨਾਲ ਕੁਝ ਵੀ ਵਾਸਤਾ ਨਹੀਂ।

## 20 ਮਈ 1984, ਐਤਵਾਰ

## ਇਕ ਸਫ਼ਰ ਸਫ਼ਰ

*ਵਾਹ ਸੱਜਨੋ...?*

6 ਵਜੇ ਤਕ, ਸ. ਭਮਰੇ ਦੇ ਘਰ ਮੈਂ ਆਪਣੇ ਸਾਮਾਨ ਵੱਲੋਂ ਤੇ ਇਸ਼ਨਾਨ ਵਲੋਂ ਤਿਆਰ-ਬਰ-ਤਿਆਰ ਸਾਂ। ਬੀਬੀ ਗਿਆਨ ਕੌਰ, ਬੀਬੀ ਸੁਰਜੀਤ, ਸ. ਮਹਿੰਦਰ ਸਿੰਘ, ਸ੍ਰੀ ਪਲਵਿੰਦਰ ਸਿੰਘ ਹੁਰਾਂ ਨੂੰ ਸੁਖਾਵੇਂ ਸਾਥ ਲਈ ਕ੍ਰਿਤੱਗਤਾ ਅਦਾ ਕਰ ਤੇ "ਬਾਈ ਬਾਈ" ਕਰ, 7 ਵੱਜਦੇ ਨੂੰ, ਸ. ਸਵਰਨ ਸਿੰਘ ਸਿਆਨ-ਬਲਰਾਜ ਕੇ ਘਰ ਗਿਆ ਅਤੇ ਮੋਹ ਭਰੇ ਬੱਚਿਆਂ ਨੂੰ ਮਿਲ, ਆਗਿਆ ਲੈ ਕੇ, ਜਦੋਂ ਕਿ ਵਿਛੋੜੇ ਦੀਆਂ ਕਸਕਾਂ ਆਂਦਰਾਂ ਨੂੰ ਝਕਝੋਰ ਰਹੀਆਂ ਸਨ, ਛੱਡ ਕੇ ਸ. ਸਿਆਨ ਦੀ ਗੱਡੀ ਤੇ ਅਸੀਂ 8 ਵਜੇ ਤੱਕ ਹੀਥਰੋ ਏਅਰਪੋਰਟ ਤੇ ਆ ਗਏ। ਏਥੇ ਸੰਤ ਗੁਰਨਾਮ ਸਿੰਘ ਸੰਤ ਨਗਰ ਵੀ ਮੇਰੇ ਵਾਲੀ ਫਲਾਈਟ ਤੇ ਉਡਣ ਨੂੰ ਆਇਆ ਹੋਇਆ ਸੀ। ਕੁਝ ਮੇਰਾ ਸਾਮਾਨ

ਉਸ ਨਾਲ ਤੁਲਾ, ਸ. ਰੰਧਾਵਾ ਦੀ ਉਡੀਕ ਕੀਤੀ, ਉਹ ਵੀ 10 ਮਿੰਟ ਤਕ ਆ ਗਏ। ਪਰ ਮੇਰੇ ਸਾਮਾਨ ਬਾਰੇ ਉਹਨਾਂ ਦਾ ਲਿਹਾਜ਼ ਪਰਵਾਨ ਨ ਕੀਤਾ ਗਿਆ। ਮੈਂ ਇਹ ਏਥੇ ਹੀ ਛੱਡ ਦੇਣਾ ਚਾਹੁੰਦਾ ਸਾਂ। ਪਰ ਸਰਦਾਰ ਰੰਧਾਵਾ ਨੇ ਜ਼ੋਰ ਦਿੱਤਾ, "ਫੇਰ ਤੁਹਾਡਾ ਪਿੱਛੇ ਧਿਆਨ ਰਹੇਗਾ, ਹੁਣ ਜੋ ਖ਼ਰਚਾ ਪੈਂਦਾ ਹੈ, ਪੈਣ ਦਿਓ !' ਸਾਮਾਨ ਦੇ 83 ਪੌਂਡ ਅਦਾ ਕਰਨੇ ਪਏ ਅਰਥਾਤ 1300/- ਤੋਂ ਕੁਝ ਵੱਧ। ਸ਼ਰਮਸ਼ਾਰੀ ਨਾਲ ਮੈਂ ਤੰਗ ਸਾਂ। ਪਰ ਸ. ਰੰਧਾਵੇ, ਭਮਰੇ ਤੇ ਸਿਆਨ ਨੇ ਇਸ ਰਕਮ ਨੂੰ ਬਰਾਬਰ ਤਕਸੀਮ ਕਰ ਲਿਆ! ਅਤੇ ਮੈਨੂੰ ਇਸ ਬਾਰੇ ਨਾ ਸੋਚਣ ਤੇ ਜ਼ੋਰ ਦਿਤਾ।

ਏਧਰ ਮੈਂ ਸਕਿਊਰਿਟੀ ਚੈੱਕ ਵਾਸਤੇ ਜਾਣ ਨੂੰ ਹੀ ਤਿਆਰ ਸਾਂ ਕਿ ਸ. ਸਰਵਣ ਸਿੰਘ ਅਮੋਲਕ 10 ਪੌਂਡ ਤੇ ਪਾਰਕਰ ਦੀ ਸਟੀਲ ਬਾਲਪੈੱਨ, ਮੈਨੂੰ ਆਪਣਾ ਪਿਆਰ ਦੇਣ ਆ ਗਿਆ। ਮੈਂ ਕ੍ਰਿਤੱਗਤਾ ਲਈ ਕੁਝ ਕਹਿਣ ਲੱਗਾ ਹੀ ਸਾਂ ਕਿ ਅਮੋਲਕ ਬੋਲਿਆ: 'ਕਵੀ ਜੀ, ਇਹ ਤੁਹਾਡੇ ਲਈ ਹੀ ਨਹੀਂ, ਜੋ ਵੀ ਏਥੇ ਕਵੀ ਅਤੇ ਲੇਖਕ ਆਵੇ ਤੇ ਮੇਰਾ ਉਸ ਨਾਲ ਸੰਪਰਕ ਹੋਵੇ, ਮੈਂ ਏਨਾ ਕੁਝ ਕਰਦਾ ਹੀ ਹਾਂ।

ਅਤੇ 9 ਵਜਦੇ ਨੂੰ ਅਸੀਂ ਸਿਕਿਊਰਿਟੀ ਚੈੱਕ ਵੱਲ ਹੋਏ। ਸਾਰੇ ਮਿੱਤਰਾਂ ਨੂੰ ਹਿਰਦਿਓਂ ਸਹਿਯੋਗ ਤੇ ਵਿਛੋੜੇ ਲਈ ਨਿੱਘੀਆਂ ਗਲਵਕੜੀਆਂ! ਬਿਨਾਂ ਕਿਸੇ ਪਰੇਸ਼ਾਨੀ ਤੋਂ ਸੀਰੀਅਨ ਏਅਰ ਲਾਈਨਜ਼ ਦੇ ਜਹਾਜ਼ ਵਿਚ ਅਗਲੇ ਸਫ਼ਰ ਲਈ ਜਾ ਬੈਠੇ।

## 21 ਮਈ 1984, ਸੋਮਵਾਰ

## ਨਵੀਂ ਦਿੱਲੀ

ਅਸੀਂ 8 ਵਜੇ ਭਾਰਤੀ ਟਾਈਮ ਮੁਤਾਬਕ ਪਾਲਮ ਏਅਰ ਪੋਰਟ ਤੇ ਆਣ ਉਤਰੇ। ਕਿਸੇ ਨੂੰ ਸੂਚਨਾ ਨਹੀਂ ਸੀ ਦਿੱਤੀ ਹੋਈ ਤਾਂ ਵੀ ਮੇਰਾ ਛੋਟਾ ਲੜਕਾ ਸੁਖਬੀਰ ਸਿੰਘ ਸਾਨੂੰ ਲੈਣ ਆਇਆ ਹੋਇਆ ਸੀ। ਏਥੇ ਅਸੀਂ ਸਾਮਾਨ ਦੀ ਠੀਕ ਸੂਚਨਾ ਦੇ ਕੇ ਕਸਟਮ ਵਾਲਿਆਂ ਨੂੰ ਝਾਤ ਪੁਆ ਕੇ ਬਿਨਾਂ ਕੁਝ ਦਿਤੇ ਲਏ ਵਿਦਾ ਹੋ ਗਏ।

22 ਡਿਗਰੀ ਦੀ ਵੱਧ ਤੋਂ ਵੱਧ ਗਰਮੀ ਵਲਾਇਤ ਵਿਚ ਛੱਡ ਕੇ ਦਿੱਲੀ ਦੀ 46 ਡਿਗਰੀ ਦੀ ਗਰਮੀ ਵਿਚ ਆ ਪੁੱਜੇ। ਅਤੇ ਅਸੀਂ ਹੁਣ ਆਪਣੇ ਦੇਸ਼ ਵਿਚ ਸਾਂ ਜਿਥੇ ਸਾਡੀ ਸਾਧਾਰਨ ਜ਼ਿੰਦਗੀ ਨੇ ਆਪਣੇ ਰਾਹ ਫੜਨੇ ਸਨ।

## 24 ਮਈ 1984, ਵੀਰਵਾਰ

## ਨਵੀਂ ਦਿੱਲੀ

*ਰਾਸ਼ਟਰਪਤੀ ਭਵਨ ਵਿਚ :*

ਅੱਜ ਹੀ ਮੈਂ ਹੰਸਪਾਲ ਨੂੰ ਮਿਲਣ ਲਈ ਉਹਦੇ ਘਰ ਜਾ ਸਕਿਆ। ਸ. ਹੰਸਪਾਲ ਨੇ ਦੱਸਿਆ: ਮੈਂ ਗਿਆਨੀ (ਰਾਸ਼ਟਰਪਤੀ) ਜੀ ਨੂੰ ਕਿਹਾ ਸੀ ਕਿ ਤੁਹਾਨੂੰ ਰਾਸ਼ਟਰਪਤੀ ਬਣਿਆਂ ਏਨਾ ਚਿਰ ਹੋ ਗਿਆ ਏ, ਤੁਸਾਂ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਅਜੇ ਤਕ ਪ੍ਰੋਗਰਾਮ ਨਹੀਂ ਬਣਾਇਆ। ਉਨ੍ਹਾਂ ਨੇ ਕਿਹਾ, ਦੂਜੇ ਰੁਝੇਵਿਆਂ ਵਿਚੋਂ ਹੀ ਫੁਰਸਤ ਨਹੀਂ ਮਿਲੀ, ਜੇ ਅੱਜ ਆਪ ਜੀ ਸਮਾਂ ਦੇ ਸਕਣ ਤਾਂ ਸ਼ਾਮ ਉਨ੍ਹਾਂ ਦੇ ਦਰਸ਼ਨ ਕਰ ਲੈਂਦੇ ਹਾਂ। ਅਤੇ ਇੰਜ ਵਲਾਇਤ ਵਿਚੋਂ ਆਉਂਦਿਆਂ ਹੀ 19 ਮਈ ਸ਼ਾਮੀਂ ਰਾਤ ਦੇ 7 ਤੋਂ 9 ਤੱਕ ਰਾਸ਼ਟਰਪਤੀ ਭਵਨ ਵਿਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਅਵਸਰ ਬਣ ਗਿਆ।

ਗਿਆਨੀ ਜੀ ਦੀ, ਸਤਿਗੁਰੂ ਜੀ ਪ੍ਰਤੀ ਪਹੁੰਚ ਵਿਚ, ਪਹਿਲਾਂ ਅੱਧ ਝੁਕੀ ਨਮਸਕਾਰ ਸੀ ਅਤੇ ਫਿਰ ਜਿਉਂ ਜਿਉਂ ਸਮਾਂ ਬੀਤਦਾ ਗਿਆ, ਗਿਆਨੀ ਜੀ ਦਾ ਸਤਿਗੁਰੂ ਜੀ ਪ੍ਰਤੀ ਸਤਿਕਾਰ ਵਧਦਾ ਗਿਆ ਅਤੇ ਜਦੋਂ ਵਿਦਾ ਕਰਨ ਦਾ ਸਮਾਂ ਆਇਆ ਤਾਂ ਰਾਸ਼ਟਰਪਤੀ ਜੀ ਸਤਿਗੁਰੂ ਜੀ ਨੂੰ ਗੱਡੀ ਵਿਚ ਬਿਠਾਉਣ ਲਈ ਆ ਗਏ।

ਹੰਸਪਾਲ ਨੇ ਮੈਨੂੰ ਉਹ ਗੱਲਾਂ ਫੇਰ ਕਿਸੇ ਵੇਲੇ ਦੱਸਣ ਲਈ ਕਿਹਾ ਜਿਹੜੀਆਂ ਸਤਿਗੁਰੂ ਜੀ ਅਤੇ ਰਾਸ਼ਟਰਪਤੀ ਜੀ ਵਿਚ ਹੋਈਆਂ। ਉਂਜ ਸਤਿਗੁਰੂ ਜੀ ਨੇ ਮੈਨੂੰ ਇਸ ਸਮੇਂ ਯਾਦ ਕੀਤਾ।

ਸ੍ਰੀ ਰਮੇਸ਼ ਚੰਦਰ ਸੰਪਾਦਕ 'ਪੰਜਾਬ ਕੇਸਰੀ' 'ਹਿੰਦ ਸਮਾਚਾਰ' ਆਦਿ ਨਮਿਤ ਅੱਜ ਅੰਤਮ ਰਸਮ ਸੀ ਜਲੰਧਰ। ਹੰਸਪਾਲ ਨੇ ਦੱਸਿਆ ਕਿ ਇਸ ਬਾਰੇ ਮੈਨੂੰ (ਕਵੀ) ਆਦੇਸ਼ ਸੀ ਕਿ ਮੈਂ ਸਮੁੱਚੇ ਸਮਾਜ ਦੀ ਨੁਮਾਇੰਦਗੀ ਕਰਾਂ, ਪਰ ਹੰਸਪਾਲ ਜੀ ਨੇ ਇਸਨੂੰ ਟਾਲ ਹੀ ਦਿਤਾ।

ਸ੍ਰੀ ਸਤਿਗੁਰੂ ਜੀ ਵਿਦੇਸ਼ 'ਚੋਂ ਆ ਕੇ ਅਰਥਾਤ 20 ਤਾਰੀਖ ਤੋਂ ਭੈਣੀ ਸਾਹਿਬ ਹੀ ਹਨ।

## 28 ਮਈ 1984, ਸੋਮਵਾਰ

## ਨਵੀਂ ਦਿੱਲੀ

ਸ੍ਰੀ ਸਤਿਗੁਰੂ ਜੀ ਦੇ ਬਾਰੇ ਜਾਣਕਾਰੀ ਲੈਣ ਲਈ ਮੈਂ ਹੰਸਪਾਲ ਵਲ ਕੇ-17 ਰਾਜੌਰੀ ਗਾਰਡਨ ਗਿਆ ਤਾਂ ਉਸ ਕਿਹਾ: ਮੈਂ ਤਾਂ ਪਹਿਲਾਂ ਹੀ ਬੰਦਾ ਤੁਹਾਡੇ ਵੱਲ ਭੇਜਣ ਵਾਲਾ ਸਾਂ। ਬਹੁਤਾ ਰੁਝੇਵਾਂ ਤਾਂ ਨਹੀਂ ? ਜੇ ਨਹੀਂ, ਤਾਂ ਆਓ, ਮੇਰੇ ਨਾਲ ਜ਼ਰਾ ਚੱਲੋ।

ਅਸੀਂ ਹੰਸਪਾਲ ਦੀ ਗੱਡੀ ਤੇ ਪਹਿਲਾਂ ਸ਼ਹੀਦ ਬਿਸ਼ਨ ਸਿੰਘ ਮਾਨਸਰੋਵਰ ਸਕੂਲ ਵਿਚ ਪੁੱਜੇ। 5-7 ਮਿੰਟ ਏਥੇ ਅਟਕ ਕੇ ਵੱਡੀ ਟੈਂਕੀ ਨੇੜੇ ਤਿਆਰ ਹੋ ਰਹੀ ਨਵੀਂ ਸਕੂਲ ਬਿਲਡਿੰਗ ਸ. ਹੰਸਪਾਲ ਨੇ ਵਿਖਾਈ। 10 ਕਮਰਿਆਂ ਅਤੇ ਵਿਹੜੇ ਵਿਚ ਫਰਸ਼ ਪੈ ਚੁੱਕਾ ਹੈ। ਪਰਵੇਸ਼ ਦੁਆਰ ਵਿਚ ਫ਼ਰਸ਼ ਪੈਣਾ ਹੈ, ਅੰਦਰੋਂ ਕਮਰੇ ਕਲੀ ਹੋ ਗਏ ਹਨ, ਪਰ ਬਾਹਰੋਂ ਟੀਪ ਅਤੇ ਅੰਦਰੋਂ ਆ ਕੇ ਪੂਰਣਤਾ ਹੋਣੀ ਹੈ।

ਅੱਜ ਹੰਸਪਾਲ ਦਾ ਲੜਕਾ ਫੇਰ 1000/- ਉਸਤਾਦ ਹਰਭਜਨ ਸਿੰਘ ਸਿਤਾਰ ਦੇ ਘਰ ਦੇਣ ਗਿਆ। ਇਹ ਮਾਸਿਕ ਆਨਰੇਰੀਅਮ ਤੋਂ ਵੱਖਰਾ ਸੀ। ਸਤਿਗੁਰੂ ਜੀ ਨੇ ਹੁਕਮ ਭੇਜਿਆ ਸੀ ਕਿ ਹਰਭਜਨ ਸਿਘ ਅਜੇ ਵਿਦੇਸ਼ ਵਿਚ ਹੈ, ਉਹਦੇ ਘਰ 1000/- ਹੋਰ ਘੱਲ ਦਿਓ।

ਹੰਸਪਾਲ ਨੇ ਕਿਹਾ: "ਮੈਂ ਕਲ੍ਹ ਭੈਣੀ ਸਾਹਿਬ ਜਾਵਾਂਗਾ!"

## 30 ਮਈ 1984, ਬੁੱਧਵਾਰ

## ਨਵੀਂ ਦਿੱਲੀ

ਚਾਂਦਨੀ ਚੌਕ ਪਾਸ, ਲਾਜਪਤ ਰਾਇ ਮਾਰਕਿਟ ਵਿਚ ਨਾਮਧਾਰੀ ਕਲਾਥ ਇੰਪੋਰੀਅਮ ਦੇ ਮਾਲਕ ਸੰਤ ਗੁਰਬਖ਼ਸ਼ ਸਿੰਘ ਖੁਰਾਣਾ ਨੇ ਦੱਸਿਆ: ਨਰਿੰਦਰ (ਵੱਡਾ ਪੁੱਤਰ) ਨੇ ਬੰਬਈਓਂ ਸਤਿਗੁਰਾਂ ਨੂੰ ਫੋਨ ਕੀਤਾ ਪਿਛਲੇ ਦਿਨੀਂ ਕਿ ਬੰਬਈ ਵਿਚ ਜੀ ਨਹੀਂ ਲੱਗ ਰਿਹਾ। ਸਤਿਗੁਰ ਜੀ ਨੇ ਤੁਰਤ ਭੈਣੀ ਸਾਹਿਬ ਚਲੇ ਆਉਣ ਲਈ ਕਿਹਾ। ਉਹ ਅਗਲੇ ਦਿਨ ਹੀ ਮੇਰੀ ਨੂੰਹ ਹਰਭਜਨ ਨੂੰ ਨਾਲ ਲੈ ਕੇ ਗੁਰੂ ਚਰਨਾਂ ਵਿਚ ਪਹੁੰਚ ਗਿਆ। ਅੱਜ ਕਲ੍ਹ ਹਵਾਈ ਜਹਾਜ਼ ਕਿੰਨੀ ਕੁ ਦੇਰ ਲਗਣ ਦਿੰਦੇ ਹਨ।

ਸਤਿਗੁਰਾਂ ਨੇ ਲੁਧਿਆਣੇ ਦੇ ਸੁਰਿੰਦਰ ਸਿੰਘ ਨੂੰ ਹੁਕਮ ਦੇ ਰੱਖਿਆ ਸੀ ਕਿ ਹਵਾਈ ਅੱਡਾ ਲੁਧਿਆਣਾ ਤੇ ਜਾ ਕੇ ਜੋੜੇ ਨੂੰ ਲੈ ਆਵੇ ਤੇ ਭੈਣੀ ਸਾਹਿਬ ਛੱਡ ਜਾਵੇ। ਸਤਿਗੁਰੂ ਜੀ ਨੇ ਬੜਾ ਪਿਆਰ ਕੀਤਾ। ਨਹਿਰ ਤੇ ਲੈ ਗਏ। ਸਾਰਾ ਦਿਨ ਕੋਲ ਰੱਖਿਆ ਅਤੇ ਬਚਨ ਕੀਤਾ: ਬੰਬਈ ਨਹੀਂ ਛੱਡਣੀ। ਜਦੋਂ ਉਪਰਾਮ ਹੋ ਜਾਇਆ ਕਰੋਂ, ਮੇਰੇ ਪਾਸ ਆ ਜਾਇਆ ਕਰੀਂ। ਸੰਤ ਗੁਰਬਖ਼ਸ਼ ਸਿੰਘ ਨੇ ਕਿਹਾ: ਸਤਿਗੁਰਾਂ ਨਰਿੰਦਰ ਨੂੰ ਬੜਾ ਨਿਵਾਜਿਆ ਹੈ। ਉਹ ਕਹਿੰਦੇ ਹਨ, ਨਰਿੰਦਰ ਸਾਡਾ ਵੀ ਦਿਲ ਬੰਬਈ ਵਿਚ ਤੇਰੇ ਨਾਲ ਲਗਦਾ ਹੈ।

## 31 ਮਈ 1984, ਵੀਰਵਾਰ

## ਨਵੀਂ ਦਿੱਲੀ

ਸਵੇਰੇ ਸਵੇਰੇ ਕੋਠੀ ਪੂਸਾ ਰੋਡ ਗਿਆ। ਪੁਲਸੀਆ ਏਥੋਂ ਸ੍ਰੀ ਬਲਦੇਵ ਸਿੰਘ ਹਜ਼ੂਰੀ ਸੇਵਕ ਦੇ ਪਾਸਪੋਰਟ ਦੀ ਤਸਦੀਕ ਕਰਨ ਆਇਆ ਸੀ। ਸ਼ੇਰ ਸਿੰਘ ਇਹ ਪਾਸਪੋਰਟ 3 ਜੂਨ ਤੱਕ ਚਾਹ ਰਿਹਾ ਸੀ।

ਸ਼ੇਰ ਸਿੰਘ ਚਾਵਲਾ ਤੋਂ ਪਤਾ ਲੱਗਾ ਕਿ ਸਤਿਗੁਰੂ ਜੀ 4 ਜੂਨ ਨੂੰ ਥਾਈਲੈਂਡ ਵਿਖੇ 10 ਦਿਨ ਲਈ ਜਾ ਰਹੇ ਹਨ। ਏਸੇ ਲਈ ਹਜ਼ੂਰੀ ਸੇਵਕ ਦਾ ਪਾਸਪੋਰਟ 'ਸਭ ਤੋਂ ਪਹਿਲਾਂ' ਦੇ ਆਧਾਰ ਤੇ ਤਿਆਰ ਹੋ ਰਿਹਾ ਹੈ।

10.30 ਤਕ ਮੈਂ ਹੰਸਪਾਲ ਨੂੰ ਫਿਰ ਜਾ ਮਿਲਿਆ। ਉਸ ਨੇ ਦੱਸਿਆ ਕਿ ਉਹ ਆਪ ਤਾਂ ਕੇਵਲ ਚੰਡੀਗੜ੍ਹ ਤਕ ਹੀ ਗਿਆ ਹੈ। ਟੈਲੀਫੋਨ ਦੁਆਰਾ ਭੈਣੀ ਸਾਹਿਬੋਂ ਪਤਾ ਕੀਤਾ ਸੀ, ਸਤਿਗੁਰੂ ਜੀ ਅੱਜ ਡਲਹੌਜ਼ੀ ਪਧਾਰੇ ਹਨ। (ਜੇ ਇਹੋ ਗੱਲ ਹੈ ਤਾਂ ਸ. ਸਾਧੂ ਸਿੰਘ ਨੂੰ ਹੀ ਦਰਸ਼ਨ ਦੇ ਕੇ ਨਿਵਾਜਣ ਗਏ ਹਨ। ) ਸ਼ਾਇਦ ਕੁੱਲੂ ਤੱਕ ਆ ਜਾਣ, ਹੋਰ ਕਿਤੇ ਵੀ ਜਾਣ ਦਾ ਪ੍ਰੋਗਰਾਮ ਅਨਿਸ਼ਚਿਤ ਹੈ।

## 1 ਜੂਨ 1984, ਸ਼ੁਕਰਵਾਰ

## ਚੰਡੀਗੜ੍ਹ

ਮੈਂ ਦਿੱਲੀ ਵਿਚ ਗਰਮੀ ਮਹਿਸੂਸ ਕਰ ਰਿਹਾ ਸਾਂ, ਭਾਵੇਂ ਕੂਲਰਾਂ-ਕੂਲਰਾਂ ਦਾ ਪ੍ਰਬੰਧ ਹੈ ਸੀ, ਪਰ ਮਨ ਕੁੰਤਰ ਕੁੱਲੂ ਜਾਣ ਨੂੰ ਉਤਾਵਲਾ ਸੀ। ਮੇਰੇ ਪਾਸ ਬਹੁਤ ਸਾਰਾ ਕੰਮ ਉਥੇ ਜਾ ਕੇ ਕਰਨ ਵਾਲਾ ਸੀ।

6.30 ਵਜੇ ਸਵੇਰੇ ਘਰੋਂ ਚੱਲੇ, ਅੱਡੇ ਤੇ ਤਿਆਰ ਖੜੀ ਬੱਸ ਮਿਲ ਗਈ।

12.30 ਵਜੇ ਤਕ ਚੰਡੀਗੜ੍ਹ ਪਹੁੰਚ ਗਏ।

ਨਾਮਧਾਰੀ ਵਾਚ ਕੰਪਨੀ (ਪੁਲ ਹੇਠ, 17 ਸੈਕਟਰ) ਸ. ਬਖਸ਼ੀਸ਼ ਸਿੰਘ ਨੂੰ ਮਿਲੇ ਤਾਂ ਏਥੇ ਹੀ ਸ. ਬਲਵੰਤ ਸਿੰਘ ਮੰਡੀ ਮਿਲ ਪਿਆ।

ਸ. ਬਖਸ਼ੀਸ਼ ਸਿੰਘ ਨੇ ਇਕ ਦਿਲਚਸਪ ਗੱਲ ਸੁਣਾਈ। ਉਸ ਦੀ ਮਾਤਾ ਬੀਬੀ ਪਿਆਰ ਕੌਰ (70) ਜੋ ਉਸਦੇ ਪਿਤਾ ਸੰਤ ਅਮਰ ਸਿੰਘ ਤੇ ਬਾਕੀ ਦੇ ਭਰਾਵਾਂ ਪਾਸ ਡੇਰਾ ਬਸੀ (ਵਸੋਂ ਦਾ ਪਿੰਡ) ਰਹਿੰਦੀ ਸੀ, ਮਾਰਚ ਦੇ ਮਹੀਨੇ ਕੁਝ ਢਿੱਲੀ ਮੱਠੀ ਸੀ। ਸਾਰਾ ਪਰਵਾਰ ਮਹਿਸੂਸ ਕਰ ਰਿਹਾ ਸੀ ਕਿ ਮਾਤਾ ਦਾ ਅੰਤ ਨਜ਼ਦੀਕ ਆ ਰਿਹਾ ਹੈ। ਕੋਈ ਦਵਾਈ ਨਹੀਂ ਸੀ ਰਹੀ, ਕੋਈ ਡਾਕਟਰ ਨਹੀਂ ਸੀ ਆ ਰਿਹਾ। ਅਚਾਨਕ 10 ਮਾਰਚ, 1984 ਨੂੰ ਅੱਖੀਆਂ ਮੀਟ ਗਈ। ਨਬਜ਼ ਚੱਲਣੋਂ ਹਟ ਗਈ। ਪਰਵਾਰ ਤੇ ਸਜਣ ਸਨੇਹੀ ਜੁੜ ਬੈਠੇ। ਸਸਕਾਰਨ ਬਾਰੇ ਪ੍ਰਬੰਧ ਵਿਉਂਤਦਿਆਂ ਨੂੰ, ਮਾਤਾ ਉਭੜਵਾਹੇ ਉਠ ਬੈਠੀ। ਸੋਗ ਅਤੇ ਭਾਣੇ ਦੇ ਰਲੇ-ਮਿਲੇ ਮਾਹੌਲ ਵਿਚ ਕੌਤੂਹਲ ਵਿਆਪਤ ਹੋ ਗਿਆ। ਮਾਤਾ ਜੀ ਉਠਦਿਆਂ ਹੀ ਇੰਜ ਜਾਪਣ ਲੱਗੇ ਜਿਵੇਂ ਉਨ੍ਹਾਂ ਨੂੰ ਕਦੇ ਕੋਈ ਤਕਲੀਫ਼ ਹੋਈ ਹੀ ਨਹੀਂ।

ਬਖਸ਼ੀਸ਼ ਸਿੰਘ ਨੇ ਦੱਸਿਆ ਕਿ ਮਾਤਾ ਜੀ ਨੇ ਅਪਣੀ ਦਾਸਤਾਨ ਇਉਂ ਸੁਣਾਈ: ਮੇਰੀਆਂ ਅੱਖੀਆਂ ਮਿਟ ਗਈਆਂ। ਪਰ ਮੈਨੂੰ ਦਿਸਿਆ, ਚਾਰ ਨਾਮਧਾਰੀ ਸਿੰਘ ਚਿਟੇ ਕਪੜਿਆਂ ਵਾਲੇ, ਇਕ ਬਹੁਤ ਸੁੰਦਰ ਲਾਲ ਪਾਲਕੀ, ਜਿਸ ਦੇ ਅੰਦਰ ਲਾਲ ਕਪੜਾ ਤੇ ਬਾਹਰ ਲਾਲ ਪਾਲਿਸ਼ ਵਗ਼ੈਰਾ ਸੀ, ਲੈ ਕੇ ਆ ਗਏ ਤੇ ਮੈਨੂੰ ਵਿਚ ਬੈਠਣ ਲਈ ਕਹਿਣ ਲੱਗੇ। ਮੈਂ ਆਖਿਆ, ਬੈਠ ਤਾਂ ਜਾਵਾਂ ਪਰ ਇਹਦੇ ਅੰਦਰ ਅਨ੍ਹੇਰਾ ਬੜਾ ਹੈ। ਮੈਨੂੰ ਡਰ ਲਗਦਾ ਹੈ ਅੰਦਰ ਜਾਣੋਂ। ਸਿੰਘਾਂ ਕਿਹਾ: ਮਾਤਾ ਚਾਨਣ ਕਰ ਦਿੰਦੇ ਹਾਂ, ਤੂੰ ਅੰਦਰ ਬੈਠ। ਅਤੇ ਅੰਦਰ ਜਿਵੇਂ ਲਾਟੂ ਜਗ ਪਿਆ। ਮੈਂ ਬੈਠ ਗਈ। ਪਾਲਕੀ ਨੂੰ ਉਠਾ ਲਿਆ ਗਿਆ।

"ਪਤਾ ਨਹੀਂ ਸਫ਼ਰ ਕਿੰਨਾ ਕੀਤਾ ਤੇ ਕਿੰਨਾ ਨਹੀਂ। ਪਰ ਜਦੋਂ ਮੇਰੀ ਪਾਲਕੀ ਇਕ ਮਕਾਨ ਵਿਚ ਜਾ ਕੇ ਰੱਖੀ। ਮੈਂ ਵੇਖਿਆ ਸਾਹਮਣੇ ਕੋਈ ਤਕੜੇ ਕੱਦ ਕਾਠ ਵਾਲਾ ਸੁਨਹਿਰੀ ਪਗੜੀ ਬੱਧੀ ਹੋਈ ਭਾਈ ਬੈਠਾ ਹੈ ਅਤੇ ਉਸਦੇ ਸਾਹਮਣੇ ਚੌਕੀ ਤੇ ਇਕ ਬਹੁਤ ਬਹੁਤ ਸਫ਼ਿਆਂ ਵਾਲੀ ਵਹੀ ਪਈ ਹੈ। ਮੈਨੂੰ ਤੁਰਤ ਜਾਪਿਆ ਮੈਂ ਤਾਂ ਧਰਮ ਰਾਜ ਦੇ ਪੇਸ਼ ਹੋਈ ਖਲੀ ਹਾਂ। ਉਸ ਨੇ ਵਹੀ ਫੋਲਦਿਆਂ ਮੇਰੇ ਵੱਲ ਨਜ਼ਰ ਸੁੱਟੀ ਤੇ ਉਸੇ ਵੇਲੇ ਕਿਹਾ: ਇਹ ਪਿਆਰ ਕੌਰ ਨਹੀਂ ਚਾਹੀਦੀ, ਅਹੁ ਆ ਰਹੀ ਹੈ ਦੂਜੀ। ਇਸ ਨੂੰ ਤੁਰਤ ਵਾਪਸ ਭੇਜੋ।

ਮੈਂ ਧਰਮ ਰਾਜ ਨੂੰ ਆਖਿਆ: ਮੈਂ ਹੁਣ ਬਹੁਤ ਦੂਰ ਆ ਗਈ ਆਂ। ਮੇਰੇ ਬੱਚਿਆਂ ਹੁਣ ਮੈਨੂੰ ਮਿਲ ਨਹੀਂ ਸਕਣਾ। ਉਹ ਮੈਨੂੰ ਫੂਕ ਚੁੱਕੇ ਹੋਣਗੇ। ਚੋਖਾ ਚਿਰ ਹੋ

ਗਿਆ ਏ। ਮੈਨੂੰ ਦੇਖੋ ਹੀ ਰਹਿਣ ਦਿਓ। ਅੱਗੋਂ ਆਵਾਜ਼ ਆਈ: ਨਹੀਂ, ਚਿੰਤਾ ਨ ਕਰ। ਅਜੇ ਉਨ੍ਹਾਂ ਨੂੰ ਕੁਝ ਵੀ ਪਤਾ ਨਹੀਂ ਤੇ ਉਨ੍ਹਾਂ ਕੁਝ ਵੀ ਨਹੀਂ ਕੀਤਾ।"

ਬਖ਼ਸ਼ੀਸ਼ ਸਿੰਘ ਨੇ ਦੱਸਿਆ ਕਿ ਧਰਮਰਾਜ ਦੇ ਕੋਰਟ ਚੋਂ ਨਿਕਲਦਿਆਂ ਹੀ ਸਾਡੇ ਮਹੱਲੇ ਦੇ ਪਰਚਿਤ 3-4 ਬੁੱਢੇ ਉਸਨੂੰ ਮਿਲੇ। ਉਹ ਉਸਨੂੰ ਆਪਣਾ ਮੰਗਾਂ ਦੱਸਦੇ ਰਹੇ। ਕਿਸੇ ਨੇ ਕਿਹਾ, ਮੇਰੀ ਐਨਕ ਉਥੇ ਰਹਿ ਗਈ ਹੈ, ਕਿਸੇ ਨੇ ਕਿਹਾ, ਮੈਨੂੰ ਕੱਪੜੇ ਨਹੀਂ ਮਿਲ ਰਹੇ ਅਤੇ ਕਿਸੇ ਨੇ ਕਿਹਾ, ਘਰ ਵਾਲਿਆਂ ਨੂੰ ਕਹਿਣਾ ਅੰਨ ਜ਼ਰੂਰ ਦਾਨ ਕਰਿਆ ਕਰਨ। ਸਾਨੂੰ ਦੇਖੋ ਸਾਡੇ ਨਾਂ ਤੇ ਕੀਤੇ ਦਾਨ ਪਦਾਰਥ ਹੀ ਮਿਲਦੇ ਹਨ।

ਬਖਸ਼ੀਸ਼ ਸਿੰਘ ਨੇ ਮੈਨੂੰ ਪੁੱਛਿਆ: ਇਸ ਨੂੰ ਕੀ ਕਹੋਗੇ ? ਦੂਜੀ ਪਿਆਰ ਕੌਰ ਮਰ ਗਈ, ਸਾਡੀ ਮਾਤਾ ਜੀ ਜਿਉਂ ਪਈ ਹੈ। ਇਹਦੇ ਪਿਛੇ ਕੀ ਰਾਜ਼ ਹੈ ?

ਮੇਰੀ ਮੁਸ਼ਕਲ ਇਹ ਹੈ ਕਿ ਮੈਂ ਇਹਨਾਂ ਲੋਕਾਂ ਨਾਲ ਮਿਲਿਆ ਗਿਲਿਆ ਨਹੀਂ ਹਾਂ, ਸੁ ਏਹਦਾ ਕੀ ਉਤਰ ਦੇਵਾਂ।

## 7 ਜੂਨ 1984, ਵੀਰਵਾਰ

## ਭੂੰਤਰ

*ਪੰਜਾਬ ਫ਼ੌਜ ਦੇ ਹਵਾਲੇ :*

ਕੱਲ੍ਹ (6.6.84) ਦੀ ਖ਼ਬਰ ਸੀ ਰੇਡੀਓ ਤੋਂ ਕਿ ਕੱਲ੍ਹ (5.6.84) ਤੋਂ ਪੰਜਾਬ ਫ਼ੌਜ ਦੇ ਹਵਾਲੇ ਕਰ ਦਿੱਤਾ ਗਿਆ ਹੈ ਤਾਂ ਕਿ ਪੰਜਾਬ ਵਿਚ ਹੋ ਰਹੇ ਆਵਾਗੌਣ ਕਤਲਾਮ ਨੂੰ ਰੋਕਿਆ ਜਾ ਸਕੇ। ਹੁਣ ਤੱਕ ਅੱਤਵਾਦੀਆਂ ਦੀਆਂ ਗੋਲੀਆਂ ਦਾ ਸ਼ਿਕਾਰ 400 ਵਿਅਕਤੀ ਹੋ ਚੁੱਕੇ ਹਨ।

ਕੱਲ੍ਹ ਸ਼ਾਮ ਤੱਕ ਦੀ ਖ਼ਬਰ ਸੀ ਕਿ ਦਰਬਾਰ ਸਾਹਿਬ ਪਰਿਸਰ ਨੂੰ ਘੇਰਾ ਪਾ ਕੇ ਸੰਤ ਹਰਚੰਦ ਸਿੰਘ ਲੋਂਗੋਵਾਲ ਅਤੇ ਸ. ਗੁਰਚਰਨ ਸਿੰਘ ਟੌਹੜਾ ਨੂੰ ਦਰਬਾਰ ਸਾਹਿਬ ਕੰਪਲੈਕਸ 'ਚੋਂ ਕੱਢ ਕੇ ਕਿਸੇ ਸੁਰੱਖਿਅਤ ਥਾਂ ਪੁਚਾ ਦਿਤਾ ਗਿਆ ਹੈ।

ਅੱਜ ਸਵੇਰੇ ਰੇਡੀਓ ਦੀਆਂ ਖ਼ਬਰਾਂ ਵਿਚ ਆਇਆ ਕਿ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਦੀ ਲਾਸ਼ ਅਕਾਲ ਤਖ਼ਤੋਂ ਮਿਲ ਗਈ ਹੈ। ਸੰਘਰਸ਼ ਵਿਚ 48 ਬੰਦੇ ਫ਼ੌਜ ਦੇ ਅਤੇ ਦੋ-ਢਾਈ ਸੌ ਅੱਤਵਾਦੀ ਮੌਤ ਦੇ ਮੂੰਹ ਜਾ ਪਏ ਹਨ। ਪਰ ਹਰਿਮੰਦਰ ਸਾਹਿਬ ਜੀ ਦੀ ਇਮਾਰਤ ਨੂੰ ਕੋਈ ਨੁਕਸਾਨ ਨਹੀਂ ਪੁੱਜਾ।

ਦੁਪਹਿਰ ਦੀਆਂ ਖ਼ਬਰਾਂ ਵਿਚ ਸਟੂਡੈਂਟਸ ਫੈਡਰੇਸ਼ਨ ਦੇ ਆਗੂ ਭਾਈ ਅਮਰੀਕ ਸਿੰਘ ਅਤੇ ਇਕ ਸਾਬਕਾ ਜਨਰਲ (ਸੁਬੇਗ ਸਿੰਘ) ਦੀਆਂ ਲਾਸ਼ਾਂ ਵੀ ਅਕਾਲ ਤਖ਼ਤ ਵਿਚੋਂ ਮਿਲ ਗਈਆਂ ਹਨ।

ਮਰਨ ਵਾਲੇ ਇਹ ਅਤੇ ਹੋਰ ਪਤਾ ਨਹੀਂ ਕਿੰਨੇ ਇਹਨਾਂ ਦੇ ਸਲਾਹਕਾਰ ਤੇ ਸਹਾਇਕ ਸਨ, ਜਿਹੜੇ ਬੇਗੁਨਾਹ ਲੋਕਾਂ ਨੂੰ ਗੋਲੀਆਂ ਨਾਲ ਭੁੰਨਦੇ ਫਿਰਦੇ ਸਨ। ਕਈ ਬੁੱਧੀਮਾਨ ਮੌਤ ਦੇ ਘਾਟ ਉਤਾਰ ਦਿੱਤੇ। ਜੇ ਵਿਸ਼ਵ ਨਾਥ ਤਿਵਾੜੀ ਪੰਜਾਬੀ ਦਾ ਕੱਟੜ ਹਿਮਾਇਤੀ ਮਾਰਿਆ ਜਾ ਸਕਦਾ ਸੀ ਤਾਂ ਸ੍ਰੀ ਰਮੇਸ਼ ਚੰਦਰ ਸੰਪਾਦਕ 'ਹਿੰਦ ਸਮਾਚਾਰ' ਵੀ ਨਹੀਂ ਬਖਸ਼ਿਆ ਜਾ ਸਕਦਾ। ਜੇ ਇਹ ਹਿੰਦੂ ਕਤਲ ਕੀਤੇ ਗਏ ਹਨ ਤਾਂ ਸ. ਹਰਬੰਸ ਸਿੰਘ ਮਨਚੰਦਾ ਪ੍ਰਧਾਨ, ਦਿੱਲੀ ਸਿੱਖ ਗੁਰਦੁਆਰਾ ਕਮੇਟੀ ਅਤੇ 75-80 ਦੀ ਉਮਰ ਲਾਗੇ ਪੁੱਜਾ ਸਾਬਕਾ ਜਥੇਦਾਰ ਅਕਾਲ ਤਖ਼ਤ ਗਿਆਨੀ ਪ੍ਰਤਾਪ ਸਿੰਘ ਵੀ ਇਸ ਵੱਢ-ਕੱਟ ਦਾ ਸ਼ਿਕਾਰ ਹੋ ਗਏ ਹਨ। ਇਹਨਾਂ ਹਿੰਦੂਆਂ ਅਤੇ ਸਿੱਖਾਂ ਵਿਚ ਸਾਂਝ ਇਹ ਸੀ ਕਿ ਇਹ ਹਿੰਦੂ-ਸਿੱਖਾਂ ਦੀ ਏਕਤਾ ਦੇ ਮੁੱਦਈ ਸਨ ਅਤੇ ਫ਼ਿਰਕਾਦਾਰਾਨਾ ਫ਼ਸਾਦਾਂ ਦੇ ਵਿਰੁੱਧ ਸਨ।

ਦਿਨ ਭੈੜੇ ਆ ਗਏ ਹਨ, ਪੰਜਾਬ ਦੇ - ਪਰ ਸਭ ਤੋਂ ਮਾੜੀ ਗੱਲ ਇਹਨਾਂ ਬੁਰੇ ਦਿਨਾਂ ਦੀ ਇਹ ਹੈ ਕਿ ਹਿੰਦੂ-ਸਿੱਖ ਦਰਮਿਆਨ, ਫ਼ਿਰਕਾਦਾਰਾਨਾ ਫਸਾਦ ਨਹੀਂ ਖੁੱਲ੍ਹੇ, ਭਾਵੇਂ ਮਨਾਂ ਵਿਚ ਕੁੜੱਤਣ ਦੀ ਪਨੀਰੀ ਵੱਧ ਤੋਂ ਵਧੇਰੇ ਬੀਜ ਦਿਤੀ ਗਈ ਹੈ।

ਦਿੱਲੀ ਦੇ ਹਾਕਮਾਂ, ਇੰਦਰਾ ਗਾਂਧੀ ਨੇ ਵੇਲੇ ਸਿਰ ਕੁਝ ਵੀ ਨਹੀਂ ਕੀਤਾ, ਨਾ ਮਸਲੇ ਨੂੰ ਸੁਲਝਾਇਆ, ਨਾ ਉਹ ਕਦਮ ਹੀ ਪੁੱਟਿਆ ਜਿਸ ਦੇ ਦੂਰ-ਰਸ ਨਤੀਜੇ ਨਿਕਲਣਗੇ। ਸੰਤ ਭਿੰਡਰਾਂ ਵਾਲੇ ਦਾ ਨਾਂ ਸਿੱਖਾਂ ਵਿਚ ਜਦੋਂ ਅਕਾਲੀਆਂ ਆਗੂਆਂ ਦਾ ਜੀਅ ਕਰੇਗਾ, ਉਦੋਂ ਹੀ ਭੜਕਾਹਟ ਦੇ ਸ਼ੁਅਲੇ ਪੈਦਾ ਕਰਨ ਲਈ ਵਰਤਿਆ ਜਾਵੇਗਾ।

ਸੰਤ ਲੌਂਗੋਵਾਲ ਅਤੇ ਟੌਹੜਾ, ਦੋਵੇਂ ਹੀ ਭਗੌੜੇ ਸਾਬਤ ਹੋਏ ਹਨ। ਦੂਰ ਦੀ ਨਾ ਸੋਚ ਕੇ, ਸੰਤ ਜਰਨੈਲ ਸਿਘ ਦੇ ਖ਼ਿਲਾਫ਼ ਕੋਈ ਬਿਆਨ ਨਹੀਂ ਦੇ ਸਕੇ, ਉਹਨੂੰ ਪਵਿੱਤਰ ਸਥਾਨ 'ਚੋਂ ਨਹੀਂ ਕੱਢ ਸਕੇ, ਤੇ ਨੌਬਤ ਇਥੋਂ ਤੱਕ ਲੈ ਆਂਦੀ ਕਿ ਹਰਿਮੰਦਰ ਸਾਹਿਬ ਵਿਚ ਫੌਜ ਦਾ ਦਖ਼ਲ ਹੋ ਗਿਆ। ਇਕ ਤੋਂ ਲੈ ਕੇ 10 ਤੱਕ ਜਾਂ 100 ਤੱਕ ਸਾਰੇ ਹੀ ਸਿੱਖ ਆਗੂ ਤੇ ਦਿੱਲੀ ਦੀ ਸਰਕਾਰ ਗ਼ਲਤ ਹੀ ਸਾਬਤ ਹੋਈ ਹੈ।

ਪੰਜਾਬ ਦੇ ਲੋਕ ਅਜਿਹੇ ਹੰਗਾਮਿਆਂ ਦੇ ਫੇਰ ਵੀ ਸ਼ਿਕਾਰ ਹੁੰਦੇ ਰਹਿਣਗੇ। ਧਰਮ ਦੇ ਨਾਂ ਤੇ ਸਿਆਸਤ ਸਦਾ ਹੀ ਨੁਕਸਾਨ ਕਰਦੀ ਹੈ।

ਮੈਂ ਇਸ ਵਿਸ਼ੇ ਤੇ ਹੋਰ ਕੁਝ ਨਹੀਂ ਕਹਿਣਾ, ਜਿਸ ਨੂੰ ਖ਼ਾਲਸਾ ਪੰਥ ਗੁਰੂ ਮੰਨਦਾ ਹੈ, ਉਸਦਾ ਵਾਕ ਚੇਤੇ ਕਰਵਾਂਦਾ ਹਾਂ: ਦਦਾ ਦੋਸ ਨ ਦੀਜੈ ਕਾਹੂ, ਦੋਸ ਕਰੰਮਾ ਆਪਣਿਆ, ਜੋ ਮੈ ਕੀਆ ਸੋ ਮੈਂ ਪਾਇਆ ਦੋਸ ਨ ਦੀਜੈ ਅਵਰ ਜਨਾ॥

## 17 ਜੂਨ 1984, ਐਤਵਾਰ

### ਭੂੰਤਰ (ਹਿ.ਪ੍ਰ.)

ਅੱਜ ਦਾ ਇਹ ਪੰਨਾ ਕੇਵਲ ਇਕ ਅਹਿਮ ਦਸਤਾਵੇਜ਼ ਨੂੰ ਸੰਭਾਲਣ ਲਈ ਵਰਤ ਰਿਹਾ ਹਾਂ। 'ਟਾਈਮਜ਼ ਆਫ਼ ਇੰਡੀਆ' ਦੇ ਇਕ ਪੱਤਰ ਪ੍ਰੇਰਕ ਸ੍ਰੀ ਸੁਭਾਸ਼ ਕਿਰਪੇਕਰ ਉਹ ਵਿਅਕਤੀ ਸਨ, ਜਿਹੜੇ ਅੰਮ੍ਰਿਤਸਰ ਵਿਚ ਹਰਿਮੰਦਰ ਕੰਪਲੈਕਸ ਵਿਚ ਫੌਜੀਆਂ ਦੇ ਦਾਖ਼ਲੇ ਅਤੇ ਅੱਗੋਂ ਹੁੰਦੇ ਮੁਕਾਬਲੇ ਸਮੇਂ ਅਮ੍ਰਿਤਸਰ ਹੀ ਸਨ ਅਤੇ ਜਿਨ੍ਹਾਂ ਨੇ ਸੰਤ ਭਿੰਡਰਾਂ ਵਾਲੇ ਨਾਲ ਉਹਦੀ ਜ਼ਿੰਦਗੀ ਦਾ ਅੰਤਮ ਇੰਟਰਵਿਊ ਲਿਆ, ਅਤੇ ਉਸ ਵੇਲੇ ਦੇ ਹਾਲਾਤ ਨੂੰ ਧਰਮ-ਯੁੱਧ ਐਲਾਨ ਕੀਤਾ। ਹਕੀਕਤਾਂ ਦਾ ਪਤਾ ਲੱਗੇ, ਇਸ ਕਾਰਨ ਅੱਜ ਦੇ 'ਪੰਜਾਬੀ ਟ੍ਰਿਬਿਊਨ', ਚੰਡੀਗੜ੍ਹ ਵਿਚ ਛਪੇ ਸ੍ਰੀ ਕਿਰਪੇਕਰ ਦੀ ਰਿਪੋਰਟ ਦੇ ਅਨੁਵਾਦ ਨੂੰ ਮੈਂ ਇਥੇ ਸੰਭਾਲ ਰਿਹਾ ਹਾਂ। ਇਹ ਪਹਿਲੇ ਪੇਜ ਦੇ ਹੇਠਾਂ ਪੰਜ ਕਾਲਮਾਂ ਵਿਚ ਛਪਿਆ ਅਤੇ ਇਸ ਦਾ ਬਕਾਇਆ ਪੇਜ 7 ਦੇ ਲੰਮੇ ਸਾਢੇ ਤਿੰਨ ਕਾਲਮਾਂ ਵਿਚ ਪ੍ਰਕਾਸ਼ਤ ਹੋਇਆ। ਨਾਲ ਹੀ ਇਕ ਹੋਰ ਕਟਿੰਗ ਹੈ ਜਿਸ ਵਿਚ ਹਰਿਮੰਦਰ ਪਰਿਸਰ ਵਿਚ ਹੋਏ ਗੋਲੀਬਾਰੀ ਵਾਕਿਆ ਦਾ ਹਕੀਕਤ ਦਰਸਾਂਦਾ ਨਕਸ਼ਾ ਹੈ।

## 24 ਜੂਨ 1984, ਐਤਵਾਰ

### ਭੂੰਤਰ -(ਹਿ.ਪ੍ਰ.)

ਮੈਂ ਜ. ਜਗਦੀਸ਼ ਸਿੰਘ ਸਰਾਫ਼ ਘਰ ਗਿਆ। ਜਗਦੀਸ਼ ਸਿੰਘ ਨੂੰ ਸਤਿਗੁਰੂ ਜੀ ਬਾਰੇ ਪੁੱਛਿਆ ਤਾਂ ਉਸ ਦੱਸਿਆ: ਪਰਸੋਂ, ਸ਼ੁਕਰਵਾਰ, ਸ. ਇੰਦਰ ਸਿੰਘ ਮੰਡੀ ਤੋਂ ਆਇਆ ਸੀ। ਉਹ ਆਪਣੇ ਕਾਰੋਬਾਰ ਬਾਰੇ ਹਰ ਸ਼ੁੱਕਰਵਾਰ ਆਉਂਦੇ ਹਨ। ਉਹਨਾਂ ਤੋਂ ਸੱਚੇ ਪਾਤਸ਼ਾਹ ਜੀ ਬਾਰੇ ਪਤਾ ਲੱਗਾ ਕਿ ਆਪ ਜੀ ਅੱਜ ਕਲ੍ਹ ਸ੍ਰੀ ਭੈਣੀ ਸਾਹਿਬ ਦਰਸ਼ਨ ਦੇ ਰਹੇ ਹਨ। ਸਾਧ ਸੰਗਤ ਆਪ ਜੀ ਦੇ ਦਰਸ਼ਨਾਂ ਨੂੰ ਦੂਰ ਨੇੜੇ ਤੋਂ ਆ-ਜਾ ਰਹੀ ਹੈ।

ਮੈਂ ਸੰਤ ਤਰਸੇਮ ਸਿੰਘ ਨੂੰ ਭੂੰਤਰ ਆਉਣ ਤੋਂ 3-4 ਦਿਨ ਬਾਅਦ ਸਤਿਗੁਰੂ ਜੀ ਦਾ ਪ੍ਰੋਗਰਾਮ ਪੁੱਛਦੀ ਚਿੱਠੀ ਲਿਖੀ ਸੀ, ਮੈਨੂੰ ਉਸਦਾ ਉੱਤਰ ਨਹੀਂ ਮਿਲਿਆ।

ਸ਼ਾਇਦ ਪੰਜਾਬ ਵਿਚ ਫ਼ੌਜੀ ਐਕਸ਼ਨ ਹੋਣ ਕਰਕੇ ਖ਼ਤ-ਪੱਤਰ ਦੀ ਬੰਦੀ ਅਜੇ ਤੱਕ ਵੀ ਜਾਰੀ ਹੋਵੇ ਜਾਂ ਬਹੁਤੀ ਡਾਕ ਨੂੰ ਵੇਖ ਕੇ ਪੋਸਟ ਮਹਿਕਮੇ ਨੇ ਉਂਜ ਹੀ ਬਹੁਤ ਕੁਝ ਰੱਦੀ ਦੀ ਟੋਕਰੀ ਅਰਥਾਤ ਅਗਨ ਭੇਟ ਕਰ ਦਿਤਾ ਹੋਵੇ।

## 26 ਜੂਨ 1984, ਮੰਗਲਵਾਰ

## ਵਾਪਸੀ- ਦਿੱਲੀ

ਇਰਾਦਾ ਪੱਕਾ ਸੀ ਵਾਪਸ ਜਾਣ ਦਾ।

6 ਵਜੇ ਤੋਂ ਕੁਝ ਮਿੰਟ ਪਹਿਲਾਂ ਹੀ ਅਸੀਂ ਮੰਡੀ ਪਹੁੰਚ ਗਏ। ਇਥੋਂ ਦੀਆਂ ਸਵਾਰੀਆਂ ਵਿਚ 'ਯੁਗ-ਮਰਿਆਦਾ' ਹਿੰਦੀ ਮਾਸਿਕ ਦਾ ਸੰਪਾਦਕ ਸ੍ਰੀ ਨਰਿੰਦਰ ਸਿੰਘ ਵੀ ਆ ਗਿਆ। ਸਾਥ ਦੀ ਖ਼ੁਸ਼ੀ ਦੋਹਾਂ ਨੂੰ ਹੀ ਹੋਈ। ਮਾਲੂਮ ਹੋਇਆ ਕਿ ਇਹ ਸ੍ਰੀ ਭੈਣੀ ਸਾਹਿਬ ਜਾ ਰਿਹਾ ਹੈ। ਸ੍ਰੀ ਸਤਿਗੁਰੂ ਜੀ ਨੇ ਹਰਨੀਆਂ ਦਾ ਓਪਰੇਸ਼ਨ ਕਰਵਾਇਆ ਹੈ ਲੁਧਿਆਣੇ ਤੋਂ। 23.6.1984 ਨੂੰ। ਅਤੇ ਅੱਜ ਆਪ ਜੀ ਨੇ ਹਸਪਤਾਲ ਛੱਡ ਭੈਣੀ ਸਾਹਿਬ ਜਾਣਾ ਹੈ। ਨਰਿੰਦਰ ਸਿੰਘ ਦਰਸ਼ਨ ਕਰਨ ਚਲਿਆ ਹੈ।

ਸੁੰਦਰ ਨਗਰੋਂ ਕਿ ਕਿਤਿਓਂ ਲਾਗਿਓਂ ਚਾਗਿਓਂ ਹੋਰ, ਇਕ ਹਿੰਦੂ ਬਜ਼ੁਰਗ, ਸ੍ਰੀ ਗਿਰਧਾਰੀ ਲਾਲ ਸ਼ਰਮਾ (70) ਰਿਟਾਇਰਡ ਰਜਿਸਟਰਾਰ ਹਿਮਾਚਲ ਯੂਨੀਵਰਸਿਟੀ ਬੱਸ ਤੇ ਆ ਚੜ੍ਹੇ। 'ਯੁੱਗ ਮਰਿਆਦਾ' ਨੇ ਕੋਲ ਥਾਂ ਦਿੱਤੀ ਅਤੇ ਉਸ ਨਾਲ ਗੱਲਬਾਤ ਸ਼ੁਰੂ ਕਰ ਦਿਤੀ। ਨਰਿੰਦਰ ਸਿੰਘ ਨੂੰ ਮੈਂ ਸੁਣਦਾ ਰਿਹਾ। ਉਸ ਨੇ ਸ੍ਰੀ ਸ਼ਰਮਾ ਨੂੰ, ਗੱਲਬਾਤ ਦੌਰਾਨ, ਅੰਮ੍ਰਿਤ ਬਣਾਉਣ ਦੀ ਵਿਧੀ, ਗੁਰੂ ਗੋਬਿੰਦ ਸਿੰਘ ਜੀ ਦਾ ਚੰਡਿਕਾ ਪੂਜਨ, ਨੰਦੇੜ ਤੋਂ ਬਾਅਦ ਦਾ ਇਤਿਹਾਸ, ਬਾਬਾ ਅਜਾਪਾਲ ਸਿੰਘ ਵਾਰਤਾ, ਸ੍ਰੀ ਦਸਮ ਗ੍ਰੰਥ, ਗਿਆਨੀ ਗਿਆਨ ਸਿੰਘ ਭਾਈ ਸੰਤੋਖ ਸਿੰਘ (ਸੂਰਜ ਪ੍ਰਕਾਸ਼), ਸਰਬ ਲੋਹ ਅਤੇ ਭਾਈ ਕਾਨ੍ਹ ਸਿੰਘ ਆਦਿ ਦੇ ਜ਼ੁਬਾਨੀ ਰਟੇ ਹੋਏ ਲੰਮੇ ਲੰਮੇ ਇਤਿਹਾਸਕ ਪ੍ਰਮਾਣ ਦੇ ਕੇ ਮਨਾ ਦਿਤਾ ਕਿ ਵਕਤਾ ਨੇ ਕਾਫ਼ੀ ਖੋਜ ਅਤੇ ਮੁਹਾਰਤ ਇਨ੍ਹਾਂ ਵਿਸ਼ਿਆਂ ਵਿਚ ਹਾਸਲ ਕੀਤੀ ਹੋਈ ਹੈ। ਮੈਨੂੰ ਬੜਾ ਆਨੰਦ ਤੇ ਸੰਤੋਖ ਹੋਇਆ। ਨਰਿੰਦਰ ਸਿੰਘ ਨੇ ਵਿਸ਼ੇ ਅਨੁਕੂਲ ਕਹਿਣ ਵਾਲੀ ਕੋਈ ਗੱਲ ਨਹੀਂ ਛੱਡੀ ਸੀ।

ਰੋਪੜ ਤੱਕ ਨਰਿੰਦਰ ਸਿੰਘ ਦਾ ਸਾਥ ਅਤੇ ਚੰਡੀਗੜ੍ਹ ਤੱਕ ਸ਼ਰਮਾ ਜੀ ਦੀ ਸੰਗਤ ਮਿਲੀ।

70-75 ਕਿਲੋਮੀਟਰ ਦੀ ਰਫ਼ਤਾਰ ਤੇ ਚੱਲਣ ਦੀ ਕੋਸ਼ਿਸ਼ ਕਰਨ ਵਾਲਾ

ਡਰਾਈਵਰ ਸਾਨੂੰ ਚੰਡੀਗੜ੍ਹੋਂ 1.30 ਦਾ ਚਲਿਆ ਹੋਇਆ 6 ਵਜੇ ਤੱਕ ਦਿੱਲੀ ਅੱਡੇ (ਵੱਡੇ) ਤੇ ਲੈ ਆਇਆ।

ਸੁਖਬੀਰ ਸਿੰਘ ਤੋਂ ਪਤਾ ਲੱਗਾ ਕਿ ਸ੍ਰੀ ਸਤਿਗੁਰੂ ਜੀ ਪੂਰੇ ਜੂਨ ਦੇ ਮਹੀਨੇ ਵਿਚ ਦਿੱਲੀ ਆਏ ਹੀ ਨਹੀਂ। ਪੰਜਾਬ ਤੋਂ ਹਰਿਮੰਦਰ ਦਾ ਫੌਜੀ ਉਪਰੇਸ਼ਨ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਿਚ ਹੀ ਰਹਿ ਸੁਣ ਕੇ ਵੇਖਿਆ। ਬੰਗਲੌਰੋਂ ਠਾਕਰ ਜੀ ਛੋਟਿਆਂ ਨੂੰ ਬੁਲਾ ਲਿਆ। ਥਾਈਲੈਂਡ ਜਾਣ ਦਾ ਪ੍ਰੋਗਰਾਮ ਕੈਂਸਲ ਕਰ ਦਿੱਤਾ।

ਮੈਂ ਨਰਿੰਦਰ ਸਿੰਘ ਨੂੰ ਪੱਕੀ ਕੀਤੀ ਸੀ ਕਿ ਉਹ ਸ੍ਰੀ ਭੈਣੀ ਸਾਹਿਬ ਜਾ ਕੇ, ਸ੍ਰੀ ਸਤਿਗੁਰੂ ਜੀ ਦੇ ਹਰਨੀਆਂ ਦੇ ਅਪਰੇਸ਼ਨ ਅਤੇ ਸਿਹਤ ਬਾਰੇ ਮੈਨੂੰ ਸਵਿਸਥਾਰ ਪੱਤਰ ਲਿਖੇ। ਮੈਂ ਭੀ ਕੱਲ੍ਹ ਇਕ ਚਿੱਠੀ ਹੋਰ ਲਿਖਾਂਗਾ।

## 27 ਜੂਨ 1984, ਬੁੱਧਵਾਰ

## ਨਵੀਂ ਦਿੱਲੀ

ਸਵੇਰੇ 8 ਵਜੇ ਮੈਂ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਮਿਲਣ ਗਿਆ। ਹੰਸਪਾਲ ਕਿਹਾ: ਮੈਂ ਚਾਹੁੰਦਾ ਸਾਂ ਕਿ ਕੋਈ ਕੋਲ ਹੁੰਦਾ ਤਾਂ ਤੁਹਾਡੇ ਵੱਲ ਭੇਜਦਾ। ਚੰਗਾ ਹੋਇਆ ਤੁਸੀਂ ਆ ਗਏ। ਸੱਚੇ ਪਾਤਸ਼ਾਹ ਜੀ ਨੇ ਤੁਹਾਨੂੰ ਯਾਦ ਕੀਤਾ ਏ।

ਮੈਂ ਦੱਸਿਆ ਕਿ ਰਾਤੀਂ ਭੂੰਤਰੋਂ ਆਇਆ ਹਾਂ। ਘਰ ਸੁਖਬੀਰ ਬਿਮਾਰ ਹੈ। ਜੀ ਕਰਦਾ ਸੀ ਮੈਂ ਰਾਹ ਵਿਚੋਂ ਹੀ ਭੈਣੀ ਸਾਹਿਬ ਚਲਾ ਜਾਂਦਾ। ਸੁਖਬੀਰ ਦਾ ਬੁਖਾਰ ਮਿਆਦੀ ਹੈ, ਮੈਂ ਦੋ ਦਿਨ ਪਤਾ ਕਰ ਕੇ ਜਾਂਦਾ ਹਾਂ।

ਹੰਸਪਾਲ ਤੋਂ ਮਾਲੂਮ ਹੋਇਆ ਕਿ ਸਤਿਗੁਰੂ ਜੀ ਅਜੇ ਹਸਪਤਾਲ ਹੀ ਹਨ ਤੇ ਉਹ ਚਾਹੁੰਦੇ ਹਨ ਕਿ ਉਪਰੇਸ਼ਨ ਦੇ ਤੋਪੇ ਦੋਵੇਂ ਹੀ ਕਟਾ ਕੇ ਜਾਣ। ਪਰ ਮਹਾਰਾਜ ਜੀ ਭੈਣੀ ਸਾਹਿਬ ਲੈ ਜਾਣ ਲਈ ਕਾਹਲੇ ਹਨ। ਅਜੇ ਕੱਲ੍ਹ ਜਾਂ ਪਰਸੋਂ ਹੀ, ਭੈਣੀ ਸਾਹਿਬ, ਸਤਿਗੁਰੂ ਜੀ ਜਾਣਗੇ।

ਉਸ ਦੱਸਿਆ ਕਿ ਮਲਵਾਕੀ ਦੀ ਚੌਥੀ ਵਿਸ਼ਵ ਪੰਜਾਬੀ ਕਾਨਫ਼ਰੰਸ ਨਾ ਹੋਣ ਬਾਰੇ ਅਖ਼ਬਾਰਾਂ ਨੂੰ ਖ਼ਬਰ ਦੇ ਦਿੱਤੀ ਸੀ, ਤੁਸੀਂ ਪੜ੍ਹ ਹੀ ਲਈ ਹੋਵੇਗੀ।

ਹੰਸਪਾਲ ਦੀ ਗੱਡੀ ਵਿਚ ਮੈਂ ਅਤੇ ਉਸਦਾ ਡਰਾ ਜਗਮੋਹਨ ਸਿੰਘ ਚੱਲੇ ਤਾਂ ਹੰਸਪਾਲ ਦੱਸਿਆ: ਡਾ. ਮਹੀਪ ਸਿੰਘ ਦਾ ਫੋਨ ਆਇਆ। ਕਹਿਣ ਲੱਗਾ ਕਿ ਲੋਕ ਕਹਿੰਦੇ ਨੇ, ਅੱਗੇ ਤਾਂ ਕੂਕਿਆਂ ਨੇ ਅੰਮ੍ਰਿਤਸਰ 'ਹਰਿਮੰਦਰ' ਦੀ ਪਵਿੱਤਰਤਾ ਕਾਇਮ ਰੱਖਣ ਵਾਸਤੇ ਸੀਸ ਦੇ ਦਿੱਤੇ ਸਨ, ਹੁਣ ਨਾਮਧਾਰੀ ਦਰਬਾਰ ਵੱਲੋਂ ਫ਼ੌਜੀ ਕਾਰਵਾਈ ਦੀ ਨਖੇਧੀ ਹੀ ਕੀਤੀ ਜਾਏ। ਮੈਂ ਉਸ ਨੂੰ ਕਿਹਾ, ਤੁਹਾਨੂੰ ਕਹਿਣ ਵਾਲੇ

ਨੂੰ ਅੱਜ ਹੀ ਨਾਮਧਾਰੀ ਦਰਬਾਰ ਕਿਵੇਂ ਚੇਤਾ ਆ ਗਿਆ, ਜਦੋਂ ਕਿ 112 ਸਾਲ ਦਾ ਸਮਾਂ ਵਿਚਾਲੇ ਬੀਤ ਗਿਆ ਹੈ ਅਤੇ ਅੱਗੇ ਮੰਦਰ ਨੂੰ ਅਪਵਿੱਤਰ ਕਰਨ ਦੀ ਕੋਸ਼ਿਸ਼ ਦੂਜੇ ਤੇ ਗ਼ੌਰ ਕਰ ਰਹੇ ਸਨ, ਹੁਣ ਤਾਂ ਖ਼ੁਦ ਸਿੱਖ ਹੀ ਉਸ ਨੂੰ 'ਪਵਿੱਤਰ' ਕਰਨ ਤੇ ਲੱਗੇ ਹੋਏ ਸਨ। 'ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤ'!

ਹੰਸਪਾਲ ਦਾ ਇਹ ਵੀ ਕਹਿਣਾ ਸੀ ਕਿ (ਇੰਦਰਾ ਗਾਂਧੀ) ਪ੍ਰਧਾਨ ਮੰਤਰੀ ਉਹਦੇ ਕਿਹਾਂ ਹੀ ਅੰਮ੍ਰਿਤਸਰ ਹਰਿਮੰਦਰ ਦਰਸ਼ਨ ਨੂੰ ਗਈ ਹੈ।

## 28 ਜੂਨ 1984, ਵੀਰਵਾਰ

## ਨਵੀਂ ਦਿੱਲੀ

ਦਿੱਲੀ ਵਿਚ ਮੇਰੇ ਨਾਂ ਤੇ ਆਈਆਂ ਪਈਆਂ ਕੁਝ ਮਹੱਤਵਪੂਰਣ ਚਿਠੀਆਂ ਕਾਮਰੇਡ ਸੁਰਜੀਤ ਖ਼ੁਰਸ਼ੀਦੀ, ਚੰਡੀਗੜ੍ਹ ਤੋਂ 24.4.84 ਨੂੰ ਲਿਖਿਆ (ਇਹ ਖ਼ਤ ਮੇਰੇ ਕਾਗ਼ਜ਼ ਪੱਤਰਾਂ ਵਿਚ ਕਿਤੇ ਏਧਰ ਉਧਰ ਹੀ ਪਿਆ ਰਿਹਾ। ਵਲਾਇਤੋਂ ਆਏ ਨੂੰ ਮੈਨੂੰ ਨਹੀਂ ਮਿਲਿਆ।)

...ਪਤਾ ਨਹੀਂ ਕਿਉਂ ਮੇਰੇ ਮਨ ਵਿਚ ਇਹ ਗੱਲ ਬੈਠੀ ਹੋਈ ਹੈ ਕਿ ਨਾਮਧਾਰੀ ਸੰਗਤ ਤੇ ਕੋਈ ਸ਼ਹਿ ਲਾਈ ਬੈਠਾ ਹੈ ਅਤੇ ਉਸ ਨੂੰ ਅਵੇਸਲਾ ਕਰਨ ਲਈ ਕੋਈ ਹਰਕਤ ਅਤੇ ਕਰ ਨਹੀਂ ਰਿਹਾ, ਭਾਵੇਂ ਕਿ ਦੁਸ਼ਮਨਾਂ ਦੀ ਜਿਹੜੀ ਸੂਚੀ ਛਪੀ ਸੀ, ਉਸ ਵਿਚ ਨਾਂ ਦਰਜ ਸੀ।

"ਫੇਰ ਵੀ ਸ੍ਰੀ ਮਹਾਰਾਜ ਜੀ, ਠਾਕਰ ਸਾਹਿਬਾਨ, ਸ੍ਰੀ ਹੰਸਪਾਲ, ਸੇਠ ਤ੍ਰਿਲੋਕ ਸਿੰਘ ਅਤੇ ਸਾਰੇ ਸੂਬਿਆਂ ਦੀ ਰਾਖੀ ਰੱਖੀ ਜਾਣੀ ਚਾਹੀਦੀ ਹੈ। ਅਵੇਸਲੇ ਨਾ ਹੋਇਆ ਜਾਵੇ। ਭਾਵੇਂ ਦੁੱਖ ਅਵੇਸਲੇ ਹੋਣ ਦੀ ਰੱਖੀ ਜਾਵੇ। ਸ੍ਰੀ ਜਗਦੀਸ਼ ਸਿੰਘ 'ਵਰਿਆਮ' ਨੂੰ ਤੁਸਾਂ ਲਿਖ ਹੀ ਦਿਤਾ ਹੋਣਾ ਹੈ।

"ਇਹਨਾਂ (ਭਿੰਡਰਾਂ ਵਾਲੇ) ਦੇ ਆਪਣੇ ਕੈਂਪ ਵਿਚ ਠੂਹ-ਠਾਹ ਹੋਣੀ ਸ਼ੁਰੂ ਹੋ ਗਈ ਹੈ, ਇਸ ਲਈ ਬਾਹਰ ਕੋਈ ਕਾਰਾ ਕਰ ਸਕਦੇ ਹਨ, ਤਾਂ ਜੋ ਭੀੜ ਪੈਣ ਤੇ ਇਹਨਾਂ ਦਾ ਸੋਥਾ ਰਹਿ ਸਕੇ। ਤੁਸੀਂ ਇਹ ਵੀ ਸਮਝਦੇ ਹੋਵੋਗੇ ਕਿ ਖ਼ੁਰਸ਼ੀਦੀ ਵਡਾ ਹੁਸ਼ਿਆਰ ਬਣਦਾ ਹੈ ਅਤੇ ਸਾਰੇ ਦਰਬਾਰ ਨੂੰ ਚੋਕਸ ਰਹਿਣ ਦੀਆਂ ਮੱਤਾਂ ਦਿੰਦਾ ਹੈ। ਕੁਝ ਵੀ ਸਮਝੋ, ਮੈਂ ਇਹ ਸਭ ਕੁਝ ਲਿਖਕੇ ਆਪਣੇ ਹੀ ਮਨ ਨੂੰ ਧੀਰਜ ਦੇ ਰਿਹਾ ਹਾਂ।"

ਸ. ਕੇਹਰ ਸਿੰਘ ਹਮਰਾਹੀ, ਭੂੰਤਰ (ਕੁੱਲੂ) 28.5.84 ਨੂੰ ਚਿੱਠੀ ਦੇ ਨਾਲ ਕਟਿੰਗ ਵੀ ਭੇਜੇ ਹਨ:

ਇਕ ਪੰਜਾਬ ਕੇਸਰੀ, ਜਲੰਧਰ 19.4.84 ਵਿਚ ਛਪਿਆ ਇਸ਼ਤਿਹਾਰ ਹੈ

ਜਿਸ ਅਨੁਸਾਰ ਆਲ ਇੰਡੀਆ ਸਿੱਖ ਸਟੂਡੈਂਟਸ ਵਲੋਂ ਸਿੰਘਾਂ ਅਤੇ ਸਿੰਘਣੀਆਂ ਨੂੰ ਦੱਸਿਆ ਗਿਆ ਹੈ: 'ਜਾਗੋ ਦੇਸ਼ ਦੇ ਸਿੱਖੋ, ਭਿੰਡਰਾਂ ਵਾਲਾ ਹੈ ਅਵਤਾਰ।' ਇਸ ਦੇ ਏਨੇ ਹੀ ਸ਼ਬਦ ਕਾਫ਼ੀ ਹਨ। ਹੁਣ ਸਾਡਾ ਗੁਰੂ ਮਤਲਬ ਕਿ ਗਿਆਰਵਾਂ ਪਾਤਸ਼ਾਹ ਸੰਤ ਭਿੰਡਰਾਂਵਾਲਾ ਹੈ। ਗੁਰੂ ਗ੍ਰੰਥ ਸਾਹਿਬ ਸਾਡਾ ਇਕ ਪਵਿੱਤਰ ਗ੍ਰੰਥ ਹੈ।"

ਇਸ ਦੇ ਉਲਟ 15.4.84 ਦੇ ਪੰਜਾਬ ਕੇਸਰੀ ਵਿਚ ਸੰਤ ਲੌਂਗੋਵਾਲ ਦੀ ਖ਼ਬਰ ਛਪੀ ਹੈ, ਜੋ ਸੰਵਧ ਨੂੰ ਗੁਰੂ ਘਰ ਸੇ ਉੱਚਾ ਸਮਝੇ, ਉਸੇ ਛੋਡ ਦੋ। (ਕਟਿੰਗ ਨਾਲ ਹਨ)

ਸ. ਹਰਭਜਨ ਸਿੰਘ ਬਾਜਵਾ, ਬਾਜਵਾ ਫੋਟੋਜ਼, ਬਟਾਲਾ, 30.5.84

"ਪੰਜਾਬ ਵਿਚ ਇਕ ਦੋ ਦਿਨਾਂ ਤੱਕ ਆਫ਼ਤ ਆਉਣ ਵਾਲੀ ਹੈ। ਜਿਸ ਨਾਲ ਇਹਨਾਂ ਸਾਧਾਂ ਦਾ ਬਹੁਤ ਨੁਕਸਾਨ ਹੋਵੇਗਾ। ਇਸ ਕਰਕੇ ਹੁਣ ਮੈਂ ਹਰਦੁਆਰ ਨਹੀਂ ਜਾਵਾਂਗਾ। ਜੇ ਆਪ ਜੀ ਨੇ ਇਹ ਨਜ਼ਾਰਾ ਵੇਖਣਾ ਹੋਵੇ ਤਾਂ ਇਕ ਦੋ ਦਿਨਾਂ ਤੱਕ ਬਟਾਲੇ ਆ ਜਾਣ ਦੀ ਕਿਰਪਾ ਕਰੋ। ਕਿਉਂਕਿ ਇਹ ਵੀ ਮੈਨੂੰ ਅਕਾਲ ਪੁਰਖ ਦਾ ਹੀ ਹੁਕਮ ਆਇਆ ਏ। ਬਾਕੀ ਜਿਊਂਦੇ ਰਹੇ ਤਾਂ ਲਿਖਾਂਗੇ।"

ਬਟਾਲੇ ਤੋਂ ਬਾਜਵੇ ਦੀ ਦੂਜੀ ਚਿੱਠੀ, 14. 6. 1984

"ਅੱਜ ਸੰਗਰਾਂਦ ਦਾ ਦਿਨ ਹੈ ਤੇ 12 ਦਿਨਾਂ ਬਾਅਦ ਦੁਕਾਨ ਨੂੰ ਖੋਲ੍ਹਿਆ ਏ। ਬਾਕੀ ਆਪ ਜੀ ਨੇ ਅਖ਼ਬਾਰਾਂ ਵਿਚ ਤੇ ਰੇਡੀਓ, ਟੀ.ਵੀ. ਉਤੇ ਝੂਠ ਦੀਆਂ ਪੰਡਾਂ ਵੇਖ ਜਾਂ ਸੁਣ ਲਈਆਂ ਹੋਣਗੀਆਂ। ਬਾਕੀ ਜੋ ਕੁਝ ਪਹਿਲਾਂ ਲਿਖਿਆ ਸੀ, ਉਹ ਹੀ ਕੁਝ ਕਰਤਾਰ ਨੇ ਕਰ ਦਿੱਤਾ ਏ। ਤੇ ਕੋਈ ਵੀ ਸਾਧ ਹੁਣ ਪੰਜਾਬ ਵਿਚ ਨਹੀਂ ਮਿਲਦਾ ਪਿਆ। ਪਤਾ ਨਹੀਂ ਸਾਰੇ ਕਿੱਥੇ ਚਲੇ ਗਏ ਨੇ। ਬਾਕੀ ਇਸ ਸਾਰੀ ਗਰਮੀ ਦਾ ਜਿਹੜਾ ਸੇਕ ਲੱਗਿਆ ਏ, ਉਹ ਮਿਲ ਕੇ ਹੀ ਦੱਸਣ ਵਾਲਾ ਏ।"

## 29, ਜੂਨ, 1984, ਸ਼ੁੱਕਰਵਾਰ

## ਲੁਧਿਆਣਾ

*ਲੁਧਿਆਣੇ ਜਾਣਾ ਤੇ ਰਾਹ ਦੀ ਚੈਕਿੰਗ*

ਅੱਜ 7.15 ਵਜੇ ਸਵੇਰੇ ਸਵੇਰੇ ਸ. ਹੰਸਪਾਲ ਦੀ ਕੋਠੀ ਕੇ-17 ਵਿਚ ਪੁੱਜਾ, ਮਨੋਰਥ ਸੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਕੋਈ ਨਵਾਂ ਸੰਦੇਸ਼ ਹੋਵੇ ਤਾਂ ਪਤਾ ਲੱਗੇ। ਮੇਰਾ ਮਨ ਉਤਾਵਲਾ ਸੀ, ਸਤਿਗੁਰਾਂ ਯਾਦ ਕੀਤਾ ਹੈ, ਕਿਹੜੀ ਘੜੀ ਪਹੁੰਚਾਂ!

ਏਧਰ ਸ. ਹੰਸਪਾਲ ਨੇ ਮੈਨੂੰ ਵੇਖਦਿਆਂ ਹੀ ਕਹਿ ਦਿਤਾ: ਅਜੇ ਸਤਿਗੁਰੂ

ਜੀ ਦੇ ਟਾਂਕੇ ਨਹੀਂ ਖੁੱਲ੍ਹੇ, ਕੱਲ੍ਹ ਖੁੱਲ੍ਹਣਗੇ। ਉਸ ਤੋਂ ਪਹਿਲੋਂ ਹੀ ਆਪ ਜਾਓ। ਕੱਲ੍ਹ ਜ਼ਰੂਰ ਏਥੇ ਚਾਹੀਦੇ ਹੋ ਅਤੇ ਮੈਂ ਕਿਹਾ: ਮੈਂ ਜਾ ਹੀ ਰਿਹਾ ਹਾਂ। ਸਬੱਬ ਨਾਲ ਸ. ਹੰਸਪਾਲ ਦਾ ਛੋਟਾ ਭਾਈ ਜਗਮੋਹਣ ਸਿੰਘ ਵੀ ਜਾ ਰਿਹਾ ਸੀ।

ਅਤੇ ਅੱਜ ਚਿਰ ਪਿਛੋਂ ਜਾਂ ਕਹੋ, ਸੁਰੱਖਿਆ ਫ਼ੌਜਾਂ ਦੇ ਅਧੀਨ ਆਏ ਪੰਜਾਬ ਵਿਚ ਮੇਰਾ ਪਹਿਲਾ ਜਾਣ ਸੀ। ਦਿੱਲੀ ਤੋਂ ਚੱਲੀ ਸਾਡੀ ਬੱਸ ਮੰਡੀ ਗੋਬਿੰਦਗੜ੍ਹ ਰੋਟੀ ਪਾਣੀ ਲਈ ਰੁਕੀ। ਰਾਹ ਵਿਚ ਕਿਸੇ ਵੀ ਚੈਕਿੰਗ ਨਹੀਂ ਸੀ ਕੀਤੀ। ਕੋਈ ਫ਼ੌਜੀ ਨਜ਼ਰ ਨਹੀਂ ਆਇਆ। ਪਰ ਜਦੋਂ ਏਥੋਂ ਚੱਲ ਕੇ ਦੁਰਾਹੇ ਪਾਸ ਆਏ ਤਾਂ ਤੇਰਾਂ ਫ਼ੌਜੀਆਂ ਦੀਆਂ ਜਿਵੇਂ ਦੋ ਟੋਲੀਆਂ ਹੋਣ। ਫ਼ੌਜੀ ਮੁਖੀ ਅੰਦਰ ਆਇਆ, ਗੱਡੀ ਵਿਚ ਧਿਆਨ ਮਾਰਿਆ ਅਤੇ ਡਰਾਈਵਰ ਨੂੰ ਪੁੱਛਿਆ: ਗੱਡੀ ਕਿੱਥੋਂ ਆਈ ਅਤੇ ਕਿੱਥੇ ਜਾਣਾ ਹੈ, ਅਤੇ ਝਟਪਟ ਹੀ ਛੁੱਟੀ ਦੇ ਦਿਤੀ।

***ਫ਼ੌਜੀ ਕੰਟਰੋਲ:***

ਬੱਸੋਂ ਉਤਰ ਮੈਂ, ਸ. ਮਾਨ ਸਿੰਘ ਦੇ ਲੜਕੇ ਸ. ਜਸਬੀਰ ਸਿੰਘ ਦੇ ਭਾਈ ਸੁਰਿੰਦਰ ਸਿੰਘ ਦੇ ਘਰ ਗਿਆ, ਏਥੇ ਜਦੋਂ ਵੀ ਸ਼ਹੀਦਾਂ ਦਾ ਮੇਲਾ ਹੁੰਦਾ ਹੈ, ਸ. ਮਾਨ ਸਿੰਘ, ਸੁਰਿੰਦਰ ਸਿੰਘ ਅਤੇ ਜਸਬੀਰ ਸਿੰਘ ਸਾਧ ਸੰਗਤ ਦੀ ਸੇਵਾ ਸਤਿਕਾਰ ਵਿਚ ਭਰਪੂਰ ਸਹਿਯੋਗ ਦਿੰਦੇ ਹਨ।

ਸ. ਸੁਰਿੰਦਰ ਸਿੰਘ ਨੇ ਦੱਸਿਆ ਕਿ ਫ਼ੌਜੀ ਕੰਟਰੋਲ ਹੇਠ ਪੰਜਾਬ ਆਉਣ ਤੇ ਪੂਰੇ ਚਾਰ ਦਿਨ ਤਾਂ ਕਾਰੋਬਾਰ ਅਸਲੋਂ ਠੱਪਿਆ ਰਿਹਾ– ਨਾ ਕੋਈ ਕਿਤੇ ਆ ਰਿਹਾ ਸੀ, ਨਾ ਜਾ ਰਿਹਾ ਸੀ, ਜ਼ਿੰਦਗੀ ਜਿਵੇਂ ਖਲੋ ਹੀ ਗਈ ਸੀ। ਫ਼ੌਜੀ ਤਸੱਲਤ ਨੇ ਕਿਸੇ ਨੂੰ ਖੰਘਣ ਨਹੀਂ ਦਿਤਾ। ਜਿਸ ਨੇ ਜ਼ਰਾ ਚਲਾਕੀ ਵਿਖਾਈ, ਗੋਲੀ ਪਾਰ ਹੋ ਗਈ!

***ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ***

ਸ. ਮਾਨ ਸਿੰਘ ਨੇ ਦੱਸਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਪਰਸੋਂ ਦੇ ਸ੍ਰੀ ਭੈਣੀ ਸਾਹਿਬ ਚਲੇ ਗਏ ਹਨ। ਕੱਲ੍ਹ ਆਪ ਦਰਸ਼ਨ ਦੇਣਗੇ। ਕੱਲ੍ਹ ਆਪ ਜੀ ਦੇ ਓਪਰੇਸ਼ਨ ਦੇ ਟਾਂਕੇ ਖੁੱਲ੍ਹਣੇ ਹਨ।

ਸ. ਸੁਰਿੰਦਰ ਸਿੰਘ ਨੇ ਦੱਸਿਆ ਕਿ ਪੰ: ਗੋਪਾਲ ਸਿੰਘ ਜੀ ਵੀ ਦਯਾਨੰਦ ਹਸਪਤਾਲ ਵਿਚ ਪਏ ਹਨ। ਉਨ੍ਹਾਂ ਨੂੰ ਜ਼ਬਰਦਸਤ ਹਾਰਟ ਅਟੈਕ ਹੋ ਗਿਆ ਸੀ। ਇਹ ਹਮਲਾ ਦੂਜੀ ਵਾਰ ਦਾ ਸੀ।

ਮੈਂ 4.30 ਵਜੇ ਤਕ ਭੈਣੀ ਸਾਹਿਬ ਜਾਣ ਲਈ ਢੋਲੇਵਾਲ ਬੱਸ ਸਟਾਪ ਤੇ ਆ ਗਿਆ। ਮੇਰੇ ਚੰਗੇ ਭਾਗਾਂ ਨੂੰ ਮੇਰਾ ਵੱਡਾ ਦਾਮਾਦ ਸ. ਬਲਬੀਰ ਸਿੰਘ ਚਿੱਲੋਂ ਨਜ਼ਰ ਪਿਆ। ਉਹ ਵੀ ਮੇਰੇ ਵੱਲ ਆ ਰਿਹਾ ਸੀ। ਅੱਜ ਹੀ ਉਹ ਰਾਣੀਆਂ ਤੋਂ ਆਇਆ ਸੀ। ਇਹ ਵੀ ਭੈਣੀ ਸਾਹਿਬ ਜਾਣ ਦਾ ਚਾਹਵਾਨ ਸੀ।

ਸ੍ਰੀ ਭੈਣੀ ਸਾਹਿਬ ਪਹੁੰਚੇ। ਸਾਮਾਨ ਸੰਤ ਮਹਿੰਦਰ ਸਿੰਘ ਪੂਰਬਾ ਕੇ ਘਰ

ਰੱਖ ਕੇ ਜਾਂ ਅਸੀਂ ਕੋਠੀ ਵਿਚ ਗਏ ਤਾਂ ਸੱਚੇ ਪਾਤਸ਼ਾਹ ਪੁਰਾਣੀ ਕੋਠੀ ਦੇ ਪੱਛਮ ਵੱਲ ਇਕ ਖੇਤ ਵਿਚ ਲੱਗੇ ਨੈੱਟ ਦੇ ਦੋਹੀਂ ਪਾਸੀਂ ਖੇਡਦੇ ਜੁਆਨਾਂ ਨੂੰ ਬੜੀ ਦਿਲਚਸਪੀ ਨਾਲ ਵੇਖ ਰਹੇ ਸਨ। ਜਵਾਨ ਵਾਲੀਬਾਲ ਖੇਡ ਰਹੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਜਾਲ ਦੇ ਪੱਛਮੀ ਪਾਸੇ ਅੰਬਾਂ ਦੀ ਛਾਂ ਹੇਠ ਕੁਰਸੀ ਤੇ ਬੈਠੇ ਸਨ। ਕੁਝ ਹੋਰ ਨਾਮਧਾਰੀ ਵੀ ਆਪ ਦੇ ਬਰਾਬਰ ਵਾਲੀ ਲਾਈਨ ਵਿਚ ਬੈਠੇ ਸਨ। ਅਸਾਂ ਜਾ ਕੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਬੜੇ ਪ੍ਰਸੰਨ ਹੋਏ। ਇਸ਼ਾਰਾ ਕਰਕੇ ਸਾਨੂੰ ਕੋਲ ਹੀ ਬਿਠਾਲ ਲਿਆ।

### *ਰਾਜ ਦੀ ਜ਼ਮਾਨਤ ਹੋ ਗਈ*

ਆਪ ਜੀ ਦੇ ਕੋਲ ਅੰਮ੍ਰਿਤਸਰ ਕਲਾਂ (ਸਰਸਾ) ਦਾ ਸਰਪੰਚ ਰਾਜ ਸਿੰਘ ਬੈਠਾ ਸੀ। ਸਤਿਗੁਰੂ ਜੀ ਨੇ ਮੈਨੂੰ ਦੱਸਿਆ: ਰਾਜ ਜ਼ਮਾਨਤ ਤੇ ਆ ਗਿਆ ਹੈ। ਹਾਈ ਕੋਰਟ ਨੇ ਜ਼ਮਾਨਤ ਮਨਜ਼ੂਰ ਕੀਤੀ ਹੈ। ਮੈਂ ਮਹਾਰਾਜ ਜੀ ਨੂੰ ਕਿਹਾ, ਤਕੜੀ ਗੱਲ ਹੋ ਗਈ ਹੈ ਕਿ ਰਾਜ ਦੀ ਕਤਲ ਕੇਸ ਤੋਂ ਜ਼ਮਾਨਤ ਹੋ ਗਈ ਹੈ। ਮਹਾਰਾਜ ਕਹਿਣ ਲੱਗੇ: ਜ਼ਮਾਨਤ ਤੇ ਤਾਂ ਲੋਕੀਂ ਆ ਹੀ ਜਾਂਦੇ ਹਨ।

ਰਾਜ ਹੁਰੀਂ ਲੰਮਾ ਸਮਾਂ ਵਿਰੋਧ ਵਿਚ ਰਹੇ ਹਨ। ਪਰ ਜਦੋਂ ਇਹ ਗੁਰੂ ਕੀ ਸ਼ਰਨ ਵਿਚ ਆ ਗਏ, ਸਤਿਗੁਰੂ ਜੀ ਨੇ ਤਮਾਮ ਗੁੱਸੇ ਗਿਲੇ ਛੱਡ ਕੇ ਉਸ ਨੂੰ ਪਿੰਡ ਦੀ ਸਰਪੰਚੀ ਲਈ ਖਲਿਹਾਰ ਕੇ ਕਾਮਯਾਬ ਕਰਵਾਇਆ ਅਤੇ ਹੁਣ ਵੀ ਆਪ ਜੀ ਨੂੰ ਖ਼ੁਸ਼ੀ ਸੀ ਕਿ ਜ਼ਮਾਨਤ ਹੋ ਗਈ। ਪਿਛਲੇ ਸਾਲ ਹੋਏ ਇਕ ਕਤਲ ਵਿਚ ਇਸ ਨੂੰ ਅੜੁੰਗਿਆ ਗਿਆ ਸੀ। ਕਾਤਲ ਤੇ ਇਹ ਹੈ ਨਹੀਂ ਸੀ।

### *ਪੰਡਤ ਜੀ ਨੂੰ ਹਾਰਟ ਅਟੈਕ*

ਮੈਂ ਆਪ ਜੀ ਨਾਲ ਪੰ: ਗੋਪਾਲ ਸਿੰਘ ਦੇ ਹਾਰਟ ਅਟੈਕ ਬਾਰੇ ਗੱਲ ਤੋਰੀ। ਸੁਣ ਕੇ ਬਚਨ ਕੀਤਾ: ਫਿਰ ਕਿਸੇ ਨੇ ਪੰ: ਗੋਪਾਲ ਸਿੰਘ ਨਹੀਂ ਬਣਨਾ। ਕੋਲ ਬੈਠਿਆਂ ਗੁਰਬਾਣੀ ਦੇ ਅਰਥ, ਕੋਈ ਮਹਾਂਭਾਰਤ ਸਮੇਂ ਦੀ ਘਟਨਾ ਜਾਂ ਸਿਖ ਇਤਿਹਾਸ ਬਾਰੇ ਪੁੱਛ ਲਈਏ, ਤੁਰਤ ਦੱਸ ਦਿੰਦੇ ਹਨ। ਜੋ ਮਰਜ਼ੀ ਹੈ ਪੁੱਛ ਲਈਏ। ਮੈਂ ਕਿਹਾ ਕਿ ਪੰਡਤ ਜੀ ਤਾਂ ਸਾਡੇ ਸਮਾਜ ਦੇ ਐਨਸਾਈਕਲੋਪੀਡੀਆ ਹਨ।

### *ਗੱਲ ਬਲਬੀਰ ਸਿੰਘ ਨਾਲ*

ਥੋੜ੍ਹੇ ਚਿਰ ਪਿਛੋਂ ਸਤਿਗੁਰੂ ਜਗਜੀਤ ਸਿੰਘ ਜੀ ਢਿਲੋਂ ਵੱਲ ਨਿਹਾਰ ਕੇ ਫਰਮਾਇਆ: ਬਲਬੀਰ (ਢਿੱਲੋਂ) ਦੇ ਕੇਸ ਬਾਰੇ ਵੀ ਦੋਹਰ ਤੇਹਰ ਲਾਉਣੀ ਪਈ ਹੈ। ਪਰ ਸਤਿਗੁਰੂ ਦੀ ਕਿਰਪਾ ਹੋ ਗਈ। ਬਲਬੀਰ! ਜਦੋਂ ਕਦੇ ਜੀਵਨ ਨਗਰ ਵੱਲ ਜਾਈਏ, ਆ ਕੇ ਯਾਦ ਕਰਾਈਂ, ਫ਼ੈਸਲਾ ਸੁਣਾ ਦੇਈਏ। ਇਹ ਸਤਿਗੁਰੂ ਜੀ ਨੂੰ ਯਾਦ ਸੀ ਕਿ ਫ਼ੈਸਲਾ ਕੀਤਾ ਗਿਆ ਹੈ, ਪਰ ਅਜੇ ਸੰਗਤ ਨੂੰ ਸੁਣਾਉਣਾ ਹੈ।

*ਅਵਤਾਰ ਸਿੰਘ ਘੁੰਮਣ ਬਾਰੇ*

ਏਥੇ ਹੁਣੇ ਹੁਣੇ ਸੰਤ ਪੂਰਨ ਸਿੰਘ ਕੁਝ ਅੰਬ ਅਤੇ 20/- ਮੱਥਾ ਟੇਕ ਕੇ ਕੋਲ ਬੈਠਣ ਲੱਗਾ ਸੀ। ਸਤਿਗੁਰੂ ਜੀ ਬਚਨ ਕੀਤਾ: ਮਹਾਰਾਜ ਜੀ ਨੂੰ ਜਾ ਕੇ ਮਿਲੋ।

ਇਸ ਬਾਰੇ ਹੋਰ ਦੱਸ ਲਵਾਂ। ਸਤਿਗੁਰੂ ਜੀ ਦਾ ਅੱਜ ਕਲ੍ਹ ਅੰਗ ਰਖਿਅਕ ਅਤੇ ਇਕ ਤਰ੍ਹਾਂ ਦਾ ਸਥਾਪਤ ਆਗੂ ਸੰਤ ਅਵਤਾਰ ਸਿੰਘ ਘੁੰਮਣ (ਨਿੱਕ ਨੇਮ ਤਾਰੀ) ਏਸੇ ਸੰਤ ਪੂਰਨ ਸਿੰਘ ਦਾ ਲੜਕਾ ਹੈ। ਸਰਦਾਰਾ ਸਿੰਘ ਅਤੇ ਹਰਦਿਆਲ ਸਿੰਘ ਸੰਤ ਪੂਰਨ ਸਿੰਘ ਦੇ ਦੋ ਹੋਰ ਲੜਕੇ ਹਨ। ਇਹ ਵੀ ਸਤਿਗੁਰੂ ਜੀ ਪਾਸ ਸੇਵਾ ਕਰਦੇ ਸਨ। ਆਉਂਦੀ ਵੇਰ ਸ. ਢਿੱਲੋਂ ਨੇ ਦੱਸਿਆ ਕਿ ਸਤਿਗੁਰੂ ਜੀ ਨੇ ਇਸ ਸਾਰੇ ਪਰਵਾਰ ਨੂੰ ਅਚਾਨਕ ਆਪਣੀ ਸੇਵਾ ਤੋਂ ਛੁੱਟੀ ਦੇ ਦਿੱਤੀ ਹੈ ਅਤੇ ਹੁਕਮ ਕੀਤਾ ਹੈ, ਹੁਣ ਘਰ ਦਾ ਕਾਰੋਬਾਰ ਸੰਭਾਲੋ। ਸਾਧ ਸੰਗਤ ਵਿਚ ਆਓ-ਜਾਓ। ਦੀਵਾਨ ਵਿਚ ਆ ਕੇ ਮੱਥਾ ਟੇਕ ਲਓ।

ਇਸ ਬਾਰੇ ਮੇਰੀ ਪੁਣਛਾਣ ਵਿਚ ਸਕੱਤਰ ਤਰਸੇਮ ਸਿੰਘ ਨੇ ਦੱਸਿਆ: ਸਤਿਗੁਰੂ ਜੀ ਦੀਆਂ ਇਸ ਪਰਵਾਰ ਤੇ ਖ਼ੁਸ਼ੀਆਂ ਹਨ। ਉਂਜ ਮਹਾਰਾਜ ਬੀਰ ਸਿੰਘ ਜੀ ਮਹਿਸੂਸ ਕਰਦੇ ਸਨ ਕਿ ਇਹ ਉਨ੍ਹਾਂ ਦੇ ਕੰਮ ਵਿਚ ਦਖ਼ਲ ਦਿੰਦੇ ਹਨ। ਉਨ੍ਹਾਂ ਸਤਿਗੁਰੂ ਨੂੰ ਅਰਜ਼ ਕੀਤੀ। ਐਤਕਾਂ ਜੀਵਨ ਨਗਰ ਗਿਆਂ ਸਤਿਗੁਰਾਂ ਨੇ ਮਹਾਰਾਜ ਜੀ ਦੀ ਖ਼ੁਸ਼ੀ ਲਈ ਘੁੰਮਣ ਪਰਵਾਰ ਨੂੰ ਅਸਲੋਂ ਛੁੱਟੀ ਦੇ ਦਿੱਤੀ।

*ਵਾਲੀਬਾਲ ਦੇ ਖਿਡਾਰੀ*

ਅੱਜ ਦੀਨ ਦਿਆਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਰੰਗ ਜ਼ਰਾ ਚਿੱਟਾ ਚਿੱਟਾ ਸੀ, ਜਿਵੇਂ ਸਰੀਰ ਵਿਚੋਂ ਕੁਝ ਲਹੂ ਦੀ ਕਮੀ ਹੋ ਗਈ ਹੋਵੇ। ਬੋਲਬਾਣੀ ਵਿਚ ਵੀ, ਉੱਠਣ-ਬੈਠਣ ਜਾਂ ਪਾਸਾ ਮਰੋੜਨ ਵਿਚ ਵੀ ਕਮਜ਼ੋਰੀ ਦਾ ਅਹਿਸਾਸ ਹੁੰਦਾ ਹੈ।

ਇਹ ਵਾਲੀਬਾਲ 4 ਵਜੇ ਤੋਂ ਜਾਰੀ ਸੀ। ਸਤਿਗੁਰੂ ਜੀ ਨੇ ਦੱਸਿਆ: ਤਰਸੇਮ ਸਿੰਘ ਇਕ ਪਾਸੇ ਤੇ ਦੂਜੇ ਪਾਸੇ ਸੁਰਿੰਦਰ ਲੁਧਿਆਣਾ ਹੋਵੇ ਤਾਂ ਇਹ ਬਾਕੀ ਦੇ ਖਿਡਾਰੀਆਂ ਨੂੰ ਵਾਰੀ ਦਿੰਦੇ ਹੀ ਨਹੀਂ ਚੰਗੇ ਭਾਗਾਂ ਨਾਲ ਹੀ ਭਾਵੇਂ ਕਿਸੇ ਦੇ ਹੱਥ ਬਾਲ ਆ ਜਾਵੇ।

*ਗਾਥਾ ਉਪਰੇਸ਼ਨ ਦੀ*

ਥੋੜ੍ਹੇ ਸਮੇਂ ਬਾਅਦ ਮਹਾਰਾਜ ਬੀਰ ਸਿੰਘ ਜੀ ਵੀ ਨੈੱਟ ਦੇ ਦੂਜੇ ਪਾਸੇ ਆ ਕੇ ਬੈਠ ਗਏ। ਉਨ੍ਹਾਂ ਨੂੰ ਵੇਖ ਸਤਿਗੁਰੂ ਜੀ ਨੇ ਦੱਸਿਆ: ਮਹਾਰਾਜ ਜੀ ਦੇ ਪੈਰ ਵਿਚ ਕੋਈ ਕਿੱਲ-ਕਾਂਟਾ ਵੱਜ ਗਿਆ ਸੀ, ਉਹਨਾਂ ਵੀ ਮੇਰੇ ਨਾਲ ਉਪਰੇਸ਼ਨ ਕਰਵਾਇਆ ਹੈ।

ਉਪਰੇਸ਼ਨ ਦਾ ਜ਼ਿਕਰ ਸੁਣ ਕੇ ਮੈਂ ਵਿਸ਼ੇਸ਼ ਕਰ ਸਤਿਗੁਰੂ ਜੀ ਦੇ ਉਪਰੇਸ਼ਨ ਦੀ ਸਥਿਤੀ ਪੁੱਛੀ। ਸੱਚੇ ਪਾਤਸ਼ਾਹ ਬੋਲੇ: ਉਂਜ ਤਾਂ ਮੈਂ ਪਿਛਲੇ 15-16 ਸਾਲ ਤੋਂ ਹੀ ਹਰਨੀਆਂ ਦੀ ਤਕਲੀਫ਼ ਪਰਵਾਨ ਕਰਦੇ ਰਹਿਣ ਦਾ ਆਦੀ ਸਾਂ, ਉਪਰੇਸ਼ਨ ਦੀ

ਸਾਲਾਹ ਕਈਆਂ ਨੇ ਦਿੱਤੀ। ਪਰ ਮੈਂ ਆਪਣੇ ਪੱਥ-ਪਰਹੇਜ਼ ਨਾਲ ਟਾਲਦਾ ਰਿਹਾ। ਜਦੋਂ ਮੈਨੂੰ ਪਿਛਲੀ ਵਾਰ ਨੈਰੋਬੀ ਗੁਰਚੈਨ ਸਿੰਘ ਫਲੋਰਾ ਮਿਲਿਆ ਤਾਂ ਉਸ ਆਗ੍ਰਹਿ ਕੀਤਾ ਕਿ ਮੈਂ ਉਪਰੇਸ਼ਨ ਜ਼ਰੂਰ ਕਰਵਾ ਲਵਾਂ। ਮੈਂ ਉਸ ਦਾ ਕਹਿਣਾ ਟਾਲ ਨਾ ਸਕਿਆ। ਮੈਨੂੰ ਕਹਿਣ ਲੱਗਾ, ਉਪਰੇਸ਼ਨ ਵਲੈਤ ਵਿਚ ਹੀ ਕਰਵਾਣਾ। ਪਰ ਮੈਨੂੰ ਇਹ ਮਨਜ਼ੂਰ ਨਹੀਂ ਸੀ। ਮੈਂ ਕਿਹਾ, ਜੇ ਉਪਰੇਸ਼ਨ ਅਜਹਦ ਜ਼ਰੂਰੀ ਹੈ ਤਾਂ ਮੈਂ ਦੇਸ਼ ਵਿਚ ਜਾ ਕੇ ਕਰਵਾਵਾਂਗਾ ਤੇ ਕਰਵਾਵਾਂਗਾ ਵੀ ਦਯਾਨੰਦ ਹਸਪਤਾਲ ਲੁਧਿਆਣੇ ਵਿਚ ਹੀ ਤੇ ਕਰੇਗਾ ਵੀ ਡਾ. ਗਿੱਲ ਹੀ।

ਸੋ ਐਤਕਾਂ ਜਦੋਂ 23.6.84 ਨੂੰ ਜੀਵਨ ਨਗਰੋਂ ਆਏ ਤਾਂ ਇਕ ਰਾਤ ਦਾ ਅਫਾਕਾ ਕਰਕੇ 24.6.84 ਨੂੰ ਅਸੀਂ ਲੁਧਿਆਣੇ ਗਏ। ਸਵਾਮੀ ਦਯਾਨੰਦ ਹਸਪਤਾਲ ਵਿਚ ਡਾ. (ਡੀ. ਐਸ.) ਗਿੱਲ ਤੋਂ ਉਪਰੇਸ਼ਨ ਕਰਵਾਇਆ। ਹਸਪਤਾਲ ਦੇ ਸਾਰੇ ਮੁਖੀ ਡਾਕਟਰਾਂ ਨੇ ਬੜੀ ਪਹੁੰਚ ਕੀਤੀ। ਹਰ ਕਿਸੇ ਨੂੰ ਮੇਰੇ ਬਾਰੇ ਫ਼ਿਕਰ ਸੀ। ਡਾ. ਗਿੱਲ ਨੇ ਚੰਗੀ ਟੀਮ ਨਾਲ ਮੇਰਾ ਉਪਰੇਸ਼ਨ ਕੀਤਾ। ਮਿੰਟ-ਮਿੰਟ ਪਿਛੋਂ ਡਾਕਟਰ ਆ ਕੇ ਮੇਰਾ ਪਤਾ ਲੈਂਦੇ ਰਹੇ। ਜਿਸ ਕਮਰੇ ਵਿਚ ਸਾਂ, ਉਹਦਾ ਕਿਰਾਇਆ 110/- ਰੋਜ਼ਾਨਾ ਸੀ ਅਤੇ ਅਜੇਹੇ 4 ਕਮਰੇ ਸਾਡੇ ਬੰਦਿਆਂ ਪਾਸ ਸਨ। ਕੁਝ ਹੋਰ ਵੀ ਸਾਡੇ ਬੰਦੇ ਵਰਤਦੇ ਹੋਣੇ ਹਨ। ਮੇਰਾ ਅੰਦਾਜ਼ਾ ਸੀ 10, 000/- ਤੋਂ ਘੱਟ ਸਾਡਾ ਬਿੱਲ ਕੀ ਹੋਣਾ ਹੈ। ਉਪਰੇਸ਼ਨ ਫੀਸ ਹੀ 1000/- ਪਰ ਜਦੋਂ ਬਿੱਲ ਸਾਡੇ ਸਾਹਮਣੇ ਆਇਆ ਤਾਂ ਉਹ ਕੁਝ ਵੀ ਨਹੀਂ ਸੀ। ਡਾ. ਗਿੱਲ ਨੇ ਹਸਪਤਾਲ ਵਾਲਿਆਂ ਨੂੰ ਕਹਿ ਕੇ ਸਾਥੋਂ ਦੁਆਈ ਦੇ ਪੈਸਿਆਂ ਤੋਂ ਵੱਧ ਕੁਝ ਵੀ ਨਾ ਲਿਆ। ਅਜਿਹੀ ਗੱਲ ਮੇਰੇ ਲਈ ਬਰਦਾਸ਼ਤ ਕਰਨੀ ਔਖੀ ਸੀ। ਜਦੋਂ ਅਸੀਂ ਸਾਰੇ ਹਸਪਤਾਲ ਦੇ ਕਰਮਚਾਰੀਆਂ ਨੂੰ ਕੁਝ ਨਾ ਕੁਝ ਦੇਣ ਦੀ ਗੱਲ ਕੀਤੀ ਤਾਂ ਡਾ. (ਡੀ. ਐਸ.) ਗਿੱਲ ਨੇ ਜ਼ੋਰ ਦੇ ਕੇ ਰੋਕ ਦਿਤਾ। ਪਰ ਮੇਰੇ ਲਈ ਇਂਜ ਕਰਨਾ ਔਖਾ ਸੀ। ਮੇਰੇ ਕਮਰੇ ਵਿਚ ਏਅਰ ਕੰਡੀਸ਼ਨ ਸੰਗਤ ਵੱਲੋਂ ਫਿਟ ਕਰਵਾਇਆ ਗਿਆ ਸੀ। ਮੈਂ ਕਹਿ ਦਿਤਾ: ਇਹ ਏ. ਸੀ. ਹਸਪਤਾਲ ਦੇ ਹਵਾਲੇ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਸੰਖੇਪ ਵਾਰਤਾ ਦੱਸ ਕਿਹਾ: ਕੱਲ੍ਹ ਸਵੇਰੇ ਮੇਰੇ ਟਾਂਕੇ ਖੁਲ੍ਹਣੇ ਹਨ ਅਤੇ ਇਸ ਤੋਂ ਪਿਛੋਂ ਡਾਕਟਰ ਬਾਕਾਇਦਾ ਸਨਮਾਨ ਦੇ ਕੇ ਵਿਦਾ ਕਰਨਾ ਚਾਹੁੰਦੇ ਹਨ। ਚੰਗਾ ਹੋਇਆ ਤੁਸੀਂ ਆ ਗਏ, ਕੱਲ੍ਹ ਜੋ ਕੁਝ ਹੋਵੇਗਾ, ਔਖੀਂ ਵੇਖ ਲਓਗੇ।

***ਛਬੀਲਾਂ ਜੀਵਨ ਨਗਰ ਦੀਆਂ***

ਅਤੇ ਫਿਰ ਮੈਂ ਜੀਵਨ ਨਗਰ ਇਲਾਕੇ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਿਤਾਏ ਦਿਨਾਂ ਬਾਰੇ ਪੁੱਛਿਆ। ਸ੍ਰੀ ਸਤਿਗੁਰੂ ਜੀ ਨੇ ਦੱਸਣ ਦੀ ਕਿਰਪਾ ਕੀਤੀ: ਅਸੀਂ 2 ਜੂਨ ਦੀ ਰਾਤ ਨੂੰ ਜੀਵਨ ਨਗਰ ਵਲ ਚਲ ਪਏ। ਗਰਮੀ ਬੜੀ ਸੀ, ਹਰ

ਪਾਸੇ ਹੀ ਗਰਮੀ ਦਾ ਪਾਸਾਰ ਸੀ। ਏਨੇ ਵਿਚ ਸਾਧ ਸੰਗਤ ਨਾਲ ਵਾਹਵਾ ਪਰਚਾ ਬਣ ਗਿਆ। ਇਲਾਕੇ ਵਿਚ ਭਜਨ ਬੰਦਗੀ, ਕਥਾ ਕੀਰਤਨ ਦਾ ਪਰਵਾਹ ਜਾਰੀ ਹੋ ਗਿਆ। ਗਰਮੀ ਵਿਚ ਗਰਮੀ ਭੋਗਣ ਦੇ ਖ਼ਿਆਲ ਨਾਲ ਛਬੀਲਾਂ ਦਾ ਪ੍ਰਬੰਧ ਕਰ ਦਿਤਾ। ਜੀਵਨ ਨਗਰੋਂ ਮਸਤਾਨ ਗੜ੍ਹ ਜਾਂਦੀ ਸੜਕ ਦੇ ਨਜ਼ਦੀਕ। ਸ. ਸੁਰਜਨ ਸਿੰਘ ਦੇ ਡੇਰੇ ਪਾਸ ਆਏ ਗਏ ਲਈ ਮਿੱਠੀ ਕੱਚੀ ਲੱਸੀ ਦੀ ਛਬੀਲ ਜਾਰੀ ਕਰ ਦਿੱਤੀ। ਮੈਂ ਆਪ ਤਾਂ ਪੈਸੇ ਧੇਲੇ ਵਲੋਂ ਬਹੁਤਾ ਸਮਾਂ ਮਸਤਾਨਿਆਂ ਵਾਂਗ ਕਟਦਾ ਹਾਂ, ਪਰ ਸਾਧ ਸੰਗਤ ਨੂੰ ਬੇਨਤੀ ਕੀਤੀ। ਰੋਜ਼ਾਨਾ ਇਕ ਬੋਰੀ ਖੰਡ ਦਾ ਖਰਚ ਸੀ, ਦੁੱਧ ਦਾ ਜ਼ਿੰਮਾਂ ਸੰਤ ਨਗਰ ਦੇ ਮੈਂਬਰ ਹਰਬੰਸ ਸਿਘ ਹੁਰਾਂ ਲੈ ਲਿਆ। ਗਰਮੀ ਵਿਚ ਛਬੀਲ ਦੀ ਸਰਗਰਮੀ ਜਾਰੀ ਰਹੀ। 22 ਦਿਨ ਭਜਨ ਬਾਣੀ ਕਥਾ ਕੀਰਤਨ ਤੇ ਸੇਵਾ ਸਤਿਕਾਰ ਦਾ ਮਾਹੌਲ ਬਣਿਆ ਰਿਹਾ। 23 ਜੂਨ ਨੂੰ ਉਪਰੇਸ਼ਨ ਲਈ ਲੁਧਿਆਣੇ ਆ ਗਏ।

***ਗੁਲੂਕੋਜ਼ ਦੀ ਗੱਲ***

ਲੁਧਿਆਣੇ ਆਉਣ ਦੀ ਗੱਲ ਨਾਲ ਸੱਚੇ ਪਾਤਸ਼ਾਹ ਜੀ ਨੂੰ ਗੁਲੂਕੋਜ਼ ਦੀ ਘਟਨਾ ਚੇਤੇ ਆ ਗਈ। ਭਾਵੇਂ ਏਥੇ ਵੱਡੇ ਤੋਂ ਵੱਡੇ ਡਾਕਟਰਾਂ ਨੇ ਹਜ਼ੂਰ ਦੀ ਸਿਹਤ ਨੂੰ ਭਾਰੀ ਫ਼ਿਕਰਮੰਦੀ ਨਾਲ ਲਿਆ। ਪਰ ਜਦੋਂ ਕਿਸੇ ਕਰਮਚਾਰੀ ਨੇ ਆਪ ਜੀ ਨੂੰ ਗੁਲੂਕੋਜ਼ ਲਗਾਈ ਤਾਂ ਉਸ ਤੋਂ ਗਲਤੀ ਹੋ ਗਈ। ਸੂਈ ਨਾੜ ਵਿਚ ਲਗਾਣ ਦੀ ਥਾਂ ਹੱਥ ਦੀ ਉਪਰਲੀ ਚਮੜੀ ਵਿਚ ਲਗਾ ਦਿੱਤੀਓ ਸੁ। ਇਸ ਨਾਲ ਸਾਰਾ ਹੱਥ ਤੇ ਬਾਜ਼ੂ ਸੁੱਜ ਗਏ। ਸਤਿਗੁਰੂ ਜੀ ਨੇ ਦੋਵੇਂ ਗੁੱਟ ਕੁਰਤੇ ਦੀਆਂ ਬਾਹਾਂ ਉੱਚੀਆਂ ਕਰਕੇ ਵਿਖਾਏ ਅਤੇ ਖੱਬੇ ਸੱਜੇ ਹੱਥ ਦਾ ਫ਼ਰਕ ਤਕਾਇਆ। ਸੱਜਾ ਹੱਥ ਸੁੱਜਾ ਹੋਇਆ ਸੀ। ਇਹ ਬਚਨ ਕੇਵਲ ਕਰਮਚਾਰੀਆਂ ਦੀ ਅਸਾਵਧਾਨੀ ਦੱਸਣ ਲਈ ਹੀ ਨਹੀਂ ਸੀ ਕੀਤਾ। ਸਤਿਗੁਰੂ ਜੀ ਨੇ ਦੱਸਿਆ: ਇਹ ਸੋਜ਼ਸ਼ ਲੱਥ ਨਹੀਂ ਸੀ ਰਹੀ। ਜਦੋਂ ਅਸੀਂ ਪਰਸੋਂ ਹਸਪਤਾਲ ਛੱਡ ਕੇ ਆਏ ਤਾਂ ਕੱਲ੍ਹ ਰਾਤੀਂ ਮੈਂ ਇਸ ਤੇ ਮਿੱਟੀ ਦਾ ਲੇਪ ਲਵਾ ਦਿਤਾ। ਮਿੱਟੀ ਦੀ ਵਰਤੋਂ ਨੇ ਸਾਰੀ ਸੋਜ ਚੂਸ ਲਈ।

ਮਿੱਟੀ, ਪਾਣੀ ਅਥਵਾ ਕੁਦਰਤੀ ਇਲਾਜ ਦੇ ਸਤਿਗੁਰੂ ਜਗਜੀਤ ਸਿਘ ਜੀ ਦਿਲਦਾਦਾ ਹਨ, ਇਸ ਪਰਥਾਇ ਹੀ ਉਪਰਲੇ ਬਚਨ ਦੀ ਲੋੜ ਪਈ।

***ਮੇਰੇ ਸਾਰੇ ਪਾਪ ਅਪਰਾਧ ਬਖ਼ਸ਼ੋ***

ਏਨੇ ਚਿਰ ਨੂੰ ਇਕ ਜੋਤਹੀਨ ਵਿਅਕਤੀ ਜਿਸ ਦੇ ਬੁਢਾਪੇ ਕਰਕੇ ਹੀ ਅੰਧਤਾ ਸੀ, ਨੂੰ ਨਾਲ ਲੈ ਕੇ ਸੂਬਾ ਉਦੇ ਸਿਘ ਜੀ, ਅੱਜ ਕਲ੍ਹ ਦੇ ਭੈਣੀ ਸਾਹਿਬ ਦੇ ਪ੍ਰਥਮ ਮੁਖੀ, ਆਏ। ਸੰਤ ਗੋਪਾਲ ਸਿਘ (ਜ਼ਿਲ੍ਹਾ ਗੁਰਦਾਸਪੁਰ) ਨੇ ਮੱਥਾ ਟੇਕਿਆ ਤੇ ਹੱਥ ਜੋੜ ਬੇਨਤੀ ਕੀਤੀ: ਸੱਚੇ ਪਾਤਸ਼ਾਹ! ਹੁਣ ਤਾਂ ਮੁਕਤ ਕਰ ਦਿਓ।

"ਤੂੰ ਮੁਕਤ ਈ ਏਂ ਗੋਪਾਲ ਸਿਘਾ! ਜੀਉਂਦਾ ਮੁਕਤ!!! 'ਮਰ ਨ ਮੁਕਤਿ ਕਿਨ ਪਾਈ' ਤੂੰ ਨਹੀਂ ਸੁਣਿਆ? ਕੀ ਏ ਤੇਰਾ, ਜਿਹੜਾ ਫਸਿਆ ਹੋਇਆ ਹੋਵੇ! ਓਸੇ ਨੂੰ ਮੁਕਤ

ਕਰਨ ਦੀ ਲੋੜ ਹੁੰਦੀ ਏ, ਜਿਹੜਾ ਫਸਿਆ ਹੋਵੇ! ਤੂੰ ਮੁਕਤ ਹੀ ਏਂ, ਚਿੰਤਾ ਨ ਕਰ।"

ਸਿਖ ਨੇ ਫਿਰ ਅਧੀਨਗੀ ਨਾਲ ਅਰਜ਼ ਕੀਤੀ: ਦੀਨ ਦਿਆਲ, ਮੇਰੇ ਸਾਰੇ ਪਾਪ ਅਪਰਾਧ ਬਖ਼ਸ਼ ਦਿਓ!

"ਪਾਪ ਅਪਰਾਧ ਤਾਂ ਕਲਿਜੁਗ ਵਿਚ ਸੋ ਜਤਨ ਕਰਨ ਤੇ ਵੀ ਹੁੰਦੇ ਹੀ ਰਹਿੰਦੇ ਹਨ। ਕਲਿਜੁਗ ਦੇ ਜ਼ੋਰ ਵਿਚ ਇਹੋ ਕੁਝ ਹੋ ਸਕਦਾ ਏ, ਪਰ ਇਹ ਸੋਚ ਲੈਣਾ ਕਿ ਅਸੀਂ ਪਾਪ ਅਪਰਾਧ ਕਰਦੇ ਹਾਂ ਅਤੇ ਇਹ ਛੱਡਣਯੋਗ ਵਸਤੂ ਹਨ, ਏਨੇ ਨਾਲ ਹੀ ਮੋੜਾ ਪੈਣ ਦੇ ਲੱਛਣ ਪਰਗਟ ਹੋ ਜਾਂਦੇ ਹਨ, ਜਦੋਂ ਅਸੀਂ ਪਾਪਾਂ ਅਪਰਾਧਾਂ ਵਲੋਂ ਮੁਖ ਮੋੜਨਾ ਸ਼ੁਰੂ ਕਰ ਦਿੰਦੇ ਹਾਂ, ਇਹ ਵੀ ਤਦੋਂ ਸਾਨੂੰ ਛੱਡਣਾ ਆਰੰਭ ਕਰ ਦਿੰਦੇ ਹਨ।

"ਹੁਣ ਤੋਂ ਪਾਪ ਅਪਰਾਧ ਦੇ ਚੱਕਰ 'ਚੋਂ ਨਿਕਲ ਕੇ ਭਜਨ ਕਰਿਆ ਕਰ। ਇਹ ਚਿੰਤਾ ਛੱਡ ਦੇ।"

ਸਤਿਗੁਰੂ ਜਗਜੀਤ ਸਿੰਘ ਜੀ ਨੇ ਬਿਰਧ ਵਿਅਕਤੀ ਨੂੰ ਧਿਆਨ ਨਾਲ ਡੇਰੇ ਪੁਜਾਣ ਦਾ ਹੁਕਮ ਦਿਤਾ।

***ਬੋਲੀ ਸੂਬਾ ਜੀ ਦੀ***

ਮੇਣ ਦੁਆਬੀਏ ਹੋਣ ਕਰਕੇ ਸੂਬਾ ਉਦੇ ਸਿੰਘ ਜੀ ਦਾ ਉਚਾਰਣ ਆਮ ਕਰਕੇ 'ਦੁਲਾਵਾਂ' ਭਰਪੂਰ ਹੁੰਦਾ ਹੈ। ਏਥੇ ਵੀ ਜਦੋਂ ਗੱਲ ਕਰਦਿਆਂ ਉਨ੍ਹਾਂ ਕਿਹਾ, "ਉਹ ਤਾਂ ਜੀ ਉਥੇ ਹੈ ਨਹੀਂ।" ਤਾਂ ਮੈਥੋਂ ਥੋੜ੍ਹੀ ਜਿਹੀ ਸ਼ਰਾਰਤ ਹੋ ਗਈ। ਸੱਚੇ ਪਾਤਸ਼ਾਹ, ਜੇ ਸੂਬਾ ਜੀ ਪਾਠ ਕਰਿਆ ਕਰਨ ਤਾਂ ਸੁਭਾਵਕ ਹੀ ਸ਼ੁੱਧ ਪੜ੍ਹੀ ਜਾਣ। ਸਤਿਗੁਰੂ ਜੀ ਮੁਸਕਰਾਏ ਅਤੇ ਤੁਕ ਪੜ੍ਹੀ: ਓਥੈ ਸਚੁ ਹੀ ਸਚ ਨਿਬੜੈ ਚੁਣਿ ਵਖ ਕਢੇ ਜਜਮਾਲਿਆ।'

ਸੂਬਾ ਜੀ ਤੁਰੇ ਤੁਰੇ ਜਾਂਦੇ ਰੁਕ ਗਏ। ਤੇ ਫਿਰ ਕੌਲਿਆਂ ਨੇੜੇ ਆ ਕੇ ਕਹਿਣ ਲੱਗੇ: ਸੱਚੇ ਪਾਤਸ਼ਾਹ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦ ਮੈਨੂੰ ਵੇਖ ਲੈਣਾ, ਬੜੇ ਰਹਾਅ ਨਾਲ ਪੜ੍ਹਨਾ: ਰਾਵਣ ਮਾਰਿਆ ਥਾ ਲੰਕਾ ਲੂਟੀ ਥੀ। ਸੂਬਾ ਜੀ ਨੇ ਆਪਣੀ ਬੋਲੀ ਦੀ ਪ੍ਰੋੜ੍ਹਤਾ ਕੀਤੀ ਤੇ ਫਿਰ ਸੰਤ ਗੋਪਾਲ ਸਿੰਘ ਨੂੰ ਜਾ ਫੜਿਆ।

7 ਵਜੇ ਤਾਂ ਵਾਲੀਬਾਲ ਵਾਲਿਆਂ ਨੂੰ 'ਹੁਣ ਬੱਸ ਕਰੋ' ਦਾ ਆਦੇਸ਼ ਹੋ ਗਿਆ।

***ਤੇ ਸੰਗੀਤ, ਮਨਮੀਤ***

ਮੈਂ ਮੁੜਕੇ ਠਾਕੁਰ ਦਲੀਪ ਸਿੰਘ ਜੀ ਦੀ ਭਾਲ ਵਿਚ 9 ਕੁ ਵਜੇ ਸਤਿਗੁਰ ਜੀ ਦੇ ਗਿਆ। ਨਵੀਂ ਕੋਠੀ ਦੇ ਉਚੇ ਪੱਕੇ ਵੇਹੜੇ ਵਿਚ ਸੰਗੀਤ ਸਭਾ ਜਾਗੀ ਸੀ। ਸਤਿਗੁਰੂ ਜਗਜੀਤ ਸਿੰਘ ਜੀ ਉਰਪੇਸ਼ਨ ਦੇ ਟਾਂਕੇ ਨਾ ਖੁਲਣ ਦੀ ਪਰਵਾਹ ਕਰਦੇ ਹੋਏ ਜਵਾਨ ਸੰਗੀਤਕਾਰਾਂ ਵਿਚ ਹੌਲੀ ਗਉਂ ਰਹੇ ਸਨ। ਮਹਾਰਾਜ ਬੀਰ ਸਿੰਘ ਜੀ ਨਾਲ ਤਬਲਾ ਵਜਾ

ਰਹੇ ਸਨ। ਇਕੋ ਧਾਪੇ ਨਾਲ ਪਿੰਕੀ, ਤਨਾ ਧਮ ਤਨਾ ਧਮ ਵਜਾ ਰਿਹਾ ਸੀ। 8.30 ਤੋਂ ਜਾਰੀ ਹੋਈ ਇਹ ਸੰਗੀਤ ਸਭਾ 9.30 ਰਾਤ ਤਕ ਚੱਲੀ। ਇਸ ਵਿਚ ਭਾਗ ਲੈਣ ਵਾਲੇ ਸਨ : ਸੰਤ ਹਰਬੰਸ ਸਿੰਘ ਘੁੱਲਾ, ਸਰਵ ਸ੍ਰੀ ਬਲਜੀਤ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ, ਸ੍ਰੀ ਸੁਖਵਿੰਦਰ ਸਿੰਘ ਪਿੰਕੀ, ਸੁਰਿੰਦਰ ਸਿੰਘ ਸਿੰਦਰੀ।

## 30 ਜੂਨ, 1984, ਸ਼ੁੱਕਰਵਾਰ

## ਲੁਧਿਆਣਾ

***ਚਲੋ ਲੁਧਿਆਣੇ ਨੂੰ***

ਭੈਣੀ ਸਾਹਿਬ ਪਹਿਲੀ ਮਿਲਣੀ ਤੇ ਹੀ ਸਕੱਤਰ ਤਰਸੇਮ ਸਿੰਘ ਨੇ ਕਹਿ ਦਿਤਾ ਕਿ 7.10 ਵਜੇ ਸਵੇਰੇ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਥੇ ਨਾਲ ਲੁਧਿਆਣੇ ਜਾਣਾ ਹੈ। ਸਤਿਗੁਰੂ ਜੀ ਤੜਕੇ ਹੀ ਆਸਾ ਦੀ ਵਾਰ ਦਾ ਕੀਰਤਨ ਜੁਆਨ ਜੱਥੇ ਪਾਸੋਂ ਸੁਣਕੇ ਥੋੜ੍ਹਾ ਕੁ ਵਿਸ਼ਰਾਮ ਕਰਕੇ ਪੂਰੇ 7.20 ਵਜੇ ਪੀ ਜੇ ਕਿਅਊ1 ਵਿਚ ਅਤੇ ਮੈਂ ਤੇ ਬਲਬੀਰ ਸਿੰਘ ਢਿੱਲੋਂ ਅੰਗ ਰਖਿਅਕਾਂ ਵਾਲੀ ਗੱਡੀ ਵਿਚ ਸੰਤ ਰਘੁਬੀਰ ਸਿੰਘ ਨਾਲ ਜਾ ਬੈਠੇ।

ਸਤਿਗੁਰੂ ਜੀ ਦਾ ਡਰਾਈਵਰ ਲੁਧਿਆਣੇ ਦੀ ਚੁੰਗੀ ਤੋਂ ਥੋੜ੍ਹਾ ਉਰਾਂ ਹੀ ਮੇਨ ਸੜਕ ਨੂੰ ਛੱਡ ਕੇ ਖੱਬੇ ਪਾਸੇ ਦੀ ਨਵੀਂ ਆਬਾਦੀ ਵਿਚ ਦੀ ਲੰਘਦਿਆਂ ਸ਼ਹਿਰ ਅੰਦਰਲੇ ਢੋਲੇਵਾਲ ਚੋਕ ਕੋਲ ਸ. ਸੁਰਿੰਦਰ ਸਿੰਘ-ਸੰਤੋਖ ਸਿੰਘ ਹੋਰਾਂ ਦੇ ਘਰ ਕੋਲ ਜਾ ਗੱਡੀ ਖਲਾਰੀ। ਸਤਿਗੁਰੂ ਜੀ ਨੇ ਇਨ੍ਹਾਂ ਦੇ ਘਰ ਥੋੜ੍ਹਾ ਸਮਾਂ ਵਿਸ਼ਰਾਮ ਕੀਤਾ। ਏਥੇ ਸ. ਗੁਰਦੇਵ ਸਿੰਘ ਪਟਵਾਰੀ ਆਦਿ ਕੁਝ ਹੋਰ ਸੱਜਣ ਦਰਸ਼ਨ ਕਰਨ ਤੇ ਗੱਲਬਾਤ ਲਈ ਆਏ।

ਸਵਾਮੀ ਦਯਾਨੰਦ ਮੇਡੀਕਲ ਕ੍ਰਾਲਜ ਅਤੇ ਹਸਪਤਾਲ ਵਿਚ ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਰਪੇਸ਼ਨ ਤੋਂ ਟਾਂਕੇ ਖੁਲ੍ਹਣੇ ਸਨ। ਹਸਪਤਾਲ ਦੇ ਮੁਖੀ ਡਾਕਟਰਾਂ ਨੂੰ ਪਤਾ ਸੀ ਕਿ ਉਨ੍ਹਾਂ ਨੇ ਜਿਸ ਮਹਾਨ ਸ਼ਖ਼ਸੀਅਤ ਦੀ ਏਨੇ ਦਿਨ ਸੇਵਾ ਅਤੇ ਸ਼ਫਕਤ ਹਾਸਲ ਕੀਤੀ ਹੈ, ਉਸ ਦੇ ਪਿੱਛੇ ਹਜ਼ਾਰਾਂ ਲੋਕ ਉਹਦੇ ਫ਼ਿਕਰ ਵਿਚ ਖਲੋਤੇ ਹਨ ਅਤੇ ਕੁਝ ਸਮਾਂ ਡਾਕਟਰਾਂ ਦੇ ਨਿਰੰਤਰ ਸਤਿਗੁਰ ਜੀ ਦੇ ਧਿਆਨ ਵਿਚ ਰਹਿਣ ਨਾਲ ਇਹਨਾਂ ਸਭਨਾਂ ਦਾ ਮੋਹ ਵਿਕਾਸ ਕਰ ਗਿਆ ਸੀ।

***ਡਾਕਟਰਾਂ ਵਲੋਂ ਸੁਆਗਤ ਸਤਿਕਾਰ***

ਅਸੀਂ 9 ਵਜੇ ਤਕ ਹਸਪਤਾਲ ਪਹੁੰਚ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕਾਰ ਉਨ੍ਹਾਂ ਨੂੰ ਉਪਰੇਸ਼ਨ ਥੀਏਟਰ ਤਕ ਲੈ ਗਈ। ਡਾ. ਅਮਰਜੀਤ ਸਿੰਘ, ਕਾਲੀ ਪੱਗ ਵਾਲਾ ਨੌਜਵਾਨ ਹਜ਼ੂਰ ਦੀ ਅਗਵਾਈ ਲਈ ਹਾਜ਼ਰ ਸੀ। ਇਸ ਆਲੇ

ਦੁਆਲੇ ਵਿਚ ਬਹੁਤ ਸਾਰੇ ਨਾਮਧਾਰੀ ਪਹਿਲਾਂ ਤੋਂ ਹੀ ਮੌਜੂਦ ਸਨ, ਜਿਨ੍ਹਾਂ ਨੇ ਹਾਰਦਿਕ ਨਮਸਕਾਰਾਂ ਕਰ ਆਪਣੀ ਅਕੀਦਤ ਪੇਸ਼ ਕੀਤੀ। ਪਰ ਇਨ੍ਹਾਂ ਨੂੰ ਹਸਪਤਾਲ ਦੇ ਅੰਦਰ ਜਾਣ ਦੀ ਮਨਾਹੀ ਸੀ। ਕੁਝ ਖ਼ਾਸ ਆਦਮੀ ਹਜ਼ੂਰ ਦੇ ਪਿੱਛੇ ਪਿੱਛੇ ਗਲਿਆਰੇ ਲੰਘ ਲੰਘ ਜਾਂਦੇ ਹੀ ਪਏ ਸਨ ਕਿ ਡਾ. ਦਵਿੰਦਰ ਸਿੰਘ ਗਿੱਲ ਸਰਜੀਕਲ ਦਾ ਇਂਚਾਰਜ ਆਪ ਜੀ ਦੀ ਸੇਵਾ ਵਿਚ ਪਹੁੰਚ ਗਿਆ। ਏਥੇ ਦਫ਼ਤਰ ਵਿਚ ਦੋ ਮਿੰਟ ਰੁਕਣਾ ਸੀ। ਡਾ. ਲਿਵਤਾਰ ਸਿੰਘ ਚਾਵਲਾ ਮੈਡੀਸਨ ਇਨਚਾਰਜ, ਡਾ. ਰਾਜ ਵੋਹਰਾ ਸਰਜਨ ਡਾ. ਖੁਰਾਣਾ, ਡਾ. ਕੇ. ਪੀ. ਸਿੰਘ ਆਦਿ ਦਯਾਨੰਦ ਹਸਪਤਾਲ ਦੇ ਚੋਟੀ ਦੇ ਮਾਹਰ ਆਪ ਜੀ ਦਾ ਸੁਆਗਤ ਕਰਨ ਪਹੁੰਚੇ। ਡਾ. ਗਿੱਲ ਨਾਲ ਮੇਰੀ ਜਾਣ ਪਛਾਣ ਕਰਵਾ ਕੇ ਮੈਨੂੰ ਵੱਡਾ ਵੱਡਾ ਬਣਾ ਦਿਤਾ। ਠਾਕੁਰ ਸਮਸ਼ੇਰ ਸਿੰਘ ਜੀ ਛੋਟੇ ਭਰਾ ਦੀ ਪਤਨੀ ਅਤੇ ਬੱਚੀਆਂ ਨਾਲ ਆਏ ਹੋਏ ਸਨ। ਸਤਿਗੁਰੂ ਜੀ ਨੇ ਇਹਨਾਂ ਬਾਰੇ ਵੀ ਸੰਬੰਧਤ ਡਾਕਟਰਾਂ ਨੂੰ ਜਾਣਕਾਰੀ ਦਿਤੀ।

ਅਤੇ ਡਾਕਟਰ ਬੇਨਤੀ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਉਪਰੇਸ਼ਨ ਥੀਏਟਰ ਵਿਚ ਲੈ ਗਏ। ਪੰਜ ਮਿੰਟ ਹੀ ਟਾਂਕੇ ਕੱਟਣ ਨੂੰ ਲੱਗੇ।

ਸਤਿਗੁਰੂ ਜੀ ਜਿੱਧਰ ਜਾਂਦੇ ਪ੍ਰਸੰਸਕਾਂ ਨੂੰ ਬਹਾਰ ਆ ਜਾਂਦੀ। ਨਹੀਂ ਤਾਂ ਏਥੇ ਤਾਂ ਰੋਣਾ, ਸੋਗ, ਉਦਾਸੀਆਂ, ਉਬਾਸੀਆਂ, ਪੀੜਾਂ, ਕਸੀਸਾਂ ਹੀ ਹੁੰਦੀਆਂ ਹਨ। ਹਸਪਤਾਲ ਵਿਚ ਉਹੋ ਖ਼ੁਸ਼ੀਆਂ ਅਤੇ ਖੇੜਾ ਵੇਖਿਆ ਜੋ ਬਾਹਰ ਭਰਪੂਰ ਸੰਗਤਾਂ ਦੇ ਇਕੱਠ ਵਿਚ ਮਿਲਦਾ ਹੈ।

ਤਦੇ ਖ਼ਬਰ ਜੋ ਡਾ. ਗਿੱਲ (ਕਲੀਨ ਸ਼ੇਵਡ) ਅਤੇ ਡਾ. ਲਿਵਤਾਰ ਸਿੰਘ ਆਪ ਜੀ ਨੂੰ ਇਕ ਕਮਰੇ ਵਿਚ ਲੈ ਗਏ ਜਿਥੇ ਕਾਊਚ ਅਤੇ 70-80 ਕੁਰਸੀਆਂ ਡੱਠੀਆਂ ਹੋਈਆਂ ਸਨ। 9.20 ਤੇ ਸ੍ਰੀ ਸਤਿਗੁਰੂ ਜੀ ਨੂੰ ਸੋਫ਼ੇ ਤੇ ਬੈਠਣ ਦੀ ਬੇਨਤੀ ਕੀਤੀ ਗਈ। ਡਾ. ਦੇਵਿੰਦਰ ਸਿੰਘ ਗਿੱਲ ਨੇ ਦੂਜੇ ਡਾਕਟਰਾਂ ਨੂੰ ਕੁਰਸੀਆਂ ਤੇ ਬੈਠਣ ਦਾ ਇਸ਼ਾਰਾ ਕੀਤਾ ਅਤੇ 7-8 ਵੱਡੇ ਡਾਕਟਰਾਂ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗਲੇ ਫੁਲ ਹਾਰ ਪਹਿਨਾਏ। ਦਰਸ਼ਕਾਂ ਵਿਚ ਠਾਕੁਰ ਸ਼ਮਸ਼ੇਰ ਸਿੰਘ ਅਤੇ ਪ੍ਰੋ. ਕਿਰਪਾਲ ਸਿੰਘ ਕਸੇਲ ਅਤੇ ਲੁਧਿਆਣੇ ਪਰਿਸ਼ਠਤ ਨਾਮਧਾਰੀ ਵੀ ਸਨ। ਦਿੱਲੀਓਂ ਗਏ ਸ. ਜਗਮੋਹਣ ਸਿੰਘ ਹੰਸਪਾਲ ਵੀਡੀਓਗ੍ਰਾਫਰ ਅਤੇ ਠਾਕੁਰ ਦਲੀਪ ਸਿੰਘ ਜੀ ਸਟਿੱਲ ਫੋਟੋਗ੍ਰਾਫ਼ੀ ਕਰ ਰਹੇ ਸਨ।

ਇਕ ਟੇਬਲ ਤੇ ਨਾਮਧਾਰੀ ਇਤਿਹਾਸ, ਗੁਰੂਵਾਦ ਤੇ ਮਾਸ, ਸ਼ਰਾਬ ਵਿਰੋਧੀ ਪੁਸਤਕਾਂ ਮਾਲਾਵਾਂ ਦੇ ਨਾਲ ਪਈਆਂ ਸਨ। ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਸੰਤ ਦਲੀਪ ਸਿੰਘ ਅਤੇ ਸਕੱਤਰ ਅਜੀਤ ਸਿੰਘ ਅਤੇ ਕੁਝ ਨੌਜਵਾਨ ਅਰੇਂਜ ਕਰ ਰਹੇ ਸਨ।

***ਡਾ. ਗਿੱਲ***

ਸਤਿਗੁਰੂ ਜੀ ਦੇ ਹਰਨੀਆਂ ਦੇ ਉਪਰੇਸ਼ਨ ਕਰਤਾ ਸ. ਦੇਵਿੰਦਰ ਸਿੰਘ

ਗਿੱਲ ਸਰਜੀਕਲ ਡੀਪਾਰਟਮੈਂਟ ਦੇ ਮੁਖੀ ਨੇ ਚੰਦ ਸ਼ਬਦ ਸਤਿਕਾਰ ਵਿਚ ਇਜ ਆਖੇ:

"ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਾਡੇ ਪਾਸ ਮੌਜੂਦ ਹਨ। ਹੋਰ ਵੀ ਜ਼ਿਆਦਾ ਖ਼ੁਸ਼ੀ ਦੀ ਗੱਲ ਇਹ ਹੈ ਕਿ ਸਾਨੂੰ ਆਪਣੀ ਸੇਵਾ ਕਰਨ ਦਾ ਮੌਕਾ ਦਿਤਾ ਹੈ। ਸਾਡੇ ਨਾਲ ਤੁਅੱਲਕਾਤ ਤਾਂ ਕਾਫ਼ੀ ਪੁਰਾਣੇ ਹਨ। ਇਹਨਾਂ ਦੇ ਸੇਵਾਦਾਰਾਂ ਅਤੇ ਸਿਖਾਂ ਦੀ ਸੇਵਾ ਕਰਨ ਦਾ ਅਵਸਰ ਸਾਨੂੰ ਕਾਫ਼ੀ ਸਾਲਾਂ ਤੋਂ ਮਿਲਦਾ ਰਿਹਾ ਹੈ। ਪਰ ਐਤਕਾਂ ਦੀ ਸਾਡੀ ਇਹ ਖ਼ੁਸ਼ਕਿਸਮਤੀ ਸੀ, ਸਾਨੂੰ ਖ਼ੁਸ਼ੀ ਵੀ ਹੈ ਅਤੇ ਮਾਣ ਵੀ ਹੈਗਾ ਏ ਕਿ ਇਨ੍ਹਾਂ ਦੀ ਨਿਜੀ ਸੇਵਾ ਕਰਨ ਦਾ ਸਮਾਂ ਵੀ ਇਹਨਾਂ ਸਾਨੂੰ ਬਖਸ਼ਿਆ ਏ।

"ਇਸ ਨਾਲ ਸਾਡਾ ਸਾਰਾ ਸਟਾਫ਼ , ਸਾਡਾ ਮੈਡੀਕਲ ਕਾਲਜ ਅਤੇ ਦਯਾਨੰਦ ਹਸਪਤਾਲ ਇਨ੍ਹਾਂ ਦੀ ਬਲੈਸਿੰਗ ਦੇ ਨਾਲ, ਇਹਨਾਂ ਦੀ ਮਿਹਰਬਾਨੀ ਦੇ ਨਾਲ, ਹੋਰ ਅੱਗੇ ਤਰੱਕੀ ਤੋਂ ਤਰੱਕੀ ਕਰਦਾ ਜਾਏਗਾ। ਮੈਂ ਯਕੀਨ ਦੁਆਂਦਾ ਹਾਂ ਕਿ ਇਹਨਾਂ ਦੇ ਸੇਵਕਾਂ ਦੀ ਸੇਵਾ ਵਿਚ ਅਸੀਂ ਕੋਈ ਕਸਰ ਉੱਕਾ ਨਹੀਂ ਰੱਖਾਂਗੇ।

"ਮੈਨੂੰ ਬਚਪਨ ਤੋਂ ਹੀ ਨਾਮਧਾਰੀ ਕਮਿਊਨਿਟੀ ਦੇ ਨਾਲ ਖ਼ਾਸ ਦੋਸਤੀ ਜਿਹੀ, ਪਿਆਰ ਜਿਹਾ ਹੈ। ਇਹ ਸੱਚੇ ਔਰ ਸੁੱਚੇ, ਹੱਥੀਂ ਕੰਮ ਕਰਨ ਵਾਲੇ ਅਤੇ ਇਮਾਨਦਾਰ ਅਤੇ ਨੇਕ ਇਨਸਾਨ ਲਗੇ ਹਨ ਅਤੇ ਹੈਨ, ਮੈਂ ਤਾਂ ਕਵ੍ਹਾਂਗਾ ਸਿਖਾਂ ਵਿਚ ਇਹ ਮਾਡਲ ਸਿਖ ਹੈਗੇ ਨੇ। ਇਸ ਕਰਕੇ ਇਨ੍ਹਾਂ ਦੀ ਸੰਗਤ ਮਿਲਣ ਦੇ ਨਾਲ ਮੈਨੂੰ ਹਮੇਸ਼ਾ ਹੀ ਜ਼ਿਆਦਾ ਖ਼ੁਸ਼ੀ ਹੋਂਦੀ ਹੈ।

"ਮੈਂ ਫਿਰ ਦੁਬਾਰਾ ਆਪਣੇ ਸਰਜੀਕਲ ਡੀਪਾਰਟਮੈਂਟ ਵਲੋਂ, ਆਪਣੇ ਕੁਲੀਗਜ਼ ਵਲੋਂ ਅਤੇ ਆਪਣੇ ਹਸਪਤਾਲ ਵਲੋਂ ਇਨ੍ਹਾਂ (ਸ੍ਰੀ ਸਤਿਗੁਰੂ ਜੀ) ਨੂੰ ਜੀ ਆਇਆਂ ਕਹਿੰਦਾ ਹੋਇਆ, ਇਨ੍ਹਾਂ ਦਾ ਸਤਿਕਾਰ ਕਰਦਾ ਹਾਂ, ਆਪਣੀ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ।"

*ਡਾ. ਚਾਵਲਾ*

ਡਾ. ਗਿੱਲ ਨੇ ਡਾ. ਚਾਵਲਾ ਮੈਡੀਕਲ ਇਨਚਾਰਜ, ਜਿਹੜੇ ਪੂਰੇ ਸਿਖੀ ਵੇਸ ਵਿਚ ਸਨ, ਨੂੰ ਦੋ ਮਿੰਟ ਬੋਲਣ ਲਈ ਕਿਹਾ। ਡਾ. ਚਾਵਲਾ:

"ਮਾਣ ਯੋਗ ਗੁਰੂ ਸਾਹਿਬ, ਭੈਣੋ ਅਤੇ ਭਰਾਓ, ਜਦੋਂ ਅਸੀਂ ਆਪਸ ਵਿਚ ਵੀ ਇਕ ਦੂਜੇ ਨੂੰ ਮਿਲਦੇ ਹਾਂ ਤਾਂ ਹਮੇਸ਼ਾ ਇਕ ਆਦਮੀ ਦੂਸਰੇ ਨੂੰ ਕਹਿੰਦਾ ਹੈ: ਮੇਰੇ ਯੋਗ ਕੋਈ ਸੇਵਾ ਹੋਵੇ ਤਾਂ ਦੱਸਣਾ। ਜਦੋਂ ਕੋਈ ਡਾਕਟਰ ਇਹ ਕਹਿੰਦਾ ਹੈ ਤਾਂ ਉਹ ਝਿਜਕਦਾ ਹੈ। ਉਹ ਕਹਿੰਦਾ ਹੈ: ਰੱਬ ਕਰੇ ਸਾਡੀ ਸੇਵਾ ਦੀ ਲੋੜ ਹੀ ਨਾ ਪਵੇ। ਹਰ ਤਰ੍ਹਾਂ ਤੁਸੀਂ ਖ਼ੁਸ਼ੀ ਰਹੋ।

"ਪਰ ਇਹ ਜਿਹੜੀ ਮਨੁੱਖਾ ਸਰੀਰ ਦੀ ਮਸ਼ੀਨਰੀ ਬਣੀ ਹੈ, ਭਾਵੇਂ ਸਾਇੰਸ ਨੇ ਬੜੀ ਤਰੱਕੀ ਕਰ ਲਈ ਹੈ, ਪਰ ਅਸੀਂ ਇਸਦੇ ਨੇੜੇ ਤੇੜੇ ਵੀ ਨਹੀਂ ਪਹੁੰਚੇ, ਅਤੇ ਸ਼ਾਇਦ ਕਦੇ ਵੀ ਨ ਪਹੁੰਚ ਸਕੀਏ, ਕਿ ਕੁਦਰਤ ਨੇ, ਪਰਮਾਤਮਾ ਨੇ ਇਸ ਨੂੰ ਐਸਾ

ਕੰਪਲੇਕਸ ਬਣਾਇਆ ਹੈ ਇਸ ਵਿਚ ਜ਼ਰੂਰ ਖ਼ਾਮੀਆਂ ਰਹਿ ਜਾਂਦੀਆਂ ਹਨ। ਜਿਸ ਵਿਚ ਜ਼ਰੂਰਤ ਪੈਂਦੀ ਹੈ। ਜੋ ਥੋੜ੍ਹੀ ਜਿਹੀ ਪ੍ਰਾਬਲਮ ਆਈ ਤੇ ਡਾ. ਗਿੱਲ ਸਾਹਿਬ ਦੇ ਜਾਦੂਗਰ ਹੱਥਾਂ ਨੇ ਕਮਾਲ ਦਿਖਾਇਆ। ਹੁਣ ਸਭ ਕੁਝ ਠੀਕ ਹੋ ਗਿਆ ਏ।

"ਜਿਵੇਂ ਡਾ. ਗਿੱਲ ਸਾਹਿਬ ਨੇ ਕਿਹਾ ਹੈ ਕਿ ਨਾਮਧਾਰੀ ਕਮਿਊਨਿਟੀ ਵਿਚ ਕੰਟਰੋਵਰਸੀ ਨਹੀਂ। ਤੁਸੀਂ ਵੇਖਦੇ ਹੀ ਓ ਹੋਰਨਾਂ ਭਾਈਚਾਰਿਆਂ ਵਿਚ ਕਿੰਨੇ ਝਗੜੇ ਹਨ। ਏਥੇ ਕਿਉਂ ਨਹੀਂ ਝਗੜੇ? ਤੁਸਾਂ ਹਿਸਟਰੀ ਪੜ੍ਹੀ ਹੈ। ਤੁਹਾਨੂੰ ਪਤਾ ਹੈ ਕਿ ਕਿਵੇਂ ਇਹਨਾਂ ਫ੍ਰੀਡਮ ਸਟ੍ਰਗਲ ਵਿਚ ਸੈਕਰੀਫਾਈਜੇਸ਼ਨ ਦਿੱਤੀਆਂ। ਜੋ ਤੁਸਾਂ ਅੰਮ੍ਰਿਤਸਰ ਦਾ ਵੀ. ਕੇ. ਹਸਪਤਾਲ ਵੇਖਿਆ ਹੋਵੇ ਤਾਂ ਬਾਹਰ ਨਾਲ ਦਾ ਇਕ ਦ੍ਰਖਤ ਵੀ ਵੇਖਿਆ ਹੋਵੇਗਾ, ਪਤਾ ਲਗੇਗਾ ਕਿ ਕਿਵੇਂ ਇਹਨਾਂ ਕੁਰਬਾਨੀਆਂ ਦਿਤੀਆਂ। ਬਾਕੀ ਦਾ ਤੁਹਾਨੂੰ ਪਤਾ ਹੀ ਹੈ।

"ਬੜੀ ਨਿਮਰਤਾ ਦੇ ਨਾਲ, ਇਹ ਬੜੀ ਸਾਦਾ ਜ਼ਿੰਦਗੀ ਬਸਰ ਕਰਦੇ ਹਨ। ਕਿਉਂ ਇਹ ਪਾਪੂਲਰ ਹਨ ਅਤੇ ਕਿਉਂ ਇਹ ਰਵਾਇਤਾਂ ਚਲੀਆਂ ਆ ਰਹੀਆਂ ਹਨ, ਇਹ ਇਸ ਪਿਛੇ ਕਿ ਜਿੰਨੇ ਇਹਨਾਂ ਦੇ ਗੁਰੂ ਸਾਹਿਬ ਹੋਏ ਨੇ, ਉਹਨਾਂ ਆਪਣੇ ਅਸੂਲਾਂ ਦੀ ਕਦੇ ਉਲੰਘਣਾ ਨਹੀਂ ਕੀਤੀ। ਆਮ ਹੁੰਦਾ ਇਹ ਐ, ਕੋਈ ਵੀ ਅਸੂਲ ਬਣੇ, ਕੋਈ ਪ੍ਰਿੰਸੀਪਲ ਬਣੇ, ਉਹ ਲੀਡਰ ਪਹਿਲਾਂ ਤੋੜਦਾ ਏ, ਲੇਕਿਨ ਏਸ ਕਮਿਊਨਿਟੀ ਵਿਚ ਕਦੇ ਇੰਜ ਨਹੀਂ ਹੋਇਆ।

"ਤੁਸੀਂ ਇਨ੍ਹਾਂ ਦੀ ਕਦੇ ਆਪਣੀ ਜ਼ਿੰਦਗੀ ਵੇਖੋ, ਕਿੰਨੇ ਸਿੱਧੇ ਸਾਦੇ, ਕਿੰਨੇ ਸਰਲ, ਸਾਦਾ ਖ਼ੁਰਾਕ ਤੇ ਕਿੰਨੀ ਨਿਮਰਤਾ ਵਾਲੇ ਨੇ, ਇਹ ਤੁਸੀਂ ਤਾਂ ਹੀ ਜਾਣ ਸਕਦੇ ਹੋ, ਜੇ ਉਹਨਾਂ ਕਦੇ ਛੋਹ ਬਖ਼ਸ਼ੀ ਹੋਇ ਤੁਹਾਨੂੰ! ਏਸੇ ਪਿਛੇ ਇਹ ਪ੍ਰਾਗੈਸ ਕਰਦੇ ਰਹਿੰਦੇ ਹਨ ਤੇ ਇਹਨਾਂ ਵਿਚ ਕੰਟਰੋਵਰਸੀ ਨਹੀਂ।

"ਮੈਨੂੰ ਇਹਨਾਂ ਦੀ ਇਕ ਗੱਲ ਤਾਂ ਬਹੁਤ ਚੰਗੀ ਲਗਦੀ ਏ, ਜਿਹੜੇ ਇਹਨਾਂ ਦੇ ਵਿਆਹ ਸਵਾ ਰੁਪਏ ਵਿਚ ਹੋ ਜਾਂਦੇ ਹਨ। ਮਾਸ ਸਕੇਲ ਤੇ ਵਿਆਹ ਹੁੰਦੇ ਨੇ। ਉਹ ਸਾਰੀਆਂ ਪਰੇਸ਼ਾਨੀਆਂ ਖ਼ਤਮ ਹੋ ਜਾਣ ਜੇ ਅਸੀਂ ਇਹਨਾਂ ਤੋਂ ਇਕੋ ਗੱਲ ਸਿਖ ਲਈਏ ਕਿ ਵਿਆਹ ਸਾਦੇ ਹੋਣੇ ਚਾਹੀਦੇ ਹਨ।

"ਸਾਨੂੰ ਬੜੀ ਖ਼ੁਸ਼ੀ ਹੋਈ ਕਿ ਗੁਰੂ ਸਾਹਿਬ ਠੀਕ ਠਾਕ ਜਾ ਰਹੇ ਨੇ। ਛੋਟਾ ਜਿਹਾ ਉਹਨਾਂ ਦਾ ਉਪਰੇਸ਼ਨ ਸੀ। ਸਾਡੇ ਹਸਪਤਾਲ ਨੂੰ ਉਹਨਾਂ ਆਨਰ ਦਿਤੀ ਏ, ਏਥੇ ਆਏ ਨੇ। ਜਿਵੇਂ ਡਾ. ਗਿੱਲ ਸਾਹਿਬ ਨੇ ਕਿਹਾ ਏ ਅਸੀਂ ਇਹ ਸ਼ਿਓਰ ਕਰਵਾਉਂਦੇ ਹਾਂ ਕਿ ਗੁਰੂ ਸਾਹਿਬ ਦਾ ਮੈਂਬਰ, ਕੋਈ ਵੀ ਉਨ੍ਹਾਂ ਦਾ ਸੇਵਦਾਰ ਜਾਂ ਸਿਖ ਏਥੇ ਆਵੇ, ਅਸੀਂ ਉਸ ਦੀ ਦਿਲੋ ਜਾਨ ਨਾਲ ਸੇਵਾ ਕਰਾਂਗੇ। ਸਤਿ ਸ੍ਰੀ ਅਕਾਲ।"

***ਡਾ. ਖੁਰਾਣਾ***

ਫਿਰ ਡਾ. ਗਿੱਲ ਨੇ ਡਾ. ਖੁਰਾਣਾ ਮੈਡੀਕਲ ਆਫ਼ੀਸਰ ਨੂੰ ਦੋ ਮਿੰਟ ਲਈ

ਮਾਈਕ ਫੜਾਇਆ। ਡਾ. ਖੁਰਾਣਾ:

"ਸਤਿਗੁਰੂ ਜੀ ਸਾਹਿਬ, ਭੈਣੋ ਤੇ ਭਰਾਓ, ਸਾਨੂੰ ਬਹੁਤ ਖ਼ੁਸ਼ੀ ਹੈ ਕਿ ਗੁਰੂ ਜੀ ਅੱਜ ਬਿਲਕੁਲ ਠੀਕ ਹੋ ਕੇ ਜਾ ਰਹੇ ਹਨ। ਸਾਨੂੰ ਇਹਨਾਂ ਸੇਵਾ ਦਾ ਮੌਕਾ ਦਿਤਾ। ਪਰਮਾਤਮਾ ਦਾ ਧੰਨਵਾਦ ਹੈ ਕਿ ਇਹ ਪੂਰੀ ਤਰ੍ਹਾਂ ਠੀਕ ਹੋ ਗਏ ਹਨ।

"ਸਤਿਗੁਰੂ ਜੀ ਨੂੰ ਕਈ ਸਾਲਾਂ ਤੋਂ ਜਾਣਦੇ ਹਾਂ ਅਤੇ ਉਨ੍ਹਾਂ ਦੇ ਵਿਚਾਰ ਸੁਣਨ ਤੇ ਗੱਲਬਾਤ ਕਰਨ ਦਾ ਅਵਸਰ ਮਿਲਿਆ। ਅਸਾਂ ਹਮੇਸ਼ਾਂ ਉਹਨਾਂ ਤੋਂ ਕੁਝ ਨਾ ਕੁਝ ਸਿਖਿਆ, ਫਾਇਦਾ ਉਠਾਇਆ।

"ਮੈਂ ਤਾਂ ਇਕੋ ਗੱਲ ਦੇਖਦਾ ਹਾਂ ਕਿ ਜਿੰਨੇ ਇਹਨਾਂ ਦੇ ਕਪੜੇ ਚਿੱਟੇ ਤੇ ਸਾਫ਼ ਰਹਿੰਦੇ ਹਨ, ਉਸੇ ਤਰ੍ਹਾਂ ਇਨ੍ਹਾਂ ਦੇ ਮਨ ਵੀ ਹਮੇਸ਼ਾ ਸਾਫ਼ ਹੁੰਦੇ ਹਨ। ਇਸ ਤੋਂ ਚੰਗਾ ਜੀਵਨ ਕੱਟਣ ਦਾ, ਮੇਰਾ ਨਹੀਂ ਖ਼ਿਆਲ ਕਿਸੇ ਹੋਰ ਕਮਿਊਨਿਟੀ ਨੇ ਅਪਣਾਇਆ ਹੋਵੇ।

"ਇਹ ਬੜੇ ਫ਼ਖਰ ਦੀ ਗੱਲ ਹੈ ਕਿ ਸਾਰੇ ਸਟਾਫ਼ ਵਿਚ ਆ ਕੇ ਇਹ ਸੇਵਾ ਕਰਨ ਦਾ ਮੌਕਾ ਸਾਨੂੰ ਬਖਸ਼ਿਆ। ਅਸੀਂ ਇਹ ਯਕੀਨ ਦੁਆਂਦੇ ਹਾਂ ਕਿ ਸਟਾਫ਼ ਦੀ ਇੰਪਰੂਵਮੈਂਟ ਵਾਸਤੇ, ਸਟਾਫ਼ ਵਿਚ ਨਵਾਂ ਤੇ ਅੱਛਾ ਕੰਮ ਕਰਨ ਦੀ ਹਮੇਸ਼ਾ ਕੋਸ਼ਿਸ਼ ਰਹੇਗੀ। ਸਾਡੀ ਇੱਛਾ ਹੈ ਥੋੜ੍ਹਾ ਜਿਹਾ ਪ੍ਰਸ਼ਾਦ ਉਨ੍ਹਾਂ ਦੇ ਹੱਥੋਂ ਲੈ ਕੇ ਸਾਰੇ ਮਰੀਜ਼ਾਂ ਵਿਚ ਵੰਡਿਆ ਜਾਵੇ। ਜਿਹੜੇ ਹਸਪਤਾਲ ਵਿਚ ਹਨ, ਸੋ ਇਹ ਪੇਸ਼ ਹੈ:

(ਇਕ ਸਟਾਫ਼ ਮੈਂਬਰ ਅੰਬਾਂ ਦਾ ਇਕ ਟੋਕਰਾ ਲੈ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਆਇਆ। ਸਤਿਗੁਰੂ ਜੀ ਨੇ ਹੱਥ ਛੁਹਾ ਕੇ, ਬਖ਼ਸ਼ਸ਼ਾਂ ਕਰਕੇ ਮਰੀਜ਼ਾਂ ਵਿਚ ਵੰਡਣ ਲਈ ਭੇਜ ਦਿਤਾ।)

"ਇਹਨਾਂ ਸ਼ਬਦਾਂ ਨਾਲ ਆਪ ਜੀ ਦਾ ਬਹੁਤ ਬਹੁਤ ਸ਼ੁਕਰੀਆ!"

***ਡਾ. ਕੇ.ਪੀ. ਸਿੰਘ***

ਹੁਣ ਡਾ. ਕੇ. ਪੀ. ਸਿੰਘ ਬੋਲੇ। ਇਸ ਵਕਤਾ ਨੇ ਆਪਣੇ ਉਦਗਾਰ ਹਿੰਦੀ ਵਿਚ ਪ੍ਰਗਟ ਕੀਤੇ। ਪੰਜਾਬੀ ਮੈਂ ਕੀਤੀ ਹੈ।

ਸਤਿਕਾਰਯੋਗ ਸਤਿਗੁਰੂ ਜੀ ਅਤੇ ਸ਼ਰੋਤਾ ਗਣ! ਇਹ ਗੱਲ ਬੜੀ ਵਿਸ਼ਵਾਸ ਵਾਲੀ ਹੈ ਕਿ ਜਦੋਂ ਸਤਿਗੁਰੂ ਜੀ ਦੇ ਟਾਂਕੇ ਕੱਟ ਰਹੇ ਸਾਂ ਤਾਂ ਸਤਿਗੁਰੂ ਜੀ ਬੋਲੇ: ਡਾ. ਗਿੱਲ ਸਾਹਿਬ ਨੇ ਥੋੜ੍ਹੀ ਜਿਹੀ ਗੱਲ ਟੱਚ ਕੀਤੀ ਹੈ ਇਹਨਾਂ ਵਿਚ ਮਤਭੇਦ ਨਹੀਂ ਹੁੰਦਾ, ਪਰ ਭੇਦ ਤਰਕ ਨਾਲ ਹੁੰਦਾ ਹੈ। ਨਾਮਧਾਰੀ ਕਮਿਊਨਿਟੀ ਅੰਦਰ ਨਾ ਤਰਕ ਹੈ, ਨਾ ਵਿਤਰਕ ਹੈ। ਵਿਵੇਕ ਹੈ। ਭਲੇ ਬੁਰੇ ਦੀ ਪਛਾਣ ਹੈ। ਗੁਰੂ ਜੀ ਦੀ ਅਸ਼ੀਰਵਾਦ ਚਾਹੁੰਦੇ ਹਨ ਅਤੇ ਉਸ ਤੇ ਚੱਲਣ ਦੀ ਕੋਸ਼ਿਸ਼ ਕਰਦੇ ਹਨ।

ਡਾ. ਚਾਵਲਾ ਸਾਹਿਬ ਨੇ ਵੀ. ਕੇ. ਹਸਪਤਾਲ ਦੇ ਬਾਹਰ ਇਕ ਛੋਟੇ ਜਿਹੇ ਦੁਖਤ ਦਾ ਜ਼ਿਕਰ ਕੀਤਾ ਹੈ। ਉਸ ਤੋਂ ਪਹਿਲਾਂ ਦੀ ਇਕ ਛੋਟੀ ਜਿਹੀ ਕੜੀ ਇਸ

ਤਰ੍ਹਾਂ ਹੈ। ਇਕ ਵਾਰ ਪਹਿਲਾਂ ਵੀ ਹਰਿਮੰਦਰ ਸਾਹਿਬ ਦਾ ਕੁੰਠਿਤ ਰੂਪ ਪੈਦਾ ਕਰਨ ਦਾ ਛੜਿਯੰਤਰ ਰਚਿਆ ਗਿਆ। ਉਸਦੀ ਦੀਵਾਰ ਤੋਂ ਥੋੜ੍ਹਾ ਹੀ ਦੂਰ ਬੁੱਚੜਖ਼ਾਨੇ ਬਣਵਾਏ ਗਏ। ਹੁੰਦਾ ਇਹ ਸੀ ਕਿ ਕਾਂ ਬੁੱਚੜਖ਼ਾਨੇ 'ਚੋਂ ਹੱਡੀਆਂ ਚੁੱਕ ਲੈਂਦੇ ਤੇ ਪਵਿੱਤਰ ਸਰੋਵਰ ਨੂੰ ਅਪਵਿੱਤਰ ਕਰਦੇ। ਕੁਝ ਨਾਮਧਾਰੀ ਸਿਖਾਂ ਨੇ ਉਸ ਨੂੰ ਹਟਾਣ ਲਈ ਮਨ ਬਣਾਇਆ, ਸਭ ਕੁਝ ਕੀਤਾ; ਪਰ ਕਿਉਂਕਿ ਇਹ ਸਾਜ਼ਸ਼ ਦੀ ਹੀ ਇਕ ਕੜੀ ਸੀ। ਸੋ ਬੁੱਚੜਾਂ ਨੂੰ ਕੁਝ ਸਿੰਘਾਂ ਨੇ ਜਾ ਕੇ ਕਤਲ ਕਰ ਦਿਤਾ। ਫਿਰ ਮਹਾਰਾਜ ਜੀ ਦਾ ਜਿਥੇ ਹੈੱਡ ਕੁਆਰਟਰ ਸੀ, ਭੈਣੀ ਸਾਹਿਬ, ਸਾਰੇ ਸਿਖ ਉਥੇ ਪਹੁੰਚੇ। ਮਹਾਰਾਜ ਜੀ ਨੇ ਕਿਹਾ, ਇਹ ਤਾਂ ਤੁਸਾਂ ਚੰਗਾ ਕੀਤਾ, ਦਰਬਾਰ ਸਾਹਿਬ ਦੀ ਪਵਿੱਤਰਤਾ ਬਹਾਲ ਕੀਤੀ, ਪਰ ਜੋ ਲੋਗ ਨਿਰਅਪਰਾਧ ਫੜੇ ਗਏ ਹਨ, ਅਪਰਾਧ ਸਵੀਕਾਰ ਕਰ ਕੇ ਉਨ੍ਹਾਂ ਨੂੰ ਛੁਡਾਓ, ਤਾਂ ਚਾਵਲਾ ਸਾਹਿਬ ਨੇ ਜਿਸ ਪੇਤ ਦਾ ਹਵਾਲਾ ਦਿਤਾ ਹੈ, ਉਸਦੇ ਪਾਸ ਲੱਗੀ ਫਾਂਸੀ ਦੇਣ ਵਾਲੀ ਅਦਾਲਤ ਨੇ ਚਹੁੰਆਂ ਸਿੰਘਾਂ ਨੂੰ ਪੁੱਛਿਆ: ਤੁਹਾਡੀ ਆਖ਼ਰੀ ਇੱਛਾ ਕੀ ਹੈ, ਉਨ੍ਹਾਂ ਚਹੁੰਆਂ ਨੇ ਹੀ ਕਹਿਆ: ਇਕ ਤਾਂ ਚਮੜੇ ਦੀ ਤੰਦੀ ਨਹੀਂ, ਅਸੀਂ ਰੇਸ਼ਮ ਦੇ ਰੱਸੇ ਨਾਲ ਫਾਹਾ ਲਵਾਂਗੇ, ਦੂਜਾ ਦਰਬਾਰ ਸਾਹਿਬ ਸਰੋਵਰ ਵਿਚੋਂ ਇਸ਼ਨਾਨ ਕਰਨ ਦੀ ਆਗਿਆ ਮਿਲੇ। ਇਸ਼ਨਾਨ ਕਰਨ ਤੋਂ ਬਾਅਦ ਰੇਸ਼ਮ ਦੇ ਰੱਸੇ ਗਲ ਵਿਚ ਪਾ ਸਿੰਘ ਸ਼ਹੀਦ ਹੋਏ।

"ਜਿਸ ਸੰਸਥਾ ਦੇ ਇੰਡੇ ਵੱਡੇ ਆਦਰਸ਼ ਹੋਣ, ਉਸ ਦੇ ਨਾਲ ਦਾ ਕੌਣ ਹੈ! ਮੈਂ ਆਪਣੇ ਆਪ ਨੂੰ ਬੜਾ ਕਿਰਤਾਰਥ ਹੋਇਆ ਤੇ ਬੜਾ ਭਾਗਸ਼ਾਲੀ ਸਮਝਦਾ ਹਾਂ ਕਿ ਸਤਿਗੁਰ ਮਹਾਰਾਜ ਜੀ ਦਾ ਆਸ਼ੀਰਵਾਦ ਪ੍ਰਾਪਤ ਕਰਨ ਦਾ ਮੈਨੂੰ ਮੌਕਾ ਮਿਲਿਆ। ਧੰਨਵਾਦ।"

***ਸਤਿਗੁਰੂ ਜੀ:***

ਇਸ ਤੋਂ ਬਾਅਦ ਡਾ. ਗਿੱਲ ਨੇ ਸ੍ਰੀ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਉਹ ਕਿਰਪਾ ਕਰਨ, ਆਸ਼ੀਰਵਾਦ ਦੇਣ। ਸ੍ਰੀ ਸਤਿਗੁਰੂ ਜੀ:

"ਮਾਣਯੋਗ ਡਾ. ਗਿੱਲ ਸਾਹਿਬ, ਡਾ. ਚਾਵਲਾ ਸਾਹਿਬ, ਡਾ. ਖੁਰਾਣਾ ਸਾਹਿਬ ਅਤੇ ਡਾ. ਕੇ. ਪੀ. ਸਿੰਘ ਤੇ ਹੋਰ ਪ੍ਰਤਿਸ਼ਠਤ ਡਾ. ਸਾਹਿਬਾਨ ਅਤੇ ਸਟਾਫ ਮੈਂਬਰਾਨ! ਮੈਂ ਸ਼ਾਇਦ ਸਭ ਦੇ ਨਾਮ ਨਾ ਜਾਣਦਾ ਹੋਵਾਂ, ਪਰ ਉਨ੍ਹਾਂ ਦੇ ਗੁਣਾਂ ਤੋਂ ਇਹ ਪ੍ਰਤੱਖ ਹੁੰਦਾ ਹੈ ਕਿ ਉਹ ਬਹੁਤ ਸੇਵਾ ਰੁਚਿਤ ਹਨ।

ਮੈਨੂੰ ਆਪਣੇ ਤਜਰਬੇ ਤੋਂ ਮਾਲੂਮ ਹੋਇਆ ਹੈ ਕਿ ਜਿਵੇਂ ਡਾ. ਚਾਵਲਾ ਸਾਹਿਬ ਅਤੇ ਡਾ. ਗਿੱਲ ਸਾਹਿਬ ਨੇ ਜ਼ਿਕਰ ਕੀਤਾ ਹੈ, ਨਾਮਧਾਰੀਆਂ ਦੇ ਚਿੱਟੇ ਕਪੜਿਆਂ ਬਾਰੇ ਅਤੇ ਗੁਰਾਂ ਬਾਰੇ, ਸਤਿਗੁਰੂ ਕਿਰਪਾ ਕਰਨ ਅਸੀਂ ਉਸ ਤਰ੍ਹਾਂ ਦੇ ਹੋ ਸਕੀਏ।

"ਕੁਦਰਤੀ ਸਮਾਂ ਮਿਲ ਜਾਂਦਾ ਹੈ ਜਿਸ ਤਰ੍ਹਾਂ ਆਉਣ ਦਾ... ਮੈਨੂੰ ਜਦੋਂ ਵੀ

ਕੋਈ ਮਿਲਦਾ ਹੈ ਲੁਧਿਆਣੇ ਜਾਂ ਜਿਥੇ ਵੀ ਉਪਰੇਸ਼ਨ ਬਾਰੇ ਗੱਲ ਚੱਲਦੀ ਹੈ ਜਾਂ ਕਿ ਦੂਜਾ ਵਿਅਕਤੀ ਆਪਣਾ ਇਲਾਜ ਕਿੱਥੇ ਕਰਵਾਏ ਤਾਂ ਮੇਰੀ ਕੋਸ਼ਿਸ਼ ਇਹੋ ਰਹਿੰਦੀ ਹੈ ਕਿ ਜੇ ਕਿਸੇ ਦਵਾਈ ਖਾਣੀ ਹੀ ਹੈ ਤਾਂ ਡਾ. ਗਿੱਲ, ਡਾ. ਚਾਵਲਾ ਕੋਲ ਜਾਏ। ਇਸ ਤਰ੍ਹਾਂ ਦਾ ਮਨ ਵਿਚ ਯਕੀਨ ਹੈ ਕਿ ਜਿਹੜਾ ਇਨ੍ਹਾਂ ਕੋਲ ਆ ਜਾਂਦੇ, ਉਹ ਠੀਕ ਹੋ ਕੇ ਹੀ ਜਾਂਦਾ ਹੈ।

"ਇਹਨਾਂ ਬਹੁਤ ਸੇਵਾ ਕੀਤੀ ਹੈ, ਤੇ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਨੂੰ ਸੇਵਾ ਦਾ ਮੌਕਾ ਨਹੀਂ ਦਿੱਤਾ ਗਿਆ। ਇਥੋਂ ਤੱਕ ਕਿ ਡਾਕਟਰਾਂ ਨੇ ਆਪਣੀਆਂ ਫੀਸਾਂ ਵੀ ਨਹੀਂ ਲਈਆਂ। ਸਾਨੂੰ ਸੇਵਾ ਦਾ ਅਵਸਰ ਬੜੀ ਕੋਸ਼ਿਸ਼ ਕਰਨ ਬਾਅਦ ਵੀ ਨਹੀਂ ਦਿਤਾ। ਇਹ ਸਾਡੇ ਤੇ ਬਹੁਤ ਵੱਡਾ ਬੋਝ ਹੈ, ਜੋ ਇਹਨਾਂ ਨੇ ਚਾੜ੍ਹਿਆ ਹੈ ਅਤੇ ਇਹ ਹੀ ਪਿਆਰ ਦਾ ਸਬੂਤ ਵੀ ਹੈ।

"ਇਹ ਜੀਅ ਕਰਦਾ ਹੈ ਕਿ ਹਸਪਤਾਲ ਦਾ ਨਿਜ਼ਾਮ ਅਜੇਹੇ ਕਰਮਚਾਰੀਆਂ ਦੇ ਹੱਥ ਰਹੇ, ਅਜਿਹੇ ਪ੍ਰਬੰਧਕਾਂ ਦੇ ਹੱਥ ਰਹੇ, ਜਿਹੜੇ ਹਰ ਕਿਸੇ ਨੂੰ ਉਤਸ਼ਾਹ ਦਿੰਦੇ ਹਨ। ਇਸ ਤੋਂ ਵੀ ਅਗਾਂਹ ਸੇਵਾ ਭਾਵਨਾ ਤੇ ਪ੍ਰੇਮ ਬਣਿਆ ਰਹੇ ਤਾਂ ਕਿ ਆਮ ਆਦਮੀ ਇਨ੍ਹਾਂ ਦੇ ਗੁਣਾਂ ਤੋਂ ਫਾਇਦਾ ਉਠਾ ਸਕਣ। ਜੋ ਵੀ ਇਨ੍ਹਾਂ ਕੋਲ ਆਵੇ, ਜ਼ਰੂਰ ਠੀਕ ਹੋ ਕੇ ਜਾਵੇ, ਸਤਿਗੁਰੂ ਐਸੀ ਕਿਰਪਾ ਕਰੇ।

"ਏਨੇ ਸ਼ਬਦ ਕਹਿ ਕੇ ਹੀ ਆਪ ਤੋਂ ਆਗਿਆ ਲਵਾਂਗਾ।"

ਥੋੜ੍ਹੇ ਜਿਹੇ ਸਮੇਂ ਵਿਚ ਬਹੁਤ ਕੁਝ ਆਖਿਆ ਗਿਆ ਸੀ। ਸਤਿਗੁਰੂ ਜਗਜੀਤ ਸਿੰਘ ਜੀ ਡਾਕਟਰ ਜਨਾਂ ਵਿਚ ਜਿਉਂ ਕੇ ਤਿਉਂ ਸ਼ੋਭ ਰਹੇ ਸਨ, ਸਫੈਦ ਪਹਿਰਾਵੇ ਕਰਕੇ ਵੀ ਤੇ ਤ੍ਰਿੰਨੇ ਤਾਪ ਨਿਵਾਰਨ ਵਾਲੇ ਹੋਣ ਕਰਕੇ ਵੀ।

ਤਾਪ ਅਤੇ ਸੰਤਾਪ ਸਤਿਗੁਰੂ ਹੀ ਲਾਹ ਸਕਦੇ ਹਨ। ਡਾਕਟਰ ਜਨ ਇਹ ਮੰਨ ਕੇ ਹੀ ਸਤਿਗੁਰੂ ਜੀ ਪ੍ਰਤੀ ਆਪਣੀ ਅਕੀਦਤ ਅਤੇ ਸਦਭਾਵਨਾ ਪ੍ਰਗਟ ਕਰ ਰਹੇ ਸਨ।

ਹੁਣ ਇਕ ਪਾਸੇ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਲਿਆਂਦਾ ਪ੍ਰਸ਼ਾਦ ਉਪਸਥਿਤ ਜਨਾਂ ਨੂੰ ਮਿਲਣ ਲੱਗਾ, ਦੂਜੇ ਬੰਨੇ ਸ੍ਰੀ ਸਤਿਗੁਰੂ ਜੀ ਡਾਕਟਰ ਜਨਾਂ ਨੂੰ ਆਪਣਾ ਲਿਆਂਦਾ ਲਿਟਰੇਚਰ ਤੇ ਮਾਲਾ ਆਦਿ ਵੰਡਣ ਲੱਗੇ। ਇਹ ਸਮੱਗਰੀ 10-15 ਸੈੱਟ ਹੀ ਸੀ।

ਨਰਸਿੰਗ ਸਟਾਫ ਨੇ ਇਸ ਲਿਟਰੇਚਰ ਬਾਰੇ ਰੁਚੀ ਦਿਖਾਈ।

ਸਤਿਕਾਰ, ਭਾਵਨਾ ਅਤੇ ਪ੍ਰੇਮ ਭਰੇ ਇਸ ਮਾਹੌਲ ਦਾ ਅੰਤ ਪੂਰੇ 10 ਵਜੇ ਹੋ ਗਿਆ। ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਲੰਬੂਤਰੇ ਹਾਲ ਨੂੰ ਤਿਆਗਿਆ, ਲਗਭਗ ਸਾਰੇ ਹੀ ਜ਼ਿੰਮੇਵਾਰ ਡਾਕਟਰ ਸਤਿਗੁਰੂ ਜੀ ਦੀ ਕਾਰ ਤੱਕ ਆਦਰ ਵਜੋਂ ਆਏ ਅਤੇ ਮਨਾਂ ਦੀਆਂ ਗੂੜ੍ਹੀਆਂ ਸਾਂਝਾਂ ਨਾਲ ਆਪ ਜੀ ਨੂੰ ਕਾਰ ਵਿਚ ਬਿਠਾਲ ਵਿਦਾ ਕੀਤਾ।

*ਪੰ: ਗੋਪਾਲ ਸਿਘ ਜੀ:*

ਪੰ: ਗੋਪਾਲ ਸਿੰਘ ਜੀ ਰੋਗ-ਨਵਿਰਤੀ ਲਈ ਏਸੇ ਹਸਪਤਾਲ ਵਿਚ ਮੌਜੂਦ ਸਨ। ਮੈਂ ਵਾਪਸੀ ਲਈ ਕਾਫ਼ੀ ਦੂਰ ਨਿਕਲ ਆਇਆ ਸਾਂ ਕਿ ਠਾਕੁਰ ਦਲੀਪ ਸਿਘ ਜੀ ਅਤੇ ਪ੍ਰੋ. ਕਿਰਪਾਲ ਸਿੰਘ ਕਸੇਲ ਦਾ ਸਾਥ ਛੱਡ ਕਾਰੋਂ ਉਤਰ ਵਾਪਸ ਉਸੇ ਹਸਪਤਾਲ ਆ ਗਿਆ। ਪੰਡਤ ਜੀ ਨੂੰ 304 ਨੰ: ਕਮਰੇ 'ਚੋਂ ਲੱਭ ਲਿਆ। ਸ. ਗੁਰਦਿਆਲ ਸਿੰਘ ਜੀ ਨਵਯੁਗ ਵਾਲਿਆਂ ਦਾ ਲੜਕਾ ਮੇਰਾ ਮਦਦਗਾਰ ਸੀ।

ਪੰਡਤ ਜੀ ਸਰੀਰ ਵੱਲੋਂ ਕਮਜ਼ੋਰ, ਸਫ਼ੈਦੀ ਛਾਈ ਕਾਇਆ ਨਾਲ ਬੈੱਡ ਤੇ ਜਕੋਤਕੀ ਜਿਹੀ ਹਾਲਤ ਵਿਚ ਬੈਠੇ ਸਨ। ਸੰਤ ਫੁੰਮਣ ਸਿੰਘ, ਸ. ਗੁਰਮੁਖ ਸਿਘ ਜੰਡਿਆਲਵੀ ਉਨ੍ਹਾਂ ਦੀ ਸੁਖ ਪੁੱਛਣ ਆਏ ਸਨ। ਮਹੀਂਝੀ ਹੋਈ ਸੁਰ ਨਾਲ ਪੰ: ਜੀ ਨੇ ਮੈਨੂੰ ਵੇਖ ਖ਼ੁਸ਼ੀ ਪ੍ਰਗਟ ਕੀਤੀ ਅਤੇ ਦੱਸਿਆ ਕਿ 19.6.84 ਨੂੰ ਤਪੋ ਵਿਚ ਸਖ਼ਤ ਹਾਰਟ ਅਟੈਕ ਹੋ ਗਿਆ ਸੀ। ਜਗਮੋਹਣ ਸਿਘ (ਲੜਕਾ) ਨੇ ਲੁਧਿਆਣੇ ਤੋਂ ਕਾਰ ਖੜ ਕੇ ਲਿਆਂਦਾ। ਹੁਣ ਕੁਝ ਠੀਕ ਹਾਂ ਅਤੇ ਅੱਜ ਛੁੱਟੀ ਮਿਲ ਜਾਵੇਗੀ।

ਏਥੇ ਮੈਨੂੰ ਸੰਤ ਦਲੀਪ ਸਿੰਘ ਨਿਰੀਖਿਅਕ ਮਿਲ ਪਿਆ। ਇਸਨੇ ਮੈਨੂੰ ਕਮਰਾ ਨੰ: 312 ਦਿਖਾਇਆ ਜਿਸ ਵਿਚ ਸਤਿਗੁਰੂ ਜਗਜੀਤ ਸਿਘ ਜੀ ਨੇ ਏਥੇ ਨਿਵਾਸ ਰੱਖਿਆ ਸੀ। ਇਹ ਕਮਰਾ ਏ. ਸੀ. ਨਾਲ ਸੁਸੱਜਿਤ ਸੀ। ਨਿਰੀਖਿਅਕ ਨੇ ਦੱਸਿਆ: ਭਾਵੇਂ ਸਭ ਲੋਕਾਂ ਨੂੰ ਹਸਪਤਾਲ ਆਉਣੋਂ ਰੋਕਿਆ ਹੋਇਆ ਸੀ ਪਰ ਪ੍ਰੇਮੀ ਸਤਿਗੁਰੂ ਕੇ ਕਦੋਂ ਰੁਕਦੇ ਹਨ। ਤਾਂਤਾ ਲੱਗਾ ਹੀ ਰਿਹਾ।

*ਸਤਿਗੁਰੂ ਬੰਗਲੌਰ ਨੂੰ*

ਵਾਪਸੀ ਲਈ ਚਲਦਿਆਂ ਸ. ਜਗਮੋਹਣ ਸਿੰਘ ਹੰਸਪਾਲ ਨੂੰ ਸੰਤ ਤਰਸੇਮ ਸਿਘ ਦੀਆਂ ਦਿੱਤੀਆਂ ਸਲਿੱਪਾਂ ਤੋਂ ਮਾਲੂਮ ਹੋ ਗਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਸ੍ਰੀ ਮਾਤਾ ਚੰਦ ਕੌਰ ਜੀ, ਸੰਤ ਬਲਦੇਵ ਸਿਘ ਸੇਵਕ ਅਤੇ ਸੰਤ ਮਹਿੰਦਰ ਸਿਘ ਪੂਰਬਾ 4.7.84 ਨੂੰ ਹਵਾਈ ਜਹਾਜ਼ ਤੇ ਬੰਗਲੌਰ ਜਾ ਰਹੇ ਹਨ। ਸੰਤ ਤਰਸੇਮ ਸਿੰਘ, ਸ੍ਰੀ ਗੁਰਤੇਜ ਸਿਘ, ਬੀਬੀ ਗੁਰਦੇਵ ਕੌਰ ਆਦਿ ਕੁੱਲ 20 ਜਣੇ ਰੇਲ ਮਾਰਗ ਦੁਆਰਾ ਬੰਗਲੌਰ ਪਹੁੰਚਣਗੇ।

ਸ੍ਰੀ ਭੈਣੀ ਸਾਹਿਬ ਤੱਕ ਪ੍ਰੋ: ਕਿਰਪਾਲ ਸਿਘ ਕਸੇਲ, ਠਾਕੁਰ ਦਲੀਪ ਸਿਘ ਜੀ ਨਾਲ ਆਏ ਸਨ। ਉਹ ਦਰਸ਼ਨਾਂ ਦੇ ਵਿਸ਼ੇਸ਼ ਚਾਹਵਾਨ ਸਨ। ਇਹ ਸਮਾਂ ਸਾਨੂੰ 12.30 ਵਜੇ ਮਿਲਿਆ। ਮੈਂ ਵੀ ਆਗਿਆ ਚਾਹੁੰਦਾ ਸਾਂ। ਸਤਿਗੁਰੂ ਜਗਜੀਤ ਸਿਘ ਜੀ ਬਿਰਾਜ ਕੇ ਆਏ ਸਨ।

ਬੱਦਲਵਾਈ ਹੋ ਗਈ ਸੀ ਅਤੇ ਕੁਝ ਕਿਣਮਿਣ ਵੀ। ਪੁਰਾਣੀ ਕੋਠੀ ਦੇ ਵਰਾਂਡੇ ਵਿਚ ਬੈਠਿਆਂ ਐਉਂ ਲੱਗਾ ਜਿਵੇਂ ਕੁਦਰਤ ਦੀ ਗੋਦ ਵਿਚ ਹਾਂ। ਮੋਰਾਂ ਦੀ 'ਕਿਆਊ, ਕਿਆਊ', ਚਿੜੀਆਂ ਦੀ 'ਚਿਊਂ ਚਿਊਂ", ਘੁੱਗੀਆਂ ਦੀ ਗੁਟਕ, ਤੇ ਹੋਰ

ਕਿੰਨਾ ਕੁਝ ਭਿੱਜੀ ਭਿੱਜੀ ਵਾਅ ਨਾਲ ਮਨ ਮਸਤਕ ਨੂੰ ਸਰਸ਼ਾਰ ਕਰ ਰਹੇ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਆਏ, ਕੁਰਸੀ ਤੇ ਬੈਠੇ। ਸਾਡੇ ਸਭ ਦੇ, ਸ੍ਰੀ ਚਰਨਾਂ ਵਿਚ ਸਿਰ ਝੁਕੇ। ਸਤਿਗੁਰੂ ਜੀ ਨੇ ਡਾ. ਕਰਮ ਸਿੰਘ ਕਪੂਰ ਦਾ ਮੰਗਲਾਚਾਰ ਵੀ ਕਸੇਲ ਜੀ ਤੋਂ ਪੁੱਛਿਆ। ਮੇਰੇ ਇਹ ਮਿੱਤਰ ਪਿਆਰੇ ਪਟਿਆਲੇ ਨੂੰ ਜਾਣ ਲਈ ਤਿਆਰ ਸਨ। ਮੈਂ ਫਿਲੌਰ ਪਾਸ ਆਪਣੇ ਸਹੁਰੇ ਪਿੰਡ ਜਾਣ ਦੀ ਆਗਿਆ ਲਈ। ਸਤਿਗੁਰੂ ਜੀ ਨੇ ਸਾਨੂੰ ਲੁਧਿਆਣੇ ਜਾਣ ਤੱਕ ਦਾ ਪ੍ਰਬੰਧ ਕਰਵਾ ਦਿਤਾ।

ਤੁਹਾਡੀ ਸੇਵਾ ਵਿਚ ਫਿਰ ਹਾਜ਼ਰ ਹੋਵਾਂਗਾ। ਧੰਨਵਾਦ!





ਮੇਰੀ ਕਿਰਤ ਇਹ ਦਾਅਵਾ ਨਹੀਂ ਕਰ ਸਕਦੀ ਕਿ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ੀ ਜੀਵਨੀ ਦੇ ਸਾਰੇ ਪੱਖ ਸੰਜੋਅ ਰੱਖੇ ਹਨ, ਸਗੋਂ ਹਕੀਕਤ ਇਹ ਹੈ ਕਿ ਜਦ ਕਦੇ ਸ੍ਰੀ ਤਿਗੁਰੂ ਜੀ ਦੀ ਨਿਕਟਤਾ ਨਸੀਬ ਹੋਈ ਹੈ ਉਸ ਵੇਲੇ ਦੇ ਮੇਰੇ ਸਨਮੁੱਖ ਬੀਤੇ ਪਲਾਂ ਨੂੰ ਭਾਲਣ ਦਾ ਹੀ ਯਤਨ ਹੈ ਮੇਰੀ ਇਹ ਲਿਖਤ।

ਸਤਿਗੁਰੂ ਜੀ ਦੀਆਂ ਵਿਸ਼ਾਲ ਸਰਗਰਮੀਆਂ, ਉਨ੍ਹਾਂ ਦਾ ਅਧਿਆਤਮ ਖੇਤਰ ਮੇਰਾ ਵਸ਼ਾ ਨਹੀਂ ਰਿਹਾ। ਮੈਂ ਤਾਂ ਉਨ੍ਹਾਂ ਦੀ ਸੰਸਾਰਿਕਤਾ ਹੀ ਸਵਿਕਾਰੀ ਹੈ।

ਥੋੜ੍ਹੇ ਪਲਾਂ ਦੀ ਨਿਕਟਤਾ ਹੀ ਉਨ੍ਹਾਂ ਦੇ ਚਰਿੱਤਰ ਦੇ ਅਨੇਕਾਂ ਪੱਖ ਉਜਾਗਰ ਕਰਦੀ ਹੈ ਤੇ ਇਕ ਇਤਿਹਾਸਿਕਤਾ ਸਿਰਜੀ ਜਾਂਦੀ ਹੈ। ਮੇਰੇ ਕਰਮ ਦਾ ਕੇਂਦਰੀ ਬਿੰਦੂ ਸਤਿਗੁਰੂ ਜੀ ਹਨ ਔਰ ਮਾਜ ਅਤੇ ਫਿਰ ਦੀਨ ਦੁਨੀਆਂ ਮੇਰੀ ਹੋਂਦ ਤਾਂ ਨਾਲ ਨਾਲ ਬਣੀ ਹੀ ਰਹਿੰਦੀ ਹੈ।

ਪ੍ਰੀਤਮ ਸਿੰਘ ਕਵੀ

ters. Ph. 0181-2774268. M. 98146-34177